# ਮੇਰੇ ਲੈਕਚਰ



ਪ੍ਰਿੰ. ਸਤਿਬੀਰ ਸਿੰਘ

## ਪ੍ਰਿੰ: ਸਤਿਬੀਰ ਸਿੰਘ ਰਚਿਤ ਧਾਰਮਿਕ ਤੇ ਇਤਿਹਾਸਕ ਰਚਨਾਵਾਂ

| | |
|---|---|
| ਸੌ ਸਵਾਲ | (ਗੁਰਮਤਿ ਸਬੰਧੀ) |
| ਸਾਡਾ ਇਤਿਹਾਸ (ਭਾਗ ੧) | (ਦਸ ਪਾਤਸ਼ਾਹੀਆਂ) |
| ਸਾਡਾ ਇਤਿਹਾਸ (ਭਾਗ ੨) | (ਬੰਦਾ ਸਿੰਘ ਬਹਾਦਰ ਤੋਂ ਮਹਾਰਾਜਾ ਰਣਜੀਤ ਸਿੰਘ ਤਕ) |
| ਬਲਿਓ ਚਿਰਾਗ | (ਗੁਰੂ ਨਾਨਕ ਦੇਵ ਜੀ) |
| ਕੁਦਰਤੀ ਨੂਰ | (ਗੁਰੂ ਅੰਗਦ ਦੇਵ ਜੀ) |
| ਪਰਬਤੁ ਮੇਰਾਣੁ | (ਗੁਰੂ ਅਮਰ ਦਾਸ ਜੀ) |
| ਪੂਰੀ ਹੋਈ ਕਰਾਮਾਤਿ | (ਗੁਰੂ ਰਾਮ ਦਾਸ ਜੀ) |
| ਪਰਤਖ ਹਰਿ | (ਗੁਰੂ ਅਰਜਨ ਦੇਵ ਜੀ) |
| ਗੁਰ ਭਾਰੀ | (ਗੁਰੂ ਹਰਗੋਬਿੰਦ ਜੀ) |
| ਨਿਰਭਉ ਨਿਰਵੈਰ | (ਗੁਰੂ ਹਰਿ ਰਾਇ ਜੀ) |
| ਅਸ਼ਟਮ ਬਲਬੀਰਾ | (ਗੁਰੂ ਹਰਕ੍ਰਿਸ਼ਨ ਜੀ) |
| ਇਤਿ ਜਿਨਿ ਕਰੀ | (ਗੁਰੂ ਤੇਗ ਬਹਾਦਰ ਜੀ) |
| ਪੁਰਖ ਭਗਵੰਤ | (ਗੁਰੂ ਗੋਬਿੰਦ ਸਿੰਘ ਜੀ) |
| ਪੁਰਾਤਨ ਇਤਿਹਾਸਕ ਜੀਵਨੀਆਂ | (ਜਿਨ੍ਹਾਂ ਬਾਰੇ ਅਸੀਂ ਕੁਝ ਨਹੀਂ ਜਾਣਦੇ) |
| ਰਬਾਬ ਤੋਂ ਨਗਾਰਾ | (ਇਕੜ ਦੁੱਕੜ) |
| ਰਛਿਆ ਰਹਿਤ | (ਰਹਿਤ ਦੀ ਮਹੱਤਤਾ ਸਬੰਧੀ) |
| ਖ਼ਾਲਸੇ ਦੀ ਵਾਸੀ | (ਧਾਰਮਿਕ ਲੇਖ) |
| ਅਨਾਦਿ ਅਨਾਹਤਿ | (ਜਪੁ ਤੇ ਉਹਦੇ ਪੱਖ, ਜਪੁਜੀ ਬਾਰੇ) |
| ਮਨਿ ਬਿਸ੍ਰਾਮ | (ਸੁਖਮਨੀ ਸਾਹਿਬ ਬਾਰੇ) |
| ਬਾਰਹਮਾਹ ਤਿੰਨੇ | (ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਬਾਰਹਮਾਹ) |
| ਦਰਵੇਸ਼ੀ ਗਾਖੜੀ | (ਸੇਵਾ ਪੰਥੀ ਮਹਾਤਮਾ ਤੇ ਪ੍ਰਸਿੱਧ ਦਰਵੇਸ਼) |
| ਕਥਾ ਪੁਰਾਤਨ ਇਉਂ ਸੁਣੀ (ਭਾਗ ੧, ੨) | (ਪੁਰਾਤਨ ਦੁਰਲੱਭ ਪੁਸਤਕਾਂ ਦੇ ਆਧਾਰ 'ਤੇ) |
| ਆਦਿ ਸਿੱਖ ਤੇ ਆਦਿ ਸਾਖੀਆਂ | (ਪੁਰਾਤਨ ਪ੍ਰਸਿੱਧ ਸਿੱਖ) |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ (ਸੈਂਚੀ ਪਹਿਲੀ) | (ਪ੍ਰਸਤਾਵਨਾ, ਜਪੁ, ਸੋਦਰੁ, ਸੋ ਪੁਰਖ ਤੇ ਸੋਹਿਲਾ) |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ (ਸੈਂਚੀ ਦੂਜੀ ਤੇ ਤੀਜੀ) | (ਸਿਰੀ ਰਾਗ ਸੰਪੂਰਣ) |
| ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ (ਸੈਂਚੀ ਚੌਥੀ) | (ਮਾਝ ਰਾਗ ਸਾਰਾ ਮੁਕੰਮਲ) |

### ਸਿਮਰਨ ਕੌਰ ਰਚਿਤ ਪੁਸਤਕਾਂ

- ਪ੍ਰਸਿੱਧ ਸਿੱਖ ਬੀਬੀਆਂ
- ਗੁਰੂ ਹਰਗੋਬਿੰਦ ਸਿੰਘ ਸਾਹਿਬ ਦੇ ਸਮੇਂ ਦੇ ਸਿੱਖ

# ਮੇਰੇ ਲੈਕਚਰ

(ਪ੍ਰਿੰ: ਸਤਿਬੀਰ ਸਿੰਘ ਦੇ ਚੋਣਵੇਂ ਲੈਕਚਰ)

ਸੰਪਾਦਕ
ਸਿਮਰਨ ਕੌਰ



# MERE LECTURE

*(Selected Speeches of Principal Satbir Singh)*

ISBN 81-87-476-07-9

ਪਹਿਲੀ ਵਾਰ : 2002

ਮੁੱਲ 200.

**ਪ੍ਰਕਾਸ਼ਕ**
ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ,
ਜਲੰਧਰ-144 008
ਫ਼ੋਨ : 284325, 280045

**ਛਾਪਕ**
ਸਰਤਾਜ ਪ੍ਰਿੰਟਿੰਗ ਪ੍ਰੈੱਸ
ਜੋਸ਼ੀ ਅਸਟੇਟ,
ਸੋਢਲ ਰੋਡ,
ਜਲੰਧਰ- 144 008

**ਟਾਈਪ ਸੈਟਿੰਗ :** ਸੁਰਜੀਤ ਕੰਪਿਊਟਰਜ਼, ਮਨਜੀਤ ਨਗਰ, ਬਸਤੀ ਸ਼ੇਖ, ਜਲੰਧਰ

# ਤਤਕਰਾ

# 'ਪਿਤਾ ਮੇਰੋ ਬਡੋ ਧਨੀ ਅਗਮਾ'

18 ਅਗਸਤ 1994 ਉਹ ਦਿਨ ਸੀ ਜਦ ਸਿੱਖ ਵਿਦਵਾਨ, ਪ੍ਰਸਿੱਧ ਇਤਿਹਾਸਕਾਰ ਮੇਰੇ ਸਤਿਕਾਰਯੋਗ ਪਾਪਾ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਜੋਤ ਇਸ ਸੰਸਾਰ ਤੋਂ ਉਠ ਗੁਰੂ ਚਰਨਾਂ ਵਿਚ ਜਾ ਬਿਰਾਜੀ ਪਰ ਉਨ੍ਹਾਂ ਦੀ ਖੁਸ਼ਬੂ, ਅੱਜ ਵੀ ਸਾਡੇ ਵਿਚ ਵਿਦਮਾਨ ਹੈ। ਉਨ੍ਹਾਂ ਦਾ ਉੱਚਾ, ਸੁੱਚਾ, ਮਿੱਠਾ ਜੀਵਨ ਜਿਸ ਨੂੰ ਉਨ੍ਹਾਂ ਨੇ ਆਪਣੇ ਪਰਿਵਾਰ ਨਾਲ ਬਿਤਾਇਆ। ਉਨ੍ਹਾਂ ਦੀਆਂ ਕੁਝ ਮਿੱਠੀਆਂ ਯਾਦਾਂ ਅੱਜ ਮੈਂ ਨਮ ਅੱਖਾਂ ਨਾਲ ਆਪ ਪਾਠਕਾਂ ਨਾਲ ਸਾਂਝੀਆਂ ਕਰ ਰਹੀ ਹਾਂ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਮੇਰੇ ਪਾਪਾ, ਸੱਚਮੁੱਚ ਗੁਰੂ ਨਾਨਕ ਪਾਤਸ਼ਾਹ ਦੇ ਵਰੋਸਾਏ ਹੋਏ ਜੀਅ ਸਨ। ਉਸੇ ਦੇ ਹੀ ਰੰਗ ਵਿੱਚ ਰੰਗੇ ਰਹਿੰਦੇ ਸਨ। ਕਥਨੀ, ਕਰਨੀ ਵਿਚ ਫ਼ਰਕ ਰਤਾ ਜਿੰਨਾ ਵੀ ਨਹੀਂ ਸੀ ਉਨ੍ਹਾਂ ਵਿਚ। ਧੰਨ ਪਰਮੇਸ਼ਵਰ ਜੀ ਅਤੇ ਧੰਨ ਉਹ ਸਨ ਜੋ ਉਨ੍ਹਾਂ ਦੇ ਕਹੇ ਅਨੁਸਾਰ ਚਲਦੇ ਸਨ ਅਤੇ ਥੋੜ੍ਹੇ-ਥੋੜ੍ਹੇ ਅਸੀਂ ਵੀ ਧੰਨ ਹਾਂ ਜੋ ਉਨ੍ਹਾਂ ਦੇ ਜਾਏ ਹਾਂ।

ਮੈਂ ਕੀ ਲਿਖਾਂ ਤੇ ਕੀ ਨਾ ਲਿਖਾਂ ? ਸਾਰਾ ਜੀਵਨ ਹੀ ਮੇਰੇ ਪਾਪਾ ਦਾ ਇਕ ਮਿਸਾਲ ਸੀ। ਇਕ-ਇਕ ਗੱਲ ਉਨ੍ਹਾਂ ਦੀ ਜਿਵੇਂ ਸੱਚੀ ਤੇ ਸੁੱਚੀ ਹੋਵੇ। ਮੈਂ ਨਹੀਂ ਕਦੇ ਸੁਣਿਆ ਪਾਪਾ ਨੂੰ ਕਿਸੇ ਦੀ ਨਿੰਦਾ ਕਰਦਿਆਂ, ਪਰ ਕਰੋ ਖਾਂ ਨਿੰਦਾ ਕਿਸੇ ਦੀ, ਉਨ੍ਹਾਂ ਸਾਹਮਣੇ ਤੇ ਫਿਰ ਦੇਖੋ ਉਨ੍ਹਾਂ ਦਾ ਗੁੱਸਾ। ਮੈਂ ਨਹੀਂ ਵੇਖਿਆ ਕਦੇ ਮੱਥੇ ਤੇ ਵੱਟ ਵੀ ਪਾਇਆ ਹੋਵੇ ਉਨ੍ਹਾਂ, ਹਰ ਵਕਤ ਹਸੂੰ-ਹਸੂੰ ਕਰਦਾ ਚਮਕਦਾ ਚਿਹਰਾ ਜਿਵੇਂ ਸਾਰੀ ਚਾਂਦਨੀ ਉਨ੍ਹਾਂ ਦੇ ਚਿਹਰੇ 'ਤੇ ਆ ਗਈ ਹੋਵੇ। ਸਵੇਰੇ ਉਠਦਿਆਂ ਸਾਰ, ਸਾਰੇ ਬਾਗ਼-ਬਗੀਚੇ ਵਿਚ ਫੁੱਲਾਂ ਨੂੰ ਝਾਤੀ ਮਾਰ ਕੁਦਰਤ ਤੋਂ ਬਲਿਹਾਰ ਹੋ ਇਸ਼ਨਾਨ ਕਰਕੇ, ਦਰਬਾਰ ਸਾਹਿਬ ਤੋਂ ਆਉਂਦਾ ਕੀਰਤਨ ਸੁਣਦੇ, ਪਾਠ ਕਰਦੇ ਸਨ ਤਾਂ ਕਿ ਸਾਰਾ ਦਿਨ ਖਿੜ੍ਹਿਆ ਰਹੇ। ਫਿਰ ਲਿਖਣ ਬੈਠਦੇ ਸਨ ਤਾਂ ਉਨ੍ਹਾਂ ਨੂੰ ਪਤਾ ਹੀ ਨਹੀਂ ਲਗਦਾ, ਮੈਂ ਕੋਲੋ ਸਤਿ ਸ੍ਰੀ ਅਕਾਲ ਬੁਲਾ ਕੇ ਚਲੀ ਵੀ ਜਾਂਦੀ ਸਾਂ। ਮੈਨੂੰ ਲਗਦਾ ਸੀ ਕਿ ਇਤਨਾ ਸਾਰਾ ਲਿਖਣ ਉਪਰੰਤ ਉਹ ਥੱਕ ਗਏ ਹੋਣਗੇ ਪਰ ਉਨ੍ਹਾਂ ਪਾਸ ਉਹੀ ਸੁਗੰਧੀ, ਉਹੀ ਖੁਸ਼ਬੂ, ਉਹੀ ਮਿਠਾਸ, ਉਹੀ ਨਿੱਘ ਤੇ ਉਵੇ ਤਰੋ-ਤਾਜ਼ਗੀ ਹਰ ਵੇਲੇ ਮਹਿਸੂਸ ਹੁੰਦੀ ਸੀ।

ਇਕ ਵਾਰੀ ਇਹ ਪੜ੍ਹਿਆ ਕਿ ਸਟਾਲਨ ਨੇ ਰਾਧਾ ਕ੍ਰਿਸ਼ਨਨ ਨੂੰ ਮਿਲਣ ਵੇਲੇ ਕਿਹਾ ਸੀ ਕਿ ਮੈਨੂੰ ਇਤਨੀ ਖੁਸ਼ੀ ਹੋ ਰਹੀ ਹੈ, ਉਸ ਸੱਜਣ ਨੂੰ ਮਿਲ ਕੇ ਜੋ ਚੌਵੀ ਘੰਟੇ ਪੜ੍ਹਦਾ ਰਹਿੰਦਾ ਹੈ। ਮੇਰੇ ਨਾਲ ਦੀਆਂ ਸੰਗੀ-ਸਹੇਲੀਆਂ ਪੜ੍ਹ-ਸੁਣ ਹੈਰਾਨ ਹੋਈਆਂ ਪਰ ਮੈਨੂੰ ਬਿਲਕੁਲ ਹੈਰਾਨੀ ਨਾ ਹੋਈ। ਪਾਪਾ ਨੂੰ ਇਸ ਤੋਂ ਵੀ ਜ਼ਿਆਦਾ ਪੜ੍ਹਦਿਆਂ ਦੇਖਿਆ ਹੈ। ਕਿਸੇ ਮੰਨਣਾ ਨਹੀਂ ਜੇ ਮੈਂ ਆਖਾਂ ਕਿ ਹਰ ਰੋਜ਼ ਉਹ ਗਿਆਰਾਂ ਦੇ ਕਰੀਬ ਰੋਜ਼ਾਨਾ ਅਖ਼ਬਾਰ ਪੜ੍ਹਦੇ ਸਨ ਤੇ ਇਸ ਤੋਂ ਇਲਾਵਾ 35 ਦੇ ਕਰੀਬ ਹਫ਼ਤਾਵਾਰੀ ਅਤੇ ਹੋਰ ਰਸਾਲਿਆਂ ਦੀ ਗਿਣਤੀ ਮੈਂ ਵੀ ਨਹੀਂ ਰੱਖ ਸਕਦੀ।

ਮੈਂ ਆਪਣੇ ਚਾਚਾ ਜੀ (ਬਲਵਿੰਦਰ ਸਿੰਘ ਜੀ) ਕੋਲੋਂ ਪਾਪਾ ਦੇ ਬਚਪਨ ਬਾਰੇ ਬਹੁਤ ਕੁਝ ਸੁਣਦੀ ਰਹਿੰਦੀ ਹਾਂ। ਉਹ ਦੱਸਦੇ ਰਹਿੰਦੇ ਹਨ ਕਿ ਕਿਸ ਤਰ੍ਹਾਂ ਅਸੀਂ ਸਭ ਅਕਾਲੀ ਹੋਸਟਲ ਰਹਿੰਦੇ, ਹੱਸਦੇ, ਖੇਡਦੇ, ਖਾਂਦੇ ਸਾਂ ਪਰ ਮਜ਼ਾਲ ਹੈ ਕਿ ਉਨ੍ਹਾਂ ਨੇ ਆਪਣਾ ਨਿਤਨੇਮ ਖੁੰਝਾਇਆ ਹੋਵੇ। ਟਾਈਮ ਸਿਰ ਉੱਠਣਾ, ਟਾਈਮ ਸਿਰ ਸੌਣਾ, ਟਾਈਮ ਸਿਰ ਖਾਣਾ। ਮਜ਼ਾਲ ਕਿ ਕਦੀ ਜ਼ਰੂਰਤ ਤੋਂ ਵੱਧ ਖਾਧਾ ਹੋਵੇ। ਖਾਣ-ਪੀਣ ਸ਼ੁਰੂ ਤੋਂ ਹੀ ਸੰਜਮ ਵਾਲਾ ਸੀ।

ਪਾਪਾ ਪੈਸੇ ਦੇ ਕਦੀ ਗੁਲਾਮ ਨਹੀਂ ਹੋਏ। ਹੱਥ ਹਮੇਸ਼ਾ ਖੁੱਲ੍ਹਾ ਰੱਖਿਆ। ਮੇਰੇ ਮੰਮੀ ਦਸਦੇ ਹਨ, ਤੇਰੀ ਦਾਦੀ ਕਿਹਾ ਕਰਦੀ ਸੀ ਕਿ 'ਬੀਰ' (ਸਤਿਬੀਰ) ਦੇ ਪੈਰਾਂ ਹੇਠ ਲੱਛਮੀ ਹੈ। ਕਦੀ ਪੈਸੇ ਦੀ ਤੋਟ ਨਹੀਂ ਆਈ। ਕਮਾਇਆ ਵੀ ਬੜਾ ਪਰ ਜੋੜ ਕੇ ਨਹੀਂ ਰੱਖਿਆ। ਸ਼ਾਇਦ ਮਾਂ ਦੀ ਅਸੀਸ ਸਦਕਾ ਮੇਰੇ ਪਾਪਾ ਨੂੰ ਕਦੇ ਤੰਗ-ਦਸਤੀ ਨੇ ਨਹੀਂ ਘੇਰਿਆ।

ਇਕ ਵਾਰੀ ਮੈਂ ਪੁੱਛਿਆ, "ਪਾਪਾ, ਸੱਚਮੁੱਚ ਤੁਹਾਨੂੰ ਕੋਈ ਵੀ ਬੁਰਾ ਨਹੀਂ ਲੱਗਦਾ। ਤਾਂ ਚੁੱਪ ਕਰ ਗਏ ਤੇ ਫਿਰ ਹੌਲੀ ਜਿਹਾ ਕਹਿਣ ਲੱਗੇ," ਮੇਰੀ ਇਹ ਖੁਸ਼ਕਿਸਮਤੀ ਹੀ ਜਾਣ ਬੇਟੀ ਕਿ ਮਾਂ-ਬਾਪ ਅਜਿਹੇ ਜਿਨ੍ਹਾਂ ਸਿੱਖੀ ਕਮਾਈ, ਬਜ਼ੁਰਗਵਾਰ ਐਸੇ ਜਿਨ੍ਹਾਂ ਗੋਦ ਵਿਚ ਬਿਠਲਾ ਸਿੱਖੀ ਸਮਝਾਈ, ਗੁਰਦੁਆਰਾ ਅਜਿਹਾ ਜੋ ਸਤਿਸੰਗ ਦਾ ਨਮੂਨਾ, ਸਕੂਲ ਅਜਿਹਾ ਜੋ ਸੱਚਮੁੱਚ ਆਸ਼ਰਮ, ਉਸਤਾਦ ਅਜਿਹੇ ਜਿਨ੍ਹਾਂ ਦੀ ਲਗਾਈ ਛਾਪ ਕਦੇ ਮਿਟੇ ਨਾ, ਕਾਲਜ ਐਸੇ ਜਿਥੋਂ ਮਿਲਿਆ ਮਾਣ, ਦੋਸਤ ਅਜਿਹੇ ਜਿਨ੍ਹਾਂ ਨਾਲ ਕਦੇ ਝਗੜਾ ਨਹੀਂ ਹੋਇਆ, ਭਰਾ ਅਜਿਹੇ ਜਿਨ੍ਹਾਂ ਕਦੇ ਟਾਲਿਆ ਨਹੀਂ, ਭਤੀਜੇ ਅਜਿਹੇ ਬੇਟਿਆਂ ਨਾਲੋਂ ਵੱਧ ਪਿਆਰ ਦੇਣ ਵਾਲੇ, ਘਰਵਾਲੀ ਨੇਕ-ਜਨ, ਸਬੰਧੀ ਸਦਾ ਸਨੇਹੀ, ਬੱਚੀਆਂ ਭਲੀਆਂ, ਬੇਟਾ ਆਗਿਆਕਾਰ, ਪਬਲਿਸ਼ਰ ਸਦਾ ਰੀਝ ਨਾਲ ਛਾਪਣ ਵਾਲੇ, ਵਾਤਾਵਰਣ ਐਸਾ ਜਿਥੇ ਕਦੇ ਅਕੇਵਾਂ, ਥਕੇਵਾਂ ਨਹੀਂ, ਸੋ ਤੂੰ ਹੀ ਦੱਸ ਖਾਂ ਬੇਟਾ ਕਿ ਮੈਨੂੰ ਸਭ ਕੁਝ ਚੰਗਾ ਕਿਉਂ ਨਾ ਲੱਗੇ। ਸਾਨੂੰ ਯਕੀਨ ਹੈ ਕਿ ਉਨ੍ਹਾਂ ਦੀ ਅਸੀਸ ਸਦਾ ਸਾਡੇ ਅੰਗ ਸੰਗ ਹੈ। ਜਦ ਜੀਜਾ ਸੁਖਬੀਰ ਸਿੰਘ ਜੀ, ਪਰਵਿੰਦਰ ਸਿੰਘ ਜੀ ਨੂੰ ਬੇਟਾ ਕਹਿੰਦੇ ਸਨ ਤਾਂ ਅੱਗੋਂ ਉਹ ਅਥਾਹ ਆਦਰ ਦੇਂਦੇ ਸਨ ਤਾਂ ਪਤਾ ਲੱਗਦਾ ਹੈ ਕਿ ਰਿਸ਼ਤਿਆਂ ਦੀ ਕਿਤਨੀ ਪਵਿੱਤਰਤਾ ਹੁੰਦੀ ਹੈ ? ਪਾਪਾ ਨੇ ਕੀਰਤੀ ਦੇ ਰਿਸ਼ਤੇ ਬਾਰੇ ਆਪਣੀ ਨਿੱਜੀ ਡਾਇਰੀ ਵਿਚ ਵੀ ਲਿਖਿਆ ਹੈ, ਅੱਜ ਤੋਂ ਨਿਰਭਾਰ ਹੋ ਗਿਆ ਹਾਂ। ਸ਼ੁਕਰ ਹੈ, ਸ਼ੁਕਰ ਹੈ, ਸ਼ੁਕਰ ਹੈ, ਗੁਰੂ ਮੇਹਰ ਸਦਕਾ ਹਰਕੀਰਤ ਕੌਰ ਛੋਟੀ ਬੱਚੀ ਦਾ ਰਿਸ਼ਤਾ ਗੁਰਸਿੱਖ ਲੜਕਾ ਮਨਵਿੰਦਰ ਸਿੰਘ ਜੀ ਨਾਲ ਹੋਣਾ ਤਹਿ ਹੋਇਆ। ਇਹ ਹੀ ਅਰਦਾਸ ਹੈ ਕਿ ਬੱਚੀ, ਬੱਚਾ ਸਦਾ ਸੁਖੀ ਰਹਿਣ। ਦੋ ਹੀ ਇਛਾਵਾਂ ਹੁੰਦੀਆਂ ਹਨ ਮੇਰੀਆਂ, ਰਿਸ਼ਤਾ ਕਰਨ ਵੇਲੇ, ਕਿਰਤ ਸੁਤੰਤਰ ਹੋਏ ਤੇ ਘਰ ਨਸ਼ਾ ਨਾ ਹੋਵੇ। ਗੁਰੂ ਨੇ ਸਦਾ ਲਾਜ ਰੱਖੀ ਹੈ, ਅੱਗੇ ਵੀ ਰੱਖੇਗਾ।

ਹਰ ਵਕਤ ਸਭ ਦੀ ਸੁੱਖ ਮੰਗਦੇ ਰਹਿੰਦੇ। ਕਈ ਵਾਰੀ ਕਹਿੰਦੇ ਸਨ ਕਿ ਜੇ ਪਹਿਲੀ ਸਤਰ, ਪਹਿਲੀ ਇੱਟ, ਪਹਿਲਾ ਬੋਲ ਠੀਕ ਹੋਵੇ ਤਾਂ ਲੇਖ ਸੁਹਾਵਣਾ, ਇਮਾਰਤ ਠੀਕ ਤੇ ਵਿਖਿਆਨ ਦਿਲ ਖਿਚਵਾਂ ਰਹਿੰਦਾ ਹੈ। ਕਈ ਕਾਲਜਾਂ ਨੂੰ ਸ਼ੁਰੂ ਕੀਤਾ। ਭਾਵੇਂ ਕਰਨਾਲ, ਭਾਵੇਂ ਗੁਰਮਤਿ ਕਾਲਜ, ਪਟਿਆਲਾ ਤੇ ਭਾਵੇਂ ਯਮੁਨਾ ਨਗਰ। ਠੀਕ ਸਭਨਾਂ ਵਿਚੋਂ ਉਸੇ ਤਰ੍ਹਾਂ ਨਾਲ ਬਾਹਰ ਆ ਗਏ ਜਿਵੇਂ ਇਕ ਮਿਸਤਰੀ ਮਕਾਨ ਦੀ ਉਸਾਰੀ ਬੜੇ ਪਿਆਰ ਨਾਲ ਕਰਦਾ ਹੈ ਤੇ ਘਰ ਦੇ ਦਰਵਾਜ਼ੇ ਦੂਜੇ ਲਈ ਹੱਸ ਖੋਲ੍ਹ ਆਉਂਦਾ ਹੈ। ਹਰ ਗੱਲ ਦੀ ਪੂਰੀ ਪਰਖ, ਜਿਵੇਂ ਉਹ ਗੱਲ ਉਨ੍ਹਾਂ ਦੀ ਆਪ ਬੀਤੀ ਹੋਵੇ, ਭਾਵੇਂ ਇਤਿਹਾਸ ਦੀ ਤੇ ਭਾਵੇਂ ਮਿਥਿਹਾਸ ਦੀ, ਭਾਵੇਂ ਅਤੀਤ ਦੀ ਤੇ ਭਾਵੇਂ ਭਵਿੱਖ ਦੀ, ਭਾਵੇਂ ਹਾਸ ਦੀ ਤੇ ਭਾਵੇਂ ਪਰਿਹਾਸ ਦੀ ਸਭ ਦੀ ਸੂਝ ਹੁੰਦੀ ਸੀ। ਅਸੀਂ ਜਦ ਸਾਰੇ ਗੱਲਾਂ ਕਰਦੇ ਹੁੰਦੇ ਸੀ ਤਾਂ ਅਸੀਂ ਸੋਚਦੇ ਸਾਂ, ਉਹ ਸਾਡੀ ਗੱਲ ਵੱਲ ਧਿਆਨ ਨਹੀਂ ਦੇ ਰਹੇ ਜੋ ਮਰਜੀ ਬੋਲੀ ਜਾਈਏ ਪਰ ਜਦ ਟੋਕਦੇ ਸਨ ਤਾਂ ਪਤਾ ਲਗਦਾ ਸੀ ਕਿ ਉਹ ਸਭ ਕੁਝ ਸੁਣ ਰਹੇ ਸਨ। ਹੋਰ ਹੈਰਾਨੀ ਉਦੋਂ ਹੁੰਦੀ ਸੀ ਜਦੋਂ ਕਿ ਟੀ.ਵੀ. ਚਲ ਰਿਹਾ ਹੁੰਦਾ ਸੀ, ਕਿਤਾਬ ਕੋਲ ਹੁੰਦੀ ਸੀ, ਹੱਥ ਵਿਚ ਕਾਪੀ ਤੇ ਪੈਨਸਿਲ ਨਾਲ, ਲਿਖ ਰਹੇ ਹੁੰਦੇ, ਹੁੰਗਾਰਾ ਵੀ ਪੂਰਾ ਭਰਦੇ ਸਨ ਤਾਂ ਮਨ ਵਿਚ ਕਈ ਵਾਰੀ ਖ਼ਿਆਲ ਆ ਜਾਂਦਾ ਸੀ ਕਿ ਕਿਤੇ ਇਨ੍ਹਾਂ ਦੇ ਦਿਮਾਗ਼ ਵਿਚ ਕੰਪਿਊਟਰ ਤਾਂ ਨਹੀਂ ਲੱਗਾ ਐਸੀ ਸਾਵਧਾਨੀ।

ਕਿਤਾਬਾਂ ਦੀ ਕੀ ਗੱਲ ਕਰੀਏ, ਭਾਵੇਂ ਉਹ ਕਿਸੇ ਵੀ ਭਾਸ਼ਾ ਵਿਚ ਹੋਵੇ ਕਿਤੇ ਛਪੀ ਹੋਵੇ, ਕਿਸੇ ਵਿਸ਼ੇ ਨਾਲ ਸਬੰਧਿਤ ਹੋਵੇ, ਉਹ ਕਿਤਾਬ ਉਨ੍ਹਾਂ ਦੀ ਮੇਜ਼ 'ਤੇ ਹੁੰਦੀ ਸੀ। ਇਕ ਰਾਜ਼ ਦੀ ਗੱਲ ਦੱਸਾਂ ਕਿ ਜਿਨ੍ਹਾਂ ਕਿਤਾਬਾਂ ਦੇ ਪਾਬੰਦੀ ਵੀ ਲੱਗੀ ਹੁੰਦੀ ਹੈ, ਉਹ ਜਦ ਤੀਕ ਪੜ੍ਹ ਨਾ ਲੈਣ, ਸੰਤੁਸ਼ਟ ਨਹੀਂ ਸਨ ਹੁੰਦੇ। ਸ਼ੈਤਾਨ ਦੀਆਂ ਆਇਤਾਂ 'ਤੇ ਪਾਬੰਦੀ ਲੱਗੀ ਤਾਂ ਕਹਿਣ ਲੱਗੇ ਕਿ ਪੜ੍ਹੀ ਹੈ, ਬੜਾ ਮਾੜਾ ਲਿਖਿਆ ਹੈ, ਸਲਮਾਨ ਰਸ਼ਦੀ ਨੇ। ਕਿਸੇ ਵੱਡੇ ਬਾਰੇ ਇਸ ਤਰ੍ਹਾਂ ਨਹੀਂ ਲਿਖਣਾ ਚਾਹੀਦਾ।

ਪਾਪਾ ਨੇ ਜੇ ਕਿਤਾਬ ਪੜ੍ਹਨੀ ਸ਼ੁਰੂ ਕਰਨੀ ਤਾਂ ਖ਼ਤਮ ਕਰਕੇ ਹੀ ਸੌਂਦੇ ਸਨ। ਪਰ ਅੰਮ੍ਰਿਤ ਵੇਲਾ ਕਦੇ ਨਹੀਂ ਸੀ ਖੁੰਝਾਇਆ। ਕਿਤਾਬਾਂ ਦੀ ਬਹੁਤ ਵੱਡੀ ਲਾਇਬ੍ਰੇਰੀ ਹੈ। ਪਰ ਹਰ ਕਿਤਾਬ ਦਾ ਪਤਾ ਸੀ ਕਿ ਕਿੱਥੇ ਪਈ ਹੈ ? ਇੱਥੋਂ ਤਕ ਕਿਤਾਬ ਦਾ ਰੰਗ, ਸ਼ਕਲ, ਅਕਾਰ ਤੇ ਕਈ ਵਾਰੀ ਤਾਂ ਸਫ਼ਾ ਵੀ ਯਾਦ ਹੁੰਦਾ ਸੀ ਉਨ੍ਹਾਂ ਨੂੰ। ਜਦ ਕਦੀ ਵੀ ਮੈਨੂੰ ਆਵਾਜ਼ ਮਾਰ ਕੇ ਕੋਈ ਕਿਤਾਬ ਲੱਭ ਲੈ ਆਉਣ ਲਈ

ਕਹਿੰਦੇ ਸਨ ਤੇ ਪੂਰਾ ਥਾਂ-ਪਤਾ ਦੇਂਦੇ ਸਨ। ਉਦੋਂ ਖ਼ਿਆਲ ਆਉਂਦਾ ਹੈ ਕਿ ਕਿਤਾਬ ਦਾ ਸਾਂਭਣਾ ਵੀ ਉਨਾਂ ਹੀ ਜ਼ਰੂਰੀ ਹੈ ਜਿਤਨਾ ਪੜ੍ਹਨਾ, ਤਾਂ ਹੀ ਤੇ ਕਿਤਾਬ ਜਿਥੇ ਪਈ ਹੋਵੇ ਮਿਲ ਜਾਂਦੀ ਹੈ।

ਖਾਂਦਿਆਂ ਕੋਈ ਪੜ੍ਹੇ ਜਾਂ ਟੀ. ਵੀ. ਦੇਖੇ ਤਾਂ ਬੜੇ ਨਾਰਾਜ਼ ਹੁੰਦੇ ਸਨ। ਆਖਦੇ ਸਨ, ਹੁਕਮ ਹੈ, "ਜਪੀਐ ਨਾਮੁ, ਜਪੀਐ ਅੰਨੁ" ਆਪ ਖਾਣਾ ਬੜੇ ਨਿਯਮ ਤੇ ਸੰਜਮ ਨਾਲ ਖਾਂਦੇ ਸਨ। ਸਾਫ ਪਹਿਰਾਵੇ 'ਤੇ ਹਮੇਸ਼ਾਂ ਜ਼ੋਰ ਦਿੰਦੇ, ਇਸੇ ਲਈ ਦੂਜੀ ਵਾਰ ਦਾ ਲਾਹਿਆ ਕਪੜਾ ਕਦੀ ਨਾ ਪਾਂਦੇ। ਜਿਸ ਤਰ੍ਹਾਂ ਦੀ ਕਿਤਾਬ ਲਿਖਦੇ ਜਿਸ ਵਿਸ਼ੇ ਦੀ ਕਿਤਾਬ ਲਿਖਦੇ, ਆਪਣੇ ਅੰਦਰ ਉਹੋ ਜਿਹਾ ਰੂਪ ਪਾਉਂਦੇ। ਇਕ ਵਾਰ ਪਾਪਾ 'ਬੀਰ ਪਰੰਪਰਾ ਦਾ ਵਿਕਾਸ' ਪੁਸਤਕ ਲਿਖ ਰਹੇ ਸਨ ਤੇ ਥੋੜ੍ਹਾ ਜਿਹਾ ਉੱਚਾ ਬੋਲੇ ਤਾਂ ਆਪ ਹੀ ਬਾਅਦ ਵਿਚ ਕਹਿਣ ਲੱਗੇ, "ਅਸੀਂ ਜੋਧੇ ਕਿਵੇਂ ਬਣੇ, ਪਿਆ ਲਿਖਦਾ ਸੀ। ਹਰ ਇਕ ਨਾਲ ਨਿਮਰਤਾ ਵਿਚ ਗੱਲ ਕਰਦੇ ਭਾਵੇਂ ਛੋਟਾ ਹੋਵੇ ਭਾਵੇਂ ਵੱਡਾ। ਹਰ ਘਰ ਆਏ ਨੂੰ ਆਦਰ ਦਿੰਦੇ ਸਨ। ਬਾਹਰ ਤਕ ਛੱਡਣ ਜਾਂਦੇ ਸੀ। ਡਾਕਟਰਾਂ ਦੇ ਮਨ੍ਹਾਂ ਕਰਨ 'ਤੇ ਵੀ ਆਏ ਗਏ ਨੂੰ ਬੜੇ ਆਦਰ ਨਾਲ ਖੜ੍ਹੇ ਹੋ ਕੇ ਮਿਲਦੇ। ਜੇ ਮੈਂ ਜਾ ਮੰਮੀ ਕਹੀਏ ਕਿ ਤੁਸੀਂ ਇਤਨੀ ਖੇਚਲ ਨਾ ਕਰਿਆ ਕਰੋ ਤਾਂ ਆਖਦੇ ਕਿ ਤੁਸੀਂ ਹੁਣ ਮੈਨੂੰ ਸਿਸ਼ਟਾਚਾਰ ਸਿਖਾਓਗੇ ! ਸਰਦਾਰ ਇੰਦਰਜੀਤ ਸਿੰਘ ਜੀ ਘਰ ਆਉਣ ਤਾਂ ਖਿੜ ਖਲੋਂਦੇ ਸਨ। ਇਕ ਦਿਨ ਕਹਿਣ ਲੱਗੇ ਕਿ ਮੈਂ ਪਹਿਲਾਂ ਸਰਦਾਰ ਸਰੂਪ ਸਿੰਘ ਜੀ ਨਾਲ ਦਿਲ ਦੀ ਗੱਲ ਸਾਂਝੀ ਕਰ ਲੈਂਦਾ ਸਾਂ। ਹੁਣ ਸਰਦਾਰ ਗੁਰਚਰਨ ਸਿੰਘ ਜੀ ਟੌਹੜਾ ਨਾਲ ਗੱਲ ਕਰ ਦਿਲ ਹੌਲਾ ਕਰ ਲੈਂਦਾ ਹਾਂ। ਸ਼ਾਇਦ ਇਸੇ ਕਾਰਨ ਅੰਤਮ ਸਵਾਸ ਵੀ ਉਨ੍ਹਾਂ ਦੀਆਂ ਬਾਹਾਂ ਵਿਚ ਹੀ ਲਏ ਤੇ ਦਿਲ ਦੀਆਂ ਧੜਕਣਾਂ ਨੂੰ ਉਥੇ ਹੀ ਰੋਕ ਲਿਆ ਜਿਵੇਂ ਸਾਰੀ ਦਿਲ ਦੀ ਗੱਲ ਉਥੇ ਹੀ ਖ਼ਤਮ ਕਰ ਲਈ ਹੋਵੇ।

ਪਿਛਲੇ 35 ਸਾਲਾਂ ਤੋਂ ਲਗਾਤਾਰ ਪਹਿਲਗਾਮ ਜਾਂਦੇ ਸਨ। ਪਹਿਲਗਾਮ ਵਿਚ ਸਰਦਾਰ ਨਰਿੰਦਰ ਸਿੰਘ ਜੀ ਜਿਨ੍ਹਾਂ ਕੋਲ ਆਪਣੀ ਪੁਸਤਕ ਦਾ ਆਖ਼ਰੀ ਅਧਿਆਇ ਲਿਖਦੇ ਸਨ, ਕਹਿੰਦੇ ਸਨ, "ਮੈਂ ਤਾਂ ਉਥੇ ਆਪਣੇ ਦੋਸਤ ਵੀਰ ਕੋਲ ਜੂਨ ਦਾ ਮਹੀਨਾ ਨਹੀਂ, ਉਸ ਖੂਬਸੂਰਤ ਵਾਦੀ ਵਿਚ ਜੂਨ ਕੱਟਣ ਚਲਿਆ ਹਾਂ," ਹਮੇਸ਼ਾ ਜੂਨ ਦਾ ਮਹੀਨਾ ਉਥੇ ਬਿਤਾਉਂਦੇ। ਕੁਦਰਤੀ ਚੀਜ਼ਾਂ ਨਾਲ ਬੜਾ ਪਿਆਰ ਸੀ। ਪਹਾੜਾਂ ਵਿਚ ਕੁਦਰਤ ਨੂੰ ਹੋਰ ਨੇੜਿਓ ਦੇਖਦੇ ਸਨ ਤੇ ਉਸ ਮਾਹੌਲ ਵਿਚ ਬੈਠ ਪੂਰਾ ਇਕ ਮਹੀਨਾ ਹੱਥ ਦੀ ਕਿਤਾਬ ਸੰਪੂਰਨ ਕਰਦੇ ਤੇ ਨਵੀਂ ਸ਼ੁਰੂ ਕਰਕੇ ਆਉਂਦੇ ਸਨ। ਇਕ ਵਾਰ ਕਸ਼ਮੀਰ ਦੇ ਹਾਲਾਤ ਠੀਕ ਨਹੀਂ ਸਨ, ਫਿਰ ਵੀ ਕਸ਼ਮੀਰ ਗਏ ਭਾਵੇਂ ਛੇਤੀ ਮੁੜ ਆਏ ਤੇ ਕਹਿਣ ਲੱਗੇ ਕਿ ਕਿਤਾਬ ਕਿੰਝ ਖ਼ਤਮ ਕਰਾਂ ? ਅਸੀਂ ਸਭ ਆਖਦੇ ਕਿ ਇਥੇ ਏਅਰ ਕੰਡੀਸ਼ਨਡ ਕਮਰੇ ਵਿਚ ਬੈਠ ਕੇ ਲਿਖੋ ਪਰ ਮਨ ਨਾ ਮੰਨੇ ਅਤੇ ਅਚਾਨਕ ਜੂਨ ਦੇ ਵਿਚਕਾਰ ਹੀ ਸ਼ਿਮਲੇ ਲਾਗੇ 'ਕੋਟੀ ਰੀਜ਼ਾਰਟ' ਜਾਣ ਦਾ ਪ੍ਰੋਗਰਾਮ ਬਣਾ ਲਿਆ। ਅਸੀ ਸਭ ਉਥੇ ਗਏ ਪਰ ਪਹਿਲਗਾਮ ਵਿਚ ਵਗਦਾ ਲਿਦੜ ਤੇ ਚੀਲਾਂ ਦੇ ਦਰੱਖ਼ਤ ਯਾਦ ਕਰਦੇ ਰਹੇ।

ਘੁੰਮ ਫਿਰ ਦੇਖ ਅਧਿਐਨ ਕਰਨ ਦਾ ਸ਼ੌਂਕ ਸੀ। ਦੁਨੀਆਂ ਦੇ ਸਾਰੇ ਵੱਡੇ ਮੁਲਕਾਂ ਵਿਚ ਹੋ ਆਏ ਸਨ। ਦੇਸ਼ ਪਰਤ ਕੇ ਕਹਿੰਦੇ, 'ਸੁੱਖ ਆਪਣ ਆਸਨ' ਫਿਰ ਕਹਿੰਦੇ, ਮੇਰੇ ਤੇ ਬਾਹਰ ਬਦੇਸ਼ਾਂ ਵਿਚ ਅਨੇਕਾਂ ਸਵਾਲ ਹੋਏ ਹਨ ਤੇ ਇਨ੍ਹਾਂ ਵਿਚੋਂ 'ਸੌ ਸਵਾਲ' ਤੂੰ ਚੁਣ ਦੇ ਤਾਂਕਿ ਇਕ ਪੁਸਤਕ ਤਿਆਰ ਕਰ ਦਿਆਂ। ਇਹ 'ਸੌ ਸਵਾਲ' ਪੁਸਤਕ ਇਤਨੀ ਪਸੰਦ ਕੀਤੀ ਗਈ ਕਿ ਹਰ ਸਾਲ ਇਸਦਾ ਇਕ ਨਵਾਂ ਐਡੀਸ਼ਨ ਛਪ ਰਿਹਾ ਹੈ। 'ਮਨ ਬਿਸ੍ਰਾਮ' ਉਨ੍ਹਾਂ ਦੀ ਅਠਾਨਵੇਂ ਦੀ ਪੁਸਤਕ ਛਪ ਕੇ ਆਈ ਤਾਂ ਕਹਿਣ ਲੱਗੇ ਕਿ ਗੁਰੂ ਨੇ ਮੇਹਰ ਦਾ ਹੱਥ ਸਿਰ 'ਤੇ ਰੱਖਿਆ ਤਾਂ ਅਗਲੇ ਸਾਲ 'ਪੂਰੀ ਸੌ' ਹੋ ਜਾਵੇਗੀ। ਬੜੀਆਂ ਸੰਸਥਾਵਾਂ ਉਨ੍ਹਾਂ ਦੇ ਨਾਂ ਨਾਲ ਜੁੜੀਆਂ ਹੋਈਆਂ ਸਨ। ਕੇਂਦਰੀ ਸਿੱਖ ਅਜਾਇਬ ਘਰ ਉਨ੍ਹਾਂ ਦੀ ਹੀ ਸੋਚ ਦਾ ਸਿੱਟਾ ਹੈ। ਸਚਿੱਤਰ ਜੀਵਨੀਆਂ ਦੀ ਪਿਰਤ ਉਨ੍ਹਾਂ ਹੀ ਪਾਈ। ਗੁਰੂ ਪਾਤਸ਼ਾਹਾਂ ਦੀਆਂ ਸ਼ਤਾਬਦੀਆਂ ਉਨ੍ਹਾਂ ਹੀ ਵਿਉਂਤੀਆਂ ਤੇ ਸਿਰੇ ਚਾੜ੍ਹੀਆਂ। 80 ਦੇ ਕਰੀਬ ਕਿਤਾਬਾਂ ਦੇ ਮੁਖਬੰਦ ਉਨ੍ਹਾਂ ਲਿਖੇ।

ਹਰ ਵਕਤ ਪੰਥ ਨੂੰ ਚੜ੍ਹੀ ਕਲਾ ਵਿਚ ਦੇਖਣਾ ਚਾਹੁੰਦੇ ਸਨ। ਪੰਜਾਬ ਦੇ ਹਾਲਾਤ ਖ਼ਰਾਬ ਹੋਣ 'ਤੇ ਬੜਾ ਮਹਿਸੂਸ ਕਰਦੇ। ਕਈ ਸਾਲ ਜੇਲ੍ਹ ਕੱਟੀ ਪਰ ਫੱਟੀ ਲਿਖ ਗਲੇ ਵਿਚ ਨਹੀਂ ਪਾਈ। ਹਰ ਵਕਤ

ਕੁਝ ਕਰਨ ਦੀ ਸੋਚਦੇ ਸਨ। ਪੰਥ ਦਾ ਭਲਾ, ਮਨੁੱਖ ਦਾ ਭਲਾ, ਭਲਾ ਹੀ ਭਲਾ ਸਭ ਦਾ ਸੋਚਦੇ। ਮੇਰੀਆਂ ਅੱਖਾਂ ਦੇ ਸਾਹਮਣੇ ਹੀ ਨਹੀਂ ਸਗੋਂ ਅੱਖਾਂ ਦੇ ਓਹਲੇ ਵੀ, ਮੈਨੂੰ ਪੱਕਾ ਯਕੀਨ ਹੈ ਕਿ ਉਨ੍ਹਾਂ ਕਦੇ ਕਿਸੇ ਦਾ ਦਿਲ ਨਹੀਂ ਸੀ ਦੁਖਾਇਆ।

ਉਹ ਹਮੇਸ਼ਾ ਆਖਦੇ ਰਹਿੰਦੇ ਸਨ, "ਮੈਂ ਤਾਂ ਸਾਰੀ ਉਮਰ ਹੀ ਬੀਜਦਾ ਰਿਹਾ ਹਾਂ ਤੇ ਬੀਜਦਾ ਰਵ੍ਹਾਂਗਾ," ਅਸੀਂ ਪੁੱਛਦੇ ਸਾਂ, "ਵੱਢੋਗੇ ਕਦੋਂ ?" ਤਾਂ ਕਹਿੰਦੇ ਕਿ ਇਸ ਸੰਸਾਰ ਵਿਚ ਕੋਈ ਬੀਜਦਾ ਹੈ, ਕੋਈ ਕੱਟਦਾ ਹੈ।

ਮੇਰਾ ਪਹਿਲਾ ਲੇਖ ਛਪਿਆ ਤਾਂ ਪਾਪਾ ਕਹਿਣ ਲੱਗੇ ਤੂੰ ਕਲਮ ਸੰਭਾਲ ਲਈ ਹੈ, ਖ਼ੂਬ ਚਲਾ, ਜਦ ਮੇਰੀ ਪਹਿਲੀ ਪੁਸਤਕ, "ਪ੍ਰਸਿੱਧ ਸਿੱਖ ਬੀਬੀਆਂ" ਛਪੀ ਤਾਂ ਮੈਨੂੰ ਕਿਤਨੀ ਦੇਰ ਸ਼ਾਬਾਸ਼ ਦੇਂਦੇ ਰਹੇ। ਮੈਨੂੰ ਹੀ ਨਹੀਂ ਹਰ ਲਿਖਣ ਵਾਲੇ ਨੂੰ ਉਤਸ਼ਾਹ ਦੇਂਦੇ।

ਪਾਪਾ ਭਾਣਾ ਮੰਨਣ 'ਤੇ ਬੜਾ ਜ਼ੋਰ ਦਿੰਦੇ। ਭਾਣਾ ਪਰਮੇਸ਼ਵਰ ਦੀ ਸਭ ਤੋਂ ਵੱਡੀ ਦਾਤ ਹੈ। ਆਪਣਾ ਆਪ ਵਾਹਿਗੁਰੂ ਜੀ ਦੇ ਸਮਰਪਿਤ ਕਰਨਾ ਹੀ ਭਾਣਾ ਮੰਨਣਾ ਹੈ। ਆਪਣੀ ਹਰ ਗੱਲ ਉਸੇ ਤਰ੍ਹਾਂ ਕਰ ਗਏ। ਇਕ ਵਾਰ ਐਵੇਂ ਬੈਠੇ ਹੋਏ ਸਨ ਤੇ ਆਪਣੇ ਮੂੰਹੋਂ ਕਹਿਣ ਲੱਗੇ, "ਪਤਾ ਹੈ ਸਭ ਤੋਂ ਚੰਗੀ ਮੌਤ ਕਿਹੜੀ ਹੁੰਦੀ ਹੈ ?" ਕਹਿਣ ਲੱਗੇ ਜਦ "ਮਨੁੱਖ ਪੂਰੀ ਤਰ੍ਹਾਂ ਤਿਆਰ ਹੋਵੇ ਏਥੋਂ ਤਕ ਕਿ ਬੂਟਾਂ ਦੇ ਤਸਮੇ ਵੀ ਕੱਸੇ ਹੋਣ ਤੇ, ਵਾਹਿਗੁਰੂ ਕੋਲੋਂ ਬੁਲਾਵਾ ਆ ਜਾਏ, ਮਨੁੱਖ ਕੰਮ ਕਰਦਿਆਂ ਜਾਵੇ।" ਪਾਪਾ ਦੀ ਹਰ ਕਹੀ ਗੱਲ ਸੱਚ ਹੋਈ ਹੈ। ਜਦੋਂ ਉਨ੍ਹਾਂ ਨੇ ਆਪਣੇ ਆਖ਼ਰੀ ਸਵਾਸ ਲਏ ਤਾਂ ਇਕ ਦਮ ਤਿਆਰ ਸਨ ਤੇ ਵਾਕਿਆ ਹੀ ਕੰਮ ਵਿਚ ਜੁੱਟੇ ਹੋਏ ਸਨ। ਅਸੀਂ ਉਨ੍ਹਾਂ ਦੇ ਮੂੰਹੋਂ ਇਹ ਕਿਉਂ ਨਹੀਂ ਕਦੇ ਕਹਿਲਵਾਇਆ, "ਡੈਡੀ ਆਪਣੀ ਲੰਮੀ ਉਮਰ ਵਾਸਤੇ ਕਹੋ।" ਆਪਣੀ ਡਾਇਰੀ ਵਿਚ ਹੀ ਕਾਲੀ ਸਿਆਹੀ ਨਾਲ ਮੌਤ ਬਾਰੇ ਲਿਖਦੇ ਸਨ, "ਜਾਨੀ ਵਿਛੁੰਨੜੇ ਮੇਰਾ ਮਾਰਣੁ ਭਇਆ।"

ਕੁਝ ਦਿਨ ਪਹਿਲਾਂ ਹੀ ਛੋਟੇ ਵੀਰ ਅਜੈਬੀਰ ਸਿੰਘ ਨੇ ਇਕ ਸਵਾਲ ਪਾਪਾ ਕੋਲੋਂ ਪੁੱਛਿਆ, "ਪਾਪਾ ਤੁਸੀਂ ਆਪਣੀ ਡਾਇਰੀ ਫ਼ਾਊਨਟੇਨ ਪੈੱਨ ਨਾਲ ਹੀ ਕਿਉਂ ਲਿਖਦੇ ਹੋ ?" ਤਾਂ ਕਹਿਣ ਲੱਗੇ, "ਡਾਇਰੀ ਬੜੇ ਆਰਾਮ ਨਾਲ ਲਿਖਣ ਵਾਲੀ ਚੀਜ਼ ਹੈ ਅਤੇ ਇਸ ਨਾਲ ਫ਼ਾਊਨਟੇਨ ਪੈੱਨ ਨਾਲ ਲਿਖਦਾ ਹਾਂ। ਜਿਸ ਵਕਤ ਬਹੁਤ ਜਲਦੀ ਹੋਵੇਗੀ, ਉਸ ਵਕਤ ਬਾਲਪੈੱਨ ਨਾਲ ਲਿਖਾਂਗਾ।" ਸ਼ਾਇਦ ਤਾਂ ਹੀ ਡਾਇਰੀ ਦੇ ਆਖ਼ਰੀ ਫ਼ਿਕਰੇ ਉਨ੍ਹਾਂ ਬਾਲ ਪੈੱਨ ਨਾਲ ਲਿਖੇ ਸਨ। ਫ਼ਿਕਰੇ ਸਨ, 'Life is made up of mud and marble' ਸੱਚ ਲਿਖਿਆ ਹੈ, "ਨੀਂਦ ਇਕ ਛੋਟੀ ਮੌਤ ਹੈ, ਮੌਤ ਇਕ ਲੰਬੀ ਨੀਂਦ ਹੈ।"

ਪਾਪਾ ਦੀ ਹੀ ਕਹੀ ਗੱਲ-ਦੋਸਤ ਬਣਾਏ ਜਾ ਸਕਦੇ ਹਨ, ਰਿਸ਼ਤੇਦਾਰ ਚੁਣੇ ਜਾ ਸਕਦੇ ਹਨ। ਪਰ ਮਾਂ-ਬਾਪ ਕਿਧਰੇ ਨਹੀਂ ਲੱਭ ਸਕਦੇ। ਸੱਚ ਪਾਪਾ। ਤੁਹਾਡੇ ਜਿਹੀਆਂ ਰੂਹਾਂ ਇਸ ਧਰਤੀ 'ਤੇ ਦੁਬਾਰਾ ਨਹੀਂ ਆਉਂਦੀਆਂ। ਜਦ ਤਕ ਇਸ ਸੰਸਾਰ ਵਿਚ ਸਿੱਖੀ ਹੈ, ਸਿੱਖ ਕੌਮ ਵਿਚ ਪਾਪਾ ਜੀ ਦਾ ਨਾਂ ਹਮੇਸ਼ਾ ਰਹੇਗਾ। ਪਾਪਾ ਜੀ ਦੇ ਕਹੇ ਅਨੁਸਾਰ, "ਰੂਹਾਂ ਵਾਹਿਗੁਰੂ ਦੀ ਦਰਗਾਹ 'ਤੇ ਇਕ ਵਾਰ ਜ਼ਰੂਰ ਜਾਂਦੀਆਂ ਹਨ। ਚੰਗੇ ਕਰਮਾਂ ਵਾਲਿਆਂ ਨੂੰ ਉਥੇ ਹੀ ਗੁਰੂ ਚਰਨਾਂ ਵਿਚ ਜਗ੍ਹਾ ਮਿਲਦੀ ਹੈ।" ਇਸ ਕਰਕੇ ਇਹ ਖ਼ਿਆਲ ਰੱਖਣਾ, ਜਦ ਮੇਰਾ ਅੰਤਮ ਇਸ਼ਨਾਨ ਕਰਾਇਆ ਜਾਏ ਤਾਂ ਹੱਥ ਪੈਰ ਚੰਗੀ ਤਰ੍ਹਾਂ ਨਾਲ ਸਾਫ਼ ਕੀਤੇ ਜਾਣ। ਬਸ, ਹੁਣ ਵਾਹਿਗੁਰੂ ਅੱਗੇ ਇਹੀ ਅਰਦਾਸ ਹੈ ਕਿ ਮੇਰੇ ਪਾਪਾ ਜੀ ਦੀ ਆਤਮਾ ਨੂੰ ਸਦਾ-ਸਦਾ ਲਈ ਆਪਣੇ ਚਰਨਾਂ ਵਿਚ ਰੱਖੇ ਤੇ ਸਾਨੂੰ ਸਭ ਨੂੰ ਭਾਣਾ ਮੰਨਣ ਦੀ ਸ਼ਕਤੀ ਦੇ ਨਾਲ-ਨਾਲ, ਉਨ੍ਹਾਂ ਦੇ ਕਦਮਾਂ 'ਤੇ ਚੱਲਣ ਦੀ ਬਲ-ਬੁੱਧੀ ਬਖ਼ਸ਼ੇ ਤਾਂ ਕਿ ਅਸੀਂ ਉਨ੍ਹਾਂ ਦੇ ਛੱਡੇ ਅਧੂਰੇ ਕੰਮ ਪੂਰੇ ਕਰ ਸਕੀਏ।

ਐਸੀ ਪਵਿੱਤਰ ਆਤਮਾ ਨੂੰ ਅੱਜ ਹਰ ਬੱਚਾ, ਹਰ ਬੁੱਢਾ, ਹਰ ਜਵਾਨ, ਹਰ ਪੜ੍ਹਿਆ, ਹਰ ਅਨਪੜ੍ਹ, ਹਰ ਵਿਦਵਾਨ, ਹਰ ਗ਼ਰੀਬ, ਹਰ ਅਮੀਰ, ਹਰ ਧਰਮ, ਹਰ ਜਾਤੀ, ਹਰ ਪ੍ਰਾਂਤ ਅਤੇ ਹਰ ਦੇਸ਼ ਵੱਲੋਂ ਸ਼ਰਧਾ ਦੇ ਫੁੱਲ ਭੇਟ ਹੋ ਰਹੇ ਹਨ ਤੇ ਸਾਰੇ ਉਸ ਕਮੀ ਨੂੰ ਮਹਿਸੂਸ ਕਰ ਰਹੇ ਹਨ ਜੋ ਕਦੀ ਵੀ ਪੂਰੀ ਨਹੀਂ ਕੀਤੀ ਜਾ ਸਕਦੀ।

ਸੱਚ ਇਕ ਇਤਿਹਾਸਕਾਰ ਖ਼ੁਦ ਹੁਣ ਇਕ ਸੁਨਹਿਰਾ ਇਤਿਹਾਸ ਬਣ ਗਿਆ ਹੈ ਪਰ ਉਨ੍ਹਾਂ ਦੇ ਬੋਲ ਅੱਜ ਵੀ ਸਾਡਾ ਜੀਵਨ ਰਾਹ ਸੁਖਾਲਾ ਕਰ ਰਹੇ ਹਨ ਤਾਂ ਹੀ ਇਹ ਮਨ ਬਣਾਇਆ ਜੋ ਲੈਕਚਰ ਉਨ੍ਹਾਂ ਦੇ, ਵਿਦੇਸ਼ਾਂ ਦੀਆਂ ਯਾਤਰਾਵਾਂ ਦੌਰਾਨ ਕੀਤੇ ਸਨ ਉਨ੍ਹਾਂ ਨੂੰ ਇੱਕਠਾ ਕਰ ਕਿਤਾਬ ਦਾ ਇਕ ਰੂਪ ਦਿੱਤਾ ਜਾਏ। ਭਾਵੇਂ ਇਹ ਚਾਹ ਉਨ੍ਹਾਂ ਦੇ ਜੀਵਨ ਦੌਰਾਨ ਵੀ ਸੀ। ਅਸੀਂ ਕੇਵਲ ਉਸੇ ਜ਼ਿੰਮੇਵਾਰੀ ਨੂੰ ਨਿਭਾਇਆ ਹੈ। ਉਨ੍ਹਾਂ ਦੇ ਜੀਵਨ ਦੀ ਆਖਰੀ ਵਿਦੇਸ਼ ਯਾਤਰਾ ਮਲੇਸ਼ੀਆ ਵੱਲ ਦੀ ਸੀ। ਜਿਸ ਦਾ ਜ਼ਿਕਰ ਉਨ੍ਹਾਂ ਨੇ ਆਪਣੀ ਨਿੱਜੀ ਡਾਇਰੀ ਦੇ ਪੰਨਿਆਂ 'ਤੇ ਵੀ ਕੀਤਾ ਹੋਇਆ ਹੈ। ਡਾਇਰੀ ਲਿਖਣਾ ਉਨ੍ਹਾਂ ਦੇ ਨਿੱਤ ਕਰਮ ਵਿਚ ਸ਼ਾਮਲ ਸੀ। ਅਸੀਂ ਇਸ ਪੁਸਤਕ ਵਿਚ ਉਨ੍ਹਾਂ ਦੇ ਲੈਕਚਰ ਤਾਂ ਪੇਸ਼ ਕਰ ਹੀ ਰਹੇ ਹਾਂ, ਨਾਲ ਹੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਕਲਮ ਤੋਂ ਲਿਖੀ ਹੋਈ ਮਲੇਸ਼ੀਆ ਦੀ ਵਿਦੇਸ਼ ਯਾਤਰਾ ਵੀ ਹੂ-ਬ-ਹੂ ਪੇਸ਼ ਕਰ ਰਹੇ ਹਾਂ।

ਲੈਕਚਰਾਂ ਨੂੰ ਕਿਤਾਬ ਦਾ ਰੂਪ ਦੇਣ 'ਤੇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਆਖਦੇ ਸਨ, "ਕਿਸੇ ਲਿਖਾਰੀ ਦਾ ਮੰਚ ਉੱਤੇ ਬੋਲਣਾ ਤੇ ਉਨ੍ਹਾਂ ਹੀ ਸ਼ਬਦਾਂ ਨੂੰ ਲਿਖਣਾ ਦੋਵੇਂ ਵੱਖੋ-ਵੱਖ ਗੱਲਾਂ ਹਨ। ਪਰ ਦੋਵਾਂ ਦਾ ਇਕ ਦੂਜੇ ਨਾਲ ਗਹਿਰਾ ਸਬੰਧ ਹੈ। ਇਹ ਵੀ ਠੀਕ ਹੈ ਦੋਵੇਂ ਇਕ-ਦੂਸਰੇ ਦੀ ਜਗ੍ਹਾ ਨਹੀਂ ਲੈ ਸਕਦੀਆਂ। ਕੋਈ ਕਿੰਨਾ ਹੀ ਵਿਦਵਾਨ ਕਿਉਂ ਨਾ ਹੋਵੇ, ਉਸ ਦੇ ਲੈਕਚਰਾਂ ਨੂੰ ਭਾਵੇਂ ਟੇਪ ਰਿਕਾਰਡ ਉੱਤੇ ਰਿਕਾਰਡ ਕਰਕੇ ਠੀਕ ਉਸੇ ਤਰ੍ਹਾਂ ਹੀ ਛਪਵਾ ਦਿਉ ਜਿਸ ਤਰ੍ਹਾਂ ਉਸ ਨੇ ਸਟੇਜ ਉਤੇ ਬੋਲ ਸੰਗਤਾਂ ਨੂੰ ਪ੍ਰਭਾਵਿਤ ਕੀਤਾ ਸੀ। ਚਾਹੇ ਸਟੇਜ ਉੱਤੇ ਉਸ ਦੇ ਲੈਕਚਰਾ ਨੂੰ ਕਿੰਨਾਂ ਹੀ ਸਲਾਹਿਆ ਕਿਉਂ ਨਾ ਗਿਆ ਹੋਵੇ ਪਰ ਪੜ੍ਹਨ ਵਿਚ ਉਹੀ ਲੈਕਚਰ ਪਾਠਕਾਂ ਨੂੰ ਕਈ ਵਾਰੀ ਸੰਤੁਸ਼ਟੀ ਨਹੀਂ ਦੇ ਸਕਦੇ। ਇਸ ਦਾ ਕਾਰਨ ਇਹ ਹੈ ਕਿ ਕਿਉਂਕਿ ਬੋਲਣ ਵਿਚ ਕਈ ਵਾਰੀ ਉਸ ਨੂੰ ਇਕ ਹੀ ਪੰਗਤੀ ਜਾਂ ਇਕ ਹੀ ਮਿਸਾਲ ਜਾਂ ਗੁਰਬਾਣੀ ਦੀਆਂ ਤੁਕਾਂ ਨੂੰ ਦੋ ਜਾਂ ਤਿੰਨ ਵਾਰ ਸਮਝਾਉਣ ਲਈ ਦੁਹਰਾਉਣਾ ਪੈਂਦਾ ਹੈ। ਸੁਨਣ ਵਿਚ ਤੇ ਇਹ ਚੰਗਾ ਲੱਗਦਾ ਹੈ ਪਰ ਲਿਖਣ ਵਿਚ ਕਿਸੇ ਵਾਕ ਜਾਂ ਤੁਕ ਨੂੰ ਵਾਰ-ਵਾਰ ਦੁਹਰਾਉਣ ਨਾਲ ਕਿਤਾਬ ਦਾ ਲੇਖ ਪੜ੍ਹਨ ਵਾਲੇ ਦਾ ਧਿਆਨ ਉਖੜ ਜਾਂਦਾ ਹੈ। ਉਸ ਦੇ ਸਵਾਦ ਵਿਚ ਫ਼ਰਕ ਪੈ ਜਾਂਦਾ ਹੈ ਕਿਉਂਕਿ ਲਿਖਣ ਵਿਚ ਥੋੜ੍ਹੇ ਸ਼ਬਦ ਵਰਤ ਕੇ ਸੀਮਿਤ ਗੱਲ ਕਹੀ ਜਾਂਦੀ ਹੈ। ਬੋਲਣ ਵਿਚ ਉਸੇ ਘੱਟ ਸ਼ਬਦਾਂ ਨੂੰ ਸਮਝਾਉਣ ਵਾਸਤੇ ਵਧਾ ਕੇ ਕਿਹਾ ਜਾਂਦਾ ਹੈ ਤਾਂਕਿ ਸੁਨਣ ਵਾਲਿਆਂ 'ਤੇ ਆਪਣੀ ਗੱਲ ਦਾ ਜਲਦੀ ਅਸਰ ਪਾਇਆ ਜਾ ਸਕੇ ਪਰ ਜੇ ਕਿਸੇ ਦੇ ਕੀਮਤੀ ਵਿਚਾਰਾਂ ਨੂੰ ਸਾਂਭ ਕੇ ਰੱਖਣਾ ਹੋਵੇ ਤਾਂ ਉਸ ਦੇ ਬੋਲਾਂ ਨੂੰ ਲਿਖਤੀ ਰੂਪ ਵਿਚ ਲਿਆਣਾ ਜ਼ਰੂਰੀ ਹੈ।" ਕਿਉਂਕਿ ਗੁਰੂ ਨਾਨਕ ਸਾਹਿਬ ਦੀ ਤੁਕ ਹੈ। "ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ" ਬਗੈਰ ਲਿਖੇ ਤੋਂ ਸੁਰਤ ਵਿਚ ਕੁਝ ਨਹੀਂ ਜਾ ਸਕਦਾ, ਬਾਕੀ ਤੇ ਬੋਲਣਾ "ਬੋਲਿ-ਬੋਲਿ ਗਵਾਈਐ" ਬਾਕੀ ਹਵਾ ਵਿਚ ਉੱਡ ਜਾਏਗਾ। ਮਤਲਬ ਇਹ ਦਿਮਾਗ ਵਿਚ ਗੱਲ ਨਹੀਂ ਜਾ ਸਕੇਗੀ ਜਦ ਤਕ ਚੀਜ਼ ਲਿਖੀ ਨਹੀਂ ਗਈ। ਲਿਖੀ ਚੀਜ਼ ਸਦਾ ਕਾਇਮ ਰਹੇਗੀ। ਹਰ ਛਪੀ ਚੀਜ਼ ਦੇ ਅੰਦਰ ਬੜੀ ਤਾਕਤ ਹੁੰਦੀ ਹੈ। ਗੁਰੂ ਅਰਜਨ ਪਾਤਸ਼ਾਹ ਦੀ ਵੀ ਤੁਕ ਹੈ, "ਲਿਖਤੀ ਕੁਲ ਤਾਰਿਆ ਜਹਾਨੁ" ਸਾਡਾ ਇਸ ਪੁਸਤਕ ਨੂੰ ਲਿਖਣ ਲੱਗਿਆਂ ਮੰਤਵ ਤੇ ਇਹੀ ਹੈ ਕਿ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀਆਂ ਖੋਜਾਂ ਨੂੰ ਸੰਭਾਲ ਕੇ ਰੱਖਿਆ ਜਾਏ ਇਸ ਲਈ ਅਸੀਂ ਇਸ ਪੁਸਤਕ ਨੂੰ ਲਿਖਣ ਲੱਗਿਆਂ ਇਹ ਰਾਹ ਲੱਭਿਆ ਹੈ। ਪੜ੍ਹਨ ਵਾਲੇ ਆਪਣੀ ਸੋਚ ਤੇ ਬਿਬੇਕ ਬੁੱਧੀ ਦੁਆਰਾ ਹਰ ਲੈਕਚਰ ਨੂੰ ਪੜ੍ਹ ਸਕਦੇ ਹਨ। ਜਿੱਥੇ ਲੋੜ ਪਵੇ ਕੁਝ ਛੱਡ ਸਕਦੇ ਹਨ ਤੇ ਜਿੱਥੇ ਜ਼ਰੂਰਤ ਪਵੇ ਕੁਝ ਵਧਾ ਵੀ ਸਕਦੇ ਹਨ। ਖਾਸ ਕਰ ਗੁਰਬਾਣੀ ਦੀਆਂ ਤੁਕਾਂ ਨੂੰ ਕਿਉਂਕਿ ਗੁਰਬਾਣੀ ਦੀਆਂ ਤੁਕਾਂ ਨੂੰ ਅਰਥ ਕਰਨ ਲੱਗਿਆਂ ਕਈ ਵਾਰੀ ਦੁਬਾਰਾ ਵੀ ਵਰਤਿਆ ਗਿਆ ਹੈ। ਇਹ ਤੇ ਲੈਕਚਰ ਦੀ ਮੰਗ ਸੀ ਕਿਉਂਕਿ ਪੂਰੀ ਤੁਕ ਨੂੰ ਸਮਝਾਉਣ ਵਾਸਤੇ ਪਹਿਲੀ ਤੁਕ ਨੂੰ ਨਾਲ ਜੋੜਿਆ ਗਿਆ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਬੋਲਣ ਦਾ ਵੀ ਇਕ ਅਲੱਗ ਢੰਗ ਸੀ ਜਿਸ ਨੂੰ ਬਦਲਿਆ ਨਹੀਂ ਜਾ ਸਕਦਾ। ਸਾਡਾ ਅਸਲ ਮੰਤਵ ਤੇ ਪ੍ਰਿੰਸੀਪਲ ਸਾਹਿਬ ਜੀ ਦੇ ਕਹੇ ਸ਼ਬਦਾਂ ਨੂੰ ਸਭ ਤਕ ਪਹੁੰਚਾਉਣਾ ਹੈ। ਤਾਂਕਿ ਸਾਡੀ ਨੌਜਵਾਨ ਪੀੜ੍ਹੀ, ਸਿੱਖ ਇਤਿਹਾਸ ਨੂੰ ਸਹੀ ਅਰਥਾਂ ਵਿਚ ਜਾਣ ਸਕੇ। ਅੱਜ ਪੰਜਾਬ ਦੇ ਮੌਜੂਦਾ ਧਾਰਮਿਕ ਵਿਚਾਰ ਬਣਾਉਣ ਵਿਚ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦਾ ਕਾਫ਼ੀ ਹਿੱਸਾ ਹੈ। ਵਿਦੇਸ਼ਾਂ ਵਿਚ ਵੀ

ਉੱਥੋਂ ਦੀ ਸਿੱਖ ਸੰਗਤ ਨੂੰ ਇਨ੍ਹਾਂ ਦੇ ਵਿਚਾਰ ਸੁਣਕੇ ਲਾਭ ਉਠਾਇਆ। ਇਸ ਦਾ ਪਤਾ ਸਾਨੂੰ 'ਸਿੱਖ ਨੌਜਵਾਨ ਸਭਾ', ਮਲੇਸ਼ੀਆ, ਤੇ ਥਾਈਲੈਂਡ ਦੀਆਂ ਸੰਗਤਾਂ ਦਾ ਲੈਕਚਰਾਂ ਨੂੰ ਰਿਕਾਰਡ ਕਰਕੇ ਬੜੇ ਲਗਾਵ ਨਾਲ ਸੁਨਣ ਤੋਂ ਮਿਲਦਾ ਹੈ। ਆਪ ਜੀ ਨੇ ਆਪਣੇ ਜੀਵਨ ਕਾਲ ਦੇ ਦੌਰਾਨ ਭਾਵੇਂ ਉਹ ਦੇਸ਼ ਵਿਚ ਸਨ ਜਾਂ ਵਿਦੇਸ਼ ਵਿਚ ਸਨ, ਤਕਰੀਬਨ ਹਰ ਗੁਰਪੁਰਬ ਹੋਵੇ ਤੇਂ ਚਾਹੇ ਪ੍ਰਕਾਸ਼ ਉਤਸਵ ਹੋਵੇ ਜਾਂ ਸ਼ਹੀਦੀ ਪੁਰਬ ਹੋਵੇ, ਆਪ ਜੀ ਦੇ ਗੁਰੂ ਦੇ ਹਜ਼ੂਰ ਬੈਠੀ ਹੋਈ ਸੰਗਤ ਨੂੰ ਆਪਣੇ ਸ਼ਬਦਾਂ ਰਾਹੀਂ ਗੁਰੂ ਕਾਲ ਦਾ ਸਮਾਂ ਉਨ੍ਹਾਂ ਦੇ ਅੱਖਾਂ ਅੱਗੇ ਲਿਆ। ਗੁਰੂ ਸਾਹਿਬ ਦਾ ਸਾਰਾ ਜੀਵਨ ਸੰਗਤਾਂ ਨੂੰ ਦੱਸਕੇ ਨਿਹਾਲ ਕੀਤਾ। ਉਨ੍ਹਾਂ ਦੇ ਲੈਕਚਰਾਂ ਵਿਚ ਕੀਲ ਕੇ ਰੱਖ ਦੇਣ ਦੀ ਸ਼ਕਤੀ ਸੀ। ਉਨ੍ਹਾਂ ਦੇ ਲੈਕਚਰ ਸੁਣ ਇਕ ਵਾਰ ਤੇ ਇੰਝ ਲੱਗਦਾ ਹੈ ਅਸੀਂ ਸਮੁੱਚੇ ਇਤਿਹਾਸ ਦੀ ਝਲਕ ਦੇਖ ਆਏ ਹਾਂ। ਗੁਰਪੁਰਬਾਂ 'ਤੇ ਜੋ ਉਨ੍ਹਾਂ ਨੇ ਵੱਖ-ਵੱਖ ਸਟੇਜਾਂ 'ਤੇ ਬੋਲੇ ਹੋਏ ਕੁਝ ਕੁ ਲੈਕਚਰਾਂ ਨੂੰ ਅਸੀਂ ਇਸ ਪੁਸਤਕ ਵਿਚ ਪੇਸ਼ ਕਰ ਰਹੇ ਹਾਂ।

ਮੈਨੂੰ ਉਮੀਦ ਹੈ 21ਵੀਂ ਸਦੀ ਦੇ ਲੋਕ ਅਤੇ ਸਿੱਖ ਇਤਿਹਾਸ ਦੇ ਲੇਖਕ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੂੰ ਖਾਸ ਥਾਂ ਦਿੱਤੇ ਬਿਨਾਂ ਅੱਗੇ ਨਹੀਂ ਟੁਰ ਸਕਣਗੇ। ਸਿੱਖ ਇਤਿਹਾਸ ਨੂੰ ਪੜ੍ਹਦਿਆਂ ਆਪ ਜੀ ਦਾ ਨਾਂ ਇਤਿਹਾਸਕਾਰਾਂ ਦੀ ਮੁੱਢਲੀ ਸੂਚੀ ਵਿਚ ਰਹੇਗਾ। ਉਨ੍ਹਾਂ ਨੇ ਜੋ ਆਪਣੇ ਲੈਕਚਰਾਂ ਵਿਚ ਸ਼ਰਧਾ ਦੇ ਦੀਵੇ ਅੰਦਰ ਪ੍ਰੇਮ ਰਸ ਪਾ ਕੈਸੇ ਨਵੇਂ ਚਿਰਾਗ ਕੌਮ ਲਈ ਜਲਾਏ ਅਸੀਂ ਸਦਾ ਆਪ ਜੀ ਦੇ ਰਿਣੀ ਹਾਂ।

ਇਹ ਪੁਸਤਕ ਮੈਂ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਉਨ੍ਹਾਂ ਬੋਲਾਂ ਨੂੰ ਭੇਟ ਕਰ ਰਹੀ ਹਾਂ ਜਿਨ੍ਹਾਂ ਦੇ ਬੋਲ ਅੱਜ ਵੀ ਸਾਡੇ ਜੀਵਨ ਮਾਰਗ ਤੇ ਚਾਨਣ ਮੁਨਾਰੇ (ਲਾਈਟ ਹਾਊਸ) ਦੀ ਤਰ੍ਹਾਂ ਕੰਮ ਕਰ ਰਾਹ ਦਿਖਾਂਦੇ ਹਨ। ਉਨ੍ਹਾਂ ਦੀ ਮਿੱਠੀ ਤੇ ਸੁਰੀਲੀ ਆਵਾਜ਼ ਅੱਜ ਵੀ ਸਾਡੇ ਕੰਨਾਂ ਵਿਚ ਗੂੰਜਦੀ ਹੈ। ਜਿਸ ਲਗਨ ਤੇ ਮਿਹਨਤ ਨਾਲ ਸਰਦਾਰ ਮਹਿਤਾਬ ਸਿੰਘ ਜੀ ਤੇ ਸਰਦਾਰ ਮਨਜੀਤ ਸਿੰਘ ਜੀ ਜੋ ਪ੍ਰਿੰਸੀਪਲ ਸਾਹਿਬ ਦੀਆਂ ਪੁਸਤਕਾਂ ਨੂੰ ਛਾਪ ਆਪ ਤਕ ਪਹੁੰਚਾਉਂਦੇ ਰਹੇ ਅਤੇ ਇਸ ਪੁਸਤਕ ਨੂੰ ਵੀ ਛਾਪ ਕੇ ਆਪ ਦੇ ਹੱਥਾਂ ਵਿਚ ਦਿੱਤੀ। ਅਸੀਂ ਸਾਰਾ ਪਰਿਵਾਰ ਆਪ ਜੀ ਦੇ ਅਭਾਰੀ ਹੈਂ। ਸਾਨੂੰ ਉਮੀਦ ਹੈ, ਪਾਠਕ ਪ੍ਰਿੰਸੀਪਲ ਸਾਹਿਬ ਦੀਆਂ ਹੋਰ ਪੁਸਤਕਾਂ ਵਾਂਗ ਇਸ ਪੁਸਤਕ ਦਾ ਵੀ ਨਿੱਘਾ ਸਵਾਗਤ ਕਰਨਗੇ। ਮੈਂ ਇਹ ਪੁਸਤਕ ਲਿਖ ਨਿਰਭਾਰ ਹੋਇਆ ਮਹਿਸੂਸ ਕਰ ਰਹੀ ਹਾਂ।

ਪਾਪਾ ਦੇ ਅਚਾਨਕ ਅਕਾਲ ਚਲਾਣੇ ਤੋਂ ਬਾਅਦ ਜਿਸ ਤਰ੍ਹਾਂ ਸਾਰੇ ਪਰਿਵਾਰ ਨੂੰ ਮੰਮੀ ਜਸਪਾਲ ਕੌਰ ਜੀ ਨੇ ਸੰਭਾਲਿਆ ਉਹ ਸ਼ਲਾਘਾਯੋਗ ਹੈ ਅਤੇ ਮੈਨੂੰ ਲਿਖਣ ਲਈ ਹਮੇਸ਼ਾ ਪ੍ਰੇਰਦੇ ਰਹੇ ਅਤੇ ਕਿਹਾ, "ਖੂਬ ਲਿਖ, ਇਹੀ ਹੀ ਪਾਪਾ ਜੀ ਨੂੰ ਸੱਚੀ ਸ਼ਰਧਾਂਜਲੀ।" ਵੀਰ ਅਜੈਬੀਰ ਸਿੰਘ ਨੇ ਹੀ ਸਾਰੀਆਂ ਟੇਪਾਂ ਲੈਕਚਰਾਂ ਦੀਆਂ ਥਾਂ-ਥਾਂ ਤੋਂ ਇਕੱਠੀਆਂ ਕੀਤੀਆਂ। ਭੈਣ ਸੁੰਦਰਜੀਤ ਕੌਰ ਤੇ ਹਰਕੀਰਤ ਕੌਰ ਨੇ ਵੀ ਬੜਾ ਉਤਸ਼ਾਹ ਦਿੱਤਾ। ਸੁਖਬੀਰ ਸਿੰਘ ਜੀ ਤੇ ਮਨਿੰਦਰ ਸਿੰਘ ਜੀ ਨੇ ਵੀ ਲੈਕਚਰਾਂ ਨੂੰ ਪੁਸਤਕ ਰੂਪ ਵਿਚ ਕਰਨ 'ਤੇ ਖੁਸ਼ੀ ਦਿਖਾਈ। ਸਰਦਾਰ ਪਰਵਿੰਦਰ ਸਿੰਘ ਜੀ ਨੇ ਲਿਖਣ ਵਿਚ ਪੂਰਾ ਸਹਿਯੋਗ ਦਿੱਤਾ ਹੈ। ਮੈਂ ਸਭ ਦੀ ਧੰਨਵਾਦੀ ਹਾਂ।

ਸਭ ਤੋਂ ਵੱਧ ਉਸ ਕਲਗੀਆਂ ਵਾਲੇ ਦਾ ਜਿਤਨਾ ਸ਼ੁਕਰ ਕਰੀਏ ਥੋੜ੍ਹਾ ਹੈ। ਜਿੰਨ੍ਹਾਂ ਇਹ ਕਾਰਜ ਮੇਹਰ ਭਰਿਆ ਹੱਥ ਸਿਰ 'ਤੇ ਰੱਖ, ਮੁਕੰਮਲ ਕਰਵਾਇਆ। ਮੈਨੂੰ ਪੂਰਨ ਵਿਸ਼ਵਾਸ ਹੈ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਲੈਕਚਰਾਂ ਦੀ ਇਹ ਪੁਸਤਕ 21ਵੀਂ ਸਦੀ ਵਿਚ ਪੰਥ ਨੂੰ ਨਵੀਂ ਰੋਸ਼ਨੀ ਦੇ ਕੇ ਇਕ ਮਿਸਾਲ ਕਾਇਮ ਕਰੇਗੀ। ਪੁਸਤਕ ਲਿਖਦੇ ਮੂੰਹੋਂ ਨਿਕਲਿਆ :

"ਤੇਰੇ ਗੁਣ ਬਹੁਤੇ ਮੈਂ ਏਕੁ ਨਾ ਜਾਣਿਆ,
ਮੈਂ ਮੂਰਖ ਕਿਛੁ ਦੀਜੈ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ
ਡੁਬਦਾ ਪਥਰੁ, ਲੀਜੈ।" (ਪੰਨਾ-596)

**ਸੰਪਾਦਕ**

ਸਮਰਪਣ

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ

ਉਨ੍ਹਾਂ

ਬੋਲਾਂ ਨੂੰ

ਜੋ

ਅੱਜ ਵੀ ਪੰਥ ਲਈ ਚਾਨਣ ਮੁਨਾਰੇ ਹਨ



# ਆਖ਼ਰੀ ਫੇਰੀ ਮਲੇਸ਼ੀਆ ਵੱਲ

## 11-11-93 ਤੋਂ 7-12-93 ਤੱਕ

ਗਿਆਰਾਂ ਨਵੰਬਰ ਸੰਨ 1993 ਨੂੰ ਅੱਜ ਮਾਸ 'MAS' ਏਅਰਲਾਈਨਜ਼ 'ਤੇ ਰਾਤ ਨੂੰ ਪੌਣੇ ਗਿਆਰਾਂ ਵਜੇ ਕੁਆਲਾਲੰਪੁਰ ਵੱਲ ਚੱਲਿਆ। ਏਅਰਪੋਰਟ 'ਤੇ ਚੜ੍ਹਾਉਣ ਲਈ ਅਜੈਬੀਰ, ਜਸਪਾਲ ਜੀ, ਪਰਮਿੰਦਰ ਤੇ ਸਿਮਰਨ ਗਏ। ਏਅਰਪੋਰਟ 'ਤੇ ਹੀ ਸਰਦਾਰ ਸੰਗਤ ਸਿੰਘ ਜੀ ਮਿਲ ਗਏ। ਕਮਾਲ ਤੱਕੋ, ਏਥੇ ਹਿੰਦੁਸਤਾਨ ਵਿਚ ਉਨ੍ਹਾਂ ਨਾਲ ਮੇਲ ਨਾ ਹੋਇਆ ਪਰ ਏਥੇ ਹਵਾਈ ਜਹਾਜ਼ 'ਤੇ ਹੋ ਗਿਆ। ਮਿਲਣਾ ਵਿਛੜਨਾ ਤਾਂ ਉਸ ਵਾਹਿਗੁਰੂ ਦੇ ਹੱਥ ਵਿਚ ਹੁੰਦਾ ਹੈ। ਅਸੀਂ ਕੁਆਲਾਲੰਪੁਰ ਸਵੇਰੇ 7-00 ਵਜੇ ਪੁੱਜੇ। ਅੱਗੋਂ ਜਥੇਦਾਰ ਅਵਤਾਰ ਸਿੰਘ ਜੀ ਆਏ ਹੋਏ ਸਨ। ਉਹ ਆਪਣੇ ਘਰ ਲੈ ਗਏ। ਅੱਗੇ ਹਮੇਸ਼ਾ ਸਰਦਾਰ ਸੰਗਤ ਸਿੰਘ ਜੀ ਪਾਸ ਰਹਿੰਦਾ ਸੀ ਪਰ ਉਹ ਨਾ ਹੋਣ ਕਾਰਨ ਹੁਣ ਅਵਤਾਰ ਸਿੰਘ ਜੀ ਦੇ ਘਰ ਰਿਹਾ। ਪਰ ਬਾਅਦ ਵਿਚ ਕੈਂਪ ਖ਼ਤਮ ਹੋ ਜਾਣ 'ਤੇ ਸੰਗਤ ਸਿੰਘ ਜੀ ਦਾ ਲੜਕਾ ਸਰਦਾਰ ਸਤਿਪਾਲ ਸਿੰਘ ਜ਼ਿੱਦ ਕਰਕੇ ਘਰ ਲੈ ਆਏ।

ਬਾਰ੍ਹਾਂ ਨਵੰਬਰ ਸਾਰਾ ਦਿਨ ਆਰਾਮ ਕੀਤਾ। ਅਗਲੇ ਦਿਨ ਕੈਂਪ 'ਤੇ ਗਏ। ਸ: ਗੁਰਮੇਲ ਸਿੰਘ ਨਾਲ ਲੈ ਗਏ। ਹਾਈਵੇ ਬਣਨ ਨਾਲ ਸਫ਼ਰ ਛੇਤੀ ਤਹਿ ਹੋ ਗਿਆ। ਉੱਥੇ ਸਰਦਾਰ ਕਸ਼ਮੀਰ ਸਿੰਘ ਜੀ ਦੇ ਘਰ ਠਹਿਰਾਇਆ ਗਿਆ। ਉਨ੍ਹਾਂ ਬੜਾ ਹਿੱਤ ਤੇ ਨਿੱਘ ਦਿੱਤਾ।

ਤੇਰ੍ਹਾਂ ਨਵੰਬਰ ਨੂੰ ਸੰਮੇਲਨ ਆਰੰਭ ਹੋਇਆ। ਮੈਂ ਇਹ ਮਨ ਬਣਾਇਆ ਕਿ ਸਾਰੇ ਗੁਰੂ ਸਾਹਿਬਾਨ ਦਾ ਕੁਝ ਨਾ ਕੁਝ ਸੰਦੇਸ਼ ਸਾਰਿਆਂ ਨੂੰ ਏਥੇ ਸੁਣਾਇਆ ਜਾਏ, ਤਾਂਕਿ ਏਥੋਂ ਦੀ ਸੰਗਤ ਨੂੰ ਵੀ ਪਤਾ ਲੱਗੇ, ਸਿੱਖੀ ਕੀ ਹੈ? ਸਾਡੀ ਰਹਿਤ ਮਰਯਾਦਾ ਕੀ ਹੈ? ਗੁਰੂ ਗ੍ਰੰਥ ਸਾਹਿਬ ਦੀਆਂ ਉਚਾਈਆਂ ਕੀ ਹਨ? ਅੰਮ੍ਰਿਤਸਰ ਦੀ ਮਹਿਮਾ, ਕਲਗੀਧਰ ਪਾਤਸ਼ਾਹ ਦੇ ਹੁਕਮਾਂ ਨੂੰ ਸਭ ਤੱਕ ਪਹੁੰਚਾਇਆ ਜਾਏ। ਤਾਂਕਿ ਸਾਰੀ ਸਿੱਖੀ ਦਾ ਸਾਰਾਂਸ਼ ਸਭ ਨੂੰ ਸਮਝ ਆ ਜਾਏ। ਸਿੱਖੀ ਨੇ ਇਕ ਪੈਂਡਾ ਤਹਿ ਕੀਤਾ ਹੈ। ਇਸ ਪੈਂਡੇ ਨੂੰ ਰੋਸ ਤੋਂ ਰੋਹ ਤਕ ਦਾ ਵੀ ਨਾਮ ਦਿੱਤਾ ਗਿਆ ਹੈ। ਗੁਰੂ ਨਾਨਕ ਪਿਤਾ ਦੇ ਮੁੱਖ ਵਿਚੋਂ ਨਿਕਲਿਆ, "ਤੈ ਕੀ ਰੋਸ ਨਾ ਆਇਆ" ਤੇ ਕਲਗੀਧਰ ਜੀ ਦੇ ਮੁੱਖ ਵਿਚੋਂ ਨਿਕਲਿਆ,

"ਜਬੈ ਬਾਣਿ ਲਾਗਿਓ"। ਪਰ ਆਸਾਨੀ ਨਾਲ ਸਮਝਣ ਲਈ ਅਸੀਂ ਇਹ ਕਹਿਣ ਲੱਗ ਪਏ ਹਾਂ ਕਿ ਸਾਡਾ ਪੈਂਡਾ ਰਬਾਬ ਤੋਂ ਨਗਾਰਾ ਹੈ। ਰਬਾਬ ਹਰ ਇਕ ਜੋ ਵੀ ਸੁਣ ਲਵੇਗਾ ਇਕਸੁਰ ਹੋ ਜਾਵੇਗਾ। ਪਰ ਨਗਾਰਾ ਵੱਜਣ ਨਾਲ ਜਿੱਥੇ ਵੀ ਆਵਾਜ਼ ਜਾਵੇਗੀ ਉਹ ਸਾਵਧਾਨ ਹੋ ਜਾਏਗਾ। ਇਹ ਸਾਡਾ ਇਕ ਪੈਂਡਾ ਹੈ। ਇਸ ਨੂੰ ਕਈ ਨਾਂ ਦਿੱਤੇ ਗਏ ਹਨ। ਇਕ ਨਾਂ ਤਲਵੰਡੀ ਤੋਂ ਅਨੰਦਪੁਰ ਵੀ ਦਿੱਤਾ ਗਿਆ ਹੈ। ਸਾਰੇ ਲੈਕਚਰ ਬੜੀ ਰੁਚੀ ਨਾਲ ਸੁਣੇ ਗਏ। ਏਥੇ ਨਵਾਂ ਉਤਸ਼ਾਹ ਪੈਦਾ ਹੋ ਰਿਹਾ ਸੀ। ਤਕਰੀਬਨ ਹਰ ਸ਼ਾਮ ਨੂੰ ਲਾਗਲੇ ਗੁਰਦੁਆਰਿਆਂ ਵਿਚ ਲੈਕਚਰ ਹੁੰਦੇ, ਸੁਣਨ ਵਾਲਿਆਂ ਵਿਚ ਰੌਂ ਛਿੜ ਜਾਂਦੀ। ਇੰਝ ਮਹਿਸੂਸ ਹੁੰਦਾ ਸੀ ਕਿ ਉਨ੍ਹਾਂ ਇਹ ਵਿਚਾਰ ਅੱਗੇ ਨਹੀਂ ਸੁਣੇ ਹੁੰਦੇ। ਇਪੋਹ ਦੇ ਵੱਡੇ ਗੁਰਦੁਆਰੇ ਤੇ ਐਚ. ਬੀ. ਰੋਡ ਵੀ ਲੈਕਚਰ ਕੀਤੇ। ਸੰਗਤਾਂ ਵਿਚ ਉਤਸ਼ਾਹ ਬਣਿਆ ਰਿਹਾ।

ਸੋਲ੍ਹਾਂ ਨਵੰਬਰ ਨੂੰ ਸੁਸਿੰਗ ਦੇ ਗੁਰਦੁਆਰੇ ਲੈਕਚਰ ਕੀਤਾ। ਇਸ ਗੁਰਦੁਆਰੇ ਨੂੰ ਬਣਿਆਂ ਸੌ ਸਾਲ ਤੋਂ ਉੱਤੇ ਹੋ ਗਏ ਹਨ। ਉਥੋਂ ਦੇ ਪ੍ਰਧਾਨ ਸਾਹਿਬ ਨੂੰ ਕਹਿਆ ਕਿ ਇੱਥੇ ਐਸਾ ਇੰਤਜ਼ਾਮ ਕਰੋ ਕਿ ਲੋਕੀਂ ਕੁਝ ਦਿਨ ਆ ਕੇ ਰਹਿਣ। ਇੱਥੇ ਕੈਂਪਿੰਗ ਗ੍ਰਾਊਂਡ ਹੋਵੇ। ਮਿੰਨੀ ਰੈਫਰੈਂਸ ਲਾਇਬਰੇਰੀ ਹੋਵੇ ਤੇ ਮਿੰਨੀ ਅਜਾਇਬ ਘਰ ਹੋਵੇ। ਇਕ ਚੰਗਾ ਕਥਾਕਾਰ ਵੀ ਰੱਖੋ। ਉਨ੍ਹਾਂ ਦੇ ਮਨ ਨੂੰ ਗੱਲ ਤਾਂ ਚੰਗੀ ਲੱਗੀ ਪਰ ਅਮਲ ਕੀ ਕਰਦੇ ਹਨ, ਇਹ ਸਮਾਂ ਦੱਸੇਗਾ। ਇਹ ਦੇਖ, ਉਹ ਲੋਕ ਹੈਰਾਨ ਹੁੰਦੇ ਸਨ ਕਿ ਮੈਂ ਕੋਈ ਡਾਲਰ, ਕੋਈ ਭੇਟਾ ਤੱਕ ਨਹੀਂ ਸਾਂ ਲੈਂਦਾ, ਸਗੋਂ ਟੋਕਿਆ ਉਨ੍ਹਾਂ ਨੂੰ ਕਿ ਇਹ ਕੀ ਪਿਰਤ ਪਾ ਦਿੱਤੀ ਗਈ ਹੈ ਕਿ ਹਰ ਸੰਗਤ ਵਿਚ ਆਉਣ ਵਾਲਾ ਮਹਾਰਾਜ ਨੂੰ ਤਾਂ ਮੱਥਾ ਟੇਕਦਾ ਹੈ ਪਰ ਨਾਲ ਇਕ ਜਾਂ ਦੋ ਡਾਲਰ, ਬੋਲਣ ਵਾਲੇ ਅੱਗੇ ਵੀ ਰੱਖੀ ਜਾਂਦਾ ਹੈ। ਇਹ ਬੰਦ ਹੋਣੀ ਚਾਹੀਦੀ ਹੈ। ਇਸ ਨਾਲ ਬੋਲਣ ਵਾਲੇ ਦਾ ਧਿਆਨ ਤਾਂ ਵੰਡਦਾ ਹੀ ਹੈ, ਸੁਣਨ ਵਾਲੇ ਦਾ ਧਿਆਨ ਵੀ ਉਖੜਦਾ ਹੈ।

ਇਸ ਵਾਰੀ ਸਰਦਾਰ ਹਰਚਰਨ ਸਿੰਘ ਜੀ ਨੇ ਬਹੁਤ ਹੀ ਪਿਆਰ ਦਿੱਤਾ। ਉਹ ਹੀ ਹਰ ਥਾਂ ਨਾਲ ਲੈ ਕੇ ਜਾਂਦੇ। ਅੱਜ ਉਨ੍ਹਾਂ ਨੂੰ ਮੈਂ ਟਾਈਪੈਂਗ ਜੋ ਇਪੋਹ ਤੋਂ ਅੱਗੇ ਸੀ, ਲੈ ਜਾਣ ਲਈ ਕਿਹਾ। ਉੱਥੇ ਕੁਝ ਪੁਰਾਣੇ ਦੋਸਤਾਂ ਨਾਲ ਵੀ ਮੁਲਾਕਾਤ ਹੋਈ।

21 ਨਵੰਬਰ 1993 ਨੂੰ ਅੱਜ, ਕੈਂਪ ਦੀ ਸਮਾਪਤੀ ਦਾ ਦਿਨ ਸੀ। ਮੈਨੂੰ ਲੈਣ ਲਈ ਸਰਦਾਰ ਸਤਿਪਾਲ ਸਿੰਘ ਜੀ ਆਏ। ਉਨ੍ਹਾਂ ਦੇ ਹੀ ਘਰ ਰਿਹਾ। ਪਰਿਵਾਰ ਨੇ ਬੜਾ ਧਿਆਨ ਰੱਖਿਆ। ਕੈਂਪ ਖ਼ਤਮ ਹੋ ਜਾਣ 'ਤੇ ਆਸਟ੍ਰੇਲੀਆ ਵੀਜ਼ਾ ਲਗਾਉਣ ਲਈ ਗਏ। ਉਨ੍ਹਾਂ ਨੇ ਕਿਹਾ ਕਿ ਡਾਕਟਰੀ ਸਰਟੀਫ਼ਿਕੇਟ ਲਿਆਉ ਕਿ ਮੈਂ ਸਫ਼ਰ ਕਰਨ ਜੋਗਾ ਹਾਂ ਕਿਉਂਕਿ ਮੈਂ ਲਿਖ ਦਿੱਤਾ ਸੀ ਕਿ ਮੈਂ ਦਵਾਈ ਲੈ ਰਿਹਾ ਹਾਂ। ਡਾਕਟਰੀ ਸਰਟੀਫ਼ਿਕੇਟ ਸਤਿਪਾਲ ਜੀ ਨੇ ਲੈ ਦਿੱਤਾ। ਵੀਜ਼ਾ ਲੱਗ ਗਿਆ ਪਰ ਟਿਕਟ ਦੀ ਮੁਸ਼ਕਲ ਆ ਬਣੀ। ਜੋ ਟਿਕਟ ਇਥੋਂ ਭੇਜੀ ਗਈ ਸੀ ਉਹ ਸ਼ਾਇਦ Excussion ਸੀ ਤੇ ਉਹ ਮਨਜ਼ੂਰ ਨਹੀਂ ਸਨ ਕਰਦੇ। ਸਰਦਾਰ ਸਤਿਪਾਲ ਸਿੰਘ ਜੀ ਦੀ ਪ੍ਰੇਸ਼ਾਨੀ ਦੇਖ ਕੇ ਮੈਂ ਕਿਹਾ ਕਿ ਅਗਲੀ ਵਾਰੀ ਆਸਟ੍ਰੇਲੀਆ ਜਾਵਾਂਗਾ।

23 ਨਵੰਬਰ ਨੂੰ ਪ੍ਰਬੰਧਕਾਂ, ਗ੍ਰੰਥੀਆਂ ਦਾ ਕੈਂਪ ਪੇਤਾਲਿੰਗ ਗੁਰਦੁਆਰੇ ਆਰੰਭ

ਹੋਇਆ। ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਤੇ ਫਿਰ ਗ੍ਰੰਥੀ ਦੇ ਗੁਣ ਤੇ ਪਿੱਛੋਂ ਬੋਲਣ ਵਾਲੇ ਦੇ ਚੌਦਾਂ ਗੁਣ ਦੱਸੇ। ਜੋ ਗੁਰੂ ਹਰਿਗੋਬਿੰਦ ਮਹਾਰਾਜ ਜੀ ਨੇ ਦੱਸੇ ਸਨ। ਇਹ ਇਕ ਬੜਾ ਜ਼ਰੂਰੀ ਅੰਗ ਹੈ ਕਿਉਂਕਿ ਸਾਡੇ ਵਿਚੋਂ ਹੀ ਨਵਿਆਂ ਨੇ ਪੈਦਾ ਹੋਣਾ ਹੈ। ਬਾਹਰੋਂ ਕਿਸੇ ਨੇ ਨਹੀਂ ਆਉਣਾ। ਬਾਹਰੋਂ ਤੇ ਸਿਰਫ਼ ਹਮਲੇ ਹੋ ਸਕਦੇ ਹਨ। ਇੱਥੇ ਹੀ ਵੱਖ-ਵੱਖ ਗੁਰਦੁਆਰਿਆਂ ਵਿਚ ਲੈਕਚਰ ਦਿੰਦਾ ਰਿਹਾ। ਇਹ ਦੇਖ ਖ਼ੁਸ਼ੀ ਹੋਈ ਕਿ ਜਿਤਨੇ ਵੀ ਮੈਂ ਲੈਕਚਰ ਦਿੱਤੇ, ਉਨ੍ਹਾਂ ਨੂੰ ਟੇਪ ਕੀਤਾ ਜਾ ਰਿਹਾ ਸੀ। ਤਾਂ ਹੀ ਚਿਤ ਕੀਤਾ ਕਿ ਇਨ੍ਹਾਂ ਲੈਕਚਰਾਂ ਨੂੰ ਕਿਤਾਬ ਦਾ ਰੂਪ ਦਿੱਤਾ ਜਾਵੇ।

27 ਨਵੰਬਰ, ਨੂੰ ਇਪੋਹ ਵਿਚ 'ਏਪਰੋਚਿੰਗ 21ਵੀਂ ਸੈਨਚੁਰੀ' 'ਤੇ ਇਕ ਸੈਮੀਨਾਰ ਹੋਇਆ। ਅਮਰੀਕਾ ਤੋਂ ਆਏ ਸਰਦਾਰ ਕ੍ਰਿਪਾਲ ਸਿੰਘ ਨੇ ਦੱਸਿਆ ਕਿ ਉਹਨਾਂ ਅਮਰੀਕਾ ਵਿਚ ਇਕ ਸੁਸਾਇਟੀ ਬਣਾਈ ਹੈ ਜੋ ਲਾਇਕ ਲੜਕੇ ਲੜਕੀਆਂ ਦੀ ਪੜ੍ਹਾਈ ਦਾ ਖ਼ਰਚਾ ਦਿੰਦੀ ਹੈ। 'ਸਿੱਖੀ' ਦਾ ਗੌਰਵ ਕੀ ਹੈ ? ਇਸ ਬਾਰੇ ਸਭ ਨੂੰ ਸਮਝਾਇਆ ਜਾਂਦਾ ਹੈ। ਭਾਵੇਂ ਹਿੰਦੁਸਤਾਨ ਵਿਚ ਸਿੱਖ ਘਰਾਂ ਵਿਚ ਬਚਪਨ ਤੋਂ ਹੀ ਸਿੱਖੀ ਬਾਰੇ ਸਮਝਾ ਦਿੱਤਾ ਜਾਂਦਾ ਹੈ, ਪਰ ਇੱਥੇ ਨੀਂਹ ਮਜ਼ਬੂਤ ਕਰਨ ਲਈ ਬਹੁਤ ਜ਼ੋਰ ਲਾਉਣਾ ਪੈਂਦਾ ਹੈ। ਇਹ ਵੀ ਦੱਸਿਆ ਗਿਆ ਕਿ ਇਪੋਹ ਵਿਚ ਕਿਸ ਤਰ੍ਹਾਂ ਈਸਾਈ ਧਰਮ ਦਾ ਹਮਲਾ, ਸਿੱਖ ਧਰਮ 'ਤੇ ਹੋਇਆ ਹੈ। ਉਨ੍ਹਾਂ ਦੱਸਿਆ ਸਾਨੂੰ ਤੇ ਸਿੱਖ ਧਰਮ ਬਾਰੇ ਸਿਰਫ਼ ਉਹ ਕੁਝ ਹੀ ਪਤਾ ਹੈ ਜੋ ਬਚਪਨ ਤੋਂ ਸੁਣਿਆ ਹੈ। ਇਸੇ ਕਾਰਨ ਇੱਥੇ ਜਦ 'ਸਿੱਖ ਧਰਮ' ਬਾਰੇ, ਗੁਰੂਆਂ ਬਾਰੇ ਦੱਸਿਆ ਜਾਂਦਾ ਤਾਂ ਉਹ ਬੜੇ ਉਤਸ਼ਾਹ ਨਾਲ ਸੁਣਦੇ। ਮੈਂ ਉਨ੍ਹਾਂ ਨੂੰ ਦੱਸਿਆ ਕਿ ਸਿੱਖ ਧਰਮ ਹੈ ਹੀ ਕਿਤਨਾ ਨਿਆਰਾ। ਮੈਕਾਲਫ਼ ਵਰਗੇ ਇਤਿਹਾਸਕਾਰ ਨੇ ਵੀ ਜਦ ਛੇ ਵਾਲੀਅਮ ਲਿਖ ਲਏ ਤਾਂ ਅੰਤ ਵਿਚ ਉਸਨੂੰ ਵੀ ਕਹਿਣਾ ਪਿਆ, "ਸਿੱਖ ਧਰਮ ਨਿਆਰਾ ਧਰਮ ਹੈ।"

ਮੈਂ ਉਨ੍ਹਾਂ ਨੂੰ ਕਿਹਾ ਪਹਿਲਾਂ ਤਾਂ ਇਹ ਦੱਸੋ ਕਿ ਬਰਟਰੈਂਡ ਰਸਲ ਵਰਗੇ ਨੇ ਇਕ ਪੁਸਤਕ ਵੀ ਲਿਖੀ ਹੈ। ਉਸੇ ਦੇ ਲਿਖੇ ਕਾਰਨਾਂ ਨੂੰ ਛਪਵਾ ਕੇ ਉਨ੍ਹਾਂ ਅੱਗੇ ਭੇਜੋ ਜਿਹੜੇ ਸਿੱਖੀ ਤੋਂ ਦੂਰ ਜਾ ਰਹੇ ਹਨ। ਦੂਜੇ, ਇਹ ਦੱਸੋ ਕਿ ਜਿਹੜਾ ਸੂਲੀ ਦੇਖ ਕਹਿਣ ਲੱਗਾ ਕਿ, "ਪ੍ਰਭੂ ਇਹ ਕੀ ?" ਇੱਥੇ ਤਾਂ ਹਰ ਸਿੱਖ ਹੀ 'ਕਰਾਇਸਟ' ਹੈ—ਜੋ ਸੂਲੀ ਦੇਖ ਕਹਿੰਦਾ ਹੈ :

**'ਧਨ ਘੜੀ, ਧਨ ਚਰਖੜੀ, ਧਨ ਤੁਮਾਰਾ ਨਿਆਉ ॥**
**ਧਰਮੀ ਹੇਤ ਚੜ੍ਹੇ ਚਰਖੜੀ, ਧਨ ਵਜੂਦ ਹਮਾਰਾ ॥'**

ਹੋਰ ਇਹ ਵੀ ਦੱਸੋ ਕਿ 'ਤੇਰਾਂ' (13) ਦਾ ਹਿੰਦਸਾ ਈਸਾਈਆਂ ਵਿਚ ਬਦਸ਼ਗਨ ਹੈ। ਪਰ ਬਾਬਾ ਨਾਨਕ ਜਦ ਮੋਦੀਖ਼ਾਨੇ ਵਿਚ ਸਨ, ਤੇਰਾ-ਤੇਰਾ ਕਰ ਸਭ ਕੁਝ ਵੰਡ ਦਿੱਤਾ। ਤੇਰਾ ਨੰਬਰ ਨੂੰ ਅਕਾਲ ਪੁਰਖ ਨਾਲ ਜੋੜ ਦਿੱਤਾ। ਜਦ ਸ਼ਿਕਾਇਤ ਹੋਣ ਤੇ ਜਾਂਚ-ਪੜਤਾਲ ਕੀਤੀ ਗਈ, ਹਿਸਾਬ ਬਿਲਕੁਲ ਠੀਕ ਸੀ। ਬਸ ਗੁਰੂ ਜੀ ਸਾਨੂੰ ਦੱਸਣਾ ਚਾਹੁੰਦੇ ਸਨ ਕਿ ਸਭ ਕੁਝ ਵਾਹਿਗੁਰੂ ਦਾ ਹੀ ਹੈ। ਉਨ੍ਹਾਂ ਨੂੰ ਵੀ ਇਹ ਸਮਝਾਓ ਜਦ 'ਕਰਾਇਸਟ' ਸੂਲੀ 'ਤੇ ਚੜ੍ਹਿਆ ਉਹ ਇਕੱਲਾ ਸੀ। ਕਿਉਂਕਿ ਸਾਰੇ ਸਾਥੀ ਸਾਥ ਛੱਡ ਗਏ ਸਨ ਪਰ ਇੱਥੇ ਜੋ ਗੁਰੂ ਤੇਗ਼ ਬਹਾਦਰ ਨਾਲ ਤੁਰਿਆ, ਸ਼ਹੀਦੀ ਪਾ ਗਿਆ। ਆਰੇ ਨਾਲ ਚੀਰਿਆ

ਗਿਆ, ਦੇਗ ਵਿਚ ਉਬਾਲ ਦਿੱਤਾ ਗਿਆ। ਪਰ ਮੁਖੋਂ ਸੀਅ ਤੱਕ ਨਾ ਨਿਕਲਿਆ। ਸਿਰਫ਼ ਉਸ ਪਰਮਾਤਮਾ ਦਾ ਹੁਕਮ ਮੰਨ, ਮੁਖੋਂ ਵਾਹਿਗੁਰੂ-ਵਾਹਿਗੁਰੂ ਨਿਕਲਦਾ ਰਿਹਾ।

ਤਾਂ ਹੀ ਹੁਣ ਲੋੜ ਹੈ, ਆਪਣੇ ਸਿੱਖ ਧਰਮ ਨੂੰ ਨਵੇਂ ਮੁਹਾਵਰੇ ਵਿਚ ਪ੍ਰਚਾਰਨ ਦੀ। ਸਭ ਨੂੰ ਦੱਸੋ ਸਾਡਾ ਧਰਮ ਕਿੰਨਾ ਮਹਾਨ ਹੈ। ਜਦ ਦਸਿਆ ਸਾਡਾ ਇਤਿਹਾਸ ਇਹ ਹੈ, ਗੁਰੂ ਨਾਨਕ ਸਾਹਿਬ ਦੁਨੀਆਂ ਤੋਂ ਗਏ ਤਾਂ ਉਨ੍ਹਾਂ ਦੇ ਉੱਤੋਂ ਉਤਾਰੀ ਚਾਦਰ ਹੇਠੋਂ ਨਿਕਲੇ ਗੁਲਾਬ ਦੇ ਦੋ ਫੁੱਲ ਅਤੇ ਜਦ ਦੁਨੀਆਂ ਤੋਂ ਗਏ ਕਲਗੀਧਰ ਪਾਤਸ਼ਾਹ ਨਿਕਲੀ ਛੋਟੀ ਕ੍ਰਿਪਾਨ, ਮਤਲਬ ਖ਼ੁਸ਼ਬੂ ਨੂੰ ਲੁੱਟਣ ਵਾਲੇ ਬੜੇ ਆਉਣਗੇ ਪਰ ਜੇਕਰ ਕ੍ਰਿਪਾਨ ਠੀਕ ਹੋਵੇਗੀ, ਖ਼ੁਸ਼ਬੂ ਲੁੱਟੀ ਨਹੀਂ ਜਾ ਸਕਦੀ। ਇਹ ਕਾਰਜ ਨੌਜਵਾਨ ਸਿੰਘ ਸਭਾ ਕਰ ਰਹੀ ਹੈ। ਵਾਹਿਗੁਰੂ ਉਨ੍ਹਾਂ ਨੂੰ ਉਤਸ਼ਾਹ ਦੇਵੇ।

28 ਨਵੰਬਰ ਨੂੰ ਪੋਰਟ ਡਿਕਸਨ 'ਸਥਰੀ' ਰੈਸਟ ਹਾਊਸ ਗਏ। ਸਮੁੰਦਰ ਦੇ ਕਿਨਾਰੇ ਇਕ ਸ਼ਾਨਦਾਰ ਬੰਗਲਾ ਹੈ। ਸਾਹਮਣੇ ਜਹਾਜ਼ ਆ ਜਾ ਰਹੇ ਸਨ। ਏਥੋਂ 'ਜਾਣਾ' ਵੀ ਨਜ਼ਰ ਆਉਂਦਾ ਸੀ। ਸਰਦਾਰ ਸੰਗਤ ਸਿੰਘ ਜੀ ਨੇ ਬੜੇ ਚਾਅ ਨਾਲ ਇਤਿਹਾਸ ਵੀ ਦੱਸਿਆ। ਉੱਥੇ ਉਨ੍ਹਾਂ ਖ਼ੂਬਸੂਰਤ ਖਾਣੇ ਦਾ ਇੰਤਜ਼ਾਮ ਕੀਤਾ।

29 ਨਵੰਬਰ ਨੂੰ ਗੁਰੂ ਨਾਨਕ ਦੇਵ ਜੀ ਦਾ ਪੁਰਬ ਤੱਤ ਖ਼ਾਲਸਾ ਦੇ ਗੁਰਦੁਆਰਾ ਸਾਹਿਬ ਵਿਖੇ ਮਨਾਇਆ। ਮੈਂ ਉੱਥੇ ਦੱਸਿਆ ਕਿ ਦੇਖੋ ਗੁਰੂ ਨਾਨਕ ਦੇਵ ਜੀ ਦੀ ਆਮਦ ਨਾਲ ਤਲਵੰਡੀ ਦੀ ਕੀ ਹਾਲਤ ਹੋਈ 'ਤਰਵਰ ਤੇ ਰਖ ਨਿਚਰਨ ਨਾਮਾ'। ਜਿੱਥੇ ਵੀ ਉਹ ਗਏ ਸਭ 'ਨਾਨਕ ਮੱਤਾ' ਕਹਿਲਾਏ। ਗੁਰੂ ਨਾਨਕ ਦੇਵ ਜੀ ਅਕਾਲ ਰੂਪ ਹਨ। ਅਕਾਸ਼ਾਂ ਦੇ ਸੂਰਜ ਹਨ, ਧਰਤੀ ਦੇ ਸ਼ੇਰ ਹਨ। ਫਿਰ 'ਸਭਾ ਹਾਊਸ' ਵੀ ਦੇਖਣ ਗਏ। ਰਾਤ ਨੂੰ ਤੱਤੀ ਵਾਸ ਗੁਰਦੁਆਰਾ ਸਾਹਿਬ ਵਿਖੇ ਲੈਕਚਰ ਕੀਤਾ। ਵੱਖ-ਵੱਖ ਥਾਵਾਂ 'ਤੇ ਗੁਰੂ ਦੀਆਂ ਸਾਖੀਆਂ ਲੈ ਕੇ ਗੁਰੂ ਦੀ ਵਡਿਆਈ ਕੀਤੀ। ਉਥੋਂ ਦੇ ਨੌਜਵਾਨਾਂ ਵਿਚ ਬੜਾ ਉਤਸ਼ਾਹ ਸੀ। ਇਹ ਇਕ ਵੱਡੀ ਕਾਮਯਾਬੀ ਹੈ, ਬੜੀ ਨਿਮਰਤਾ ਨਾਲ ਨੌਜਵਾਨ ਸਿੱਖੀ ਨੂੰ ਉਜਾਗਰ ਕਰਨ ਲੱਗੇ ਹੋਏ ਸਨ।

30 ਨਵੰਬਰ ਨੂੰ ਸਵੇਰੇ 9-30 ਵਜੇ ਸਿੰਘਾਪੁਰ ਪੁੱਜਾ। ਸਰਦਾਰ ਹਰਪਾਲ ਸਿੰਘ ਸਪੁੱਤਰ ਸਰਦਾਰ ਸੰਗਤ ਸਿੰਘ ਏਅਰਪੋਰਟ ਲੈਣ ਆਏ। ਉੱਥੇ ਘਰ ਸਾਮਾਨ ਰੱਖ ਸਿੱਧਾ ਸਰਦਾਰ ਕਰਤਾਰ ਸਿੰਘ ਠਕਰਾਲ ਵੱਲ ਗਏ। ਉੱਥੇ ਬੈਠ ਵਿਦਿਆ ਸਰ ਇੰਸਟੀਚਿਊਟ ਦੀ ਰੂਪ-ਰੇਖਾ ਤਿਆਰ ਕੀਤੀ। ਠਕਰਾਲ ਟਰੱਸਟ ਦਾ ਮਸੌਦਾ ਤਿਆਰ ਕੀਤਾ।

ਇਕ ਦਸੰਬਰ ਕਾਤੋਗ ਗੁਰਦੁਆਰੇ ਵਿਖੇ ਲੈਕਚਰ ਦੇਣੇ ਆਰੰਭ ਕੀਤੇ। ਇਹ ਦੇਖ ਹੈਰਾਨੀ ਹੋਈ ਕਿ ਉੱਥੇ ਸੰਗਤ ਗਿਣਤੀ ਦੀ ਸੀ। ਪਰ ਜਦ ਮਿਲਣ ਰੋਡ ਗੁਰਦੁਆਰੇ ਗਏ ਤਾਂ ਉਤਸ਼ਾਹ ਦੇਖ ਖ਼ੁਸ਼ੀ ਹੋਈ। ਉਥੋਂ ਦੇ ਗ੍ਰੰਥੀ ਨੇ ਵੀ ਬੜਾ ਚਾਅ ਦੱਸਿਆ। ਇਥੋਂ ਦੇ ਨੌਜਵਾਨਾਂ ਨੂੰ ਵੀ ਮਹੀਨੇ ਵਿਚ ਇਕ ਵਾਰ ਇਕੱਠਾ ਹੋਣ ਲਈ ਕਿਹਾ। ਸਿਰਫ਼ ਇਕੱਠਿਆਂ ਹੋਣ ਨਾਲ ਹੀ ਕੌਮ ਦੇ ਵਾਧੇ ਲਈ ਸੋਚਿਆ ਜਾ ਸਕਦਾ ਹੈ। ਦੇਖੋ ਸਾਡਾ ਸਾਰਾ ਸਿੱਖ ਇਤਿਹਾਸ ਕੈਪਸਿਊਲ ਵਿਚ ਪਾ ਕੇ ਸਾਡੀ ਅਰਦਾਸ ਵਿਚ ਬੰਦ ਕਰ ਦਿੱਤਾ ਗਿਆ ਹੈ ਤਾਂਕਿ ਕੀਰਤਨ ਤੋਂ ਬਾਅਦ ਅਤੇ ਵਿਚਾਰ ਤੋਂ ਬਾਅਦ ਪੰਜ ਮਿੰਟ ਦੇ ਅੰਦਰ ਅਸੀਂ ਸਾਡਾ ਇਤਿਹਾਸ ਆਪਣੀਆਂ ਅੱਖਾਂ ਸਾਹਮਣੇ ਦੁਹਰਾ ਕੇ ਹਿਰਦੇ ਦੀ ਸ਼ਕਤੀ ਪੈਦਾ

ਕਰਕੇ ਇਥੋਂ ਜਾਈਏ।

'ਠਕਰਾਲ ਟਰੱਸਟ' ਨੂੰ ਆਖ਼ਰੀ ਸ਼ਕਲ ਦੇ ਦਿੱਤੀ ਗਈ। ਚਾਰ ਪੱਕੇ ਮੈਂਬਰ ਤੇ ਚਾਰ ਹੋਰ ਰੱਖੇ। ਇਸ ਇੰਸਟੀਚਿਊਟ ਦੇ ਬਣਨ ਨਾਲ ਸੰਸਾਰ ਭਰ ਵਿਚ ਇਕ ਨਵੀਂ ਲੀਹ ਪਵੇਗੀ।

ਤਿੰਨ ਦਸੰਬਰ ਦੀ ਰਾਤ ਨੂੰ ਲੰਮੀ ਡਰਾਈਵ ਕਰਕੇ ਸਿੰਘਾਪੁਰ ਦੇਖਿਆ। ਕ੍ਰਿਸਮਿਸ ਤੇ ਨਵੇਂ ਸਾਲ ਲਈ ਸਾਰਾ ਸ਼ਹਿਰ ਜਗਮਗਾ ਰਿਹਾ ਸੀ। ਸਿੰਘਾਪੁਰ ਦੀ ਮਹਿੰਗਾਈ ਤੇ ਟੈਕਸਾਂ ਦੇ ਹਰ ਥਾਂ ਚਰਚੇ ਸੁਣੇ। ਉਹ ਹੀ ਕਾਰ ਜੋ ਮਲੇਸ਼ੀਆ ਵਿਚ ਚਾਰ ਜਾਂ ਪੰਜ ਲੱਖ ਦੀ ਬਣਦੀ ਹੈ, ਉਹ ਸਿੰਘਾਪੁਰ ਵਿਚ 16 ਲੱਖ ਦੀ ਹੋ ਜਾਂਦੀ ਹੈ। ਸਰਕਾਰ ਫੁੱਲ ਤੋੜਨ ਦੀ ਥਾਂ ਟਹਿਣੀ ਹੀ ਤੋੜਨਾ ਚਾਹੁੰਦੀ ਹੈ। ਸਰਕਾਰ ਸਹੀ ਅਰਥਾਂ ਵਿਚ ਬਾਣੀਆ ਸਰਕਾਰ ਹੈ।

ਸਰਦਾਰ ਮਹਿੰਦਰ ਸਿੰਘ ਜੀ ਨੇ ਬੜਾ ਪਿਆਰ ਜਤਲਾਇਆ। ਬੜੇ ਮਿੱਠੇ ਸੁਭਾਅ ਦੇ ਹਨ। ਸੰਤੁਸ਼ਟ ਸੱਜਣ ਹਨ। ਰਾਤ ਨੂੰ ਸਰਦਾਰ ਕਰਤਾਰ ਸਿੰਘ ਠਕਰਾਲ ਦੇ ਘਰ ਖਾਣਾ ਖਾਧਾ। ਸਭ ਬੜਾ ਪਿਆਰ ਜਤਲਾਂਦੇ ਹਨ।

ਪੰਜ ਨਵੰਬਰ ਨੂੰ ਆਪਣੀ ਡਾਕਟਰੀ ਜਾਂਚ ਕਰਵਾਈ, ਡਾਕਟਰ ਨੂੰ ਦਿਖਾਇਆ ਤਾਂ ਪਤਾ ਲੱਗਾ ਕਿ ਹਾਰਟ ਠੀਕ ਕੰਮ ਨਹੀਂ ਕਰ ਰਿਹਾ। ਸੋ ਮਨ ਬਣਾ ਲਿਆ ਕਿ ਜੇ 'ਬਾਈਪਾਸ' ਦੀ ਲੋੜ ਪਈ, ਤਾਂ ਕਰਵਾ ਲਵਾਂਗੇ।

ਵਿਦੇਸ਼ ਵਿਚ ਜੋ ਪਿਆਰ ਲੋਕਾਂ, ਸੰਗਤਾਂ, ਮਿੱਤਰਾਂ ਨੇ ਦਿੱਤਾ ਉਹ ਭੁਲਦਾ ਨਹੀਂ। ਕਈ ਯਾਦਾਂ, ਕਈ ਪੀੜਾਂ ਬਹੁਤੀਆਂ ਪਿਆਰੀਆਂ ਤੇ ਮਿੱਠੀਆਂ ਲੈ ਕੇ ਮੈਂ ਵਾਪਸ ਆਇਆ। ਇਸ ਮਲੇਸ਼ੀਆ ਦੀ ਫੇਰੀ ਦੀ ਵਾਪਸੀ ਛੇ ਨਵੰਬਰ ਦੀ ਸੀ। ਸਵੇਰੇ ਹੀ 9-30 ਵਜੇ MAS ਏਅਰਲਾਈਨਜ਼ 'ਤੇ ਸਵਾਰ ਹੋ ਪਹਿਲਾਂ ਕੁਆਲਾਲੰਮਪੁਰ ਤੇ ਉਥੋਂ ਦਿੱਲੀ ਤਿੰਨ ਵਜੇ ਸ਼ਾਮ ਪੁੱਜ ਗਏ। ਅੱਗੋਂ ਬੇਟੀ ਸਿਮਰਨ ਤੇ ਪਰਮਿੰਦਰ ਜੀ ਆਏ ਹੋਏ ਸਨ। ਜਸਪਾਲ ਜੀ ਤੇ ਬੇਟਾ ਅਜੈਬੀਰ ਵੀ ਪੁੱਜ ਗਏ। ਰਾਤ ਦਿੱਲੀ ਰਹਿ ਵਾਪਸ ਪਟਿਆਲੇ ਆ ਗਿਆ। ਘਰ ਪਹੁੰਚ ਮੂੰਹ ਵਿਚੋਂ ਨਿਕਲਿਆ :

'ਸੁਖ ਆਪਨ ਆਸਨ'





# ਬੋਲਣ ਵਾਲੇ ਦੇ ਗੁਣ

ਬੋਲਣ ਵਾਲੇ ਦੇ ਗੁਣਾਂ ਨੂੰ ਦੱਸਦੇ ਹੋਏ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਆਖਦੇ ਸਨ, ਸਾਧਸੰਗਤ, ਜਿਸ ਕਿਸੇ ਨੇ ਵੀ ਇਸ ਪਾਸੇ ਪੈਣਾ ਹੈ ਜਾਂ ਪ੍ਰਚਾਰ ਕਰਨਾ ਹੈ ਉਸ ਲਈ ਮੇਰੀ ਨਜ਼ਰ ਵਿਚ ਦੋ ਐਸੀਆਂ ਘਟਨਾਵਾਂ ਹੋਈਆਂ ਹਨ, ਦੋ ਮਹਾਂਪੁਰਸ਼ਾਂ ਨਾਲ, ਜੋ ਮੈਂ ਆਪ ਜੀ ਨੂੰ ਸੁਣਾਣੀਆਂ ਹਨ ਕਿਉਂਕਿ ਇਸ ਨਾਲ ਰਸਤਾ ਆਸਾਨ ਹੋ ਜਾਏਗਾ। ਬੜਾ ਕਠਿਨ ਹੁੰਦਾ ਹੈ ਕਿਸੇ ਨੂੰ ਆਪਣੇ ਜ਼ਿੰਮੇ ਲੈ ਕੇ ਪ੍ਰਚਾਰਨਾ। ਨਵਾਂ-ਨਵਾਂ ਨੌਜੁਆਨ ਮੁੰਡਾ ਸੀ, ਨਾਂ ਉਸ ਦਾ ਵਿਵੇਕਾਨੰਦ ਹੈ। ਜਦ ਉਹ ਪ੍ਰਚਾਰ ਕਰਨ ਲਈ ਉਠਿਆ ਤਾਂ ਉਹ ਕਲਕੱਤੇ ਦੇ ਮੈਦਾਨ ਵਿਚ ਬੜੇ ਭਾਰੀ ਇਕੱਠ ਵਿਚ ਬੋਲਣ ਲੱਗ ਪਿਆ। ਉਹ ਲੋਕਾਂ ਨੂੰ ਆਖ ਰਿਹਾ ਸੀ, "ਆਪ ਅਕਾਲ ਕੀ ਬਾਤ ਕਰੋ, ਦਲੀਲ ਕੀ ਬਾਤ ਕਰੋ, ਬੀਸਵੀਂ ਸਦੀ ਆ ਗਈ ਹੈ, ਸਾਇੰਸ ਕਾ ਯੁੱਗ ਸ਼ੁਰੂ ਹੋ ਗਿਆ ਹੈ।" ਵਾਰ-ਵਾਰ ਇਹੀ ਕਹੀ ਜਾਏ, "ਅੰਧ-ਵਿਸ਼ਵਾਸ ਪੇ ਯਕੀਨ ਨਾ ਕਰੋ।" ਬੋਲਦਾ ਬੜਾ ਅੱਛਾ ਸੀ। ਸੱਚ ਵਿਵੇਕਾਨੰਦ ਜਿਹਾ ਬੋਲਣ ਵਾਲਾ ਕਿਥੋਂ ਹੋਣਾ ਹੈ। ਜਿਸ ਵੇਲੇ ਬੜਾ ਕੁਝ ਉਹ ਬੋਲ ਚੁੱਕਾ ਵਿਵੇਕਾਨੰਦ ਤਾਂ ਉਸੇ ਈ ਮੈਦਾਨ ਵਿਚ ਇਕ ਬਜ਼ੁਰਗ ਬੈਠਾ ਸੀ। ਉਸ ਨੇ ਪਾਟੇ ਕੱਪੜੇ ਪਾਏ ਹੋਏ ਸਨ ਤੇ ਉਠ ਕੇ ਵਿਵੇਕਾਨੰਦ ਨੂੰ ਕਹਿਣ ਲੱਗਾ : "ਬੇਟਾ ਗ਼ਲਤ ਪ੍ਰਚਾਰ ਨਾ ਕਰੋ।" ਉਸ ਦੇ ਇਸ ਤਰ੍ਹਾਂ ਕਹਿਣ ਨਾਲ ਵਿਵੇਕਾਨੰਦ ਨੂੰ ਗ਼ੁੱਸਾ ਚੜ੍ਹ ਗਿਆ। ਵਿਵੇਕਾਨੰਦ ਜਵਾਨ ਸੀ, ਜਵਾਨਾਂ ਨੂੰ ਗ਼ੁੱਸਾ ਵੀ ਬੜੀ ਜਲਦੀ ਚੜ੍ਹਦਾ ਹੈ। ਜਵਾਨੀ ਦੀ ਲਹਿਰ ਈ ਬੜੀ ਹੁੰਦੀ ਹੈ। ਉਹ ਕਹਿਣ ਲੱਗਾ, "ਕਿਆ ਜਾਨੇ ਯੇ ਬੁੱਢਾ ਕਸੋਟ" ਇਸ ਬੁੱਢੇ ਨੂੰ ਕੀ ਪਤਾ ਹੈ ਕਿ ਸਾਇੰਸ ਨੇ ਕਿਥੋਂ ਤੱਕ ਛਾਲਾਂ ਮਾਰੀਆਂ ਨੇ। ਵਿਵੇਕਾਨੰਦ ਫਿਰ ਆਪਣੀ ਗੱਲ ਕਰਨ ਲੱਗ ਪਿਆ। ਪਰ ਉਹ ਆਦਮੀ ਵਿਵੇਕਾਨੰਦ ਨੂੰ ਰੋਕੀ ਜਾਏ, ਕਹੀ ਜਾਏ, 'ਬੇਟਾ ਗ਼ਲਤ ਪ੍ਰਚਾਰ ਨਾ ਕਰੋ।' ਉਹ ਬਜ਼ੁਰਗ ਆਦਮੀ ਰੋਕਣ ਵਾਲਾ ਜਿਸਦਾ ਨਾਂ ਰਾਮ ਕ੍ਰਿਸ਼ਨ ਪਰਮਹੰਸ ਸੀ, ਗਰਮ ਨਹੀਂ ਹੋਇਆ, ਆਪਣੀ ਈ ਗੱਲ ਕਹੀ ਜਾਏ, ਵਿਵੇਕਾਨੰਦ ਨੂੰ ਰੋਕੀ ਜਾਏ ਪਰ ਉਧਰੋਂ ਵਿਵੇਕਾਨੰਦ ਗਰਮ ਹੋਈ ਜਾਏ। ਆਖ਼ਿਰ ਜਿਸ ਵੇਲੇ ਬਿਲਕੁੱਲ ਈ ਖਹਿੜਾ ਨਾ ਛੱਡਿਆ ਉਸ ਆਦਮੀ ਨੇ ਤਾਂ ਵਿਵੇਕਾਨੰਦ ਨੇ ਉਸਦੀ ਪੂਰੀ ਗੱਲ ਸੁਣਨੀ ਚਾਹੀ। ਉਸ ਬਜ਼ੁਰਗ ਨੇ ਆਪਣੀ ਗੱਲ ਕਹੀ, "ਬੇਟਾ ਗ਼ਲਤ

ਪ੍ਰਚਾਰ ਨਾ ਕਰੋ, ਵਿਸ਼ਵਾਸ ਤੋ ਅੰਧਾ ਹੀ ਹੋਤਾ ਹੈ, ਅੰਧੇ ਪਰ ਵਿਸ਼ਵਾਸ ਨਹੀਂ ਚਾਹੀਏ।' ਬੱਸ ਇਹੀ ਜਿਹੜੀ ਪਹਿਲੀ ਜ਼ਰੂਰਤ ਹੈ ਕਿ "ਵਿਸ਼ਵਾਸ ਤੋ ਅੰਧਾ ਹੀ ਹੋਤਾ ਹੈ, ਅੰਧੇ ਪਰ ਵਿਸ਼ਵਾਸ ਨਹੀਂ ਕਰਨਾ ਚਾਹੀਏ।" ਸਾਡੀ ਸਾਰੀ ਬੀਮਾਰੀ ਦੀ ਜੜ੍ਹ ਇਹ ਹੈ ਕਿ ਮੈਂ, ਮੇਰੀ ਭੈਣ, ਮੇਰਾ ਭਰਾ, ਮੇਰਾ ਬਜ਼ੁਰਗ ਅੰਧੇ ਤੋਂ ਵਿਸ਼ਵਾਸ ਕਰਨ ਲੱਗ ਪੈਂਦਾ ਹੈ ਕਿ ਵਿਸ਼ਵਾਸ ਵਿਚ ਅੰਧ-ਵਿਸ਼ਵਾਸ ਹੋਣਾ ਬੜਾ ਜ਼ਰੂਰੀ ਹੈ। ਇਹ ਸੀ ਵਿਵੇਕਾਨੰਦ ਦੀ ਸ਼ੁਰੂਆਤ। ਫਿਰ ਉਹ ਪ੍ਰਚਾਰ ਲਈ ਚੱਲ ਪਿਆ। ਵਿਵੇਕਾਨੰਦ ਦੀ ਮਾਂ ਵੀ ਬੜੀ ਸਿਆਣੀ ਸੀ। ਜਿਵੇਂ ਮੈਂ ਇਕ ਕਿਤਾਬ ਪੜ੍ਹੀ, ਕਿਤਾਬਾਂ ਬੜੀਆਂ ਅੱਛੀਆਂ ਛਪ ਰਹੀਆਂ ਨੇ ਅੱਜਕੱਲ੍ਹ, ਜਿਵੇਂ ਇਕ ਕਿਤਾਬ ਦਾ ਜ਼ਿਕਰ ਸਾਰੀ ਦੁਨੀਆਂ ਵਿਚ ਹੋਇਐ, ਕਿ ਜਦ ਤੋਂ ਦੁਨੀਆਂ ਬਣੀ ਹੈ ਅੱਜ ਤੱਕ ਉਨ੍ਹਾਂ ਨੇ ਸੌ ਬੰਦਾ ਚੁਣਿਐ। ਕਿਤਾਬ ਦਾ ਨਾਂ ਹੈ, "Hundred Great Original Thinking of the World" । ਇਹ ਤੁਹਾਡੇ ਇਥੋਂ ਮਿਲ ਜਾਏਗੀ, ਕਿਸੇ ਵੀ ਲਾਇਬ੍ਰੇਰੀ ਵਿਚੋਂ, ਚਾਰ ਕਰੋੜ ਕਿਤਾਬ ਛੱਪ ਚੁੱਕੀ ਐ। ਇਹ ਉਹ ਬੰਦੇ ਹਨ ਜਿਹੜੇ ਮੌਲਿਕ ਸੋਚਦੇ ਨੇ, ਜਿਹੜੇ ਓਰੀਜਨਲ ਸੋਚਦੇ ਨੇ। ਉਹਦੇ ਵਿਚ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਨੂੰ ਪਾਵਨ ਥਾਂ ਦਿੱਤੀ ਹੋਈ ਹੈ, ਕਿਉਂ ਦਿੱਤੀ ਏ, ਇਸ ਦਾ ਕਾਰਨ ਕੀ ਏ, ਕਿਉਂ ਜੋ ਮਹਾਰਾਜ ਇਤਨਾ ਓਰੀਜਨਲ ਸੋਚਦੇ ਸਨ, ਕਿਸੇ ਕੋਲੋਂ ਕੁਝ ਲੈਂਦੇ ਹੀ ਨਹੀਂ ਸਨ। ਉਹਦੇ ਵਿਚ ਉਨ੍ਹਾਂ ਇਕੋ ਹੀ ਗੱਲ ਲਿਖੀ ਏ ਗੁਰੂ ਨਾਨਕ ਸਾਹਿਬ ਬਾਰੇ, ਉਂਝ ਤੇ ਬੜਾ ਵੱਡਾ ਮਜ਼ਬੂਨ ਐ, ਲੇਕਿਨ ਜਿਹੜੀ ਓਰੀਜਨਲ ਥਿੰਕਿੰਗ ਗੁਰੂ ਨਾਨਕ ਸਾਹਿਬ ਦੀ ਏ, ਉਸ ਨੇ ਜੋ ਕਿਤਾਬ ਲਿਖਣ ਵਾਲਾ, ਗਰੀਨ ਉਹਦਾ ਨਾਂ ਏ ਕਹਿੰਦੈ : ਗੁਰੂ ਨਾਨਕ ਸਾਹਿਬ ਦੀ ਸਭ ਤੋਂ ਵੱਡੀ ਸਿਫ਼ਤ ਇਹ ਹੈ ਕਿ ਉਸ ਨੇ ਦਿੱਤਾ ਹੈ, ਕੁਝ ਵੇਚਿਆ ਨਹੀਂ ਹੈ। ਧਰਮ ਵਿਚ ਕਾਮਰਸ ਨਹੀਂ ਆਉਣ ਦਿੱਤੀ ਗੁਰੂ ਨਾਨਕ ਸਾਹਿਬ ਨੇ। ਇਸ ਕਰਕੇ ਉਨ੍ਹਾਂ ਦਾ ਜਿਹੜਾ ਜ਼ੋਰ ਹੈ, ਹੁਣ ਤੱਕ ਵੀ ਹੈ ਤੇ ਕਈ ਸਦੀਆਂ ਤੱਕ ਵੀ ਰਹੇਗਾ ਅਤੇ ਹੁਣੇ ਇਕ ਹੋਰ ਕਿਤਾਬ ਛਪੀ ਹੈ 'Hundred Great Mothers of the World' ਦੁਨੀਆਂ ਦੀਆਂ ਸੌ ਮਾਵਾਂ। ਬੜੀ ਮਿਹਨਤ ਕਰਦੇ ਪਏ ਨੇ ਇਹ ਲੋਕ, ਅਸੀਂ ਤੇ ਜੇ ਉਨ੍ਹਾਂ ਦਾ ਲਿਖਿਆ ਈ ਪੜ੍ਹ ਲਈਏ ਤਾਂ ਬੜੀ ਵੱਡੀ ਗੱਲ ਹੈ। ਇਕ ਲਿਖਾਰੀ ਨੇ ਸੌ ਦੁਨੀਆਂ ਦੀਆਂ ਮਾਵਾਂ ਚੁਣੀਆਂ ਨੇ। ਮੈਂ ਜਦੋਂ ਕਿਤਾਬ ਫਰੋਲੀ, ਮੈਂ ਦੇਖਿਆ ਇਸ ਵਿਚ ਕਿਤਾਬ ਲਿਖਣ ਵਾਲੇ ਨੇ ਹਿਟਲਰ ਦੀ ਮਾਂ ਬਾਰੇ ਵੀ ਲਿਖਿਐ। ਹਿਟਲਰ ਦੀ ਮਾਂ ਵਿਚ ਕੀ ਸੀ ਜਿਸ ਕਾਰਨ ਕਿ ਹਿਟਲਰ ਜਿਹੜਾ ਇੱਡਾ ਵੱਡਾ ਇਨਸਾਨ ਬਣ ਗਿਆ। ਉਹਦੇ ਵਿਚ ਉਸ ਨੇ ਲਿਖਿਆ ਕਿ ਹਿਟਲਰ ਨੇ ਆਪਣੇ ਕਮਰੇ ਵਿਚ ਸਿਰਫ਼ ਦੋ ਤਸਵੀਰਾਂ ਲਾਈਆਂ ਸਨ, ਇਕ ਆਪਣੇ ਡਰਾਈਵਰ ਦੀ ਅਤੇ ਇਕ ਆਪਣੀ ਮਾਂ ਦੀ। ਉਹ ਕਹਿੰਦੈ ਕਿ ਅਗਰ ਇਹ ਦੋਵੇਂ ਖ਼ਰਾਬ ਹੋ ਗਏ ਤੇ ਮੇਰੀ ਜ਼ਿੰਦਗੀ ਦਾ ਸਫ਼ਰ ਖ਼ਤਮ ਹੋ ਜਾਏਗਾ। ਜੇ ਡਰਾਈਵਰ ਮਾੜਾ ਤਾਂ ਵੀ ਮੈਨੂੰ ਹਮੇਸ਼ਾ ਇਹੀ ਡਰ ਲੱਗਾ ਰਹੇਗਾ ਕਿ ਮੈਂ ਹੁਣੇ ਡਿੱਗਾ ਤੇ ਡਿੱਗਾ, ਜੇ ਮਾਂ ਮਾੜੀ ਤਾਂ ਵੀ ਆਪਣੇ ਚਰਿੱਤਰ ਤੋਂ ਮੈਂ ਕਦੀ ਵੀ ਹਾਰ ਸਕਦਾ ਹਾਂ। ਵਿਵੇਕਾਨੰਦ ਦੀ ਮਾਂ ਵੀ ਬੜੀ ਸਿਆਣੀ ਸੀ, ਉਸ ਨੇ ਕਿਹਾ ਕਿ ਮੁੰਡਾ ਹੁਣ ਮੇਰਾ ਪ੍ਰਚਾਰ ਕਰਨ ਲਈ ਬਾਹਰ ਚੱਲਿਐ ਤੇ ਪਹਿਲਾ ਨਾਂ ਉਸ ਦਾ ਨਰੈਣ ਸੀ, ਵਿਵੇਕਾਨੰਦ ਤਾਂ ਬਾਅਦ ਵਿਚ ਬਣਿਐ ਤੇ ਇਸ ਗੱਲ ਨੂੰ ਪੂਰੇ ਸੌ ਸਾਲ ਹੋ ਗਏ ਨੇ। 1892 ਦਾ ਸਾਲ ਸੀ ਜਦ ਉਹ ਪ੍ਰਚਾਰ ਲਈ ਨਿਕਲਿਆ ਸੀ। ਜਦ ਉਹ ਪ੍ਰਚਾਰ ਲਈ ਨਿਕਲਣ ਲੱਗਾ

ਤਾਂ ਉਸਦੀ ਮਾਂ ਕਹਿੰਦੀ ਏ ਜਾ ਰਸੋਈ ਵਿਚੋਂ ਛੁਰੀ ਲੈ ਆ। ਦੇਖੋ ਸਿਆਣੀਆਂ ਮਾਵਾਂ ਕਿਵੇਂ ਬੱਚਿਆਂ ਨੂੰ ਸਮਝਾਂਦੀਆਂ ਨੇ। ਰਸੋਈ ਵਿਚੋਂ ਛੁਰੀ ਲਿਆ ਕੇ ਨਰੈਣ ਨੇ ਮਾਂ ਨੂੰ ਦਿੱਤੀ ਅਤੇ ਜਿਸ ਵੇਲੇ ਉਸ ਨੇ ਛੁਰੀ ਮਾਂ ਨੂੰ ਦਿੱਤੀ ਜਿਹੜਾ ਬਲੇਡ ਵਾਲਾ ਪਾਸਾ ਸੀ ਨਰੈਣ ਨੇ ਆਪਣੇ ਵੱਲ ਕਰ ਲਿਆ ਤੇ ਜਿਹੜਾ ਲਕੜ ਵਾਲਾ ਪਾਸਾ ਸੀ ਉਹ ਉਸਨੇ ਮਾਂ ਨੂੰ ਦਿੱਤਾ। ਬੱਸ ਕਹਿਣ ਲੱਗੀ ਮਾਂ ਜਾ ਬੇਟਾ ਤੂੰ ਸਦਾ ਕਾਮਯਾਬ ਹੋਵੇਂਗਾ। ਦੁਨੀਆਂ ਦਾ ਕੋਈ ਬੰਦਾ ਜਿਸ ਵੇਲੇ ਕਿਸੇ ਨੂੰ ਚਾਕੂ ਫੜਾਉਂਦਾ ਹੈ, ਲੱਕੜ ਆਪਣੇ ਪਾਸੇ ਰੱਖਦੈ ਤੇ ਛੁਰੀ ਉਹਦੇ ਪਾਸੇ ਰੱਖਦੈ। ਜਿਸ ਕਿਸੇ ਨੇ ਪ੍ਰਚਾਰ ਕਰਨਾ ਹੈ ਉਹ ਛੁਰੀ ਦਾ ਪਾਸਾ ਆਪਣੇ ਪਾਸੇ ਰੱਖੇ ਅਤੇ ਸਾਫ ਜੋ ਕੁਝ ਹੈ ਦੂਜੇ ਪਾਸੇ। ਹੁਣ ਵੇਖੋ ਸਾਡੀਆਂ ਤਾਂ ਛੁਰੀਆਂ ਈ ਦੂਜਿਆਂ ਵੱਲ ਚੱਲਦੀਆਂ ਨੇ। ਵੇਖਿਆ ਕਰੋ ਹੁਣ ਜੋ ਪ੍ਰਚਾਰ ਦੁਨੀਆਂ 'ਤੇ ਕਰਦੇ ਹਨ, ਛੁਰੀ ਹੀ ਚਲਾਂਦੇ ਰਹਿੰਦੇ ਨੇ। ਅਸਲ ਗੱਲ ਦਾ ਤਾਂ ਹੀ ਅਸਰ ਹੋਵੇਗਾ ਜੇ ਛੁਰੀ ਆਪਣੇ 'ਤੇ ਚਲਾਈ ਏ, ਅਗਲੇ ਨੂੰ ਤੇ ਸਾਫ਼ ਜਿਹੜਾ ਪਾਸਾ ਐ ਦੇਣੈ। ਇਹ ਦੂਸਰੀ ਘਟਨਾ ਸੀ ਜਿਸ ਕਾਰਨ ਉਸ ਬੰਦੇ ਨੇ ਸਾਰਾ ਸੰਸਾਰ ਹਿਲਾਇਆ, ਮਾਂ ਦੀ ਉਹ ਅਸੀਸ ਨਾਲ ਲੈ ਕੇ ਚੱਲਿਆ ਸੀ।

**'ਬੋਲਣ ਵਾਲੇ ਦੇ ਗੁਣ'** : ਮੇਰੇ ਮਨ ਵਿਚ ਤਕਰੀਬਨ 10-12 ਸਾਲਾਂ ਤੋਂ ਇਹ ਖ਼ਿਆਲ ਆਇਆ ਹੋਇਆ ਹੈ। ਜਿਹੜਾ ਸਾਂਡਾ ਸਭ ਤੋਂ ਜ਼ਰੂਰੀ ਅੰਗ ਹੈ। ਇਸ ਮਜ਼ਬੂਨ 'ਤੇ ਵੀ ਅਸੀਂ ਸਭ ਵਿਚਾਰ ਕਰੀਏ ਕਿ ਬੋਲਣ ਵਾਲੇ ਦੇ ਕਿਤਨੇ ਗੁਣ ਚਾਹੀਦੇ ਹਨ। ਕੋਈ ਜਿਹੜਾ ਸਾਡੇ ਵਿਚ ਨੁਕਸ ਪੈ ਗਿਆ ਹੈ ਨਾ, ਆਰੀਟਰੀ ਖ਼ਤਮ ਹੋ ਗਈ ਹੈ, ਆਰੀਟਰੀ ਦਾ ਅਰਥ ਹੈ ਬੋਲਣ ਵਾਲਾ ਕਿਉਂਕਿ ਇਹ ਸਾਡਾ ਬਹੁਤ ਜ਼ਰੂਰੀ ਇਕ ਅੰਗ ਹੈ। ਸੰਗਤ ਜੁੜਨੀ ਏ, ਉਸ ਨੇ ਕਥਾ ਵੀ ਕਰਨੀ ਏ, ਲੈਕਚਰ ਵੀ ਕਰਨਾ ਹੈ, ਉਂਝ ਵੀ ਜਾ ਕੇ ਡਾਇਲਾਗ ਵੀ ਕਰਨੇ ਨੇ, ਬੋਲਣੇ ਵੀ ਨੇ, ਅਗਰ ਇਹ ਗੁਣ ਨਹੀਂ ਹੋਣਗੇ ਤਾਂ ਫਿਰ ਬੋਲਣ ਵਾਲਾ ਫਿੱਕਾ ਹੋਏਗਾ ਹੀ ਤੇ ਸੰਗਤ ਉੱਤੇ ਵੀ ਉਹ ਰੰਗ ਨਹੀਂ ਚੜ੍ਹੇਗਾ ਅਤੇ ਜਾਣ ਤੋਂ ਬਾਅਦ ਸੰਗਤ ਇਹੀ ਕਹੇਗੀ, ਮੱਥਾ ਅਸੀਂ ਟੇਕ ਆਏ ਹਾਂ ਜਾਂ ਜਿਵੇਂ ਬੇਵਕੂਫ਼ ਬੱਚੇ ਨੇ ਕਹਿਣਾ ਸ਼ੁਰੂ ਕਰ ਦਿੱਤੈ, ਗੁਰਦੁਆਰੇ ਤੋਂ ਮਿਲਦਾ ਕੁਝ ਨਹੀਂ, ਉੱਥੇ ਤੇ ਕਈ ਵਾਰੀ ਲਿਸਟਾਂ ਸੁਣਾਨ ਲੱਗ ਪੈਂਦੇ ਨੇ, ਕਈ ਵਾਰੀ ਚਿੱਠੀਆਂ ਸੁਣਾਨ ਲੱਗ ਪੈਂਦੇ ਨੇ, ਕਈ ਵਾਰੀ ਐਸਾ ਬੋਲਦੇ ਨੇ ਜਿਹੜਾ ਸਾਨੂੰ ਸਮਝ ਨਹੀਂ ਆਉਂਦਾ। ਇਸ ਕਰਕੇ ਇਹ ਬੜਾ ਜ਼ਰੂਰੀ ਹੈ ਕਿ ਅਸੀਂ ਸਾਰੇ ਰਲ ਕੇ ਕੁਝ ਚਿਰ ਲਈ ਦੇਖੀਏ ਕਿ ਗੁਰੂ ਹਰਿਗੋਬਿੰਦ ਮਹਾਰਾਜ ਨੇ ਬੋਲਣ ਵਾਲੇ ਦੇ ਗੁਣ ਕੀ ਕਹੇ ਸਨ? ਹੋਇਆ ਇਸ ਤਰ੍ਹਾਂ, ਇਕ ਦਿਨ ਇਕ ਸਿੱਖ ਨੇ ਆ ਕੇ ਕਿਹਾ ਮਹਾਰਾਜ ਜਿਸ ਵੇਲੇ ਤੇ ਬੋਲਦੇ ਹਨ ਨਾ, ਇਹ ਭਾਈ ਨਿਵਲ ਤੇ ਨਿਹਾਲਾ, ਇਹ ਦੋਏ ਬੜੇ ਪੁਰਾਤਨ ਸਿੱਖ ਨੇ, ਆਰੀਟਰ ਗਿਣੇ ਗਏ ਨੇ, ਇਹ ਪਟਨੇ ਦੇ ਰਹਿਣ ਵਾਲੇ ਸਨ, ਸਿੱਖ ਕਹਿਣ ਲੱਗੇ ਜਿਸ ਵੇਲੇ ਤੇ ਇਹ ਦੋਵੇਂ ਬੋਲਦੇ ਨੇ ਇੰਝ ਲੱਗਦੈ ਸਭ ਕੁਝ ਸਾਡੇ ਪੱਲੇ ਪੈ ਰਿਹੈ ਤੇ ਪਾਤਸ਼ਾਹ ਜਿਸ ਵੇਲੇ ਆਪ ਜੀ ਦੇ ਦੂਸਰੇ ਸਿੱਖ ਬੋਲਦੇ ਨੇ, ਬੋਲਦੇ ਇਹ ਵੀ ਚੰਗਾ ਨੇ ਪਰ ਜਿਸ ਵੇਲੇ ਸੰਗਤ ਤੋਂ ਜਾਂਦੇ ਹਨ ਨਾ, ਪਤਾ ਈ ਨਹੀਂ ਲੱਗਦਾ ਇਹ ਕੀ ਕਹਿ ਕੇ ਚਲੇ ਗਏ। ਇਹ ਬੜੀ ਸਾਡੇ ਲਈ ਮੁਸ਼ਕਿਲ ਹੈ ਕਿ ਭਾਵੇਂ ਤੁਹਾਡੇ ਕੋਲੋਂ ਈ ਸਾਰੇ ਪੜ੍ਹੇ ਨੇ, ਤੁਹਾਡੇ ਕੋਲੋਂ ਈ ਸਾਰੇ ਸਿੱਖੇ ਨੇ। ਇਸ ਲਈ ਇਕ ਤੇ ਸਮਝਾਓ, ਇਹ ਫ਼ਰਕ ਕਿਉਂ ਹੈ, ਨਿਵਲ ਤੇ ਨਿਹਾਲਾ ਬੋਲਣ

ਤੇ ਗੱਲ ਹਿਰਦੇ ਜਾਂਦੀ ਏ ਬਾਕੀ ਤੁਹਾਡੇ ਸਿੱਖ ਆ ਕੇ ਗੱਲਾਂ ਤੇ ਉਹੀ ਕਹਿੰਦੇ ਨੇ ਜਿਹੜੀਆਂ ਤੁਸਾਂ ਉਨ੍ਹਾਂ ਨੂੰ ਸਮਝਾਈਆਂ ਹੁੰਦੀਆਂ ਨੇ। ਉਸ ਵੇਲੇ ਮਹਾਰਾਜ ਨੇ ਇਕ ਸ਼ਬਦ ਵਰਤਿਐ ਕਿ ਬਹੁਤੇ ਬੋਲਣ ਵਾਲੇ 'ਸ਼ੀਸ਼ੇ ਦੇ ਨਿਆਂਈ' ਹਨ ਤੇ ਇਹ ਜਿਹੜੇ ਭਾਈ ਨਿਵਲ ਤੇ ਨਿਹਾਲਾ, ਬਾਲਾ ਤੇ ਕਿਸ਼ਨਾ, ਜਿਹੜੇ ਸਾਡੇ ਬੜੇ ਪ੍ਰਸਿੱਧ ਆਰੀਟਰ ਸਨ, ਇਹ ਸਾਰੇ ਹੀਰੇ ਦੇ ਨਿਆਂਈਂ ਹਨ, ਹੀਰੇ ਤੇ ਕੱਚ (ਸ਼ੀਸ਼ਾ) ਦਾ ਜੋ ਫ਼ਰਕ ਹੈ, ਇਹੀ ਫ਼ਰਕ ਹੈ ਉਤਮ ਬੋਲਣ ਵਾਲੇ ਤੇ ਆਮ ਬੋਲਣ ਵਾਲੇ ਵਿਚ। ਹੀਰੇ ਦੀ ਸਿਫ਼ਤ ਇਹ ਹੈ ਜੋ ਮਹਾਰਾਜ ਨੇ ਕਹੀ, "ਹੀਰਾ ਆਪਣਾ ਰੰਗ ਦੇਵੇਗਾ ਤੇ ਸ਼ੀਸ਼ਾ ਦੂਸਰੇ ਦਾ ਰੰਗ ਲੈ ਲਵੇਗਾ", ਮਹਾਰਾਜ ਕਹਿਣ ਲੱਗੇ, "ਹੀਰੇ ਦੇ ਆਮ ਤੌਰ 'ਤੇ ਕਿਤਨੇ ਹੀ ਪਹਿਲੂ ਹੁੰਦੇ ਹਨ। ਹੀਰੇ ਨੂੰ ਤ੍ਰਾਸ਼ ਦਿਉ, ਉਸਦੇ ਕਿਤਨੇ ਹੀ ਪਹਿਲੂ ਹੋ ਜਾਣਗੇ। ਹੀਰੇ ਦੇ ਹਮੇਸ਼ਾ ਬੜੇ ਪਹਿਲੂ ਹੋਣਗੇ ਅਤੇ ਹਰ ਪਹਿਲੂ ਦੀ ਆਪਣੀ ਆਪਣੀ ਛੱਟਾ ਹੁੰਦੀ ਏ, ਹਰ ਪਹਿਲੂ ਵਿਚ ਕੋਈ ਨਾ ਕੋਈ ਛੱਟਾ ਨਿਕਲੇਗੀ ਅਤੇ ਹਰ ਛੱਟਾ ਵਿਚ ਕੋਈ ਰੰਗ ਹੁੰਦਾ ਹੈ ਤੇ ਹਰ ਰੰਗ ਦੇ ਅੰਦਰ ਕੋਈ ਨਾ ਕੋਈ ਅਸਰ ਪਾਣ ਦੀ ਸ਼ਕਤੀ ਹੁੰਦੀ ਏ ਅਤੇ ਠੀਕ ਇਸੇ ਤਰ੍ਹਾਂ ਜੇਕਰ ਬੋਲਣ ਵਾਲਾ ਇਕ ਪਹਿਲੂ 'ਤੇ ਹੀ ਬੋਲਦਾ ਪਿਐ, ਬਾਕੀ ਤੇ ਉਹ ਮੁਥਾਜ ਹੈ, ਨਹੀਂ ਦੱਸ ਸਕਦਾ ਤੇ ਸੰਗਤ 'ਤੇ ਉਸਦਾ ਰੰਗ ਨਹੀਂ ਚੜ੍ਹੇਗਾ ਜਾਂ ਇਕੋ ਹੀ ਰੰਗ ਚੜ੍ਹੇਗਾ ਜਾਂ ਅੱਖਾਂ ਚੁੰਧਿਆ ਜਾਣਗੀਆਂ, ਜਾਂ ਮੀਟੀਆਂ ਜਾਣਗੀਆਂ ਜਾਂ ਇਨਸਾਨ ਜਿਸ ਵੇਲੇ ਬੋਲਣ ਵਾਲਾ ਹੋਏਗਾ ਉਹ ਇਹੀ ਕਹੇਗਾ ਅੱਛਾ ਬੋਲਿਐ। ਇਸੇ ਕਰਕੇ ਮਹਾਰਾਜ ਨੇ ਕਿਹਾ ਕਿ ਬੋਲਣ ਵਾਲੇ ਦੇ ਲਿਖੇ ਚੌਦਾਂ ਗੁਣ, ਜੋ ਮੇਰੀ ਨਜ਼ਰ ਵਿਚ ਹਨ, ਜੇ ਇਹ ਸਾਰੇ ਹੋਣ ਤੇ ਬਹੁਤੀ ਖ਼ੁਸ਼ਕਿਸਮਤੀ, ਇਨ੍ਹਾਂ ਵਿਚੋਂ ਕੁਝ ਤਾਂ ਜ਼ਰੂਰ ਹੋਣੇ ਚਾਹੀਦੇ ਨੇ। ਦੂਜੀ ਮੁੱਢਲੀ ਗੱਲ ਉਨ੍ਹਾਂ ਨੇ ਕਹੀ ਕਿ ਨਿਰੀ ਉਜਲ ਬੁੱਧੀ ਕਦੀ ਸ਼ਾਂਤੀ ਨਹੀਂ ਦਏਗੀ। ਕਿਉਂਕਿ ਕਥਾ ਕਰਦਿਆਂ ਕਈ ਵਾਰੀ ਬੋਲਣ ਵਾਲਿਆਂ ਦਾ ਮਨ ਮਹਾਰਾਜ ਦੇ ਆਪਣੇ ਬਚਨ ਅਨੁਸਾਰ 'ਕਥਾ ਕਰਤੁ ਧਨਿ ਮੇ ਮਨਿ ਰਹੇ' 'ਕਿਮੁ ਸ਼ਾਂਤੀ ਗੁਣੁ ਗਨਿ ਕੋ ਲਹੇ' ਸੁਣਨ ਵਾਲੇ ਨੂੰ ਸ਼ਾਂਤੀ ਕਿਵੇਂ ਮਿਲੇਗੀ। ਜੇ ਕਥਾ ਕਰਨ ਵਾਲੇ ਦਾ ਧਿਆਨ ਮਾਇਆ ਵਿਚ ਹੈ ਜਾਂ ਮੋਟੀ ਮਿਸਾਲ ਦੇਈਏ, ਉਹ ਆਸਮਾਨ 'ਤੇ ਉਡਦਾ ਪਿਐ ਬਾਜ ਵਾਂਗੂੰ ਤੇ ਮਾਸ ਖਾਣ ਲਈ ਝਪਟ ਕੇ ਥੱਲੇ ਆ ਰਿਹੈ, ਅਗਰ ਐਸਾ ਹੋ ਜਾਏਗਾ, ਮੈਨੂੰ ਤੇ ਸੰਗਤ ਨੂੰ ਆਸਮਾਨ 'ਤੇ ਲੈ ਗਿਐ ਤੇ ਅਖ਼ੀਰ ਤੇ ਕਹਿ ਦੇਵੇਗਾ ਸਾਡੇ ਵੀ ਟੱਬਰ ਹਨ, ਅਸੀਂ ਵੀ ਆਸ ਕਰਕੇ ਆਏ ਹਾਂ, ਸਾਨੂੰ ਵੀ ਕੋਈ ਲੋੜ ਹੈ, ਸਾਰੀ ਦੀ ਸਾਰੀ ਮਾਰੀ ਹੋਈ ਉਡਾਰੀ ਉਸਨੇ ਝਪਟ ਕੇ ਖ਼ਤਮ ਕਰ ਦਿੱਤੀ, ਜਿਸ ਵੇਲੇ ਬੋਲਣ ਵਾਲਾ ਇਹ ਮਾਇਆ ਦਾ ਖ਼ਿਆਲ ਈ ਪੈਦਾ ਕਰ ਲਵੇਗਾ। ਇਕ ਬਹੁਤ ਅੱਛਾ ਬੋਲਣ ਵਾਲਾ ਸੀ, ਮੈਂ ਉਸ ਨੂੰ ਬੜੀ ਵਾਰੀ ਕਹਿੰਦਾ : ਇਤਨਾ ਅੱਛਾ ਬੋਲਦੈਂ, ਤੇਰੀ ਹਰ ਗੱਲ ਜਿਹੜੀ ਹੁੰਦੀ ਏ ਬੜੀ ਅੱਛੀ ਹੁੰਦੀ ਏ। ਤੇ ਇਕ ਦਿਨ ਉਹ ਮੈਨੂੰ ਕਹਿਣ ਲੱਗਾ : ਮੈਂ ਕਾਹਦਾ ਚੰਗਾ ਬੋਲਦਾਂ, ਇਸ ਸੰਗਤ ਵਿਚੋਂ ਤਾਂ ਮੈਨੂੰ ਸੋਲ੍ਹਾਂ ਰੁਪਏ ਹੋਏ ਨੇ। ਤਾਂ ਮੈਂ ਸਮਝ ਗਿਆ ਇਸ ਬੋਲਣ ਵਾਲੇ ਦਾ ਜਿਹੜਾ ਧਿਆਨ ਹੈ ਉਹ ਇਹੀ ਹੁੰਦੈ ਕਿ ਸੰਗਤ ਵਿਚੋਂ ਕੁਝ ਮਿਲੇ। ਇਸ ਲਈ ਸਾਨੂੰ ਸਖ਼ਤੀ ਨਾਲ ਹਰ ਪ੍ਰਬੰਧਕ ਨੂੰ ਇਕ ਵਾਰੀ ਜ਼ਰੂਰ ਇਹ ਹੀਆ ਕਰਨਾ ਪਵੇਗਾ ਕਿ ਜਿਸ ਨੂੰ ਤੁਸਾਂ ਬੁਲਾਇਆ ਹੈ ਘੱਟ ਤੋਂ ਘੱਟ ਉਸ ਦੇ ਅੱਗੇ ਭਿਖਾਰੀ ਵਾਂਗੂੰ ਕੋਈ ਡਾਲਰ ਨਾ ਰੱਖੇ, ਕੋਈ ਪੈਨਸ ਨਾ ਰੱਖੇ, ਪੈਸਾ ਨਾ ਰੱਖੇ। ਇਹ ਅਗਰ ਬੰਦ ਹੋ ਜਾਏਗਾ, ਉਸ ਨੂੰ

ਕਹਿ ਦਿਉ ਬੋਲਣ ਵਾਲੇ ਨੂੰ ਬਈ ਤੈਨੂੰ ਚਾਅ ਨਾਲ ਬੁਲਾਇਐ ਤੇਰੀ ਜਿਤਨੀ ਇੱਛਾ ਹੈ, ਜਿਤਨੇ ਦਿਨ ਤੂੰ ਇੱਥੇ ਰਹਿਣਾ ਹੈ, ਜਿਤਨੇ ਦਿਨ ਤੂੰ ਸਾਡੇ ਕਹਿਣ 'ਤੇ ਫਿਰਨਾ ਹੈ, ਬਿਲਕੁੱਲ ਫ਼ਿਕਰ ਨਾ ਕਰ, ਸੁਦਾਮੇ ਵਾਂਗੂੰ, ਸਾਡੇ ਕੋਲ ਆਰਾਮ ਨਾਲ ਬੈਠ, ਫ਼ਿਕਰ ਨਾ ਕਰ, ਤੇਰਾ ਘਰ ਵੀ ਬਣਾ ਦਿਆਂਗੇ, ਤੇਰੀ ਝੌਂਪੜੀ ਵੀ ਬਣਾ ਦਿਆਂਗੇ, ਤੇਰੀ ਘਰ ਵਾਲੀ ਦੇ ਕੱਪੜੇ ਵੀ ਭੇਜਾਂਗੇ, ਲੇਕਿਨ ਸੰਗਤ ਵਿਚ ਮੰਗਾਲੀ ਨਾ ਪਾਈਂ ਤੇ ਅਸੀਂ ਵੀ ਏਨੀ ਕੋਸ਼ਿਸ਼ ਕਰੀਏ ਕਿ ਬੋਲਦੇ ਬੋਲਦੇ ਤੁਹਾਡਾ ਟਿਕਿਆ ਮਨ ਹੁੰਦਾ ਹੈ, ਸੁਣ ਕੇ ਮਨ ਖ਼ੁਸ਼ ਵੀ ਹੁੰਦਾ ਹੈ। ਇਹ ਕਿਵੇਂ ਹੋ ਜਾਂਦੈ, ਸੰਗਤ ਵਿਚ ਧਿਆਨ ਉਠਣਾ ਸ਼ੁਰੂ ਕਰ ਦਿੰਦੈ ਅਤੇ ਹੁਣ ਤੇ ਇਕ ਨਵੀਂ ਬੀਮਾਰੀ ਪਈ ਹੈ ਕਿ ਮਹਾਰਾਜ ਦੇ ਅੱਗੇ ਇਕ ਪੈਨਸ ਤੇ ਬੋਲਣ ਵਾਲੇ ਦੇ ਅੱਗੇ ਤੇ ਰਾਗੀ ਦੇ ਅੱਗੇ ਇਕ ਡਾਲਰ ਜਾਂ ਦਸ ਡਾਲਰ। ਇਹ ਵੀ ਬੜਾ ਅਜੀਬ ਸੰਗਤ ਵਿਚ ਹੋਣਾ ਸ਼ੁਰੂ ਹੋ ਗਿਐ। ਇਹ ਸੱਚ ਹੈ। ਮਹਾਰਾਜ ਦਾ ਆਪਣਾ ਬਚਨ ਹੈ ਕਿ ਰਾਗੀ ਨੂੰ ਦੇਣ ਵੇਲੇ ਸੰਕੋਚ ਨਹੀਂ ਕਰਨਾ ਚਾਹੀਦਾ ਲੇਕਿਨ ਰਾਗੀ ਨੂੰ ਇਹ ਗੱਲ ਸਮਝਾ ਦਿਉ ਭਾਈ ਕਿ ਤੈਨੂੰ ਅਸਾਂ ਨੇ ਬੁਲਾਇਐ, ਤੇਰੀ ਕਿਸੇ ਵੀ ਪ੍ਰਕਾਰ ਦੀ ਇੱਛਾ ਇਥੋਂ ਦੀ ਸੰਗਤ ਪੂਰੀ ਕਰੇਗੀ ਪਰ ਸ਼ਬਦ ਕ੍ਰਿਪਾ ਕਰਕੇ ਸਾਨੂੰ ਸੁਣਾ ਅਤੇ ਸਾਡੀ ਆਤਮਾ ਨੂੰ ਉੱਚਾ ਲੈ ਜਾ। ਇਹ ਮਹਾਰਾਜ ਦਾ ਮੁਢਲਾ ਬਚਨ ਸੀ ਜਿਹੜਾ ਜਨਰਲ ਤੌਰ 'ਤੇ ਕਿਹਾ, ਤਾਂਕਿ ਕੋਈ ਇਨਸਾਨ ਕਿਸੇ ਵੇਲੇ ਵੀ ਬੋਲਣ ਵਾਲੇ ਦਾ ਧਿਆਨ ਮਾਇਆ ਵਿਚ ਨਾ ਜਾਏ। ਇਕ ਹੋਰ ਬਾਤ ਬੋਲਣ ਵਾਲੇ ਵਾਸਤੇ ਅੰਗ੍ਰੇਜ਼ੀ ਵਿਚ ਅਸਾ ਨੇ ਲਫ਼ਜ਼ ਘੜਿਐ ਜਾਂ ਉਰਦੂ ਵਿਚ ਅਸੀਂ ਕਹਿੰਦੇ ਆਂ 'ਗੁਲਦਸਤਾ'। ਆਪਣੀ ਸਾਰੀ ਜ਼ਿੰਦਗੀ ਦੀ ਕਮਾਈ ਦਾ ਉਸ ਨੇ ਗੁਲਦਸਤਾ ਬਣਾ ਕੇ ਅੱਧੇ ਘੰਟੇ ਵਿਚ ਪੇਸ਼ ਕਰਨਾ ਹੁੰਦੈ। ਇਹਨੂੰ ਅੰਗ੍ਰੇਜ਼ੀ ਵਿਚ ਇੰਝ ਕਹਿ ਲਉ 'ਲਿਟਰੇਰੀ ਫਲਾਵਰ ਅਰੇਂਜਮੈਂਟ', ਲੈਕਚਰ ਦਾ ਠੀਕ ਅਰਥ ਇਹ ਜੇ 'ਲਿਟਰੇਰੀ ਫਲਾਵਰ ਅਰੇਂਜਮੈਂਟ।' ਕਦੀ ਕਿਸੇ ਨੂੰ ਗੁਲਦਸਤਾ ਬਣਾਂਦੇ ਦੇਖਣੈ ਜਾਂ ਇੱਥੇ ਬੁਕੇ ਬਣਾਂਦੇ ਦੇਖਣੈ, ਕਿਸ ਤਰ੍ਹਾਂ ਇਹ ਬੁਕੇ ਬਣਾਂਦੇ ਨੇ, ਕਦੀ ਕੋਈ ਤਾਰ ਕੱਢ ਦੇਣਗੇ, ਕਦੇ ਕੋਈ ਪੱਤਾ ਕੱਢ ਦੇਵੇਗਾ, ਕਦੀ ਕੋਈ ਫੁੱਲ ਲਾ ਦੇਵੇਗਾ, ਕਈ ਵਿਚਕਾਰ ਕੋਈ ਹੋਰ ਚੀਜ਼ ਲਾ ਦੇਵੇਗਾ, ਤਾਂ ਕਿ ਜਿਸ ਨੂੰ ਪੇਸ਼ ਕਰਨਾ ਹੈ ਉਸ ਦੇ ਉੱਤੇ ਅਸਰ ਹੋਵੇ ਕਿ ਇਹ ਬੜਾ ਖ਼ੂਬਸੂਰਤ ਬਣਿਐ। ਇਹੀ ਲਿਟਰੇਰੀ ਫਲਾਸਫਰ ਅਰੇਂਜਮੈਂਟ ਹੈ ਜਿਸ ਵਿਚ ਦੋ ਚੀਜ਼ਾਂ ਹੋਣੀਆਂ ਬੜੀਆਂ ਜ਼ਰੂਰੀ ਨੇ। ਮਹਾਰਾਜ ਦੀਆਂ ਚੌਦਾਂ ਗੱਲਾਂ 'ਤੇ ਮੈਂ ਆਪ ਨਾਲ ਬਾਅਦ ਵਿਚ ਸਾਂਝੀਆਂ ਕਰਾਂਗਾ, ਸਭ ਤੋਂ ਜ਼ਰੂਰੀ ਹੈ, ਬੋਲਣ ਵਾਲਾ ਆਪਣੇ ਵੀਚਾਰਾਂ ਵਿਚ ਯੂਨਿਟੀ ਤੇ ਪੁਆਇੰਟ ਆਫ਼ ਵਿਊ ਰੱਖੇ। ਬੱਸ ਬੋਲਣ ਵਾਲਾ ਬਿਲਕੁੱਲ ਨਾ ਝਿਜਕੇ, ਆਪਣੀ ਸਾਰੀ ਜੋ ਕੁਝ ਉਸ ਨੂੰ ਦਾਤ ਮਿਲੀ ਹੋਈ ਹੈ ਉਸ ਦੀ ਯੂਨਿਟੀ ਕਾਇਮ ਰੱਖੇ, ਉਸ 'ਤੇ ਕਾਂਟੀਨਿਊਟੀ ਕਾਇਮ ਰੱਖੇ ਅਤੇ ਪੁਆਇੰਟ ਆਫ਼ ਵਿਊ ਜੋ ਉਸ ਨੇ ਦੇਣਾ ਹੈ ਉਸ ਤੋਂ ਲਾਂਭੇ ਚਾਂਭੇ ਨਾ ਜਾਏ। ਇਹ ਨਾ ਹੋ ਜਾਏ ਗੱਲ ਕਿਥੋਂ ਸ਼ੁਰੂ ਹੋਈ ਏ, ਖ਼ਤਮ ਕਿੱਥੇ ਹੋਈ ਏ, ਆਖ਼ੀਰ 'ਤੇ ਉਸ ਨੂੰ ਕਹਿਣਾ ਪਵੇ ਵਕਤ ਬੜਾ ਥੋੜ੍ਹਾ ਸੀ ਗੱਲ ਵਿਚੇ ਈ ਰਹਿ ਗਈ। ਐਸਾ ਉਸ ਨੂੰ ਕਹਿਣ ਦੀ ਕਿਸੇ ਵੇਲੇ ਵੀ ਲੋੜ ਨਾ ਪਵੇ। ਇਸ ਕਰਕੇ ਗੁਰੂ ਹਰਿਗੋਬਿੰਦ ਮਹਾਰਾਜ ਨੇ ਸਾਡੇ 'ਤੇ ਬੜੀ ਕ੍ਰਿਪਾ ਕੀਤੀ, ਆਪ ਨੇ ਚੌਦਾਂ ਗੁਣ ਬੋਲਣ ਵਾਲੇ ਦੇ ਦੱਸੇ ਤੇ ਇਕ ਇਕ ਸ਼ਬਦ ਦੀ ਵਿਆਖਿਆ ਵੀ ਨਾਲ ਕਰ ਦਿੱਤੀ। ਉਹ ਹੁਣ ਮੈਂ ਆਪ ਨਾਲ ਸਾਂਝੀ ਕਰਦਾ ਹਾਂ। ਭਾਵੇਂ

ਤੀਹ ਮਿੰਟ ਲੱਗਣ ਜਾਂ ਜਿਤਨਾ ਵੀ ਸਮਾਂ ਲੱਗੇ ਅਸੀਂ ਕਹਾਂਗੇ ਕਿਉਂਕਿ ਸ਼ਾਇਦ ਫਿਰ ਇਸ ਉੱਤੇ ਵਿਚਾਰ ਕਿਸੇ ਵੇਲੇ ਹੋਵੇ ਜਾਂ ਨਾ ਹੋਵੇ।

**ਪਹਿਲਾ ਗੁਣ** ਮੰਹਾਰਾਜ ਨੇ ਸਭ ਤੋਂ ਜ਼ਰੂਰੀ ਦਸਿਆ, ਉਹ ਹੈ ਬੋਲਣ ਵਾਲਾ ਰਵਾਨੀ ਨਾਲ ਬੋਲੇ। ਲਫ਼ਜ਼ ਵਰਤਿਆ ਮਹਾਰਾਜ ਨੇ 'ਵਾਗਮੀ'। ਕੁਝ ਵੀ ਰੁਕਾਵਟ ਉਸਦੇ ਬੋਲਣ ਵਿਚ ਨਾ ਆ ਜਾਏ ਜਾਂ ਵਿਚੋਂ ਇਹ ਨਾ ਕਹਿ ਦੇਵੇ ਆਓ। ਜਾਂ ਜਿਵੇਂ ਅੱਗੇ ਕਰਦੇ ਸਨ ਕੋਈ ਸ਼ਬਦ ਵਿਚੇ ਬੋਲ ਦੇਂਦੇ ਸਨ। ਮਤਲਬ ਉਸ ਦੇ ਜਿਹੜੇ ਬੋਲ ਹਨ ਉਹਦੇ ਵਿਚ ਰਵਾਨੀ ਜ਼ਰੂਰ ਕਾਇਮ ਰਹਿਣੀ ਚਾਹੀਦੀ ਹੈ ਜਾਂ ਇੰਝ ਸਮਝ ਲਉ ਸੰਗਤ ਜੇ ਥੋੜ੍ਹੀ ਹੈ ਆਪਣੀ ਆਵਾਜ਼ ਨੀਵੀਂ ਕਰ ਲਵੇ ਜੇ ਸੰਗਤ ਬਹੁਤੀ ਹੈ ਮਹਾਰਾਜ ਕਹਿਣ ਲੱਗੇ ਤਾਂ ਬੇਸ਼ੱਕ ਉਹ ਉੱਚਾ ਬੋਲੇ। ਕਈ ਵਾਰੀ ਇੰਝ ਹੋਇਐ ਸੰਗਤ ਥੋੜ੍ਹੀ ਹੁੰਦੀ ਏ ਪਰ ਉਹਨੇ ਆਪਣੀ ਉਹੀ ਆਵਾਜ਼ ਰੱਖੀ ਹੋਈ ਏ ਤੇ ਸਾਨੂੰ ਕਹਿਣਾ ਪੈਂਦਾ, ਇਹ ਗਲਾ ਫਾੜ-ਫਾੜ ਕੇ ਬੋਲ ਰਿਹੈ। ਇਸ ਬੋਲਣ ਵਾਲੇ ਨੂੰ ਇਤਨੀ ਕੁ ਸਮਝ ਹੋਣੀ ਚਾਹੀਦੀ ਹੈ ਕਿ ਆਪਣੀ ਵਾਇਸ ਨੂੰ ਆਰਕੈਸਟਰ ਕਰ ਲਵੇ, ਵਾਇਸ ਨੂੰ ਆਰਕੈਸਟਰ ਕਰਨਾ ਬੜਾ ਜ਼ਰੂਰੀ ਏ। ਮੈਂ ਆਪਣੀ ਜ਼ਿੰਦਗੀ ਅੰਦਰ ਇਕ ਵਾਇਸ ਦੇਖੀ ਹੈ ਜਿਹੜੀ ਆਰਕੈਸਟਰ ਹੈ, ਉਸ ਦਾ ਨਾਂ ਹੈ ਡਾਕਟਰ ਰਾਧਾ ਕ੍ਰਿਸ਼ਨਨ। ਡਾਕਟਰ ਰਾਧਾ ਕ੍ਰਿਸ਼ਨਨ ਦੀ ਜਿਹੜੀ ਵਾਇਸ ਸੀ, ਆਰਕੈਸਟਰ ਵਾਂਗੂੰ ਸੀ। ਉਹ ਦੇਖ ਲੈਂਦੇ ਸਨ, ਜੇ ਦੋ ਬੈਠੇ ਨੇ, ਜੇ ਪੰਦਰਾਂ ਬੈਠੇ ਨੇ, ਜੇ ਹਜ਼ਾਰ ਬੈਠੇ ਨੇ, ਜੇ ਲੱਖ ਬੈਠੇ ਨੇ ਤਾਂ ਆਪਣੀ ਉਹ ਵਾਇਸ ਨੂੰ ਆਰਕੈਸਟਰ ਕਰ ਲੈਂਦੇ ਸੀ। ਉਸੇ ਹੀ ਰਿਦਮ ਵਿਚ, ਉਸੇ ਹੀ ਟੋਨ ਵਿਚ, ਉਸੇ ਹੀ ਟਾਈਪ ਵਿਚ ਉਹ ਬੋਲ ਲੈਂਦੇ ਸਨ। ਇਹੀ ਮਹਾਰਾਜ ਕਹਿਣ ਲੱਗੇ, ਸਭ ਤੋਂ ਜ਼ਰੂਰੀ ਹੈ ਬੋਲਣ ਵਾਲੇ ਨੂੰ ਕਿ ਉਹ ਆਪਣੀ ਆਵਾਜ਼ ਵਿਚ ਇਹ ਗੁਣ ਪੈਦਾ ਕਰੇ। ਇਸ ਤਰ੍ਹਾਂ ਗਿਆਨੀ ਸੰਤ ਸਿੰਘ ਜੀ ਵੀ ਕਰਦੇ ਹੁੰਦੇ ਸੀ ਜਿਨ੍ਹਾਂ ਦਾ ਜ਼ਿਕਰ ਪ੍ਰਮੁੱਖ ਗ੍ਰੰਥੀਆਂ ਵਿਚ ਆਉਂਦਾ ਹੈ। ਉਹ ਕਥਾ ਕਰਨ ਤੋਂ ਪਹਿਲਾਂ ਆਪਣੇ ਬੇਟੇ ਨੂੰ ਕਹਿੰਦੇ ਹੁੰਦੇ ਸੀ ਇਹ ਦੇਖ ਮੈਂ ਹੁਣ ਤੁਕ ਪੜ੍ਹਨ ਲੱਗਾਂ। ਦੇਖ ਤੇਰੇ 'ਤੇ ਇਸਦਾ ਅਸਰ ਹੋ ਰਿਹਾ ਹੈ ਕਿ ਨਹੀਂ। ਜਿਹੜੀ ਕਥਾ ਉਨ੍ਹਾਂ ਦਰਬਾਰ ਸਾਹਿਬ ਕਰਨੀ ਹੁੰਦੀ ਸੀ ਉਹ ਸਾਰੀ ਪਹਿਲਾਂ ਘਰੋਂ ਕਰਕੇ ਜਾਂਦੇ ਸਨ। ਗਿਆਨੀ ਗੁਰਮੁਖ ਸਿੰਘ ਉਨ੍ਹਾਂ ਦੇ ਬੇਟੇ ਦਾ ਨਾਂ ਹੈ, ਉਹ ਵੀ ਬੜੇ ਵਿਦਵਾਨ ਹੋਏ ਹਨ। ਲੇਕਿਨ ਬਹੁਤੇ ਲੋਕੀਂ ਆਮ ਤੌਰ 'ਤੇ ਬੋਲਣ ਵਾਲੇ ਕਹਿੰਦੇ ਨੇ, "ਲੈ ਮੈਨੂੰ ਤੇ ਕੋਈ ਪ੍ਰਵਾਹ ਈ ਨਹੀਂ ਐ ਜੀ, ਮੈਂ ਜਿਸ ਵੇਲੇ ਮਰਜ਼ੀ ਬੋਲ ਲਵਾਂ, ਜਿਸ ਵੇਲੇ ਮਰਜ਼ੀ ਮੇਰੇ ਕੋਲੋਂ ਬੁਲਾ ਲਵੋ। ਐਸਾ ਕਦੀ ਨਾ ਹੋਵੇ। ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਹਿਲਾਂ ਸਭ ਤੋਂ ਵੱਡਾ ਗੁਣ ਕਿ ਰਵਾਨੀ ਕਾਇਮ ਰੱਖਣ ਲਈ ਆਰਕੈਸਟਰ ਵਾਇਸ, ਉੱਚ, ਮੱਧਮ, ਨੀਵੀਂ ਜ਼ਰੂਰੀ ਹੈ ਤਾਂ ਕਿ ਇਹ ਅਖ਼ੀਰ ਤੇ ਉਸ ਨੂੰ ਨਾ ਕਹਿਣਾ ਪਵੇ— ਸੰਗਤ ਨੂੰ ਕਿ ਇਹ ਬੜਾ ਉੱਚਾ ਬੋਲਿਐ, ਕਿ ਇਹ ਏਨ੍ਹਾ ਧੀਮਾ ਬੋਲਿਐ, ਸਾਡੇ ਤੱਕ ਆਵਾਜ਼ ਨਹੀਂ ਪੁੱਜੀ। ਇਸ ਨੂੰ ਮਹਾਰਾਜ ਨੇ ਕਿਹਾ ਸੀ, 'ਵਾਗਮੀ'। ਵਾਗਮੀ ਭਾਵ ਚਲਦੀ ਹੋਈ ਟੁਰੀ ਹੋਈ ਹਵਾ। ਜੋ ਹਰ ਪਾਸੇ ਇਕੋ ਜਿਹੀ ਖਿਲਰਦੀ ਹੈ।

**ਦੂਸਰਾ ਗੁਣ** ਹੈ ਜੋ ਬੜਾ ਕਠਿਨ ਹੈ, ਇਹ ਹੈ ਪ੍ਰਸੰਗ ਨੂੰ ਸੰਖੇਪ ਕਰਨ ਦੀ ਜਾਚ ਅਤੇ ਪ੍ਰਸੰਗ ਨੂੰ ਵਿਸਥਾਰ ਕਰਨ ਦਾ ਢੰਗ ਆਉਂਦਾ ਹੋਵੇ। ਇਸ ਨੂੰ ਮਹਾਰਾਜ ਨੇ ਕਿਹਾ

ਸੀ : **'ਵਿਆਸ'** ਜਿਸਦਾ ਮਤਲਬ ਉਸ ਬੋਲਣ ਵਾਲੇ ਨੇ ਜੇ ਗੱਲ ਵਿਸਥਾਰ ਵਿਚ ਕਰਨੀ ਹੈ ਤਾਂ ਕਰ ਸਕੇ। ਅਗਰ ਉਸ ਨੇ ਸਾਰੀ ਗੱਲ ਨੂੰ ਸੰਕੋਚਣਾ ਹੈ ਤੇ ਸੰਕੋਚ ਵੀ ਲਵੇ। ਇਹ ਬੜਾ ਕਠਿਨ ਜਿਹਾ ਕੰਮ ਹੈ। ਇਹ ਤਾਂ ਹੀ ਹੋਵੇਗਾ ਜਿਸ ਵੇਲੇ ਉਸ ਨੂੰ ਪਤਾ ਹੋਵੇ ਕਿ ਮੈਂ ਇਕ ਸ਼ਬਦ ਅੰਦਰ ਵੀ ਉਤਨਾ ਈ ਅਸਰ ਪਾ ਰਿਹਾ ਹਾਂ ਜਿਤਨਾ ਮੈਂ ਦੋ ਘੰਟੇ ਬੋਲ ਕੇ। ਇਸ ਕਰਕੇ ਇਹ 'ਵਿਆਸ' ਨਾਂ ਹੀ ਇਥੋਂ ਬਣਿਐ। ਸਿਰਫ਼ ਵੇਦ ਵਿਆਸ ਵਿਚ ਕਹਿੰਦੇ ਨੇ ਇਹ ਗੁਣ ਸੀ। ਉਹ ਜੇ ਬਾਗ ਨੂੰ ਦੱਸਣ ਲੱਗੇਗਾ ਤੇ ਸਾਰੇ ਬੂਟੇ ਦਸ ਦੇਵੇਗਾ, ਜਾਂ ਜਿਵੇਂ ਕਵੀ ਸੰਤੋਖ ਸਿੰਘ ਜੀ ਵਿਚ ਇਹੀ ਗੁਣ ਏ, ਅਗਰ ਉਹ ਮੱਝਾਂ ਦੱਸਣਗੇ ਤੇ ਹਰ ਇਕ ਮੱਝ ਵਾਂਗ ਦੱਸਣਗੇ। ਗੁਰੂ ਨਾਨਕ ਸਾਹਿਬ ਮੱਝਾਂ ਚਰਾਣ ਗਏ ਨੇ, ਕਦੀ ਦੇਖਣਾ ਹਰ ਇਕ ਮੱਝ ਦਾ ਕੰਮ ਪਏ ਦੱਸਦੇ ਨੇ ਤੇ ਜਦੋਂ ਸੰਕੋਚਦੇ ਨੇ ਤੇ ਇੰਝ ਲੱਗਦਾ ਹੈ ਕਿ ਮਹਾਰਾਜ ਸ਼ੇਰੂ ਹਨ। ਇਸ ਤਰ੍ਹਾਂ ਬੋਲਣ ਵਾਲੇ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇ ਗੁਰੂ ਨਾਨਕ ਸਾਹਿਬ ਦਾ ਪੁਰਬ ਆ ਰਿਹੈ ਤਾਂ ਅੱਠ ਦਿਨ ਗੁਰੂ ਦੀਆਂ ਹੀ ਗੱਲਾਂ ਕਰਨੀਆਂ, ਕਿ ਅੱਠ ਦਿਨ ਗੁਰੂ ਨਾਨਕ ਜੀ ਦੀਆਂ ਹੀ ਗੱਲਾਂ ਹੋਣ। ਇਹ ਉਸਨੂੰ ਪਤਾ ਹੋਣਾ ਚਾਹੀਦੈ। ਇਸੇ ਕਰਕੇ ਹੀ ਵਿਆਸ ਦਾ ਨਾਂ ਮਸ਼ਹੂਰ ਹੋ ਗਿਆ। ਉਹ ਵਿਸਥਾਰ ਵੀ ਕਰ ਸਕਦੈ, ਸੰਕੋਚ ਵੀ ਕਰ ਸਕਦੈ। ਤੁਹਾਨੂੰ ਪਤਾ ਹੀ ਹੈ ਉਨ੍ਹੇ ਕਿੰਨਾ ਮਹਾਂਭਾਰਤ ਦਾ ਵਿਸਥਾਰ ਕੀਤੈ, ਜਦ ਸੰਕੋਚਿਆ ਹੈ ਤਾਂ ਮਹਾਂਭਾਰਤ ਦੇ ਵਿਚ ਹੀ ਰਮਾਇਣ ਲਿਖ ਗਿਐ, ਚਾਰ ਅੱਖਰਾਂ ਵਿਚ ਪੂਰੀ ਰਮਾਇਣ ਲਿਖ ਦਿੱਤੀ ਉਹਨੇ ਤੇ ਜਦੋਂ ਵਿਆਖਿਆ ਕਰਨ ਲੱਗੈ ਤਾਂ ਲੋਕਾਂ ਨੂੰ ਕਹਿਣਾ ਪੈ ਗਿਆ ਜਿਹੜੀ ਚੀਜ਼ ਮਹਾਂਭਾਰਤ ਵਿਚ ਹੈ ਉਹ ਕਿਸੇ ਹੋਰ ਥਾਂ ਹੈ ਈ ਨਹੀਂ। ਇਸ ਲਈ ਬੋਲਣ ਵਾਲੇ ਦੇ ਅੰਦਰ ਵਿਆਸ ਵਾਲਾ ਗੁਣ ਹੋਣਾ ਚਾਹੀਦਾ ਹੈ। ਪ੍ਰਸੰਗ ਨੂੰ ਸੰਖੇਪ ਕਰਨਾ ਤੇ ਵਿਸਥਾਰ ਕਰਨਾ ਆਉਣਾ ਬੜਾ ਜ਼ਰੂਰੀ ਹੈ। ਇਹ ਮਹਾਰਾਜ ਨੇ ਦੂਜਾ ਗੁਣ ਦਸਿਆ ਹੈ।

**ਤੀਸਰਾ ਗੁਣ** ਹੋਰ ਬੜਾ ਕਠਿਨ ਹੈ। ਜਿੱਥੇ ਦੇਖੋ ਕਿ ਸੰਗਤ ਜਿਹੜੀ ਗੱਲ ਅਸੀਂ ਕਹਿ ਰਹੇ ਹਾਂ ਉਸ ਨੂੰ ਹੋਰ ਸੁਣਨਾ ਚਾਹੁੰਦੀ ਹੈ, ਉੱਥੇ ਬਾਕੀ ਸਾਰੇ ਪ੍ਰਸੰਗ ਨੂੰ ਬੇਸ਼ੱਕ ਮੇਟ ਦੇਵੋ ਅਤੇ ਉਸੇ ਗੱਲ ਦਾ ਹੀ ਵਿਸਥਾਰ ਕਰੋ। ਇਹ ਮੈਂ ਸਮਝਦਾ ਹਾਂ ਬੜਾ ਕਠਿਨ ਹੋ ਜਾਂਦਾ ਹੈ। ਕਈ ਵਾਰੀ ਐਸਾ ਹੁੰਦਾ ਹੈ ਕਿ ਸੰਗਤ ਰਸੀਵ ਪਈ ਕਰਦੀ ਏ ਇਕੋ ਖ਼ਿਆਲ ਪਰ ਤੁਸੀਂ ਆਪਣੀ ਗੱਲ ਹੋਰ ਵੀ ਕਹਿਣੀ ਏ ਅਤੇ ਉਹ ਗੱਲ ਕਹਿਣ ਲਈ ਜਿਹੜੀ ਅਸਲ ਗੱਲ ਤੁਸਾਂ ਕਹਿਣੀ ਏ ਜਿਹੜੀ ਸੰਗਤ ਵਾਸਤੇ ਪੂਰੀ ਤੁਸਾਂ ਤਿਆਰ ਵੀ ਕਰ ਲਈ ਏ, ਨਹੀਂ ਦੇ ਰਹੇ। ਇਸ ਕਰਕੇ ਮਹਾਰਾਜ ਨੇ ਇੱਥੇ ਬੜਾ ਪਿਆਰਾ ਲਫ਼ਜ਼ ਵਰਤਿਆ ਏ : **'ਸਮਾਸ ਵਿਤਾ'**। ਸਮਾਸ ਵਿਤਾ ਭਾਵ ਜਿਹੜੀ ਗੱਲ ਲੋਕੀਂ ਚਾਹ ਰਹੇ ਹਨ, ਜਿਸ ਨਾਲ ਸੰਗਤ ਅੰਦਰ ਰੰਗ ਭਰਿਆ ਜਾ ਰਿਹਾ ਹੈ। ਬੋਲਣ ਵਾਲਾ ਪੂਰਾ ਰੰਗ ਭਰ ਕੇ ਜਾਏ, ਕੋਈ ਡਰ ਨਹੀਂ ਕਦੀ ਸਮਾਂ ਨਹੀਂ ਮਿਲਿਆ ਉਸਦੀ ਬਿਲਕੁੱਲ ਪ੍ਰਵਾਹ ਨਾ ਕਰੇ ਕਿਉਂਕਿ ਇਹ ਬੜਾ ਜ਼ਰੂਰੀ ਹੈ ਕਿ ਦੇਖੇ। ਸੰਗਤ ਜੇ ਹੋਰ ਚਾਹੁੰਦੀ ਹੈ ਤੇ ਉਸੇ ਗੱਲ ਦਾ ਵਿਸਥਾਰ ਕਰੇ, ਨਵੀਂ ਗੱਲ ਨਾ ਛੇੜ ਪਵੇ, ਪਿਛਲੀ ਗੱਲ ਸੰਗਤ ਨੂੰ ਨਾ ਭੁੱਲ ਜਾਏ। ਆਮ ਤੌਰ 'ਤੇ ਹੁਣ ਐਸਾ ਹੀ ਹੋ ਰਿਹਾ ਹੈ, ਬੋਲਣ ਵਾਲਾ ਇਤਨਾ ਖਿਲਾਰਾ ਪਾ ਦਿੰਦਾ ਹੈ ਕਿ ਉਸ ਕੋਲ ਗੱਲ ਸੰਭਲਦੀ ਨਹੀਂ। ਉਹ ਸਮਾਸ ਵਿਤਾ ਨਹੀਂ ਹੈ। ਇਸ ਲਈ ਮਹਾਰਾਜ

ਨੇ ਕਿਹਾ ਇਹ ਬੜਾ ਜ਼ਰੂਰੀ ਅੰਗ ਹੈ। ਅਗਰ ਇਹ ਕਿਸੇ ਨੂੰ ਆ ਜਾਏਗਾ ਤੇ ਸੰਗਤ ਅੰਦਰ ਅਸਰ ਜੋ ਬਾਣੀ ਦਾ, ਇਤਿਹਾਸ ਦਾ ਛੋੜਨਾ ਹੈ, ਛੋੜ ਜਾਏਗਾ।

**ਚੌਥਾ ਗੁਣ** ਕਿਹਾ ਨੇ ਕੌੜਾ ਬਚਨ ਕਦੇ ਨਾ ਬੋਲੋ। ਇਹਦਾ ਲਫ਼ਜ਼ ਮਹਾਰਾਜ ਨੇ ਵਰਤਿਆ ਸੀ, **'ਪ੍ਰਿਆ ਕਥਾ ਪ੍ਰਸਤਾਵ'** ਜਿਵੇਂ ਹੁਣ ਹੋ ਰਿਹਾ ਹੈ, ਪ੍ਰਚਾਰਕ ਕਹਿਣ ਲੱਗ ਪਏ ਨੇ, ਮੈਂ ਤੁਹਾਨੂੰ ਉਹ ਗੱਲ ਦੱਸਦਾ ਹਾਂ ਜਿਹੜੀ ਤੁਸੀਂ ਕਦੇ ਵੀ ਸੁਣੀ ਨਾ ਹੋਵੇ ਜਾਂ ਆਮ ਤੌਰ 'ਤੇ ਸ਼ੁਰੂ ਈ ਇਥੋਂ ਕਰਦੇ ਨੇ। ਜਿਵੇਂ ਸਭ ਬੈਠੇ ਹੋਣਗੇ, ਬੋਲਣ ਵਾਲਾ ਆਖੇਗਾ ਤੁਹਾਨੂੰ ਕੀ ਪਤਾ ਨਾਮ ਕੀ ਹੁੰਦਾ ਹੈ? ਆਓ ਤੁਹਾਨੂੰ ਦੱਸਾਂ ਨਾਮ ਦੀ ਪ੍ਰਾਪਤੀ ਕਿਵੇਂ ਕਰਨੀ ਏਂ? ਇਹ ਜਿਵੇਂ ਹੁਣ ਈ ਮੈਂ ਇਕ ਰਸਾਲਾ ਪਿਆ ਦੇਖਦਾ ਸਾਂ ਉਸ ਵਿਚ ਲਿਖਿਆ ਸੀ ਦੁਨੀਆਂ ਨੂੰ ਕੱਖ ਨਹੀਂ ਪਤਾ, ਦੇਖੋ ਕੀ ਕਮਾਲ ਹੋ ਗਈ, ਪਰ ਸਾਨੂੰ ਤੇ ਮਹਾਰਾਜ ਇਹ ਸਮਝਾ ਗਏ ਨੇ ਕਿ ਦਨੀਆਂ ਨੂੰ ਸਭ ਕੁਝ ਪਤਾ ਹੈ। ਮਹਾਰਾਜ ਇਹੀ ਕਹਿ ਗਏ ਨੇ ਨਾ ਕਿ : 'ਬੀਜੁ ਮੰਤਰਿ ਸਰਬੁ ਕੋ ਗਿਆਨੁ' ਸਾਰੀ ਦੁਨੀਆਂ ਕੋਲ ਗਿਆਨ ਹੈ ਤੇ ਸਾਨੂੰ ਇਹ ਸਮਝਾ ਗਏ ਨੇ ਸਿਰਫ਼ ਉਸ ਨੂੰ ਤੁਸਾਂ ਨੇ ਜਿਹੜੀ ਚਿੰਗਾਰੀ ਹੈ ਉਸ ਨੂੰ ਸ਼ੋਲ੍ਹਾ ਬਣਾਉਣਾ ਹੈ, ਜੋਤ ਬਣਾਉਣੀ ਏ। ਕਹਿੰਦੇ ਨੇ ਕੌੜਾ ਬਚਨ ਕਦੀ ਵੀ ਸਾਧ ਸੰਗਤ ਵਿਚ ਜਾ ਕੇ ਨਾ ਬੋਲੋ। ਜਿਹੜੀ ਹੁਣ ਬੀਮਾਰੀ ਬਹੁਤ ਜ਼ਿਆਦਾ ਹੈ, ਸਾਧੂ, ਸੰਤ, ਮਹਾਤਮਾ, ਕਥਾ ਵਾਚਕ, ਬੋਲਣ ਵਾਲਾ, ਜ਼ਰਾ ਕੁ ਇਕਾਗਰਤਾ ਪਾਉਣ ਵਾਲਾ, ਜ਼ਰਾ ਕੁ ਆਤਮਕ ਉਚਾਈ ਨੂੰ ਛੂਹਣ ਵਾਲਾ, ਜ਼ਰਾ ਕੁ ਚਾਰ ਪੁਸਤਕਾਂ ਪੜ੍ਹਨ ਵਾਲਾ ਇੰਝ ਸਮਝਦੈ ਜਿਵੇਂ ਸੰਗਤ ਨੂੰ ਕੱਖ ਨਹੀਂ ਆਉਂਦਾ। ਪਿਛਲੇ ਦੱਸ ਬਾਰ੍ਹਾਂ ਦਿਨ ਦੀ ਗੱਲ ਹੈ ਇਕ ਬੰਦਾ ਆ ਕੇ ਕਹਿਣ ਲੱਗਾ : ਜੀ ਕਿਧਰੇ ਸੁਣਿਐ। ਕਿਹਾ ਗਿਆ ਹੈ, ਸੰਗਤ ਨੂੰ ਬੇਵਕੂਫ਼ ਸਮਝੋ। ਮੈਂ ਕਿਹਾ : ਨਾ ਅਗਰ ਕਿਧਰੇ ਤੁਸਾਂ ਸੁਣਿਆ/ਪੜ੍ਹਿਆ ਬਿਲਕੁਲ ਗ਼ਲਤ ਹੈ, ਬਿਲਕੁੱਲ ਭੁੱਲ ਹੈ, ਬਿਲਕੁੱਲ ਝੂਠ ਹੈ, ਸੰਗਤ ਜ਼ਿਆਦਾ ਜਾਣਦੀ ਹੈ। ਅੱਜ ਦੀ ਦੁਨੀਆਂ ਅੰਦਰ, ਗੁਰੂ ਮਹਾਰਾਜ ਤੋਂ ਕੋਈ ਉੱਚਾ ਨਹੀਂ ਹੈ। ਉਨ੍ਹਾਂ ਕਿਹਾ ਸੀ ਇਹ ਸਮਝ ਲਉ ਸੰਗਤ ਜਿਹੜੀ ਏ ਇਹ ਜ਼ਿਆਦਾ ਜਾਣਦੀ ਏ ਤੁਸੀਂ ਸਗੋਂ ਨਿੰਮ੍ਰਤਾ ਵਿਚ ਕਹੋ : ਸਾਧ ਸੰਗਤ ਜਿਤਨੀ ਕੁ ਸਮਝ ਆਈ ਹੈ, ਮੈਂ ਉਸਨੂੰ ਆਪ ਤੱਕ ਪਹੁੰਚਾਣ ਲੱਗਾ ਹਾਂ, ਮਾਫ਼ ਕਰਨਾ ਕਿਧਰੇ ਵੱਧ ਘੱਟ ਨਾ ਹੋ ਜਾਵੇ। ਇਹ ਹੈ : **'ਪ੍ਰਿਆ ਕਥਾ ਪ੍ਰਸਤਾਵ'** ਵਾਲਾ ਗੁਣ। ਪ੍ਰਸਤਾਵ ਦਾ ਅਰਥ ਆਪ ਨੂੰ ਪਤਾ ਹੀ ਹੈ, ਕੀ ਕਹਿੰਦੇ ਨੇ ਪਰੋਪੋਜ਼ੀਸ਼ਨ, ਅਗਰ ਮਿਠਾਸ ਨਾਲ ਪਰੋਪੋਜ਼ੀਸ਼ਨ ਰੱਖ ਦੇਵੇਗਾ ਤਾਂ ਤੁਸੀਂ ਉਸਨੂੰ ਹੱਲ ਕਰ ਲਵੋਗੇ ਨਹੀਂ ਤਾਂ ਫਿਰ ਹੱਲ ਨਹੀਂ ਹੋਣ ਲੱਗੀ। ਇਹੀ ਮਹਾਰਾਜ ਨੇ ਚੌਥਾ ਗੁਣ ਦਸਿਆ ਹੈ ਤਾਂਕਿ ਬੜੀ ਇਹਤਿਆਤ ਕਰਨ ਦੀ ਲੋੜ ਹੈ, ਬੋਲਣ ਵਾਲੇ ਨੂੰ, ਕਿਉਂਕਿ ਕਿਸੇ ਨਾ ਕਿਸੇ ਵੇਲੇ ਵੀ ਪੜ੍ਹੇ ਹੋਣ ਦਾ ਹੰਕਾਰ, ਬੋਲਣ ਦਾ ਹੰਕਾਰ, ਆਵਾਜ਼ ਦਾ ਹੰਕਾਰ, ਸ਼ਬਦ ਦਾ ਹੰਕਾਰ, ਇਕਾਗ੍ਰਤਾ ਦਾ ਹੰਕਾਰ ਇਨਸਾਨ ਅੰਦਰ ਨਾ ਆ ਜਾਵੇ।

**ਪੰਜਵਾਂ ਗੁਣ** ਕਿਹਾ ਨੇ, **'ਹਵਾਲੇ ਸਹਿਤ ਬੋਲੋ'**। ਇਹ ਸ਼ਬਦ ਬੜਾ ਪਿਆਰਾ ਵਰਤਿਆ ਹੈ ਗੁਰੂ ਹਰਿਗੋਬਿੰਦ ਜੀ ਨੇ : 'ਸਤਿ ਵਾਕ', ਹਵਾਲੇ ਤੋਂ ਬਗ਼ੈਰ ਬੋਲਣ ਵਾਲਾ ਆਮ ਤੌਰ 'ਤੇ ਗ਼ਲਤ ਪ੍ਰਭਾਵ ਸਾਰੇ ਹੀ ਇਤਿਹਾਸ ਦਾ ਛੱਡ ਜਾਏਗਾ। ਮੈਂ ਆਪ ਦੇਖਿਐ, ਹੁਣੇ ਅਸੀਂ ਇਕ ਸੁਣਦੇ ਪਏ ਸਾਂ ਟੇਪ ਬੜਾ ਅੱਛਾ ਬੋਲਦਾ ਪਿਆ ਸੀ, ਬੱਚਾ ਆਪਣਾ

ਹੀ ਪੜ੍ਹਿਆ, ਲਿਖ ਕੇ ਬੋਲਦਾ ਪਿਆ ਸੀ। ਜਿਸ ਵੇਲੇ ਖ਼ਤਮ ਕਰਨ ਲੱਗੈ, ਉਸ ਨੇ ਜਿਹੜੀ ਸ਼ੁਰੂ ਕੀਤੀ ਗੱਲ ਸੀ ਉਸ ਨੂੰ ਅਖ਼ੀਰ ਤੇ ਜਾਣ ਵੇਲੇ ਉਹ ਹਵਾਲਾ ਰਹਿਤ ਹੋ ਗਈ। ਜਿਸ ਵੇਲੇ ਹਵਾਲਾ ਰਹਿਤ ਗੱਲ ਹੋਈ ਨਹੀਂ ਜਾਂ ਰੈਫ਼ਰੈਂਸ ਨਹੀਂ ਹੋਈ ਤਾਂ ਸਮਝ ਲਉ ਉਸ ਦਾ ਅਸਰ ਕਿਸੇ ਵੇਲੇ ਵੀ ਕਨਵੇਅ ਕਰਨ ਵੇਲੇ ਵੀ ਖ਼ਰਾਬ ਹੋ ਜਾਏਗਾ। ਕੋਈ ਗੱਲ ਕਹੋ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਗਰ ਸੰਗਤ ਵਿਚੋਂ ਕਿਸੇ ਨਹੀਂ ਪੁੱਛੀ, ਪਿਛੋਂ ਪੁੱਛ ਸਕਦਾ ਹੈ ਕਿ ਕਿਥੋਂ ਆਪ ਨੇ ਪੜ੍ਹੀ ਸੀ, ਇਹ ਗੱਲ ਕਿਵੇਂ ਹੋ ਗਈ ? ਇਹ ਇਕ ਬੜਾ ਜ਼ਰੂਰੀ ਗੁਣ ਏ ਸਤਿ ਵਾਕ। ਮੈਂ ਇਸਦਾ ਅੰਗ੍ਰੇਜ਼ੀ ਵਿਚ ਤਰਜਮਾ ਕੀਤੈ : 'Facts speak louder than fiction'. ਕਿਉਂਕਿ ਚਾਰ ਤਰੀਕੇ ਮਸ਼ਹੂਰ ਹਨ ਬੋਲਣ ਵਾਲਿਆਂ ਅੰਦਰ। ਇਕ ਤੇ ਆਪ ਨੂੰ ਪਤਾ ਹੈ ਜਿਹੜਾ ਬੜਾ ਪੰਥ ਵਿਚ ਪ੍ਰਸਿਧ ਰਿਹੈ ਉਹ ਹੈ ਅਲਫ਼ਾਜ਼ਾਂ ਦਾ ਇਕ ਬੜਾ ਭਾਰੀ ਗੁਲਦਸਤਾ, ਸ਼ਬਦ ਹੀ ਸ਼ਬਦ। ਪ੍ਰਿੰਸੀਪਲ ਗੰਗਾ ਸਿੰਘ ਜੀ ਕੋਲ, ਸਾਰੇ ਪੜ੍ਹਿਆਂ ਕੋਲ, ਇਤਨੇ ਸ਼ੇਅਰ, ਇਤਨੇ ਸ਼ਬਦ, ਇਤਨੀਆਂ ਗਾਥਾਵਾਂ ਹੁੰਦੀਆਂ ਸਨ ਜਿਨ੍ਹਾਂ ਦਾ ਅੰਤ ਹੀ ਕੋਈ ਨਹੀਂ। ਇਹਨੂੰ ਮੈਂ ਲਫ਼ਜ਼ ਵਰਤਿਆ ਹੈ ਮੁਗ਼ਲੀਆ ਸਟਾਈਲ। ਲਫ਼ਜ਼ ਤੇ ਆਪਣਾ ਵੀ ਵਰਤਣਾ ਚਾਹੀਦਾ ਹੈ ਨਾ ਕੋਈ ਨਾ ਕੋਈ ਸਮਝਣ ਵਾਸਤੇ। ਇਹ ਮੁਗ਼ਲੀਆ ਸਟਾਈਲ ਹੈ, ਜਿਸ ਤਰ੍ਹਾਂ ਮੁਗ਼ਲ ਲੋਕ ਬੋਲਦੇ ਸਨ ਨਾ ਜਾਂ ਜਿਸ ਤਰ੍ਹਾਂ ਥਿਏਟਰ ਹੁੰਦਾ ਸੀ ਮੁਗ਼ਲਾਂ ਦਾ ਜਾਂ ਜਿਵੇਂ ਪਾਰਸੀਆਂ ਦਾ ਥੀਏਟਰ ਹੁੰਦਾ ਸੀ। ਪਾਰਸੀ ਥਿਏਟਰ ਕਰਨ ਵਾਲੇ ਐਸੇ ਲਫ਼ਜ਼ ਬੋਲਦੇ ਸਨ, ਸ਼ਾਇਰੀ ਵਿਚ ਗੱਲ ਕਰਦੇ ਸਨ ਜਿਵੇਂ ਸਹੁਰਾਬ ਮੋਦੀ ਬੜਾ ਮਸ਼ਹੂਰ ਸੀ, ਜਦੋਂ ਬੋਲਦਾ ਸੀ ਉਸਦੀ ਆਵਾਜ਼ ਬੜੀ ਅੱਛੀ ਸੀ, ਖਿਲਾਰਾ ਬੜਾ ਪਾਉਂਦਾ ਸੀ, ਉੱਚੇ ਹੱਥ ਬੜੇ ਖੋਲ੍ਹਦਾ ਸੀ। ਇਹ ਕਹਿੰਦੇ ਨੇ ਮੁਗ਼ਲੀਆ ਸਟਾਈਲ, ਇਹ ਸਟਾਈਲ ਬੜਾ ਪ੍ਰਵਾਨ ਵੀ ਸੀ, ਬਹੁਤ ਅੱਛਾ ਸੀ। ਇਹ ਪ੍ਰਿੰਸੀਪਲ ਗੰਗਾ ਸਿੰਘ ਜੀ ਨਾਲ ਹੀ ਸ਼ੁਰੂ ਹੋਇਆ। ਮੈਂ ਸਮਝਦਾ ਹਾਂ ਉਨ੍ਹਾਂ ਦੇ ਨਾਲ ਹੀ ਘਟ ਗਿਆ ਸੀ। ਕਈਆਂ ਨੂੰ ਪੜ੍ਹਾ ਤੇ ਗਏ ਨੇ ਐਸਾ ਸਟਾਈਲ। ਦੂਸਰਾ ਸਟਾਈਲ ਹੈ ਜਿਸ ਨੂੰ ਅਸੀਂ ਅੰਗ੍ਰੇਜ਼ੀ ਵਿਚ ਕਹਿੰਦੇ ਹਾਂ ਪੈਂਡਿੰਗ ਸਟਾਈਲ। ਜਿਹਨੂੰ ਇੰਝ ਸਮਝੋ ਕਿਸੇ ਦੁਕਾਨ 'ਤੇ ਗਏ ਓ ਤੇ ਬਗ਼ੈਰ ਦੇਖੇ ਹੀ ਇਕ ਚੀਜ਼ ਖ਼ਰੀਦ ਲਈਏ ਤਾਂ ਦੁਕਾਨਦਾਰ ਥਾਨਾਂ ਦੇ ਥਾਨ ਅੱਗੇ ਕਰ ਦਿੰਦੈ। ਹੁਣ ਤੇ ਇੱਥੇ ਪਤਾ ਨਹੀਂ ਰਵਾਜ ਰਹਿ ਗਿਆ ਹੈ ਕਿ ਨਹੀ। ਹੁਣ ਤੇ ਚੱਲਣ ਲੱਗ ਗਈਆਂ ਹਨ ਦੂਜਿਆਂ ਦੀ ਤਰ੍ਹਾਂ ਦੁਕਾਨਾਂ। ਅੱਗੇ ਕਿਤੇ ਵੀ ਜਾਓ ਨਾ, ਬਜਾਜੀ ਦੀ ਦੁਕਾਨ 'ਤੇ ਇਕ ਚੀਜ਼ ਖ਼ਰੀਦਣੀ ਏ, ਇਕ ਸਾੜੀ ਖ਼ਰੀਦਣੀ ਏ ਜਾਂ ਇਕ ਸੂਟ ਖ਼ਰੀਦਣਾ ਹੈ, ਦੁਕਾਨਦਾਰ ਥਾਨਾਂ ਦੇ ਥਾਨ ਸੁੱਟ ਦੇਵੇਗਾ ਤੇ ਸਾਨੂੰ ਫ਼ੈਸਲਾ ਕਰਨ ਈ ਨਹੀਂ ਦੇਵੇਗਾ, ਇਕ ਥਾਨ, ਦੂਸਰਾ ਥਾਨ, ਤੀਸਰਾ ਥਾਨ, ਚੌਥਾ ਥਾਨ, ਇਸ ਨੂੰ ਕਹਿੰਦੇ ਨੇ ਪੈਂਡਿੰਗ ਸਟਾਈਲ। ਕਥਾ ਦਾ ਵੀ ਇਹੀ ਤਰੀਕਾ ਵਰਤਿਆ ਗਿਆ ਜਿਹੜਾ ਬੜਾ ਪ੍ਰਵਾਨ ਵੀ ਰਿਹਾ ਹੈ ਕਿ ਬੋਲਣ ਵਾਲੇ ਪ੍ਰਚਾਰਕ ਨੇ ਇਕ ਤੁਕ ਬੋਲੀ, ਅਰਥ ਭਾਵੇਂ ਸਮਝ ਨਹੀਂ ਆਏ ਪਰ ਹੁਣ ਤੁਸੀਂ ਸੰਗਤ ਨੂੰ ਦੂਜੀ ਤੁਕ ਬੋਲ ਦਿਉ, ਦੂਜੀ ਤੁਕ ਬੋਲੀ ਭਾਵੇਂ ਉਸ ਨੂੰ ਅਰਥ ਸਮਝ ਨਹੀਂ ਆਏ, ਤੀਜੀ ਤੁਕ ਬੋਲ ਦਿਉ। ਇਹ ਤਰੀਕਾ ਬਿਲਕੁੱਲ ਹੀ ਮੈਂ ਸਮਝਦਾ ਹਾਂ ਠੀਕ ਨਹੀਂ। ਕੁਝ ਦੇਰ ਵਾਸਤੇ ਅੱਛਾ ਸੀ, ਹੁਣ ਦੀ ਦੁਨੀਆਂ ਅੰਦਰ ਇਹ ਨਹੀਂ ਚਲ ਸਕੇਗਾ ਲੇਕਿਨ ਪਹਿਲਾਂ

ਚਲਦਾ ਰਿਹਾ ਹੈ, ਹੁਣ ਕਥਾ ਦੇ ਨਾ ਹੋਣ ਦਾ ਕਾਰਨ ਹੀ ਇਹੀ ਹੈ। ਹੁਣ ਜਿਹੜੇ ਕਥਾਵਾਚਕ ਨੇ ਉਨ੍ਹਾਂ ਨੂੰ ਬਾਣੀ ਦੇ ਅੰਤ੍ਰੀਵ ਭਾਵ ਦਾ ਨਾ ਪਤਾ ਹੋਣ ਕਰਕੇ, ਨਾ ਹੀ ਉਹ ਪੁਰਾਣਾ ਤਰੀਕਾ ਵਰਤ ਕੇ, ਕਥਾ ਦਾ, ਬਾਣੀ ਦਾ ਅਸਰ ਪਾ ਸਕੇ ਨੇ। ਇਹ ਦੂਜਾ ਤਰੀਕਾ ਤਕਰੀਬਨ ਅਲੋਪ ਹੋ ਗਿਆ ਹੈ, ਪੈਦਾ ਜ਼ਰੂਰ ਕਰਨਾ ਚਾਹੀਦਾ ਹੈ ਤਾਂਕਿ ਗੁਰਬਾਣੀ ਦਾ, ਬੋਲਣ ਵਾਲੇ ਦਾ ਪ੍ਰਭਾਵ, ਬਾਣੀ ਦੇ ਰਾਹੀਂ ਪਵੇ।

ਤੀਸਰਾ ਤਰੀਕਾ ਹੈ ਜਿਹੜਾ ਤੁਸੀਂ ਦੇਖ ਰਹੇ ਹੋ, ਸ਼ੇਅਰ, ਕਹਾਣੀ, ਥੋੜ੍ਹੀ ਜਿਹੀ ਚੀਜ਼ ਲੈ ਕੇ ਉਸ ਨੂੰ ਗੁੰਦ ਦੇਣਾ, ਇਹ ਤਰੀਕਾ ਸਾਡੀ ਆਪਣੀ ਹੋਂਦ ਵਿਚ ਅਪਣਾਇਆ ਬੜਾ ਕਾਮਯਾਬ ਰਿਹਾ ਹੈ। ਸਾਹਮਣੇ ਆ ਗਈ ਏ, ਹੁਣ ਯਾਦ ਆਈ ਏ ਕਦੇ ਬੋਲਦੇ ਬੋਲਦੇ ਖ਼ਿਆਲ ਪੈਦਾ ਹੋ ਜਾਂਦੈ ਕਿ ਆਦਮੀ ਨੂੰ ਕਮ ਸੇ ਕਮ ਇਤਨਾ ਗਿਆਨ ਹੈ ਕਿ ਆਪਣੀ ਗੱਲ ਉਹ ਪੂਰੀ ਪਹੁੰਚਾ ਰਿਹਾ ਹੈ। ਕਿਸੇ ਨਾ ਕਿਸੇ ਵੇਲੇ ਪੁਰਾਣਾ ਸ਼ੇਅਰ ਯਾਂ ਨਵਾਂ ਖ਼ਿਆਲ ਦੋਨਾਂ ਨੂੰ ਜੋੜ ਕੇ ਦੇ ਦੇਂਦੈ। ਇਹਦੇ ਵਿਚ ਹੁਣ ਮੈਂ ਦੇਖਿਆ ਹੈ ਕਿ ਕਾਫ਼ੀ ਲੋਕ, ਕੁਝ ਰਜਨੀਸ਼ ਕੋਲੋਂ, ਕੁਝ ਮਸਕੀਨ ਜੀ ਕੋਲੋਂ, ਕੁਝ ਪਰਵਾਨਾ ਜੀ ਕੋਲੋਂ, ਕੁਝ ਐਸੀਆਂ ਚੀਜ਼ਾਂ ਕਰਕੇ ਉਹ ਸਮਝਦੇ ਹਨ ਸਾਡਾ ਕੰਮ ਹੋ ਗਿਆ। ਇਹ ਇਕ ਤਰੀਕਾ ਕੁਝ ਦੇਰ ਵਾਸਤੇ ਚੱਲੇਗਾ ਲੇਕਿਨ ਲਗਾਤਾਰ ਨਹੀਂ ਚੱਲ ਸਕੇਗਾ ਕਿਉਂਕਿ ਇਹਦੇ ਪਿੱਛੇ ਜਦ ਤੱਕ ਇਕ ਪੂਰਾ ਆਪ ਹੀ ਕੋਈ ਨਾ ਉਸ ਨੂੰ ਸੰਭਾਲੇ, ਨਹੀਂ ਸੰਭਾਲ ਸਕੇਗਾ। ਇਸ ਕਰਕੇ ਜਿਹੜਾ ਚੌਥਾ ਅਸਲ ਤਰੀਕਾ ਹੈ ਮੈਂ ਬੇਨਤੀ ਕੀਤੀ ਹੈ ਇਹ ਹੈ ਸਤਿ ਵਾਕ, 'ਫ਼ੈਕਟਸ ਬੀ ਲਾਊਡਰ ਦੈਨ ਫਿਕਸ਼ਨ' ਅਗਰ ਤੁਸੀਂ ਫੈਕਟਸ ਦਸਣੇ ਸ਼ੁਰੂ ਕਰ ਦਿਉਗੇ ਨਾ ਤੇ ਇਹ ਨਹੀਂ ਖ਼ਤਮ ਹੋਣੇ। ਤੁਸੀਂ ਭਾਵੇਂ ਸਦੀਆਂ ਬੋਲਦੇ ਰਹੋ, ਇਕ ਬੰਦਾ ਉਸਦੀ ਉਮਰ ਭਾਵੇਂ ਹੋ ਜਾਏ ਸੌ ਨਹੀਂ ਦੋ ਸੌ ਸਾਲ ਦੀ ਹੋ ਜਾਏ ਉਹ ਕਿਸੇ ਵੇਲੇ ਵੀ ਫਿੱਕਾ ਨਹੀਂ ਹੋਣ ਲੱਗਾ ਕਿਉਂਕਿ ਫੈਕਟਸ ਇਤਨੇ ਨੇ ਇਤਿਹਾਸ ਵਿਚ, ਇਤਨੇ ਨੇ ਬਾਣੀ ਅੰਦਰ, ਇਤਨਾ ਕੁਝ ਹੈ ਸਾਡੇ ਕਲਾਸਿਕਸ ਵਿਚ ਉਹਨੂੰ ਵਿਚੋਂ ਲੈ ਕੇ ਸੁਣਾਣਾ ਸ਼ੁਰੂ ਕਰੋ ਤਾਂ ਕਿ ਮਹਾਰਾਜ ਨੇ ਕਿਹਾ 'ਸਤਿ ਵਾਕ' ਹੋਣ ਲਈ ਹਵਾਲੇ ਹੋਣੇ ਬੜੇ ਜ਼ਰੂਰੀ ਨੇ। ਇਸ ਕਰਕੇ ਹਰ ਬੋਲਣ ਵਾਲੇ ਨੂੰ ਇਕ ਬੇਨਤੀ ਜ਼ਰੂਰ ਕਰੋ ਕਿ ਆਪਣੇ ਕਲਾਸਿਕ ਦੇ ਵਿਚੋਂ ਕੁਝ ਤੁਕਾਂ ਯਾਦ ਰੱਖ ਕੇ, ਪੜ੍ਹ ਕੇ, ਲਿਖ ਕੇ ਸਾਨੂੰ ਸੁਣਾਏ। ਇਹ ਤਜਰਬਾ ਅਸਾਂ ਕਰਕੇ ਵੀ ਦੇਖਿਆ ਹੈ ਕਿ ਸਾਰੀ ਕੀਤੀ ਹੋਈ ਗੱਲ ਬਿਲਕੁਲ ਯਾਦ ਨਾ ਰਵ੍ਹੇ ਲੇਕਿਨ ਜਿਸ ਦਿਨ ਉਨ੍ਹਾਂ ਨੂੰ ਕੋਈ ਮਹਾਰਾਜ ਦਾ ਬਚਨ ਸੂਰਜ ਪ੍ਰਕਾਸ਼ ਵਿਚੋਂ, ਮਹਿਮਾ ਪ੍ਰਕਾਸ਼ ਵਿਚੋਂ ਯੱਕਦਮ ਸੁਣਾ ਦਿੰਦੇ ਹਾਂ ਉਹ ਉਹਦੇ ਦਿਮਾਗ ਵਿਚੋਂ ਕਦੀ ਨਹੀਂ ਨਿਕਲੇਗਾ। ਹਾਂ ਮੇਰੇ ਪਿਤਾ ਨੇ ਇਹ ਕਿਹਾ ਹੈ, ਮੇਰੇ ਮਹਾਰਾਜ ਨੇ ਕਿਹਾ ਹੈ, ਜਿਵੇਂ ਮੈਂ ਛੋਟੀ ਮਿਸਾਲ ਦੇਣ ਲੱਗਾ ਹਾਂ। ਇਕ ਮਹਾਤਮਾ ਸੀ, ਗੁਜ਼ਰ ਗਿਆ, ਉਸ ਦੇ ਚੇਲੇ ਬੇਵਕੂਫ਼ ਸਨ। ਜਿਸ ਵੇਲੇ ਉਹ ਕਿਧਰੇ ਜਾਂਦਾ ਸੀ, ਉਸ ਅੱਗੇ ਥਾਨ ਈ ਥਾਨ ਵਿਛਾ ਦੇਂਦੇ ਸਨ। ਇਕ ਥਾਨ ਵਿਛਾਇਆ ਅੱਗੇ ਹੋਰ ਥਾਨ ਖੜ੍ਹਾ ਹੁੰਦਾ ਸੀ। ਮੈਂ ਬੜਾ ਹੈਰਾਨ ਹੋਇਆ ਕਿ ਕੈਸੇ ਇਨਸਾਨ ਨੇ, ਇਕ ਇਨਸਾਨ ਦਾ ਗੁਰੂ ਗ੍ਰੰਥ ਸਾਹਿਬ ਦੇ ਕੋਲ ਜਾਂਦਿਆਂ ਇਤਨਾ ਕੁਝ ਕਰ ਜਾਂਦੇ ਨੇ। ਉਹਨੂੰ ਜਿਸ ਵੇਲੇ, ਇਹੀ ਗੱਲ ਉਸੇ ਮਹਾਤਮਾ ਨੂੰ ਸੁਣਾਈ ਤੇ ਮੈਂ ਉਹਦਾ ਆਪਣਾ ਪਸੀਨਾ ਦੇਖਿਆ। ਮੈਂ ਉਹਨੂੰ ਕਿਹਾ : ਤੁਸੀਂ ਕੀ ਅਕਬਰ ਨਾਲੋਂ ਵੱਡੇ

ਹੋ ਗਏ ਓ, ਹਿੰਦੁਸਤਾਨ ਦਾ ਬਾਦਸ਼ਾਹ ਹੈ ਅਕਬਰ, ਆਇਆ ਹੈ, ਗੁਰੂ ਅਮਰਦਾਸ ਦੇ ਦਰਸ਼ਨਾਂ ਨੂੰ, ਖ਼ੁਸ਼ਾਮਦੀਆਂ ਨੇ ਮਹਾਰਾਜ ਦੇ ਅੱਗੇ, ਅਕਬਰ ਦੇ ਅੱਗੇ ਰੈੱਡ ਕਾਰਪੈਟ ਵਿਛਾਣਾ ਸ਼ੁਰੂ ਕਰ ਦਿੱਤਾ ਕਿ ਜਿਸ ਵੇਲੇ ਅਕਬਰ ਆਵੇਗਾ, ਹਾਥੀ ਤੋਂ ਉਤਰੇਗਾ, ਰੈੱਡ ਕਾਰਪੈਟ ਤੇ ਪੈਰ ਰੱਖੇਗਾ ਤੇ ਮਹਾਰਾਜ ਤੱਕ ਚਲਾ ਜਾਏਗਾ ਤੇ ਲਿਖਿਆ ਹੈ ਸਾਡੇ ਇਤਿਹਾਸ ਅੰਦਰ : 'ਅਕਬਰ ਸੁਜਾਨ ਪਗ ਨਹੀਂ ਧਰਾ, ਨਿਜ ਹਾਥਿ ਉਠਾਇ ਕਿਨਾਰੇ ਕਰਾ', ਅਕਬਰ ਨੇ ਆਪਣੇ ਹੱਥਾਂ ਨਾਲ ਰੈੱਡ ਕਾਰਪੈਟ ਪਰਾਂ ਕਰ ਦਿੱਤਾ ਤੇ ਜਿਨ੍ਹਾਂ ਨੇ ਵਿਛਾਇਆ ਸੀ ਘੂਰੀ ਵੱਟ ਕੇ ਕਹਿੰਦੈ ਤੁਹਾਨੂੰ ਪਤਾ ਨਹੀਂ ਹੈ ਮੈਂ ਕਿਹਦੇ ਦਰਸ਼ਨਾਂ ਲਈ ਜਾ ਰਿਹਾ ਹਾਂ। ਹੁਣ ਦੱਸੋ ਅਗਰ ਇਹ ਵਾਕਿਆ ਹਵਾਲੇ ਸਹਿਤ ਸੁਣਾਇਆ ਜਾਏਗਾ ਤੇ ਕੋਈ ਸਾਧੂ, ਗੁਰਦੁਆਰੇ ਆਵਣ ਵੇਲੇ ਘੱਟ ਤੋਂ ਘੱਟ ਨਿੰਮ੍ਰਤਾ ਨਾਲ ਜ਼ਰੂਰ ਆਏਗਾ। ਇਹ ਨਹੀਂ ਹੋਏਗਾ ਕਿ ਕੋਈ ਆਖੇਗਾ ਚਾਦਰ ਲੈ ਆਓ, ਕਰਦੇ ਨੇ ਕਈ, ਕੋਈ ਸਰਾਹਣਾ ਪਿੱਛੇ ਲਈ ਫਿਰੇਗਾ, ਕੋਈ ਆਸਣ ਲਈ ਫਿਰੇਗਾ। ਇਸ ਲਈ ਮੇਰੀ ਇੱਛਾ ਹੈ ਕਿ ਜੋ ਇਤਿਹਾਸ ਦੇ ਕਹੇ ਹੋਏ ਸ਼ਬਦ ਹਨ ਸਹੀ ਤੌਰ 'ਤੇ ਲੋਕਾਂ ਤੱਕ ਪਹੁੰਚਾਈਏ, ਸੁਣਾਈਏ, ਦੱਸੀਏ, ਸਭ ਨੂੰ ਸਮਝਾਈਏ—ਇਹ ਗੁਰੂ ਦੇ ਬਚਨ ਸਨ, ਇਹ ਪਿਤਾ ਫਰਮਾ ਰਹੇ ਹਨ, ਇਹ ਗੁਰੂ ਸਨ, ਇਹ ਸਿੱਖ ਸਨ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਸਾਡੇ ਤੇ ਰੌਸ਼ਨੀ ਪਾਈ ਹੈ, ਇਹ ਫਿਰ ਮਨੁੱਖ ਦਾ ਚੜ੍ਹਿਆ ਹੰਕਾਰ ਆਪਣੇ ਆਪ ਹੇਠਾਂ ਆ ਜਾਵੇਗਾ ਜਿਸ ਵੇਲੇ ਉਹਨੂੰ ਪਤਾ ਲੱਗੇਗਾ ਸਾਡੀ ਪਰੰਪਰਾ ਇਹ ਹੈ, ਸਾਡੀ ਰੀਤ ਇਹ ਹੈ। ਹਵਾਲੇ ਸਹਿਤ ਬੋਲਣਾ ਬੜਾ ਜ਼ਰੂਰੀ ਹੈ। ਇਸ ਕਰਕੇ ਮੈਂ ਬੇਨਤੀ ਹਮੇਸ਼ਾ ਕਰਦਾ ਆਇਆ ਹਾਂ ਨੌਜੁਆਨਾਂ ਨੂੰ ਪੰਦਰਾਂ ਦਿਨਾਂ ਦਾ ਸਮਾਂ ਤਾਂ ਬੜਾ ਥੋੜ੍ਹਾ ਹੈ, ਮਹੀਨੇ ਬਾਅਦ ਪੰਜ ਦਸ ਤੁਸੀਂ ਜ਼ਰੂਰੀ ਇਕੱਠੇ ਹੋਵੋ, ਜਿੱਥੇ ਸਾਰਾ ਹਵਾਲੇ ਸਹਿਤ ਪਿਆ ਹੋਵੇ, ਜਿਸ ਦਾ ਨਾਂ ਅਸੀਂ ਵਰਤਿਆ ਹੈ ਮਿਨੀ ਰੈਫ਼ਰੈਂਸ ਲਾਇਬ੍ਰੇਰੀ। ਕਿਤਨਾ ਕੁ ਸਾਡਾ ਸਾਹਿਤ ਹੋਵੇਗਾ, ਅਜੇ ਪੰਜ ਸੌ ਸਾਲ ਹੋਇਐ, ਭਾਵੇਂ ਬਹੁਤ ਹੈ, ਪਰ ਫਿਰ ਵੀ ਜ਼ਰੂਰੀ ਹੈ। ਸਾਡੀ ਜਿਹੜੀ ਸੋਚ ਇੰਸ਼ੈਸ਼ੀਅਲ ਬੁਕ ਹੈ, ਪੰਜ ਸੌ ਰੈਫ਼ਰੈਂਸ ਬੁੱਕ ਹੋਰ ਪਈਆਂ ਹੋਣ, ਦੇਖੀ ਜਾਏ, ਲਿਖੀ ਜਾਏ, ਪੈੱਨ ਕਾਗ਼ਜ਼ ਕੋਲ ਹੋਵੇ, ਨੋਟ ਕਰ ਲਵੋ ਲੋਕਾਂ ਤੱਕ ਪੁਚਾਓ। ਇਹ ਇਕ ਜ਼ਰੂਰੀ ਅੰਗ ਹੈ ਜੋ ਮਹਾਰਾਜ ਨੇ ਕਿਹਾ ਹੈ : ਸਤਿ ਵਾਕ। ਇਸ ਦਾ ਅਸਰ ਬੜਾ ਹੁੰਦਾ ਹੈ।

**ਛੇਵਾਂ ਗੁਣ** ਹੈ, ਸਵਾਲਾਂ ਦਾ ਜੁਆਬ ਨਾਲੋ-ਨਾਲ ਦੇਈ ਜਾਏ। ਇਹ ਬੜਾ ਜ਼ਰੂਰੀ ਹੈ, ਕੋਈ ਨਵੇਂ ਸੁਆਲ ਖੜੇ ਨਾ ਕਰ ਦੇਵੇ, ਪ੍ਰਸ਼ਨ ਨਾ ਖੜੇ ਕਰ ਦੇਵੇ। ਮਹਾਰਾਜ ਦਾ ਸ਼ਬਦ ਸੀ 'ਸੰਦੇਹਚਿਤ', ਸ਼ੰਕੇ ਨੂੰ ਉੱਥੇ ਹੀ ਤੋੜ ਦੇਵੇ, ਸੰਗਤ ਸ਼ੰਕਾ ਨਾਲ ਲੈ ਕੇ ਨਾ ਜਾਏ। ਸੰਦੇਹਚਿਤ ਨੂੰ ਅੰਗ੍ਰੇਜ਼ੀ ਵਿਚ ਤਰਜਮਾ ਜਿਵੇਂ ਕਰ ਰਹੇ ਹਾਂ, ਇਹ ਸਮਝ ਲਉ 'ਡੂ ਨਾਟ ਰੇਜ਼ ਕੁਅਸਚਨਜ਼' ਸੰਗਤ ਵਿਚ ਪ੍ਰਸ਼ਨ ਨਾ ਉਠਾ ਕੇ ਚਲਾ ਜਾਏ ਕਿ ਸੰਗਤ ਆਖੀ ਜਾਏ ਕਿ ਇਸਦਾ ਹੱਲ ਕਿਥੇ ਹੈ ਜੀ, ਇਹਦਾ ਜੁਆਬ ਕਿਥੇ ਹੈ ਜੀ, ਜੋ ਵੀ ਸ਼ੰਕਾ ਉਠਾਇਆ ਹੈ, ਸੁਆਲ ਉਠਾਇਆ ਹੈ ਨਾਲ ਜੁਆਬ ਦੇਵੇ, ਜਿਵੇਂ ਦੁਨੀਆਂ ਦੇ ਮਾਲਕ ਆਪ ਗੁਰੂ ਨਾਨਕ ਸਾਹਿਬ ਕਰਦੇ ਸਨ। ਗੁਰੂ ਨਾਨਕ ਸਾਹਿਬ ਦੀ ਜ਼ਿੰਦਗੀ ਵਿਚ ਇਕ ਅੰਦਾਜ਼ੇ ਮੁਤਾਬਕ ਸ਼ਾਇਦ 2300 ਤੋਂ 2700 ਤੱਕ ਸੁਆਲ ਗੁਰੂ ਨਾਨਕ ਸਾਹਿਬ 'ਤੇ ਹੋਇਆ ਹੈ ਪਰ ਧੰਨ ਬਾਬਾ ਹੈ ਨਾਲੋ ਨਾਲ ਜੁਆਬ ਦਿੰਦਾ ਰਿਹਾ ਹੈ, ਸ਼ੰਕੇ

ਨੂੰ ਰਹਿਣ ਨਹੀਂ ਦਿੱਤਾ। ਹੁਣ ਜਪੁ ਜੀ ਦੀ ਬਾਣੀ ਨੂੰ ਦੇਖ ਲਉ, ਜਪੁ ਜੀ ਸਾਹਿਬ ਵਿਚ ਜਦ ਤੋਂ ਦੁਨੀਆਂ ਬਣੀ ਹੈ, ਜਦ ਤੱਕ ਦੁਨੀਆਂ ਰਹੇਗੀ ਅੱਠ ਫੰਡਾਮੈਂਟਲ ਸੁਆਲ ਹਨ। ਨੌਵਾਂ ਸੁਆਲ ਅਜੇ ਪੈਦਾ ਨਹੀਂ ਹੋਇਆ। ਧੰਨ ਗੁਰੂ ਪਿਤਾ ਤੁਸੀਂ ਅੱਠ ਸੁਆਲ ਉਠਾਏ ਨੇ, ਅੱਠਾਂ ਦਾ ਜੁਆਬ ਜਪੁ ਜੀ ਵਿਚ ਦੇ ਗਏ ਹੋ। ਇਸੇ ਤਰ੍ਹਾਂ 'ਸਿਧ ਗੋਸਟਿ' ਦੇਖ ਲਉ, ਸਿਧੁ ਗੋਸਟਿ ਵਿਚ 153 ਸੁਆਲ ਉਠਾਏ ਨੇ ਪਿਤਾ ਨੇ, ਕੈਸਾ ਮੇਰਾ ਗੁਰੂ ਹੈ, ਸੁਆਲ ਉਠੇ ਨਹੀਂ, ਜੁਆਬ ਵੀ ਨਾਲ ਹੀ ਆਏ ਨੇ। ਕਈ ਸੁਆਲ ਹੋਏ ਵੀ ਨੇ ਗੁਰੂ ਸਾਹਿਬ ਉੱਤੇ। ਇਕ ਸੁਆਲ ਕੀਤੈ ਗੁਰੂ ਮਹਾਰਾਜ 'ਤੇ, ਸੁਆਲ ਬੜਾ ਸਖ਼ਤ ਸੀ, ਇਸ ਸੁਆਲ ਵਿਚ ਇਹ ਕਹਿ ਰਿਹਾ ਹਾਂ : 'ਰੋਸੁ ਨਾ ਕੀਜੈ ਉਤਰ ਦੀਜੈ' ਮਹਾਰਾਜ ਬੜਾ ਸਖ਼ਤ ਸੁਆਲ ਕਰਨ ਲੱਗਾ ਹਾਂ, ਆਪ ਜੀ ਗ਼ੁੱਸਾ ਨਾ ਕਰਨਾ। ਮਹਾਰਾਜ ਨੇ ਕਿਹਾ ਬਿਲਕੁੱਲ ਨਹੀਂ ਜੋ ਮਰਜ਼ੀ ਪੁੱਛ। ਇਸ ਲਈ ਇਹ ਬੜਾ ਜ਼ਰੂਰੀ ਹੈ ਸੰਦੇਹਚਿਤ ਹੋਣਾ, ਸ਼ੰਕੇ ਨੂੰ ਬਿਲਕੁੱਲ ਨਹੀਂ ਰਹਿਣ ਦੇਣਾ। ਅਗਰ ਤੁਸੀਂ ਪ੍ਰਸ਼ਨ ਉਠਾ ਬੈਠੇ ਹੋ ਤੇ ਇਹ ਨਾ ਕਹਿਣਾ ਕਿ ਇਹਦਾ ਜੁਆਬ ਕੋਈ ਨਹੀਂ ਹੈ, ਇਸ ਲਈ ਜਿਹੜਾ ਸੁਆਲ ਉਠਾਉ ਉਸਦਾ ਜੁਆਬ ਦੇਉ ਅਤੇ ਕੋਸ਼ਿਸ਼ ਕਰੋ, ਪਹਿਲਾਂ ਜੋ ਗੁਰੂ ਨਾਨਕ ਸਾਹਿਬ ਦੇ ਸੁਆਲ ਉਠਾਏ ਹਨ, ਉਨ੍ਹਾਂ ਦਾ ਹੀ ਜੁਆਬ ਦਿਉ। ਫਿਰ ਗੁਰੂ ਅਰਜਨ ਪਿਤਾ ਦੇ ਸੁਆਲ ਦਾ ਜੁਆਬ। ਗੁਰੂ ਅਮਰਦਾਸ ਪਿਤਾ ਦੇ ਸੁਆਲ ਦਾ ਜੁਆਬ। ਇਹ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਹੀ ਹਨ। ਇਕ ਜਗ੍ਹਾ ਆਪ ਗੁਰੂ ਅਰਜਨ ਪਿਤਾ ਨੇ ਸੋਲ੍ਹਾਂ ਸੁਆਲ ਕੀਤੇ ਨੇ, ਸੋਲ੍ਹਾਂ ਦਾ ਜੁਆਬ ਦੇ ਗਏ ਨੇ। ਇਕੋ ਸ਼ਬਦ ਵਿਚ ਸਭ ਦਾ ਜੁਆਬ ਦਿੱਤਾ ਹੈ। ਇਹ ਇਕ ਤਰੀਕਾ ਬੜਾ ਅੱਛਾ ਹੈ, ਇਹ ਅਗਰ ਆ ਜਾਵੇ ਤਾਂ ਮੈਂ ਸਮਝਦਾ ਹਾਂ, ਛੇਵਾਂ ਗੁਣ ਜੋ ਪਿਤਾ ਨੇ ਕਿਹਾ ਹੈ ਉਸ ਦਾ ਅਸਰ ਹਰ ਇਕ ਉੱਤੇ ਪਵੇਗਾ।

**ਸੱਤਵਾਂ ਗੁਣ** ਹੈ ਦ੍ਰਿਸ਼ਟਾਂਤ ਵੀ ਨਾਲ ਲੱਗਦਾ ਦੇਵੇ, ਗਿਆਨ ਸਹਿਜੇ ਦੇਵੇ, ਭਾਰ ਨਾ ਪਾ ਦੇਵੇ ਅਤੇ ਇਸ ਤਰ੍ਹਾਂ ਕਰੇ ਕਿ ਉਸ ਲਈ ਸ਼ਬਦ ਮਹਾਰਾਜ ਨੇ ਵਰਤਿਆ ਹੈ 'ਅਸੰਖੁ ਸਾਸਤ੍ਰੁ ਦ੍ਰਸਟੋ'। ਇੰਞ ਲੱਗੇ ਕਿ ਅਸੰਖ ਸ਼ਾਸਤਰ ਪੜ੍ਹਨ ਤੋਂ ਬਾਅਦ ਇਕ ਛੋਟਾ ਜਿਹਾ ਦ੍ਰਿਸ਼ਟਾਂਤ ਸਾਨੂੰ ਦੇ ਦੇਵੇ। ਇਹ ਨਾ ਹੋਵੇ ਕਿ ਇਤਨੀ ਲੰਮੀ ਸਾਖੀ ਛੇੜ ਪਵੇ ਕਿ ਗੱਲ ਜੋ ਕਹਿਣੀ ਹੈ ਅੱਧਾ ਘੰਟਾ ਤੇ ਉਹਨੂੰ ਸਮਝਾਣ ਵਿਚ ਹੀ ਲੱਗ ਜਾਏ। ਮਤਲਬ ਅਸੰਖ ਸ਼ਾਸਤਰ ਪੜ੍ਹਨ ਤੋਂ ਬਾਅਦ ਉਸ ਨੂੰ ਠੀਕ ਦ੍ਰਿਸ਼ਟਾਂਤ ਦੇਣ ਦੀ ਜਾਚ ਆਵੇ। ਇਤਿਹਾਸ ਦੀਆਂ ਸਾਰੀਆਂ ਸਾਖੀਆਂ, ਹਵਾਲੇ ਉਨ੍ਹਾਂ ਨੂੰ ਢੂੰਡ ਢੂੰਡ ਕੇ ਉਹਦੇ ਵਿਚ ਰੱਖੇ ਤਾਂਕਿ ਇਹ ਗੱਲ ਬੜੀ ਜ਼ਰੂਰੀ ਹੋ ਜਾਏਗੀ ਕਿ ਆਪਣੇ ਆਪ ਠੀਕ ਬੋਲਣ ਵਾਲਾ, ਸੁਣਨ ਵਾਲਾ ਤੇ ਪੜ੍ਹਨ ਵਾਲਾ ਉਸਨੂੰ ਜਾਣ ਲਵੇ।

**ਅੱਠਵਾਂ**, ਬੜੇ ਢੰਗ ਨਾਲ ਸਮਝਾਏ, ਸੰਗਤਾਂ ਨੂੰ ਝੰਜੋੜ ਜਾਏ, ਜਿਸ ਵੇਲੇ ਉਹ ਬੋਲ ਜਾਏ, ਜਿਵੇਂ ਮਹਾਰਾਜ ਦਾ ਸ਼ਬਦ ਇਹ ਸੀ 'ਨਖਿਆਦੁ ਵਿਖੇ ਪ੍ਰਿਤ' ਐਸੀ ਗੱਲ ਕਰੇ, ਕਹੇ ਢੰਗਾਂ ਨਾਲ ਕਿ ਇਕ ਢੰਗ ਨਾ ਵਰਤੇ। ਇਕ ਢੰਗ ਤੇ ਇਹੀ ਹੈ ਨਾ ਕਿ ਉਹ ਸਿਰਫ਼ ਸਾਖੀ ਸੁਨਾਣ ਲੱਗ ਪਵੇ, ਇਕ ਢੰਗ ਹੈ ਸ਼ਬਦ ਸੁਣਾਨ ਲੱਗ ਪਏ, ਇਕ ਢੰਗ ਹੈ ਹਵਾਲਾ ਦੇਣ ਲੱਗ ਪਏ, ਇਕ ਢੰਗ ਹੈ ਕਿ ਕਹਿਣ ਲੱਗ ਪਿਐ ਬਾਹਰਲੀ ਦੁਨੀਆਂ ਕੀ ਕਹਿੰਦੀ ਹੈ, ਇਕ ਢੰਗ ਹੈ ਨਿਰ੍ਹੇ ਸ਼ੇਅਰ ਬੋਲਣ ਲੱਗ ਪਿਐ, ਇਕ ਢੰਗ

ਨਾ ਕਰੇ ਵੱਖ ਵੱਖ ਢੰਗਾਂ ਨਾਲ ਸਮਝਾਏ ਜਿਵੇਂ ਆਪ ਗੁਰੂ ਨਾਨਕ ਸਾਹਿਬ ਪਿਤਾ ਕਰਦੇ ਸਨ। ਜਿੱਥੇ ਜਾਂਦੇ ਸਨ, ਪਹਿਲਾਂ ਉਥੋਂ ਦੇ ਲੋਕਾਂ ਦਾ ਸੁਭਾਅ ਦੇਖਦੇ ਸਨ। ਹੁਣ ਗਏ ਨੇ ਆਪ, ਹੋਰ ਕਿਸੇ ਪਾਸੇ ਕੀ ਦੇਖਣਾ, ਤੁਸੀਂ ਹਰਿਦੁਆਰ ਈ ਦੇਖ ਲਉ, ਹਰਿਦੁਆਰ ਮਹਾਰਾਜ ਗਏ ਨੇ, ਲੋਕੀਂ ਪਾਣੀ ਦੇ ਰਹੇ ਨੇ, ਹੁਣ ਜਿਸ ਵੇਲੇ ਪਾਣੀ ਦੇ ਰਹੇ ਨੇ, ਮਹਾਰਾਜ ਨੇ ਪੁਛਿਆ ਕੀ ਪਏ ਕਰਦੇ ਓ, ਤੇ ਕਹਿੰਦੇ ਸੂਰਜ ਵਿਚ ਪਿਤਰ ਨੂੰ ਪਾਣੀ ਪਏ ਦੇਂਦੇ ਆਂ। ਦੇਖੋ ਇੰਨੀ ਭੀੜ ਨੂੰ ਆਪਣੇ ਵੱਲ ਕਿਸ ਤਰ੍ਹਾਂ ਖਿੱਚਣਾ, ਉਨ੍ਹਾਂ ਨੇ ਮੂੰਹ ਕਰ ਲਿਆ ਆਪਣੀ ਤਲਵੰਡੀ ਵੱਲ ਤੇ ਉਸ ਵੱਲ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਲੋਕਾਂ ਪੁਛਿਆ, ਤੁਸੀਂ ਇਹ ਕੀ ਪਏ ਕਰਦੇ ਓ ? ਤੇ ਜੁਆਬ ਕਿੰਨੇ ਮਿਠਾਸ ਨਾਲ ਦਿੰਦੇ ਨੇ ਉਹ, ਭਲੇ ਲੋਕੋ ਜੇ ਤੁਹਾਡਾ ਦਿੱਤਾ ਪਾਣੀ, ਨਵੰਜਾ ਕ੍ਰੋੜ ਦੂਰ ਜਾਏਗਾ ਤੇ ਮੇਰਾ ਪਾਣੀ ਐ ਸਰਹੱਦ ਟੱਪੀ ਨਹੀਂ ਤੇ ਲਾਹੌਰ ਆਇਆ, ਲਾਹੌਰ ਤੋਂ ਬਾਅਦ ਤਲਵੰਡੀ ਆ ਗਈ। ਲੋਕਾਂ ਨੂੰ ਹੋਸ਼ ਆ ਗਈ ਤੁਸੀਂ ਠੀਕ ਪਏ ਕਹਿੰਦੇ ਹੋ। ਉਸ ਦਾ ਸਿਰਫ਼ ਇਹੋ ਤਰੀਕਾ ਹੈ ਕਿ ਕਿਸੇ ਵੇਲੇ ਵੀ ਇਕ ਢੰਗ ਨਹੀਂ ਵਰਤਣਾ, ਕਿਸੇ ਵੇਲੇ ਬੋਲ ਦਾ ਢੰਗ, ਕਿਸੇ ਵੇਲੇ ਸ਼ੇਅਰ ਦਾ ਢੰਗ, ਕਿਸੇ ਵੇਲੇ ਕਵਿਤਾ ਦਾ ਢੰਗ, ਮਿਸਾਲ ਦੇ ਤੌਰ 'ਤੇ ਕਈ ਵਾਰੀ ਇਤਨੀ ਅੱਛੀ ਕਵਿਤਾ ਹੁੰਦੀ ਹੈ ਮੌਕੇ ਉੱਤੇ ਜ਼ਰੂਰੀ ਸੁਣਾਏ ਤਾਂ ਕਿ 'ਨਖਿਆਦੂ ਵਿਖੇ ਪ੍ਰਿਤੁ' ਪਤਾ ਹੋਵੇ ਕਿ ਕਿਹੜਾ ਢੰਗ ਵਰਤ ਕੇ ਸੰਗਤ ਨੂੰ ਸਮਝਾਣਾ ਹੈ ਜਾਂ ਜਿਵੇਂ ਮਹਾਰਾਜ ਦਾ ਆਪਣਾ ਬਚਨ ਹੈ : 'ਝਿੜਕੇ ਬਹੁ ਭਾਤੀ' ਅਗਰ ਸੰਗਤ ਨੂੰ ਕੋਈ ਗੱਲ ਝੰਜੋੜਨ ਵਾਸਤੇ ਵੀ ਹੈ ਤੇ ਬੜੇ ਵੱਖ ਢੰਗਾਂ ਨਾਲ ਕਹੇ, ਇਕ ਢੰਗ ਨਾਲ ਨਾ ਕਹੇ।

**ਨੌਵਾਂ**, ਬਹੁਤਾ ਹਿਲੇ ਜੁਲੇ ਨਾ, ਬਾਂਹ ਉਲਾਰ, ਟੇਡਾ ਹੋ ਕੇ ਸਟੇਜ ਹੀ ਨਾ ਹਿਲਾ ਦੇਵੇ। ਇਕ ਸਾਡੇ ਵਿਚ ਬੋਲਣ ਵਾਲਾ ਸੀ, ਜਦ ਉਹ ਸਟੇਜ 'ਤੇ ਆਉਂਦਾ ਸੀ, ਅਸੀਂ ਕਹਿੰਦੇ ਹੁਣ ਇਹ ਬੋਲਣ ਵਾਲਾ ਐ ਬਈ ਸਟੇਜ ਖਾਲੀ ਕਰ ਦਿਉ, ਆਮ ਤੌਰ 'ਤੇ ਸਾਡੇ ਵਿਚੋਂ ਜਾਂ ਆਪ ਈ ਤੁਸਾਂ ਦੇਖਿਆ ਹੋਣਾ ਹੈ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਲਗਿਆਂ ਗੁਰੂ ਗ੍ਰੰਥ ਸਾਹਿਬ 'ਤੇ ਬੜੀ ਵਾਰੀ ਹੱਥ ਰੱਖ ਕੇ ਬੈਠ ਜਾਂਦਾ ਹੈ, ਇਹ ਗ਼ਲਤ ਹੈ। ਇਸ ਲਈ ਮਹਾਰਾਜ ਨੇ ਸ਼ਬਦ ਵਰਤਿਆ ਸੀ 'ਅਵਿੰਗੋ'। ਟੇਢਾ ਮੇਢਾ ਹੋ ਕੇ ਨਾ ਬੋਲੇ, ਕਦੇ ਹੱਥ ਹਿਲਾ ਕੇ ਜਾਂ ਅੰਗ੍ਰੇਜ਼ੀ ਵਿਚ ਕਿਹਾ ਹੈ ਮੈਨੋਰੀਜ਼ਮ, ਦੂਜੇ ਲਫ਼ਜ਼ਾਂ ਵਿਚ ਇਤਨਾ ਮੈਨੋਰੀਜ਼ਮ ਨਾ ਉਸ ਨੂੰ ਹੋਵੇ ਕਿ ਸੰਗਤ ਨੂੰ ਉਸਦੀ ਕਹੀ ਗੱਲ ਯਾਦ ਨਾ ਰਵ੍ਹੇ। ਸਿਰਫ਼ ਇਹ ਯਾਦ ਰਵ੍ਹੇ ਕਿ ਬੜਾ ਹਿਲਦਾ ਰਿਹਾ ਹੈ, ਇਹ ਤੇ ਬੈਠਾ ਈ ਨਹੀਂ ਐ ਜੀ, ਇਹ ਤੇ ਹਮੇਸ਼ਾ ਇਸ ਤਰ੍ਹਾਂ ਸੀ ਜਿਵੇਂ ਇਸਨੇ ਆਪਣੇ ਆਪ ਨੂੰ ਹੀ ਸ਼ਬਦ ਪੜ੍ਹਨ ਵੇਲੇ ਜਾਂ ਬੋਲਣ ਵੇਲੇ, ਨਾ ਇਸ ਨੇ ਹੱਥ ਕਾਬੂ ਵਿਚ ਰਖਿਆ ਹੈ ਨਾ ਅੱਖ ਕਾਬੂ ਵਿਚ ਰੱਖੀ ਹੈ।

**ਦੱਸਵਾਂ**, ਹਰ ਇਕ 'ਤੇ ਰੰਗ ਚਾੜ੍ਹੇ 'ਜਨ ਰੰਜੁ ਕੋ' ਬੜਾ ਪਿਆਰਾ ਲਫ਼ਜ਼ ਹੈ। ਸੰਗਤ ਦੇ ਵਿਚ ਤੇ ਬੱਚੇ ਵੀ ਬੈਠੇ ਨੇ, ਬੁੱਢੇ ਵੀ ਬੈਠੇ ਨੇ, ਜੁਆਨ ਵੀ ਬੈਠੇ ਨੇ, ਵਿਦਵਾਨ ਵੀ ਬੈਠੇ ਹੋਏ ਨੇ, ਉੱਚੀਆਂ ਸੁਰਤਾਂ ਵਾਲੇ ਵੀ ਬੈਠੇ ਹੋਏ ਨੇ, ਮਹਾਰਾਜ ਨੇ ਲਫ਼ਜ਼ ਵਰਤਿਆ ਏ 'ਜਨਿ ਰੰਜੁ ਕੋ' , ਹਰ ਇਕ ਦੇ ਅੰਦਰ ਜਿੰਨੇ ਵੀ ਬੈਠੇ ਹੋਏ ਨੇ, ਰੰਗ ਚਾੜ੍ਹ ਦੇਵੇ। ਇਸ ਲਈ ਐਸਾ ਮਜ਼ਮੂਨ ਢੂੰਡ ਕੇ ਲਿਆਏ ਕਿ ਐਤਵਾਰ ਵਾਲਾ ਦਿਹਾੜਾ ਹੈ,

ਬੱਚਿਆਂ ਨੇ ਵੀ ਆਉਣੈ, ਬੁਢਿਆਂ ਨੇ ਵੀ ਆਉਣੈ, ਮਰਗ ਵਾਲਿਆਂ ਵੀ ਆਉਣੈ, ਸ਼ਾਇਦ ਕਿਸੇ ਦੀ ਸ਼ਾਮ ਨੂੰ ਕੁੜਮਾਈ ਕਰਨ ਵਾਲਿਆਂ ਵੀ ਆਉਣੈ। ਇਕ ਐਸਾ ਮਜ਼ਮੂਨ ਢੂੰਡ ਲਵੇ ਜਿਹੜਾ ਸਾਰੇ ਕਹਿਣ, ਇਹ ਤੇ ਮੇਰੇ ਲਈ ਕਿਹਾ, ਇਹ ਤੇ ਮੇਰੇ ਲਈ ਬੋਲਿਐ। ਕਲਗੀਧਰ ਪਾਤਸ਼ਾਹ ਬਾਰੇ ਬੜਾ ਪ੍ਰਸਿੱਧ ਸੀ, ਬਹੁਤ ਪ੍ਰਸਿੱਧ ਹੈ, ਪਿਤਾ ਤੂੰ ਤੇ ਆਪ ਈ ਦੁਨੀਆਂ ਦਾ ਮਾਲਕ ਹੈਂ ਪਰ ਤੇਰੀ ਗੱਲ ਕਹਿਣ ਦਾ ਕੋਈ ਹਰਜਾ ਨਹੀਂ ਹੈ। ਇਹ ਹੁੰਦਾ ਸੀ, ਹਜ਼ਾਰਾਂ ਸੰਗਤਾਂ ਮਹਾਰਾਜ ਦੀ ਸੰਗਤ ਵਿਚ ਆਉਂਦੀਆਂ ਸਨ ਤੇ ਜਿਹੜੇ ਵਾਪਿਸ ਜਾਂਦੇ ਸਨ ਨਾ ਤੇ ਕਹਿੰਦੇ ਕੀ ਸਨ ? ਅੱਜ ਤੇ ਗੁਰੂ ਮੇਰੇ ਨਾਲ ਈ ਗੱਲਾਂ ਕਰਦਾ ਰਿਹਾ ਹੈ। ਇਸ ਦਾ ਅਰਥ ਹੈ ਕਿ ਐਸਾ ਕੋਈ ਮਜ਼ਮੂਨ ਮਹਾਰਾਜ ਚੁਣ ਲੈਂਦੇ ਸਨ ਕਿ ਸਾਰੀ ਸੰਗਤ ਜਾਣ ਵੇਲੇ ਕਹਿੰਦੀ ਸੀ ਕਿ ਅੱਜ ਸਾਨੂੰ ਤਸੱਲੀ ਹੋ ਗਈ। ਇਸ ਲਈ ਹਰ ਬੋਲਣ ਵਾਲੇ ਨੂੰ ਇਤਨੀ ਇਹਤਿਆਤ ਜ਼ਰੂਰ ਕਰਨੀ ਹੋਏਗੀ ਕਿ 'ਜਨਿ ਰੰਜੁ ਕੋ', ਅਗਰ ਇਹ ਰੰਗ ਨਹੀਂ ਚੜ੍ਹ ਰਿਹਾ ਤਾਂ ਕੁਝ ਸੰਗਤ ਮਾਯੂਸ ਚਲੀ ਜਾਏਗੀ। ਜਿਹੜਾ ਆਮ ਸਾਡੇ ਬੇਟਿਆਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਹੈ—ਸਾਨੂੰ ਤੇ ਕੁਝ ਮਿਲਿਆ ਈ ਨਹੀਂ ਹੈ। ਇਸ ਲਈ ਕੁਝ ਮਜ਼ਮੂਨ ਜ਼ਰੂਰ ਚੁਣ ਲਉ, ਘੱਟ ਤੋਂ ਘੱਟ ਸੌ, ਜਿਹੜਾ ਸਾਲ ਤੋਂ ਸਾਲ ਬਾਅਦ ਜ਼ਰੂਰ ਉਹਦੀ ਵਾਰੀ ਵੀ ਆ ਜਾਏਗੀ ਅਤੇ ਉਹ ਮਜ਼ਮੂਨਾਂ ਦੀ ਲਿਸਟ ਬਣਾ ਲਉ। ਭਾਈ ਕਾਨ੍ਹ ਸਿੰਘ ਨਾਭਾ ਨੇ 437 ਮਜ਼ਮੂਨ ਲਿਖੇ ਹਨ। ਕੈਸਾ ਚੰਗਾ ਕੰਮ ਕਰ ਗਏ ਹਨ ਕਿ 437 ਹਨ ਸਿੱਖਾਂ ਦੇ ਬਾਰੇ ਮਜ਼ਮੂਨ (ਸਬਜੈਕਟ)। ਹੁਣ ਮੇਰਾ ਖ਼ਿਆਲ ਹੈ ਕਿ ਕੋਈ ਬੋਲਣ ਵਾਲਾ ਇਹ ਮਨ ਵਿਚ ਧਾਰ ਲਏ ਕਿ 437 ਮਜ਼ਮੂਨਾਂ 'ਤੇ ਬੋਲਣਾ ਹੈ ਤੇ ਕਦੀ ਵੀ ਸੰਗਤ ਵਿਚ ਬੋਲਣ ਵਾਲਾ ਫਿੱਕਾ ਨਹੀਂ ਹੋਣ ਲੱਗਾ। ਭਾਵੇਂ ਕੋਈ ਗ੍ਰੰਥੀ ਹੈ, ਭਾਵੇਂ ਪ੍ਰਬੰਧਕ ਹੈ, ਭਾਵੇਂ ਕੋਈ ਰਾਗੀ ਹੈ। ਇਹ ਸ਼ਬਦਾਂ 'ਚ ਜਿਸ ਤਰ੍ਹਾਂ ਚੋਣ ਕਰਨੀ ਏ। ਸਿਧਾਂਤਕ ਸ਼ਬਦ ਜਿਹੜੇ ਪੰਜ ਸੌ ਸ਼ਬਦ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਸਨੂੰ ਜ਼ਰੂਰ ਆਉਣੇ ਚਾਹੀਦੇ ਨੇ ਤਾਂ ਕਿ ਉਹੀ ਸ਼ਬਦ ਨਾ ਬਾਰ ਬਾਰ ਫ਼ਰਮਾਇਸ਼ ਦੇ ਤੌਰ 'ਤੇ ਕਹਿਣਾ ਸ਼ੁਰੂ ਕਰ ਦਏ। ਇਸ ਕਰਕੇ ਮਹਾਰਾਜ ਨੇ ਕਿਹਾ ਸੀ : 'ਜਨਿ ਰੰਜੁ ਕੋ' ਦਾ ਗੁਣ ਬੋਲਣ ਵਾਲੇ ਵਿਚ ਜ਼ਰੂਰ ਹੋਣਾ ਚਾਹੀਦਾ ਹੈ।

**ਗਿਆਰ੍ਹਵਾਂ**, ਇਹ ਸਭ ਤੋਂ ਕਠਿਨ ਹੈ। ਹੁਣ ਆਹਿਸਤਾ-ਆਹਿਸਤਾ ਪਉੜੀ ਚੜ੍ਹ ਰਹੇ ਹਾਂ ਨਾ, ਥੋੜ੍ਹਾ ਕਠਿਨ ਹੋਵੇਗਾ। ਇਹਦਾ ਲਫ਼ਜ਼ ਵਰਤਿਐ ਮਹਾਰਾਜ ਨੇਂ 'ਜਿਤੁ ਸਭਾ', ਸਭਾ ਨੂੰ ਜਿੱਤ ਕੇ ਜਾਏ ਜਿਸ ਨੂੰ ਕਹਿੰਦੇ ਨੇ ਫ਼ਾਰਸੀ ਵਾਲੇ, ਅੱਜ ਉਹ ਮਹਿਫਿਲ ਲੁੱਟ ਕੇ ਚਲਾ ਗਿਆ ਜਾਂ ਜਿਹੜੇ ਸ਼ਾਇਰ ਕਹਿੰਦੇ ਨੇ ਅੱਜ ਉਸ ਨੇ ਮੁਸ਼ਾਇਰਾ ਲੁੱਟ ਲਿਆ ਹੈ। ਇਹ ਸ਼ਾਇਰ ਬੈਠੇ ਨੇ ਉਨ੍ਹਾਂ ਨੂੰ ਪਤਾ ਹੈ ਇਸਦਾ ਕੀ ਭਾਵ ਹੈ ਕਿ ਇਹ ਸ਼ਾਇਰ ਮੁਸ਼ਾਇਰਾ ਈ ਲੁੱਟ ਕੇ ਲੈ ਗਿਐ, ਮਤਲਬ ਉਸ ਸ਼ਾਇਰ ਨੇ ਮੁਸ਼ਾਇਰਾ ਤਾਂ ਨਹੀਂ ਲੁਟਿਆ, ਕੋਈ ਲੁੱਟ ਖਸੁੱਟ ਨਹੀਂ ਕੀਤੀ, ਉਹ ਤਾਂ ਕੋਈ ਐਸੀ ਗੱਲ ਈ ਕਹਿ ਗਿਐ ਜਿਸ ਨਾਲ ਸਾਰਾ ਮੁਸ਼ਾਇਰਾ ਉਹਦੇ ਵੱਲ ਹੋ ਗਿਐ। ਇਹ ਠੀਕ ਕਿਹਾ ਹੈ ਉਨ੍ਹਾਂ ਨੇ ਕਿ ਸਾਰੇ ਹਮਖ਼ਿਆਲ ਹੋ ਜਾਣ। ਜਿੱਤੁ ਸਭਾ ਹੋਣ ਲਈ ਇਹ ਜਿੰਨੇ ਵੀ ਬਾਕੀ ਅੰਗ ਹਨ ਉਹ ਵੀ ਜ਼ਰੂਰੀ ਹਨ ਕਿ ਉਹਦੇ ਕੋਲ ਰੈਫਰੈਂਸ ਵੀ ਹੋਵੇ, ਆਰਕੈਸਟਰਾਵਾਈਜ਼ ਵੀ ਹੋਵੇ, ਮੈਨਰਿਜ਼ਮ ਵੀ ਬਹੁਤਾ ਨਾ ਕਰਦਾ ਹੋਵੇ, ਬਹੁਤਾ ਝਿੜਕ ਵੀ ਨਾ ਪਾਏ, ਝੰਜੋੜ

ਵੀ ਸਕੇ ਇਸ ਲਈ ਉਹਦਾ ਜਿਤੁ ਸਭਾ ਹੋਣਾ ਬੜਾ ਜ਼ਰੂਰੀ ਹੈ।

**ਬਾਰ੍ਹਵਾਂ**, 'ਮੈਂ' ਲਫ਼ਜ਼ ਨੂੰ ਘੱਟ ਵਰਤੇ, ਇਹ ਸਭ ਤੋਂ ਖ਼ਤਰਨਾਕ ਹੈ। ਮਹਾਰਾਜ ਨੇ ਸ਼ਬਦ ਵਰਤਿਐ 'ਹਮਕ੍ਰਿਤੋ'। ਤੁਸੀਂ ਕਈ ਵਾਰ ਦੇਖਿਆ ਸਾਡੇ ਆਪਣੇ ਈ ਬੋਲਣ ਵਾਲੇ ਗੁਰੂ ਦੀ ਗੱਲ ਕਰਦੇ ਹੋਏ ਨਿੱਜੀ ਬਾਤਾਂ ਸ਼ੁਰੂ ਕਰ ਦਿੰਦੇ ਨੇ। ਮੈਂ ਫਲ੍ਹਾਣੀ ਜਗ੍ਹਾ ਗਿਆ, ਮੈਂ ਫਲਾਣੀ ਜਗ੍ਹਾ ਬੈਠਾ, ਮੈਂ ਫਲ੍ਹਾਣੀ ਜਗ੍ਹਾ ਦੇਖਿਆ, ਮੈਂ ਫਲ੍ਹਾਣੀ ਜਗ੍ਹਾ ਹੋਇਆ, ਮੈਂ ਐਸ ਗੁਰਦੁਆਰੇ ਗਿਆ, ਉੱਥੇ ਤਾਂ ਇਸ ਤਰ੍ਹਾਂ ਪਏ ਕਰਦੇ ਸਨ, ਤੁਹਾਡੇ ਕੋਲ ਆਇਆਂ ਤੁਸੀਂ ਵੀ ਓਹੀ ਪਏ ਕਰਦੇ ਓ। ਭਲੇ ਲੋਕੋ ਇਹ ਗੱਲਾਂ ਗੁਰਦੁਆਰੇ ਵਿਚ ਕਹਿਣ ਵਾਲੀਆਂ ਨਹੀਂ। ਤੂੰ ਗੁਰੂ ਅਰਜਨ ਮਹਾਰਾਜ ਦਾ ਤਰੀਕਾ ਅਪਣਾ ਜੋ ਸੁਖਮਨੀ ਸਾਹਿਬ ਵਿਚ ਅਪਣਾਇਆ ਹੈ। ਇਸ ਨੂੰ ਇਸ ਤਰ੍ਹਾਂ ਕਹਿ ਸਕਦੇ ਹਾਂ ਕਿ ਕਦੀ ਵੀ, ਕਿਸੇ ਵੇਲੇ ਵੀ ਸੰਗਤ ਵਿਚ ਸਜੈਸ਼ਨ ਨਾ ਦੇਣੀ ਸ਼ੁਰੂ ਕਰ ਦੇਵੇ, ਸਜੈਸ਼ਨਜ਼ ਜਿਸ ਵੇਲੇ ਸੰਗਤ ਵਿਚ ਦੇਣੀਆਂ ਸ਼ੁਰੂ ਕਰ ਦਿਆਂਗੇ ਨਾ, ਫਿਰ ਸਭ ਖਿੰਡ ਪੁੰਡ ਜਾਏਗਾ। ਇਸ ਕਰਕੇ ਮਹਾਰਾਜ ਨੇ ਕਿਹਾ ਸੀ 'ਹਮਕ੍ਰਿਤੋ'। ਇਹ ਕਦੀ ਨਾ ਕਹੋ ਮੈਂ ਇਹ ਕੀਤਾ, ਜਿਵੇਂ ਮੈਂ ਹੁਣੇ ਈ ਦੇਖਿਐ ਉਹ ਕਹਿੰਦੇ ਨੇ ਮੈਨੂੰ 4 ਦਸੰਬਰ 1984 ਨੂੰ ਨਾਮ ਮਿਲਿਐ। ਵਾਹ ਬਈ ਕਮਾਲ ਐ, ਇਕ ਕਿਤਾਬ ਉਹਨੇ ਛਾਪੀ ਹੈ। ਇਹ ਇਕ ਹੋਰ ਬੰਦਾ ਹੈ ਹੁਣੇ ਮੇਰੇ ਹੱਥ ਵਿਚ ਇਕ ਕਿਤਾਬ ਦੇ ਗਿਐ, ਮੈਂ ਇਕ ਸਫ਼ਾ ਹੀ ਪੜ੍ਹਿਐ। ਪਤਾ ਨਹੀਂ ਕੀ ਨਾਮ ਏ ਉਸ ਗੁਰਮੁਖ ਦਾ, ਕਹਿੰਦੈ ਮੈਨੂੰ ਫਲਾਣੇ ਵੇਲੇ ਦੀ ਨਾਮ ਦੀ ਪ੍ਰਾਪਤੀ ਹੋਈ ਹੈ। ਹੁਣ ਭਲੇ ਲੋਕ ਐਸਾ ਵੀ ਕੋਈ ਨਾਮ ਹੈ ਕਿ ਤੈਨੂੰ ਤਾਰੀਖ਼ ਦਾ ਪਤਾ ਹੈ, ਤੈਨੂੰ ਵਕਤ ਦਾ ਪਤੈ। ਉਸ ਵੇਲੇ ਜੇ ਤੈਨੂੰ ਨਾਮ ਮਿਲ ਗਿਐ ਤਾਂ ਉਸ ਵੇਲੇ ਤਾਂ ਤੂੰ ਹਲੂਲ ਹੋ ਗਿਐਂ, ਉਸ ਵੇਲੇ ਨਾ ਤੇ ਤੂੰ ਰਿਹੈਂ ਤੇ ਨਾ ਉਹ ਰਿਹੈ। ਤੇਰਾ ਪ੍ਰਭੂ ਨਾਲ ਮਿਲਾਪ ਹੋ ਗਿਆ ਫਿਰ ਤੂੰ ਦੁਨੀਆਂ ਵਿਚ ਢਿੰਡੋਰਾ ਕਿਉਂ ਦੇ ਰਿਹਾ ਹੈਂ। ਇਸ ਲਈ ਕਦੀ ਵੀ ਹਮਕ੍ਰਿਤੋ ਨਹੀਂ ਕਰਨਾ, ਹੰਕਾਰ ਦਾ ਬਚਨ ਨਹੀਂ ਕਹਿਣਾ। ਸਭ ਕੁਝ ਵੀ ਮਿਲ ਗਿਆ ਤਾਂ ਕਹਿਣਾ ਇਹੀ ਏ, ਮੇਰਾ ਮੁਝ ਮੇ ਕੁਝ ਨਹੀਂ' ਤੇਰੀ ਰਹਿਮਤ ਹੈ, ਤੇਰੀ ਬਰਕਤ ਹੈ, ਤੇਰਾ ਸ਼ੁਕਰ ਹੈ, ਤੂੰ ਰਸਤੇ ਪਾਇਐ ਜਾਂ ਸਭ ਤੋਂ ਆਸਾਨ ਤਰੀਕਾ, ਮੈਂ ਅਰਜ਼ ਕੀਤੀ ਏ ਜੋ ਗੁਰੂ ਅਰਜਨ ਸਾਹਿਬ ਨੇ ਵਰਤਿਆ ਹੈ ਸੁਖਮਨੀ ਸਾਹਿਬ ਵਿਚ, ਕੋਈ ਸਜੈਸ਼ਨ ਨਹੀਂ ਦਿੱਤੀ ਸੁਖਮਨੀ ਸਾਹਿਬ ਵਿਚ। ਇਕ ਵੀ ਸ਼ਬਦ ਕੱਢੋ ਜੇ ਸੁਖਮਨੀ ਸਾਹਿਬ ਵਿਚ ਲਿਖਿਆ ਹੋਵੇ ਤੂੰ ਸਿਮਰਨ ਕਰ। ਉਨ੍ਹਾਂ ਸਿਰਫ਼ ਸਿਮਰਨ ਦੇ ਗੁਣ ਦੱਸ ਦਿੱਤੇ ਨੇ, ਆਪੇ ਤੇਰਾ ਦਿਲ ਕਰਦੈ ਸਿਮਰਨ ਕਰਨ ਨੂੰ ਤੇ ਤੂੰ ਕਰ, ਉਨ੍ਹਾਂ ਕੇਵਲ ਸ਼ੁਰੂ ਵਿਚ ਲਿਖ ਦਿੱਤਾ ਏ ਸੁਖਮਨੀ ਸਾਹਿਬ ਦੇ 'ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥' ਸਿਮਰ ਸਿਮਰ ਕੇ ਹੀ ਸੁਖ ਪਾਇਆ ਹੈ ਅਤੇ ਇਹ ਸਿਮਰਨ ਦੇ ਲਾਭ ਹਨ ਜਾਂ ਜਿਵੇਂ ਆਪ ਫ਼ਰਮਾਂਦੇ ਨੇ 'ਥਿਰ ਥਿਰ ਚਿਤ ਥਿਰੁ ਹਾਂ' ਬਸ ਮੈਂ ਕੇਵਲ ਇਹੀ ਕਿਹਾ ਹੈ ਆਪਣੇ ਚਿੱਤ ਨੂੰ ਤੂੰ ਰੁਕ ਜਾ, ਤੂੰ ਰੁਕ ਜਾ, ਉਹ ਰੁਕ ਗਿਆ ਜਾਂ ਜਿਵੇਂ ਬੜਾ ਆਸਾਨ ਤਰੀਕਾ ਗੁਰੂ ਰਾਮਦਾਸ ਪਿਤਾ ਨੇ ਦਸਿਐ। ਗੁਰੂ ਰਾਮਦਾਸ ਪਾਤਸ਼ਾਹ ਧੰਨ ਹੋ ਤੁਸੀਂ, ਤੁਸੀਂ ਸਾਨੂੰ ਸਮਝਾਂਦੇ ਓ ਕਿ ਰੋਜ਼ ਅੰਮ੍ਰਿਤ ਵੇਲੇ ਉਠੋ, ਉਠਦੇ ਸਾਰ ਅੰਮ੍ਰਿਤ ਵੇਲੇ ਆਵਾਜ਼ ਮਾਰੋ ਆਪਣੇ ਮਨ ਨੂੰ, ਕਿਤਨਾ ਆਸਾਨ ਤਰੀਕਾ ਹੈ ਉਠਦੇ ਸਾਰ ਮਨ ਨੂੰ ਟੋਈਏ। ਇਹ ਮਹਾਰਾਜ ਦਾ ਆਪਣਾ ਸ਼ਬਦ ਹੈ,

ਮੈਂ ਮਨ ਨੂੰ ਬੜੀ ਐਸ਼ ਕਰਵਾ ਲਈ ਏ, ਅੰਮ੍ਰਿਤ ਵੇਲੇ ਉਠਦੇ ਸਾਰ ਮਨ ਨੂੰ ਆਵਾਜ਼ ਦਿਉ 'ਮਨਿ ਪ੍ਰਦੇਸੀ ਵੇ ਪਿਆਰੇ ਆਉ ਘਰੇ' ਬੜੇ ਸੁਪਨੇ ਰਾਤੀਂ ਤੱਕ ਆਇਆਂ, ਬੜੇ ਤਮਾਸ਼ੇ ਦੇਖ ਆਇਐਂ, ਬੜਾ ਕੁਝ ਤੱਕ ਆਇਐਂ ਮੈਂ ਤੈਨੂੰ ਨਹੀਂ ਰੋਕਿਆ, ਤੂੰ ਜੋ ਮਰਜ਼ੀ ਕਰ ਪਿਆ ਪਰ ਅੰਮ੍ਰਿਤ ਵੇਲੇ ਉਠ ਕੇ ਆਵਾਜ਼ ਦਿਉ ਮਨ ਨੂੰ, ਗੁਰੂ ਰਾਮਦਾਸ ਕਹਿੰਦੇ ਨੇ 'ਮਨਿ ਪਰਦੇਸੀ ਵੇ ਪਿਆਰੇ ਆਉ ਘਰੇ ॥' ਕਿਸ ਵਾਸਤੇ ਤੂੰ "ਰੰਗਿ ਰਲੀਆ ਮਾਣਹੁ ॥" ਇਹ ਕੀ ਰੰਗ ਰਲੀਆਂ ਮਾਣਦਾ ਰਿਹੈਂ ਸਾਰੀ ਰਾਤ ਅਤੇ ਮਨ ਬੜਾ ਚੰਗਾ ਹੈ ਇਹ ਮੈਂ ਦਸ ਦਿਆਂ ਪਿਤਾ ਕਹਿੰਦੇ ਨੇ ਮਨ ਇਤਨਾ ਅੱਛਾ ਹੈ ਯੱਕਦਮ ਆਖੇ ਲੱਗ ਜਾਏਗਾ ਕਿਉਂਕਿ ਨਿਆਣਾ ਹੈ, ਬੱਚਾ ਹੈ, ਨਿਆਣੇ ਨੇ ਤੇ ਆਖੇ ਈ ਲੱਗਣੈ, ਆਵਾਜ਼ ਮਾਰਦਿਆਂ ਜੇ ਕਹੋਗੇ ਨਾ, ਉਸੇ ਵੇਲੇ ਰੁਕ ਜਾਏਗਾ, ਫਿਰ ਭਾਵੇਂ ਬੇਸ਼ੱਕ ਪਿਆ ਕਰੇ। ਇਸ ਲਈ ਇਹ ਤਰੀਕਾ ਅਪਣਾਉ ਹਰ ਵੇਲੇ ਹੰਕਾਰ ਰਹਿਤ ਰਵੋ। ਗੁਰੂ ਦੇ ਬਚਨ ਨਾਲ ਬੈਠੋ। ਮਨ ਆਪਣੇ ਆਪ ਟਿਕਾਅ 'ਤੇ ਆ ਜਾਏਗਾ। ਕੈਸਾ ਸੁੰਦਰ ਸ਼ਬਦ ਗੁਰੂ ਅਰਜਨ ਪਿਤਾ ਨੇ ਵਰਤਿਐ : ਮਨਾ, ਤੂੰ ਮੇਰੇ ਬਿਲਕੁੱਲ ਆਖੇ ਨਹੀਂ ਲੱਗਦਾ, ਤੇਰੀਆਂ ਆਦਤਾਂ ਮੈਂ ਤੱਕ ਲਈਆਂ ਨੇ, ਤੂੰ ਟਿੱਕ ਕੇ ਨਹੀਂ ਬਹਿੰਦਾ, ਤੇਰਾ ਸੁਭਾਅ ਮੈਨੂੰ ਪਤਾ ਲੱਗ ਗਿਐ। ਸਾਰਾ ਲਿਖਿਐ ਏ ਨਾ ਸੁਖਮਨੀ ਸਾਹਿਬ ਵਿਚ, ਪਤਾ ਲੱਗ ਗਿਐ ਤੂੰ ਬਿਲਕੁੱਲ ਆਖੇ ਨਹੀਂ ਲੱਗਦਾ। ਆਪ ਜੀ ਨੇ ਸਾਰੇ ਮਨ ਦੇ ਸੁਭਾਅ ਦੀ ਇਕ ਅਸਟਪਦੀ ਦੱਸੀ ਹੈ ਕਿ ਮਨ ਕਰਦਾ ਕੀ ਏ। ਕਹਿੰਦੇ ਨੇ ਆ ਤੈਨੂੰ ਮੈਂ ਦਿਖਾਵਾਂ ਵਾਹਿਗੁਰੂ ਦਾ ਸੁੰਦਰ ਰੂਪ ਤੇ ਵਾਹਿਗੁਰੂ ਦਾ ਸੁੰਦਰ ਰੂਪ ਦੇਖਣ ਤੋਂ ਬਾਅਦ ਤੂੰ ਨੱਸ ਨਹੀਂ ਸਕਦਾ। 'ਸੁੰਦਰ ਪੁਰਖ ਬਿਰਾਜਿਤੁ ਪੇਖਿ ਮਨੁ ਬੰਚਲਾ' ਆ ਤੈਨੂੰ ਮੈਂ ਵਾਹਿਗੁਰੂ ਦਾ ਇਕ ਸੁੰਦਰ ਰੂਪ ਦਿਖਾਵਾਂ ਕਿਥੇ ਬੈਠਿਐ, ਫਿਰ ਮਨਾ ਤੂੰ ਜਾਈਂ ਨੱਸ ਕੇ, ਤੂੰ ਰੁੱਕ ਜਾਏਂਗਾ ਜਿਵੇਂ ਕੋਈ ਸੁੰਦਰਤਾ ਦੇਖਦਿਆਂ ਯੱਕਦੱਮ ਰੁਕ ਜਾਈਦੈ, ਇਕ ਵਾਰੀ ਤੇ ਜ਼ਰੂਰ ਬਰੇਕ ਲੱਗ ਜਾਂਦੀ ਏ, ਚੱਲਦਾ ਸਾਈਕਲ ਵੀ ਰੁਕ ਜਾਂਦੈ, ਕੋਈ ਨਜ਼ਾਰਾ ਈ ਦੇਖ ਲਉ। ਸੀ-ਸਕੋਪ (Sea-Scope) ਦੇਖ ਲਉ, ਲੈਂਡ ਸਕੋਪ (Land-Scope) ਦੇਖ ਲਉ। ਸੁੰਦਰ ਪਹਾੜ ਹੀ ਦੇਖ ਲਉ, ਖ਼ੂਬਸੂਰਤ ਚੀਜ਼ ਦੇਖ ਲਉ, ਪਲ ਲਈ ਮਨ ਰੁਕ ਜਾਏਗਾ। ਆਪੇ ਹੀ ਤੇ ਮਹਾਰਾਜ ਕਹਿੰਦੇ ਨੇ ਮੈਂ ਤੈਨੂੰ ਦੁਨੀਆਂ ਦੀ ਸਭ ਤੋਂ ਸੁੰਦਰ ਚੀਜ਼ ਦਿਖਾਣ ਲੱਗਾਂ 'ਸੁੰਦਰ ਪੁਰਖ ਬਿਰਾਜਿਤੁ ਪੇਖਿ, ਮਨੁ ਬੰਚਲਾ'। ਇਸ ਲਈ ਕੋਈ ਬੰਦਾ ਜਿਸ ਨੇ ਕੁਝ ਪਾਇਆ ਹੈ ਕਦੀ ਹੰਕਾਰ ਦਾ ਬਚਨ ਨਾ ਬੋਲੇ। ਜੇ ਬੋਲ ਰਿਹਾ ਹੈ, ਆਪ ਵੀ ਗਿਰੇਗਾ, ਸੰਗਤ ਨੂੰ ਵੀ ਉਹ ਉਠਾ ਨਹੀਂ ਸਕੇਗਾ 'ਹੰਕਕ੍ਰਿਤੋ' ਬੋਲਣ ਵਾਲਾ ਹੰਕਾਰ ਦਾ ਬਿਲਕੁੱਲ ਨਾਸ਼ ਕਰਕੇ ਬੋਲੇ, ਉਸ ਕੋਲ ਜੇ ਕੋਈ ਉਹਦਾ ਤਜਰਬਾ ਹੈ ਵੀ ਏ ਤਾਂ ਵੀ ਨਿੰਮ੍ਰਤਾ ਨਾਲ ਦੱਸੇ, ਉੱਚਾ ਨਾ ਬੋਲੇ।

**ਤੇਰ੍ਵਾਂ** : 'ਜੋ ਬੋਲੇ ਸੋ ਹਿਰਦੇ ਧਾਰੈ'

ਇਹ ਪਿਤਾ ਨੇ ਹੀ ਸ਼ਬਦ ਵਰਤਿਐ 'ਧਾਰਮਿਕ'। ਇਸ ਧਾਰਮਿਕ ਸ਼ਬਦ ਨੂੰ ਲਿਖ ਕੇ ਦੇਖੋ। ਕਿਵੇਂ ਕਿਤਨਾ ਅੱਛਾ ਸ਼ਬਦ ਵਰਤਿਆ ਨੇ 'ਧਾਰ+ਮਿਕ'। ਹੁਣ ਧਾਰਮਿਕ ਦੇ ਮਾਅਨੇ ਸਮਝ ਆ ਗਏ ਨਾ ਛੇਤੀ, 'ਧਾਰ-ਮਿਕ' ਜੋ ਬੋਲਿਆ ਹੈ, ਉਸ ਨੂੰ ਧਾਰ ਲਵੇ ਭਾਵੇਂ ਥੋੜ੍ਹਾ ਕੁ ਧਾਰੇ, ਬਹੁਤਾ ਧਾਰੇ। ਇਤਨਾ ਬੜਾ ਜ਼ਰੂਰੀ ਹੈ ਕਿ ਬੋਲਣ ਵਾਲੇ ਨੂੰ ਇਹ

ਖ਼ਿਆਲ ਰਵ੍ਹੇ, ਐਸਾ ਨਾ ਹੋਵੇ ਕਿ ਉਹਦੀ ਜ਼ਿੰਦਗੀ ਤੇ ਬੋਲਣ ਵਾਲੀ ਗੱਲ ਦਾ ਅੰਤਰ ਇਤਨਾ ਹੋ ਜਾਏ। ਉਸਦੀ ਕਹੀ ਹੋਈ ਗੱਲ ਦਾ ਅਸਰ ਘੱਟ ਜਾਏਗਾ। ਉਹ ਆਪ ਵੀ ਕਹੀ ਹੋਈ ਗੱਲ ਨੂੰ ਧਾਰੇ। ਉਤਨੀ ਉਹਦੀ ਜਿੱਤ ਹੋਏਗੀ।

**ਚੌਦਵਾਂ ਗੁਣ** ਆਖ਼ਰੀ ਹੈ ਜਿਹੜਾ ਮੈਂ ਪਹਿਲਾਂ ਵੀ ਕਹਿ ਗਿਆ ਸਾਂ ਮਹਾਰਾਜ ਨੇ ਆਖ਼ਰੀ ਰਖਿਐ ਸ਼ਾਇਦ ਸਿਖਸ਼ਾ ਦੇਣ ਵਾਸਤੇ। ਉਹ ਹੈ ਸੰਤੋਖੀ ਹੋਵੋ, ਪੈਸਿਆਂ ਦੇ ਨਾਲ ਆਪਣੇ ਲੈਕਚਰ ਨੂੰ ਨਾ ਤੋਲੋ, ਜਿਹੜਾ ਤੁਸਾਂ ਦੇਖ ਲਿਆ ਹੈ ਕਈ ਤੇ ਐਸੇ ਹੋ ਗਏ ਨੇ, ਇੱਥੇ ਈ ਆ ਕੇ ਮੈਂ ਸੁਣਿਐ ਇਕ ਸੰਤ ਮਹਾਤਮਾ ਬਣਿਐ। ਉਹ ਕਹਿੰਦੈ : ਪੈਸੇ ਦਿਉ ਤੇ ਲੈਕਚਰ ਸੁਣੋ। 'ਉਹ ਟਿਕਟਾਂ ਵੇਚਦੇ ਨੇ'। ਉਨ੍ਹਾਂ ਲਈ ਫਿਰ ਇਹ ਮਹਾਰਾਜ ਦੀ ਬੜੀ ਪਿਆਰੀ ਤੁਕ ਹੈ 'ਧ੍ਰਿਗ ਤਿਨਾ ਕਾ ਜੀਵਿਆ ਜੋ ਲਿਖਿ ਲਿਖਿ ਵੇਚਹਿ ਨਾਉ ॥ 'ਖੇਤੀ ਜਿਨ ਕੀ ਉਜੜੈ' ਆਪਣਾ ਵੀ ਘਰ ਉਜਾੜ ਜਾਣਗੇ, ਦੂਸਰੇ ਦਾ ਵੀ ਉਜਾੜ ਕੇ ਜਾਣਗੇ। ਇਹ ਸੀ ਪਿਤਾ ਦੇ ਚੌਦਾਂ ਬਚਨ ਤਾਂਕਿ ਬੋਲਣ ਵਾਲਾ ਇਕ ਅਪਣਾ ਲਵੇ, ਦੋ ਅਪਣਾ ਲਵੇ, ਚਾਰ ਅਪਣਾ ਲਵੇ, ਛੇ ਅਪਣਾ ਲਵੇ ਵਾਹਿਗੁਰੂ ਦੀ ਦਾਤ ਤਾਂ ਕਿ ਸਾਡੇ ਵਿਚ ਕੋਈ ਨਾ ਕੋਈ ਗੁਣ ਆ ਜਾਏ। ਇਕ ਭਾਈ ਗੁਰਦਾਸ ਜੀ ਦਾ ਬਚਨ ਬੜਾ ਪਿਆਰਾ ਹੈ ਕਿ ਜਿੱਥੇ ਵੀ ਉਹ ਬੈਠਦੇ ਸਨ ਆਪਣੀ ਖ਼ੁਸ਼ਬੂ ਖਲੇਰ ਜਾਂਦੇ ਸਨ ਅਤੇ ਆਮ ਲੋਕਾਂ ਨੂੰ ਇਹੀ ਚਿੱਤ ਰਹਿੰਦਾ ਸੀ ਕਿ ਭਾਈ ਗੁਰਦਾਸ ਜੀ ਕੋਲ ਹੋਰ ਟਿਕੋ, ਤੇ ਇਕ ਦਿਨ ਭਾਈ ਗੁਰਦਾਸ ਜੀ ਨੇ ਕਹਿ ਈ ਦਿੱਤਾ : ਇਹ ਬਾਰ-ਬਾਰ ਨਾ ਕਿਹਾ ਕਰੋ ਜੋ ਕੁਝ ਦੇਣਾ ਹੈ ਇਹ ਬਾਣੀ ਵਿਚ ਹੈ, ਅਸੀਂ ਲੋਕ ਤੇ ਛੋਟੀ ਛੋਟੀ ਚੀਜ਼ ਨੂੰ ਚੁੱਕ ਕੇ ਆਪ ਤੱਕ ਪਹੁੰਚਾ ਰਹੇ ਹਾਂ ਜਾਂ ਜਿਵੇਂ ਭਾਈ ਨੰਦ ਲਾਲ ਜੀ ਨੇ ਕਿਹੈ। ਇਹ ਆਖ਼ਰੀ ਚੀਜ਼ ਹੈ ਭਾਈ ਨੰਦ ਲਾਲ ਜੀ ਦੇ ਮੁਖ 'ਚੋਂ ਨਿਕਲੀ ਹੋਈ, ਬੜੀ ਪਿਆਰੀ ਗੱਲ ਹੈ। ਕਿਸੇ ਕਿਹਾ ਭਾਈ ਨੰਦ ਲਾਲ ਤੂੰ ਬੜਾ ਵਿਦਵਾਨ ਹੈਂ। ਉਹ ਕਹਿਣ ਲੱਗੇ : ਬੜਾ ਭੁਲੇਖਾ ਪੈ ਗਿਆ ਈ ਤੈਨੂੰ, ਮੈਂ ਕੋਈ ਵਿਦਵਾਨ ਨਹੀਂ ਹਾਂ। ਲਫ਼ਜ਼ ਕਿਆ ਵਰਤਿਐ ਭਾਈ ਗੁਰਦਾਸ ਜੀ ਨੇ, 'ਰੇਜ਼ਾ ਚੀਨ'। ਚੀਨ ਮਾਇਨੇ ਚੁਣਨਾ, ਰੇਜ਼ਾ ਮਾਇਨੇ ਬੁਰਕੀਆਂ। ਮੈਂ ਤੇ ਗੁਰੂ ਗੋਬਿੰਦ ਸਾਹਿਬ ਦੇ ਮੁਖ ਵਿਚੋਂ ਬੋਲੇ ਹੋਏ ਸ਼ਬਦਾਂ ਦੀਆਂ ਜਿਹੜੀਆਂ ਬੁਰਕੀਆਂ ਨੇ ਚੁਣ ਚੁਣ ਕੇ ਤੁਹਾਨੂੰ ਦਿੰਦਾਂ ਤੁਸੀਂ ਕਹਿੰਦੇ ਹੋ ਵਿਦਵਾਨ ਹਾਂ, ਦੇਖਣਾ ਸਿਰਫ਼ ਇਹ ਹੈ ਕਿ ਕਲਗੀਧਰ ਪਾਤਸ਼ਾਹ ਕਿਤਨੇ ਵਿਦਵਾਨ ਸਨ। ਬੋਲਣ ਵਾਲੇ ਨੂੰ ਰੇਜ਼ਾਚੀਨ ਹੀ ਕਹਿਣਾ ਚਾਹੀਦੈ। ਐਸਾ ਨਾ ਹੋ ਜਾਏ ਕਿ ਉਹ ਆਪਣੇ ਆਪ ਨੂੰ ਹੀ ਗੁਰੂ ਦੇ ਤੁਲ, ਭਾਈ ਗੁਰਦਾਸ ਦੇ ਤੁਲ, ਭਾਈ ਨੰਦ ਲਾਲ ਦੇ ਤੁਲ, ਕਵੀ ਸੰਤੋਖ ਸਿੰਘ ਦੇ ਤੁਲ, ਗਿਆਨੀ ਗਿਆਨ ਸਿੰਘ ਦੇ ਤੁਲ ਸਮਝੇ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਸਾਨੂੰ ਦੇ ਦਿੱਤੀ। ਇਸ ਕਰਕੇ ਬੜੀ ਮੈਨੂੰ ਖ਼ੁਸ਼ੀ ਹੈ ਕਿ ਅਸਾਂ ਬੈਠ ਕੇ ਗੁਰੂ ਦੀਆਂ ਵਿਚਾਰਾਂ ਕੁਝ ਦਿਨ ਕੀਤੀਆਂ ਨੇ ਅਤੇ ਜਿਤਨਾ ਧੰਨਵਾਦ ਕਰੀਏ ਥੋੜ੍ਹਾ। ਇਕ ਗੱਲ ਜ਼ਰੂਰੀ ਹੈ ਕਿ ਆਪਣੀ ਧਰਤੀ ਵਿਚੋਂ ਹੀ ਤੁਸੀਂ ਆਪਣੀ ਬੋਲੀ ਦੇ ਮੁਤਾਬਕ, ਆਪਣੇ ਮੁਹਾਵਰੇ ਦੇ ਮੁਤਾਬਿਕ, ਆਪਣੇ ਐਨਵਾਇਰਮੈਂਟ ਦੇ ਮੁਤਾਬਕ ਤੁਹਾਨੂੰ ਚੰਗੇ ਬੋਲਣ ਵਾਲੇ ਪੈਦਾ ਕਰਨੇ ਪੈਣਗੇ ਤੇ ਸਮਾਂ ਬਹੁਤਾ ਜ਼ਰੂਰ ਲੱਗਦੈ ਦੋ ਸਾਲ, ਢਾਈ ਸਾਲ ਕੁਝ ਬਹੁਤ ਨਹੀਂ ਹੁੰਦੇ ਕੰਮਾਂ ਅੰਦਰ ਲੇਕਿਨ ਉਸ ਨੂੰ ਮੈਟਰ ਜ਼ਰੂਰ ਸਪਲਾਈ ਕਰੋ। ਇਹ ਮੈਂ ਕੱਲ੍ਹ ਵੀ ਬੇਨਤੀ ਕੀਤੀ ਸੀ,

ਅੱਜ ਵੀ ਕਹਿ ਰਿਹਾ ਹਾਂ ਕਿ ਤੁਹਾਡੇ ਕੋਲ, ਕੱਲ੍ਹ ਦੇਖ ਲਿਐ ਕਿਤਨਾ ਅੱਛਾ ਇੰਤਜ਼ਾਮ ਹੈ, ਲੇਜ਼ਰਬੀਮ ਹੈ, ਪ੍ਰਿੰਟਰ ਹੈ, ਕੰਪਿਊਟਰ ਹੈ। ਕੁਝ ਨਾ ਕੁਝ ਥਾਟ ਜਦੋਂ ਕੁਝ ਬੰਦੇ ਬੈਠੇ ਹੋਣ ਉਹ ਪੁਚਾਈ ਜਾਣ, ਜਿਸਨੂੰ ਲਫ਼ਜ਼ ਤੁਸਾਂ ਬੜਾ ਅੱਛਾ ਵਰਤ ਲਿਆ ਰਿਸੋਰਸ ਸੈਂਟਰ। ਸਾਡੇ ਉੱਤੇ ਹਮਲੇ ਕਿਥੇ ਹੋ ਰਹੇ ਨੇ, ਅਖ਼ਬਾਰਾਂ ਏਨੀਆਂ ਛਪਦੀਆਂ ਨੇ, ਇੰਨਾ ਕੁਝ ਛਪ ਰਿਹੈ, ਉਹਦੇ ਵਿਚ ਚੰਗੀ ਗੱਲ ਜੋ ਸਿੱਖ ਬਾਰੇ ਜਾਂ ਸਿੱਖਾਂ ਦੇ ਅਸੂਲਾਂ ਦੇ ਬਾਰੇ ਕਿਧਰੋਂ ਜੀਤ ਹੋ ਰਹੀ ਹੋਵੇ ਜਿੰਨਾ ਉਚਿਤ ਹੋਵੇ ਲੋਕਾਂ ਤੱਕ ਪੁਚਾ ਦੇਵੋ। ਮਹੀਨੇ ਬਾਅਦ ਜਾਂ ਪੰਦਰਾਂ ਦਿਨਾਂ ਬਾਅਦ, 'ਫਾਰ ਯੂ ਓਨਲੀ' ਲਿਖ ਕੇ ਉੱਤੇ ਸਿਰਫ਼ ਤੇਰੇ ਲਈ ਪ੍ਰਬੰਧਕਾਂ ਨੂੰ ਆਖੋ, ਕੁਝ ਮੰਗਣ ਦੀ ਲੋੜ ਨਹੀਂ ਏ, ਇਹ ਜਿਹੜਾ ਭੁਲੇਖਾ ਪੈ ਗਿਆ ਏ ਕੋਈ ਨਾਲ ਪਰਚੀ ਨਾ ਦਿਉ ਕਿ ਕੀ ਚੀਜ਼ ਏ, ਇੰਨੇ ਪੈਸੇ ਭੇਜੋ। ਉਹਨੂੰ ਕਹੋ ਅਸੀਂ ਇਹ ਮੈਟਰ ਭੇਜ ਰਹੇ ਹਾਂ ਆਪੇ ਉਸ ਨੂੰ ਚਿੱਤ ਉਹਦੇ ਆਏਗਾ। ਪੰਥ ਲਈ ਕਿਤਨਾ ਅੱਛਾ ਕੰਮ ਹੋ ਰਿਹੈ। ਇੱਥੇ 105 ਗੁਰਦੁਆਰੇ ਨੇ, 50 ਗੁਰਦੁਆਰੇ ਜ਼ਰੂਰ ਐਸੇ ਹੋਣਗੇ 105 ਵਿਚੋਂ ਜਿਹੜੇ ਸਰਦੇ ਪੁੱਜਦੇ ਨੇ, ਉਨ੍ਹਾਂ 50 ਦੇ ਗ੍ਰੰਥੀਆਂ ਨੂੰ ਅਤੇ ਉਨ੍ਹਾਂ ਦੇ ਪ੍ਰਬੰਧਕਾਂ ਨੂੰ ਹਰ ਗੁਰਦੁਆਰੇ ਵਿਚ ਦੋ ਹੀ ਬੰਦੇ ਇਸ ਕੰਮ ਲਈ ਪੁੱਜ ਜਾਣ ਤਾਂ ਇਕ ਸੌ ਇਹ ਹੋ ਗਿਆ। ਸੌ ਕੁ ਸੇਵਾਦਾਰ ਤੁਹਾਡਾ ਸਾਡੇ ਕੋਲ ਹਿੰਦੁਸਤਾਨ ਆਇਆ ਵੀ ਸੀ, ਕੈਂਪਾਂ ਵਿਚ। ਉਹ ਸਾਰੇ ਆਪਣੇ ਆਪਣੇ ਘਰਾਂ ਵਿਚ ਕੰਮ ਕਰਦੇ ਪਏ ਨੇ, ਸੇਵਾ ਕਰਦੇ ਪਏ ਨੇ, ਕਿਰਤ ਵਿਚ ਲੱਗੇ ਹੋਏ ਨੇ, ਅਸਾਂ ਇਹ ਤਰੀਕਾ ਸੋਚਿਐ, ਤੁਹਾਨੂੰ ਵੀ ਜੋ ਸੁਝੇ ਸਾਨੂੰ ਭੇਜ ਦਿਉ ਫਾਰ ਯੂ ਓਨਲੀ ਲਿਖ ਕੇ। ਤੇਰੇ ਲਈ ਭੇਜ ਰਿਹਾ ਹਾਂ ਤਾਂ ਕਿ ਅਸੀਂ ਇਹ ਜਿਹੜੇ ਚੌਦਾਂ ਗੁਣ ਗੁਰੂ ਹਰਿਗੋਬਿੰਦ ਪਿਤਾ ਨੇ ਭਾਈ ਨਿਵਲ, ਭਾਈ ਨਿਹਾਲਾ, ਭਾਈ ਕ੍ਰਿਸ਼ਨਾ ਤੇ ਭਾਈ ਬਾਲਾ ਵਿਚ ਦੇਖੇ ਸਨ, ਅੱਜ ਵੀ ਮੈਂ ਸਮਝਦਾਂ ਸਾਡੇ ਸਿੱਖਾਂ ਵਿਚ ਹਨ, ਸਿਰਫ਼ ਇਨ੍ਹਾਂ ਨੂੰ ਉਠਾਣ ਦੀ ਲੋੜ ਹੈ ਤਾਂ ਕਿ ਅੱਜ ਵੀ ਪੰਥ ਵਿਚ ਐਸੀ ਜ਼ਿੰਦਗੀ ਭਰੀ ਜਾਏ, ਉਨ੍ਹਾਂ ਦੀ ਰੌ ਗੁਮਖ ਪਵੇ, ਜਿਸ ਨਾਲ ਸਾਡੀਆਂ ਸੰਗਤਾਂ ਗੁਰਦੁਆਰੇ ਵਿਚ ਆਉਣ ਤੋਂ ਬਾਅਦ ਚਾਹੇ ਬੱਚਾ ਜਾਂ ਬੁੱਢਾ ਹੋਵੇ, ਇਹ ਨਾ ਆਖੇ ਕਿ ਸੰਗਤ ਵਿਚ ਗਿਆ ਸਾਂ ਕੁਝ ਝੋਲੀ ਭਰ ਕੇ ਨਹੀਂ ਲਿਆਇਆ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਤਿਗੁਰ ਨਾਨਕ ਪ੍ਰਗਟਿਆ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਸਾਧ ਸੰਗਤ, ਭਾਈ ਮਨੀ ਸਿੰਘ ਜੀ ਨੇ ਆਪਣੀ ਜਨਮ ਸਾਖੀ ਵਿਚ ਇਕ ਵਾਰਤਾ ਲਿਖੀ ਹੈ ਉਹ ਇਸ ਪ੍ਰਕਾਰ ਹੈ, ਭਾਵ ਸਾਹਿਬ ਆਖਦੇ ਹਨ ਕਿ ਮੇਰੇ ਕੋਲ ਬੜੇ ਲੋਕ ਆਉਂਦੇ ਹਨ, ਆ ਕੇ ਇਹ ਪੁੱਛਦੇ ਹਨ, ਕਿ ਕਈ ਪ੍ਰਚਾਰਕ ਸਾਡੇ ਪਿੰਡ ਆਉਂਦੇ ਹਨ ਉਹ ਸਾਨੂੰ ਗੁਰੂ ਨਾਨਕ ਪਾਤਸ਼ਾਹ ਬਾਰੇ ਦੱਸਦੇ ਹਨ, ਕਿ ਫਲਾਂ ਜਗ੍ਹਾ ਗੁਰੂ ਪਾਤਸ਼ਾਹ ਇਹ ਆਖ ਗਏ ਹਨ ਅਤੇ ਦੂਜਾ ਕੋਈ ਗਿਆਨਵਾਨ ਵਿਦਵਾਨ ਆਉਂਦਾ ਹੈ ਤੇ ਉਹ ਸਾਨੂੰ, ਗੁਰੂ ਨਾਨਕ ਜੀ ਬਾਰੇ ਕੁਝ ਹੋਰ ਬਾਤਾਂ ਸੁਣਾ ਗਏ ਹਨ, ਤੀਜਾ ਕੋਈ ਸੱਜਣ ਆਇਆ ਹੈ ਉਹ ਸਾਨੂੰ ਗੁਰੂ ਪਾਤਸ਼ਾਹ ਬਾਰੇ ਹੋਰ ਹੀ ਕਹਿ ਗਿਆ ਹੈ ? ਅਸੀਂ ਕੀ ਕਰੀਏ ? ਸਾਡੇ ਲਈ ਇਹ ਬੜੀ ਮੁਸ਼ਕਿਲ ਹੈ। ਅਸੀਂ ਜਦ ਗੁਰੂ ਨਾਨਕ ਦੇਵ ਜੀ ਬਾਰੇ ਸੁਣਨ ਲਈ ਸੰਗਤ ਵਿਚ ਬੈਠੇ ਹੁੰਦੇ ਹਾਂ ਤਾਂ ਪ੍ਰਚਾਰਕ ਆਪਣੇ ਵੱਖ-ਵੱਖ ਖ਼ਿਆਲ ਸਾਨੂੰ ਦੇ ਜਾਂਦੇ ਹਨ। ਭਾਈ ਮਨੀ ਸਿੰਘ ਜੀ ਨੇ ਉਨ੍ਹਾਂ ਵਜੋਂ, ਆਪਣੀ ਪੁਸਤਕ ਵਿਚ ਸਾਨੂੰ ਸਮਝਾਂਦੇ ਹੋਏ ਲਿਖਿਆ ਹੈ ਕਿ ਸਾਧ ਸੰਗਤ, ਇਹ ਜੋ ਗੁਰੂ ਨਾਨਕ ਦੀ ਸਾਖੀ ਹੈ, ਇਹ ਅਸਲ ਵਿਚ ਸ਼ੁੱਧ ਦੁੱਧ ਦੀ ਨਿਆਈਂ ਹੈ। ਪ੍ਰਚਾਰਕਾਂ ਨੇ, ਬੋਲਣ ਵਾਲਿਆਂ ਨੇ, ਇਹ ਸਭ ਲੈਕਚਰਾਰਾਂ ਨੇ ਸਾਖੀ ਸੁਣਾਣ ਲਗਿਆਂ ਇਸ ਦੁੱਧ ਵਿਚ ਪਾਣੀ ਪਾਣਾ ਸ਼ੁਰੂ ਕਰ ਦਿੱਤਾ ਅਤੇ ਜਿਹੜੀ ਸਾਖੀ ਹੁਣੇ ਸਾਡੇ ਕੋਲ ਪੁੱਜੀ ਹੈ ਇਸ ਦੇ ਦੁੱਧ ਵਿਚ ਪਾਣੀ ਰਲਿਆ ਹੋਇਆ ਸਾਨੂੰ ਮਿਲਿਆ ਹੈ, ਤੇ ਫਿਰ ਸੰਗਤ ਨੇ ਕਿਹਾ ਕਿ ਅਸੀਂ ਹੁਣ ਕੀ ਕਰੀਏ ? ਸਾਨੂੰ ਤੇ ਦੁੱਧ ਦੀ ਜਗ੍ਹਾ ਪਾਣੀ ਮਿਲ ਰਿਹਾ ਹੈ। ਸਾਨੂੰ ਦੁੱਧ ਤੇ ਪਾਣੀ ਅੱਡ ਕਰਨ ਦੀ ਜਾਚ ਦੱਸੋ ਤਾਂਕਿ ਅਸੀਂ ਖ਼ਾਲਸ ਦੁੱਧ ਦਾ ਸੁਆਦ ਮਾਣ ਸਕੀਏ। ਭਾਈ ਸਾਹਿਬ ਕਹਿਣ ਲੱਗੇ ਕਿ ਇਕ ਨੁਸਖਾ ਮੈਂ ਤੁਹਾਨੂੰ ਦੇਂਦਾ ਹਾਂ, ਤੁਸੀਂ ਸਭ ਹੰਸ ਬਣ ਜਾਉ, ਹੰਸ ਦੀ ਜੋ ਚੁੰਝ ਹੈ ਪ੍ਰਾਕਿਰਤਕ ਰੂਪ ਵਿਚ ਹੀ ਖਟੀ ਹੁੰਦੀ ਹੈ। ਹੰਸ ਅਗਰ ਆਪਣੀ ਚੁੰਝ ਦੁੱਧ ਵਿਚ ਪਾ ਦੇਵੇ ਤਾਂ ਪਾਣੀ ਵੱਖ ਹੋ ਜਾਂਦਾ ਹੈ ਤੇ ਦੁੱਧ ਵੱਖ ਹੋ ਜਾਂਦਾ ਹੈ। ਇਸ ਤਰ੍ਹਾਂ ਜਿਸ ਵੇਲੇ ਸਾਨੂੰ ਕੋਈ ਸਾਖੀ ਸੁਣਾਏ, ਆਪਣੀ ਜੋ ਦਾਤੇ ਵੱਲੋਂ ਮਿਲੀ ਹੋਈ ਬਿਬੇਕ ਬੁੱਧ ਹੈ

ਇਸ ਨੂੰ ਠੂੰਗਾ ਮਾਰ ਕੇ ਜਗਾ ਦਿਉ। ਫਿਰ ਅਸਲ ਬਾਤ ਸਾਹਮਣੇ ਨਿੱਖਰ ਕੇ ਆ ਜਾਵੇਗੀ। ਸੰਗਤ ਨੇ ਕਿਹਾ ਹੰਸ ਬਣਨਾ ਤੇ ਬੜਾ ਮੁਸ਼ਕਿਲ ਹੈ ਕੋਈ ਹੋਰ ਆਸਾਨ ਰਸਤਾ ਦੱਸੋ। ਤਾਂ ਭਾਈ ਸਾਹਿਬ ਕਹਿਣ ਲੱਗੇ : ਪਾਣੀ ਰਲੇ ਦੁੱਧ ਨੂੰ ਅੱਗ 'ਤੇ ਰੱਖ ਦਿਉ, ਜਿਸ ਵੇਲੇ ਥੱਲੋਂ ਤੁਸੀਂ ਤਾਅ ਦਿਉਗੇ ਪਾਣੀ ਭਾਫ਼ ਬਣ ਉੱਡ ਜਾਏਗਾ ਅਤੇ ਬਾਕੀ ਖ਼ਾਲਸ ਦੁੱਧ ਹੀ ਰਹਿ ਜਾਏਗਾ। 'ਆਦਤਨ ਆਪੈ ਖਪੈ ਦੁਧ ਕੋ ਖਪਨ ਨ ਦੇਅ" ਅਰਥਾਤ ਪਾਣੀ ਰੂਪੀ ਮਿਲੀ ਜੁਲੀ ਗੱਲ ਉਡ ਜਾਏਗੀ ਅਤੇ ਕੇਵਲ ਖ਼ਾਲਸ ਸਾਖੀ ਹੀ ਰਹਿ ਜਾਏਗੀ ਅਤੇ ਸਾਖੀ ਉਹੀ ਹੈ ਜਿਸ ਵਿਚ ਜੋਤ ਪ੍ਰਗਟ ਹੋਵੇ, ਬਾਕੀ ਤੇ ਸਭ ਕਹਾਣੀ ਹੈ, ਕਹੀ ਹੋਈ ਗੱਲ ਹੈ, ਜੀ ਨਹੀਂ ਕਹੀ ਹੋਈ ਗੱਲ ਹੈ ਪਤਾ ਨਹੀਂ, ਪਰ ਸਿਰਫ਼ ਗੱਲ ਹੈ। ਕਹਾਣੀ ਦਾ ਅੱਖਰ ਇਥੋਂ ਹੀ ਬਣਿਆ ਹੈ—"ਕਹਾ ਨੀ"। ਮੈਂ ਸਿਰਫ਼ ਗੱਲ ਆਖ ਰਿਹਾ ਹਾਂ, ਅਸਲ ਵਿਚ ਗੱਲ ਹੈ ਨਹੀਂ, ਸੋ ਤੁਹਾਨੂੰ ਖ਼ੁਸ਼ ਕਰਨ ਲਈ ਸਿਰਫ਼ ਕਹਿ ਰਿਹਾ ਹਾਂ ਅਤੇ ਇਹ ਸਾਖੀ ਅਸਲ ਵਿਚ ਉਹ ਹੈ, ਜਿਹੜੀ ਮੈਂ ਤੁਹਾਨੂੰ ਆਖ ਦਿਆਂ ਉਹਦੇ ਵਿਚੋਂ ਜੋਤ ਪ੍ਰਗਟ ਹੋਏ ਤੇ ਹੁਣ ਤੁਸੀਂ ਆਪ ਵੇਖ ਲੈਣਾ ਜੇ ਭਾਈ ਮਨੀ ਸਿੰਘ ਜੀ ਨੂੰ ਪਾਣੀ ਰਲਿਆ ਦੁੱਧ ਮਿਲਿਆ ਹੈ ਤਾਂ ਸਾਨੂੰ ਤੇ ਫਿਰ ਸ਼ਾਇਦ ਸਪਰੇਟੇ ਵਿਚ ਹੀ ਪਾਣੀ ਰਲਿਆ ਮਿਲਿਆ ਹੈ। ਸਾਨੂੰ ਤੇ ਚਾਰ ਸੌ ਸਾਲ ਹੋ ਗਏ ਨੇ ਸਾਖੀਆਂ ਸੁਣਾਂਦੇ। ਇਸ ਲਈ ਅੱਜ ਮੈਂ ਯਤਨ ਤੁਹਾਡੇ ਨਾਲ ਰਲ ਕੇ ਕਰਨਾ ਹੈ ਕਿ ਜਿਹੜੀਆਂ ਜਨਮ ਸਾਖੀਆਂ ਸਾਡੇ ਕੋਲ ਹਨ ਉਨ੍ਹਾਂ ਵਿਚੋਂ ਇਕ ਇਕ ਟੂਕ ਆਪ ਨੂੰ ਦਿਆਂ। ਪਹਿਲੀ ਹੈ, ਪੁਰਾਤਨ ਜਨਮ ਸਾਖੀ, ਦੂਜੀ ਹੈ ਸ਼ੰਭੂ ਨਾਥ ਦੀ ਜਨਮ ਪਤਰੀ, ਤੀਜੀ ਹੈ ਭਾਈ ਮਿਹਰਬਾਨ ਜੀ ਦੀ ਜਨਮ ਸਾਖੀ ਜਾਂ ਬਾਬਾ ਪ੍ਰਿਥੀ ਚੰਦ ਦੇ ਪੁੱਤਰ ਦੀ ਸਾਖੀ, ਚੌਥੀ ਹੈ ਮਹਿਮਾ ਪ੍ਰਕਾਸ਼ ਜੋ ਗੁਰੂ ਅਮਰਦਾਸ ਪਾਤਸ਼ਾਹ ਦੇ ਪੜਪੋਤੇ ਨੇ ਲਿਖੀ ਹੈ ਤੇ ਪੰਜਵੀਂ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ। ਇਹਦੇ ਤੇ ਫਿਰ ਅਸੀਂ ਜੋ ਭਾਵੇਂ ਸੂਰਜ ਪ੍ਰਕਾਸ਼ ਹੈ, ਭਾਵੇਂ ਭਾਈ ਵੀਰ ਸਿੰਘ ਜੀ ਦੀ ਕ੍ਰਿਤ ਹੈ ਅਤੇ ਭਾਵੇਂ ਬਾਅਦ ਵਿਚ ਕੋਈ ਹੋਰ ਲਿਖਣ ਵਾਲੇ ਹਨ। ਇਨ੍ਹਾਂ ਸਾਖੀਆਂ ਵਿਚ ਜੋ ਕੁਝ ਸਾਨੂੰ ਸਮਝ ਆਇਆ ਹੈ ਉਸ ਵਿਚੋਂ ਇਕ ਟੂਕ ਲੈਣੀ ਹੈ ਤਾਂ ਕਿ ਗੁਰੂ ਨਾਨਕ ਜੀ ਦਾ ਜੋ ਅਸਲ ਸਰੂਪ ਹੈ ਤੇ ਉਹਨਾਂ ਨੇ ਜੋ ਵੀ ਸ਼ਬਦ ਕਹੇ ਹਨ ਉਹ ਸਾਨੂੰ ਸਮਝ ਆ ਜਾਣ।

ਪਹਿਲੀ ਗੱਲ ਲਿਖੀ ਹੈ ਜਨਮ ਸਾਖੀ ਵਿਚ ਕਿ ਜਿਸ ਵੇਲੇ ਗੁਰੂ ਨਾਨਕ ਪਾਤਸ਼ਾਹ ਇਸ ਸੰਸਾਰ 'ਤੇ ਆਏ ਹਨ ਜਾਂ ਉਨ੍ਹਾਂ ਦਾ ਪ੍ਰਕਾਸ਼ ਇਸ ਸੰਸਾਰ 'ਤੇ ਹੋਇਆ ਹੈ ਤੇ ਦੁਨੀਆਂ 'ਤੇ ਆਉਂਦਿਆਂ ਹੀ ਜੋ ਦੋ ਸ਼ਬਦ ਉਨ੍ਹਾਂ ਦੇ ਮੁੱਖ ਵਿਚੋਂ ਨਿਕਲੇ ਹਨ, ਉਹੀ ਦੋ ਸ਼ਬਦ ਹੀ ਸਾਡਾ ਸਾਰਾ ਇਤਿਹਾਸ ਹਨ, ਉਹੀ ਦੋ ਸ਼ਬਦ ਗੁਰੂ ਨਾਨਕ ਦੀ ਜ਼ਿੰਦਗੀ ਹੈ ਜਾਂ ਇੰਝ ਕਹਿ ਲਓ ਉਹੀ ਦੋ ਸ਼ਬਦ ਹਨ ਜਿਹੜੇ ਇਸ ਤੋਂ ਪਹਿਲਾਂ ਕਿਸੇ ਦੇ ਮੁੱਖ ਵਿਚੋਂ ਨਿਕਲੇ ਹੀ ਨਹੀਂ ਸਨ। ਗੁਰੂ ਨਾਨਕ ਪਾਤਸ਼ਾਹ ਜਿਸ ਵੇਲੇ ਪ੍ਰਗਟ ਹੋਏ ਹਨ ਉਸ ਵੇਲੇ ਉਨ੍ਹਾਂ ਦੇ ਮੁਖ ਵਿਚੋਂ ਨਿਕਲਿਆ ਪਹਿਲਾ ਸ਼ਬਦ ਹੈ "ਹਉ ਤੇਰਾ, ਤੇਰੋ ਨਾਉਂ"। ਸਤਿਗੁਰੂ ਮੈਂ ਤੇਰਾ ਹਾਂ, ਸਿਰਫ਼ ਤੇਰਾ ਹੀ ਨਾਂ ਜਪਾਣਾ ਹੈ, ਮੈਂ ਹੋਰ ਕੋਈ ਆਪਣੀ ਬਾਤ ਇਸ ਸੰਸਾਰ 'ਤੇ ਕਰਨ ਨਹੀਂ ਆਇਆ। ਤੁਸਾਂ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਸੁਣੀਆਂ ਹੋਣਗੀਆਂ। ਭਾਈ ਗੁਰਦਾਸ ਜੀ ਨੇ ਇਕ ਸੁਆਲ, ਜੋ ਆਪਣੀ ਇਕ ਵਾਰ ਵਿਚ ਇਕ

ਮੁੱਲੇ ਨੇ ਗੁਰੂ ਨਾਨਕ ਪਾਤਸ਼ਾਹ 'ਤੇ ਕੀਤਾ ਸੀ ਉਹ ਇਹ ਕਿ "ਕੌਣ ਫਕੀਰ ਕਿਸ ਦਾ ਘਰਹਾਨਾ" ਤੂੰ ਕਿਹੜਾ ਫ਼ਕੀਰ ਏਂ ਤੇ ਤੇਰਾ ਘਰ ਕਿਹੜਾ ਹੈ, ਤੂੰ ਕਿਸ ਘਰ ਦੇ ਵਿਚੋਂ ਹੈਂ, ਕਿਸ ਘਰਾਣੇ ਨਾਲ ਤੇਰਾ ਸੰਬੰਧ ਆਉਂਦਾ ਹੈ? ਜੋ ਉੱਤਰ ਗੁਰੂ ਨਾਨਕ ਜੀ ਨੇ ਦਿੱਤਾ ਉਸ ਨੂੰ ਭਾਈ ਵੀਰ ਸਿੰਘ ਜੀ ਨੇ ਟੂਕ ਦਿੰਦੇ ਲਿਖਿਆ ਹੈ ਕਿਉਂਕਿ ਅਸੀਂ ਕਈ ਵਾਰੀ ਟੂਕ ਗ਼ਲਤ ਜਾਂ ਅੱਧੀ ਬੋਲ ਦਿੰਦੇ ਹਾਂ ਤੇ ਭਾਈ ਵੀਰ ਸਿੰਘ ਜੀ ਨੇ ਜਿਸ ਵੇਲੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਤਰਜਮਾ ਕੀਤਾ, ਉਨ੍ਹਾਂ ਦਸਿਆ ਤਾਂ ਅਸਲ ਤੁਕ ਇਹ ਸੀ "ਗੁਰੂ ਨਾਨਕ ਪਿਤਾ ਕਹਿਣ ਲੱਗੇ ਜਿਸ ਵੇਲੇ ਫਕੀਰ ਨੇ ਉਨ੍ਹਾਂ ਨੂੰ ਪੁਛਿਆ ਕਿ "ਕੌਣ ਫਕੀਰ ਕਿਸ ਕਾ ਘਰਹਾਨਾ" ਤੇ ਗੁਰੂ ਨਾਨਕ ਜੀ ਬੋਲੇ "ਰਬ ਫਕੀਰ ਏਕ ਪਹਿਚਾਨਾ" ਮੈਂ ਤੇ ਫਕੀਰ ਹਾਂ, ਰੱਬ ਦਾ ਨਾਮ ਜਪਣ ਆਇਆ ਹਾਂ 'ਮੇਰਾ ਕੋਈ ਘਰ ਨਹੀਂ' ਮੈਂ ਕੋਈ ਨਵੇਂ ਘਰ ਬਣਾਨ ਨਹੀਂ ਆਇਆ ਹਾਂ। ਇਹੀ ਗੱਲ ਹੈ ਉਨ੍ਹਾਂ ਦੀ ਕਹੀ ਹੋਈ ਜਪੁ ਜੀ ਸਾਹਿਬ ਵਿਚ, ਇਹੀ ਗੱਲ ਹੈ ਉਨ੍ਹਾਂ ਦੀ ਉਚਾਰੀ ਹੋਈ ਆਸਾ ਦੀ ਵਾਰ ਵਿਚ, ਇਹੀ ਸਿਫ਼ਤ ਹੈ ਉਨ੍ਹਾਂ ਦੀ ਜ਼ਿੰਦਗੀ ਵਿਚ ਕਿ ਆਪਾ ਨਹੀਂ ਜਿਤਾਣਾ ਅਤੇ ਤੁਸੀਂ ਸਭ ਨੇ ਜਪੁ ਜੀ ਸਾਹਿਬ ਧਿਆਨ ਨਾਲ ਪੜ੍ਹਿਆ ਹੋਏਗਾ। ਜਪੁ ਜੀ ਸਾਹਿਬ ਵਿਚ ਵਾਹਿਗੁਰੂ ਦਾ ਕੋਈ ਨਾਂ ਨਹੀਂ ਹੈ। ਕਿਸੇ ਖ਼ਾਸ ਇਕ ਨਾਂ ਨਾਲ ਉਸ ਵਾਹਿਗੁਰੂ ਨੂੰ ਪੁਕਾਰਿਆ ਨਹੀਂ ਗਿਆ ਹੈ। ਜਪੁ ਜੀ ਵਿਚ ਤੇ ਸਿਰਫ਼ ਇਹੀ ਹੈ "ਤੂੰ" ਤੁਧ, ਤੇਰਾ, ਆਪ, ਆਪੇ", ਜੋ ਇਹ, ਸਭ ਮੇਰੇ ਤੋਂ ਉੱਤੇ ਹੈ, ਜੋ ਮੇਰੇ ਤੋਂ ਬਾਹਰ ਹੈ ਮੈਂ ਉਸ ਨੂੰ ਆਪਾ ਮਿਟਾ ਕੇ, ਉਸ ਤੇਰੇ ਵਾਹਿਗੁਰੂ ਦੇ ਨਾਮ ਨੂੰ ਅੰਦਰ ਲਿਆਂਦਾ ਹੈ। ਇਸ ਲਈ ਬਾਬੇ ਦੇ ਮੁੱਖ ਵਿਚੋਂ ਸਦਾ ਨਿਕਲਦਾ ਰਿਹਾ ਹੈ 'ਤੇਰਾ, ਹਉ ਤੇਰਾ' ਅਤੇ ਜਿਸ ਵੇਲੇ ਜ਼ਰਾ ਕੁ ਵੱਡੇ ਹੋਏ ਹਨ ਮੁੱਖ ਵਿਚੋਂ ਇਹੀ ਸ਼ਬਦ ਕੱਢਦੇ ਰਹੇ ਹਨ ਕਿ ਨਾਨਕ ਨਿਰੰਕਾਰ, ਨਾਨਕ ਬੰਦਾ ਤੇਰਾ ਹੈ, ਇਹ ਜੋ ਮੇਰਾ ਨਾਮ ਨਾਨਕ ਹੈ ਮੈਂ ਸਿਰਫ਼ ਉਸੇ ਪ੍ਰਮਾਤਮਾ ਦੀ ਉਪਮਾ ਕਰ ਰਿਹਾ ਹਾਂ ਤੇ ਮੈਂ ਉਸ ਦਾ ਹੀ ਬੰਦਾ ਹਾਂ।

ਗੁਰੂ ਨਾਨਕ ਜੀ ਦੇ ਇਕ ਸਿੱਖ ਦਾ ਨਾਂ ਹੈ, ਦੌਲਤ ਖਾਨ ਤੇ ਦੌਲਤ ਖਾਨ ਦਾ ਸੁਆਲ ਹੈ ਗੁਰੂ ਨਾਨਕ ਪਾਤਸ਼ਾਹ ਉੱਤੇ ਕਿ ਬਾਬਾ ਤੁਹਾਡਾ ਤੇ ਸਾਰਾ ਸਮਝ ਆ ਰਿਹਾ ਹੈ, ਗੁਰੂ ਪਾਤਸ਼ਾਹ, ਪਰ ਇਹ ਜੋ ਤੁਸੀਂ ਕਹਿ ਰਹੇ ਹੋ ਕਿ "ਤੇਰਾ ਤੇਰਾ" ਇਹ ਸਮਝ ਨਹੀਂ ਆਇਆ ਤਾਂ ਗੁਰੂ ਨਾਨਕ ਮਹਾਰਾਜ ਕਹਿਣ ਲੱਗੇ, ਦੌਲਤ ਖਾਨ ਇਤਨਾ ਤੂੰ ਜਾਣ ਹੋਰ ਕੁਝ ਨਾ ਜਾਣ, ਜੋ ਇੱਥੇ ਸੰਸਾਰ 'ਤੇ ਆ ਕੇ 'ਤੇਰਾ ਤੇਰਾ' ਕਰ ਰਹੇ ਹਨ ਉਨ੍ਹਾਂ ਦਾ ਮੂੰਹ ਦਰਗਾਹ ਵਿਚ ਲਾਲ ਹੋਵੇਗਾ ਤੇ ਜੋ ਇਸ ਦੁਨੀਆਂ ਵਿਚ 'ਮੇਰਾ ਮੇਰਾ' ਕਰਨਗੇ ਉਨ੍ਹਾਂ ਦਾ ਮੂੰਹ ਪੀਲਾ ਭੂਕ ਹੋਏਗਾ। ਹੋਰ ਮੈਂ ਕੁਝ ਨਹੀਂ ਜਾਣਦਾ ਹਾਂ। 'ਮੈਂ' ਕਹਿਣ ਵਾਲੇ ਦੀ ਸ਼ਕਲ ਹੋਰ ਹੈ ਤੇ 'ਤੇਰਾ' ਕਹਿਣ ਵਾਲੇ ਦੀ ਸ਼ਕਲ ਕੁਝ ਹੋਰ ਹੈ। ਇਹੀ ਗੁਰੂ ਨਾਨਕ ਦਾ ਮੁੱਖ ਉਦੇਸ਼ ਹੈ ਕਿ ਸਾਡੇ ਵਿਚੋਂ 'ਮੈਂ' ਨਿਕਲ ਜਾਏ। ਸਿੱਖ ਜਿਸ ਵੇਲੇ ਸਿਖਰ ਨੂੰ ਛੂੰਹਦਾ ਹੈ ਉਸਦੇ ਮੂੰਹ ਵਿਚੋਂ ਨਿਕਲਦਾ ਹੈ ਤੂੰ, ਤੁਧ, ਤੇਰਾ ਤੇ ਜਿਸ ਵੇਲੇ ਕੋਈ ਵਿਅਕਤੀ ਸਿਖਰ ਨੂੰ ਛੂੰਹਦਾ ਹੈ ਤਾਂ ਉਸ ਵੇਲੇ ਉਸ ਦੇ ਮੂੰਹ ਵਿਚੋਂ ਨਿਕਲਣਾ ਆਰੰਭ ਹੋ ਜਾਂਦਾ ਹੈ—ਅਭਰੰਭ 'ਮੈਂ ਬ੍ਰਹਮ ਹਾਂ'। ਸਿੱਖੀ ਵਿਚ 'ਮੈਂ' ਨਹੀਂ ਹੈ ਸਿਰਫ਼ 'ਤੂੰ' ਹੀ 'ਤੂੰ' ਕਹਿਣਾ ਹੈ। ਜਿਸ ਵੇਲੇ ਸੂਫ਼ੀ ਪੁੱਜਦੇ ਨੇ ਸਿਖਰ 'ਤੇ, ਕਹਿੰਦੇ ਨੇ ਅਲਰਖ (ਮੈਂ ਖ਼ੁਦਾ ਹਾਂ) ਪਰ

ਸਾਡੇ ਵਿਚ ਤੇ ਸਾਰਾ ਜ਼ੋਰ ਹੀ ਇਹੀ ਹੈ ਕਿ 'ਤੂੰ-ਤੂੰ' ਕਰਦਿਆਂ 'ਤੇਰਾ ਤੇਰਾ' ਹੀ ਹੋ ਜਾਣਾ ਹੈ। ਗੁਰੂ ਪਿਤਾ ਜੀ ਦੀ ਤੁਕ ਹੈ ਜਿਸ ਵੇਲੇ ਕੋਈ ਨਦੀ ਸਾਗਰ ਵਿਚ ਜਾਏ, ਉਸ ਵੇਲੇ ਨਦੀ ਨੂੰ ਸ਼ੁਕਰ ਮਨਾਣਾ ਚਾਹੀਦਾ ਹੈ ਕਿ ਉਸ ਵਿਸ਼ਾਲ ਸਮੁੰਦਰ ਨੇ ਉਸ ਨੂੰ ਆਪਣੇ ਆਪ ਵਿਚ ਸਮੋ ਲਿਆ ਹੈ। ਮਨੁੱਖ ਨੂੰ ਵੀ ਸ਼ੁਕਰ ਮਨਾਣਾ ਚਾਹੀਦਾ ਹੈ ਉਸ ਵੇਲੇ ਦਾ ਜਿਸ ਵੇਲੇ ਤੂੰ-ਤੁਧ (ਪ੍ਰਮਾਤਮਾ) ਵਿਚ ਸਮਾਇਆ ਹੈ। ਇਸ ਲਈ ਗੁਰੂ ਪਿਤਾ ਦੇ ਮੁੱਖ ਵਿਚੋਂ ਜੋ ਪਹਿਲਾ ਸ਼ਬਦ ਨਿਕਲਿਆ ਹੈ, ਸਾਡਾ ਮੁੱਖ ਸਿਧਾਂਤ ਉਹੀ ਹੈ। ਫਿਰ ਦੂਸਰਾ ਸ਼ਬਦ ਨਿਕਲਿਆ ਹੈ ਦੌਲਤਾਦਾਈ ਦੇ ਮੁੱਖ ਵਿਚੋਂ। ਸਿੱਖ ਇਤਿਹਾਸ ਪੜ੍ਹਾਣ ਵਾਲੇ ਤੇ ਪੜ੍ਹਣ ਵਾਲਿਆਂ ਜਾਂ ਉਹ ਜਿਹੜੇ ਗੁਰੂ ਨਾਨਕ ਪਾਤਸ਼ਾਹ ਦੇ ਨੇੜੇ ਆਏ ਨੇ ਕਦੀ ਉਨ੍ਹਾਂ ਦੇ ਨਾਂ ਹੀ ਸਿਰਫ਼ ਦੇਖਣਾ। ਉਨ੍ਹਾਂ ਦੇ ਨਾਵਾਂ ਵਿਚ ਵੀ ਬੜਾ ਸੁਆਦ ਹੁੰਦਾ ਹੈ। ਪਤਾ ਹੀ ਨਹੀਂ ਸ਼ੈਕਸਪੀਅਰ ਨੇ ਇਹ ਕਿਉਂ ਕਹਿ ਦਿੱਤਾ ਕਿ ਨਾਂ ਵਿਚ ਕੋਈ ਸੁਆਦ ਨਹੀਂ ਏ ਪਰ ਅਸਲ ਵਿਚ ਤਾਂ ਨਾਂ ਵਿਚ ਹੀ ਬਹੁਤਾ ਸੁਆਦ ਹੁੰਦਾ ਹੈ। ਤੁਸੀਂ ਨਾਂ ਦੇਖੋ ਗੁਰੂ ਨਾਨਕ ਜੀ ਦੀ ਮਾਤਾ ਦਾ, ਨਾਂ ਹੈ ਤ੍ਰਿਪਤਾ। ਦੇਖੋ ਕੀ ਉਹ ਗੁਰੂ ਨਾਨਕ ਨੂੰ ਆਪਣੀ ਕੁੱਖ ਵਿਚ ਰੱਖ ਕੇ ਤ੍ਰਿਪਤ ਨਹੀਂ ਹੋ ਗਈ? ਜਿਸ ਦਾਈ ਨੇ ਗੁਰੂ ਨਾਨਕ ਨੂੰ ਜਨਮ ਦਿੱਤਾ ਹੈ ਜਾਂ ਇੰਝ ਕਹਿ ਲਉ ਜਨਮ ਸਾਖੀ ਦੇ ਮੁਤਾਬਕ ਜਿਸ ਨੇ ਪਹਿਲੀ ਵਾਰੀ ਗੁਰੂ ਨਾਨਕ ਨੂੰ ਛੋਹਿਆ ਹੈ ਉਸ ਦਾ ਨਾਂ ਹੈ ਦੌਲਤਾਂ, ਕੀ ਉਹ ਸਭ ਤੋਂ ਵੱਧ ਦੌਲਤ ਵਾਲੀ ਨਹੀਂ ਹੋ ਗਈ, ਜਿਸ ਨੇ ਦੁਨੀਆਂ ਵਿਚ ਪਹਿਲੀ ਵਾਰੀ ਬਾਲ ਗੁਰੂ ਨਾਨਕ ਨੂੰ ਹੱਥ ਲਾਇਆ ਹੈ? ਤੇ ਜਿਸ ਨੇ ਜਾ ਕੇ ਖ਼ਬਰ ਦਿੱਤੀ ਏ ਜਾਂ ਦੂਜੀ ਦਾਈ ਜਿਸ ਨੇ ਸ਼ਕਲ ਦੇਖੀ ਏ ਗੁਰੂ ਨਾਨਕ ਦੀ, ਉਹ ਹੈ ਤੁਲਸਾ ਦਾਈ ਤੇ ਤੁਲਸਾ ਦਾ ਅਰਥ ਹੈ ਖੇੜੇ ਵਿਚ ਆ ਜਾਣ ਵਾਲਾ। ਜਿਸ ਵੇਲੇ ਦੂਰੋਂ ਦੇਖਿਆ ਹੋਵੇਗਾ ਬਾਲ ਨਾਨਕ ਨੂੰ ਦੱਸੋ ਉਸ ਤੋਂ ਵੱਡੀ ਕੋਈ ਕਿੰਝ ਖਿੜੀ ਹੋਏਗੀ? ਪਿਤਾ ਦਾ ਨਾਂ ਏ ਕਲਿਆਣ ਰਾਏ। ਪਿਤਾ ਕਾਲੂ ਤੇ ਅਸੀਂ ਉਂਝ ਕਹਿੰਦੇ ਹੀ ਹਾਂ, ਕਿ ਦੱਸੋ ਉਸ ਦੇ ਘਰ ਗੁਰੂ ਨਾਨਕ ਨੇ ਜਨਮ ਲੈ ਕੇ ਸਾਰੀ ਬੇਦੀ ਕੁਲ ਦਾ ਨਾਮ ਤੇ ਸੰਸਾਰ ਦਾ ਕਲਿਆਣ ਨਹੀਂ ਸੀ ਕਰ ਦਿੱਤਾ? ਸੱਚ ਇਹ ਨਾਵਾਂ ਵਿਚ ਵੀ ਬੜਾ ਸਵਾਦ ਹੈ ਤੇ ਦੌਲਤਾਂ ਨੇ ਜਿਸ ਵੇਲੇ ਗੁਰੂ ਨਾਨਕ ਪਾਤਸ਼ਾਹ ਦਾ ਇਹ ਪ੍ਰਗਟ ਰੂਪ ਦੇਖਿਆ ਤੇ ਬਾਹਰ ਆ ਗਈ। ਬਾਹਰ ਖੜੇ ਪਿਤਾ ਮਹਿਤਾ ਕਾਲੂ, ਕਾਲੂ ਜੀ ਨੇ ਜਦ ਖਬਰ ਸੁਣੀ ਤਾਂ ਉਨ੍ਹਾਂ ਲੱਡੂਆਂ ਦਾ ਭਰਿਆ ਥਾਲ ਤੇ ਨਾਲ ਹੀ ਇਕ ਥਾਲ ਵਿਚ ਸੋਨੇ ਦੀਆਂ ਮੋਹਰਾਂ ਲੈ ਕੇ ਬਾਹਰ ਦੇਣ ਆਏ। ਜਿਸ ਵੇਲੇ ਦੌਲਤਾਂ ਨੂੰ ਇਹ ਥਾਲ ਦੇਣ ਲਈ ਮਹਿਤਾ ਕਾਲੂ ਨੇ ਇਹ ਹੱਥ ਅੱਗੇ ਵਧਾਏ ਤਾਂ ਸ਼ਾਇਦ ਸਾਨੂੰ ਵੀ ਜੇ ਗੁਰੂ ਨਾਨਕ ਜੀ ਦੇ ਹੱਥ ਲੱਗ ਜਾਣ ਤੇ ਸਾਡੇ ਮੁੱਖ ਵਿਚੋਂ ਵੀ ਇਹੋ ਹੀ ਸ਼ਬਦ ਨਿਕਲਣਗੇ, ਜੋ ਸ਼ਬਦ ਦੌਲਤਾਂ ਦਾਈ ਨੇ ਕਹੇ ਸਨ, ਉਹ ਸ਼ਬਦ ਸਨ "ਰਹਿਣ ਦੇ ਕਾਲੂ ਮੈਂ ਤਾਂ ਰੱਜੀ ਗਈ"। ਉਸ ਵੇਲੇ ਕਾਲੂ ਜੀ ਨੇ ਦੌਲਤਾਂ ਦਾਈ ਨੂੰ ਪੁੱਛਿਆ ਕਿ ਤੂੰ ਕਾਹਦੇ ਨਾਲ ਰੱਜ ਗਈ ਏਂ, ਤੂੰ ਕੀ ਵੇਖਿਆ ਹੈ ਤੇ ਗਵਾਹੀ ਏ ਮਹਿਮਾ ਪ੍ਰਕਾਸ਼ ਦੀ, ਗਵਾਹੀ ਏ ਸੂਰਜ ਪ੍ਰਕਾਸ਼ ਦੀ, ਗਵਾਹੀ ਏ ਸਾਰੇ ਇਤਿਹਾਸਕਾਰਾਂ ਦੀ ਕਿ ਦੌਲਤਾਂ ਕਹਿਣ ਲੱਗੀ, "ਮੈਨੂੰ ਤੇ ਬਾਲਕ ਇਸ ਤਰ੍ਹਾਂ ਮਿਲਿਆ ਹੈ ਜਿਵੇਂ ਕੋਈ ਬੁੱਢਾ ਕਿਸੇ ਨੂੰ ਮਿਲੇ ਤੇ ਮੁਸਕਰਾ ਕੇ ਮਿਲਦਾ ਹੈ। "ਦੀਰਗ ਨਰ ਜੂ ਗਰਾਸ ਮਿਲੇ ਹੈ।" ਬੁੱਢੇ ਤੇ ਜੁਆਨ ਦੀ ਮੁਸਕ੍ਰਾਹਟ

ਦਾ ਫਰਕ ਤੁਸੀਂ ਜਾਣਦੇ ਹੀ ਹੋ, ਜੁਆਨ ਖਿੜ ਖਿੜਾ ਕੇ, ਮਿਲਦਿਆਂ ਹੀ ਰੌਲਾ ਪਾ ਦੇਵੇਗਾ ਪਰ ਜਦ ਕੋਈ ਬੁੱਢਾ ਮਿਲੇਗਾ ਤਾਂ ਉਹ ਬੁਲੀਆਂ ਵਿਚ ਮੁਸਕਰਾ ਜਾਏਗਾ ਤੇ ਤੁਹਾਡੇ ਸਾਰੇ ਪਾਪ ਝੜ ਜਾਣਗੇ। ਇਹੀ ਗੱਲ ਬੁੱਧ ਜੀ ਬਾਰੇ ਇਕ ਵਾਰੀ ਲਿਖੀ ਵੀ ਹੈ। ਇਕ ਆਦਮੀ ਸੀ, ਹੈ ਤੇ ਬੜਾ ਪਾਪੀ ਸੀ, ਉਸ ਪਾਪੀ ਨੇ ਬੁੱਧ ਜੀ ਨੂੰ ਬੜੀਆਂ ਗਾਲ੍ਹਾਂ ਕੱਢੀਆਂ ਪਰ ਬੁੱਧ ਜੀ ਨੇ ਕੇਵਲ ਉਸ ਨੂੰ ਦੇਖ ਮੁਸਕਰਾ ਦਿੱਤਾ। ਉਹ ਬੜਾ ਪਛਤਾਇਆ। ਉਸ ਨੇ ਉਸ ਮੁਸਕ੍ਰਾਹਟ ਸਦਕਾ ਹੀ ਆਪਣਾ ਜੀਵਨ ਬਦਲ ਲਿਆ, ਉਸਦੇ ਪਾਪ ਝੜ ਗਏ। ਜਦ ਇਕ ਮਹੀਨੇ ਦੇ ਸਨ, ਲਿਖਿਆ ਏ ਸਾਡੇ ਇਤਿਹਾਸ ਵਿਚ ਕਿ ਗੁਰੂ ਨਾਨਕ ਪਾਤਸ਼ਾਹ ਨੀਝ ਲਾ ਕੇ ਦੇਖਣ ਲੱਗ ਪੈਂਦੇ ਸਨ। ਤਿੰਨ ਮਹੀਨੇ ਦੇ ਸਨ ਤੇ ਚੌਂਕੜੀ ਮਾਰ ਕੇ ਬੈਠ ਗਏ ਸਨ ਤੇ ਜਿਸ ਵੇਲੇ ਤਿੰਨ ਮਹੀਨੇ ਦੇ ਹੋਏ ਨੇ ਤਾਂ ਇਕ ਮੁਖ ਵਿਚੋਂ ਹੋਰ ਸ਼ਬਦ ਨਿਕਲਿਆ ਨੇ। ਪਹਿਲਾ ਤੇ ਮੁਖ ਵਿਚੋਂ ਇਹ ਨਿਕਲਿਆ ਸੀ 'ਹਉ ਤੇਰਾ ਤੇਰੋ ਨਾਉ" ਤੇ ਜਦ ਤਿੰਨ ਮਹੀਨਿਆਂ ਦੇ ਸਨ ਤੇ ਚੌਂਕੜੀ ਮਾਰੀ ਨੇ ਮੁੱਖ ਵਿਚੋਂ ਜੋ ਦੂਜਾ ਸ਼ਬਦ ਨਿਕਲਿਆ ਉਹ ਹੈ "ਭਲਾ-ਭਲਾ-ਭਲਾ"। ਸਿੱਖੀ ਦਾ ਆਦਰਸ਼ ਹੀ ਬਸ ਇਹੀ, ਦੋ ਸ਼ਬਦ ਹਨ। ਤੇਰਾ ਤੇਰਾ ਕਹਿੰਦਿਆਂ ਭਲਾ ਮੁੱਖ ਵਿਚੋਂ ਨਿਕਲੇ, ਸਾਬਾਸ਼ ਜੇ ਉਸ ਆਦਮੀ ਨੂੰ ਜਿਸ ਨੇ ਇਹ ਅਰਦਾਸ ਦਾ ਆਖ਼ਰੀ ਹਿੱਸਾ ਬਣਾਇਆ। ਪਤਾ ਨਹੀਂ ਕਿਸ ਨੇ ਬਣਾਇਆ ਹੈ, ਸਾਨੂੰ ਨਹੀਂ ਪਤਾ ਲੇਕਿਨ ਜਿਸ ਨੇ ਬਣਾਇਆ ਹੈ ਉਸ ਨੂੰ ਸ਼ਾਬਾਸ਼ ਹੈ। ਮੈਨੂੰ ਤੇ ਇੰਝ ਲੱਗਦਾ ਹੈ ਜਿਵੇਂ ਪੰਥ ਨੇ ਬਣਾਇਆ ਹੈ, ਇਹ ਅਰਦਾਸ ਕਿਸੇ ਇਕ ਦੀ ਨਹੀਂ ਬਣਾਈ ਹੋਈ ਜਿਹੜੀ ਭਾਈ ਸਾਹਿਬ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਕਰਦੇ ਹਨ। ਇਹ ਅਰਦਾਸ ਸਾਰੇ ਪੰਥ ਨੇ ਰਲ ਕੇ ਬਣਾਈ ਤੇ ਅੰਤ ਵਿਚ ਜਿਸ ਵੇਲੇ ਅਸੀਂ ਬੋਲਦੇ ਹਾਂ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ" ਤੇ ਆਪੇ ਹੀ ਸਾਡੇ ਮੁੱਖ ਵਿਚੋਂ ਨਿਕਲਦਾ ਹੈ, 'ਭਲਾ'। ਨਾਨਕ ਦੇ ਮੁਖ ਵਿਚੋਂ ਵੀ ਨਿਕਲਿਆ ਹੈ 'ਭਲਾ'। ਹੁਣ ਭਲਾ ਭਲਾ ਹੀ ਕਹਿੰਦੇ ਰਹੇ ਹਨ ਤੇ ਪਿਤਾ ਦੀ ਵੀ ਆਪਣੀ ਤੁਕ ਵੀ ਇਹੀ ਹੈ। ਦੁਨੀਆਂ ਵਿਚ ਅਸਲ ਵਿਚ ਦੋ ਸਖਤ ਬੀਮਾਰੀਆਂ ਨੇ ਜਿਹੜੀਆਂ ਹਰ ਘਰ ਵਿਚ ਆ ਗਈਆਂ ਹਨ—"ਹਿਕਮਤ ਅਤੇ ਹੁਕਮ"। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਨੇ, ਜਾਂ ਦੁਨੀਆਂ ਹਿਕਮਤ ਝਾੜਦੀ ਹੈ ਤੇ ਜਾਂ ਦੁਨੀਆਂ ਹੁਕਮ ਝਾੜਦੀ ਹੈ। ਇਹ ਹਿਕਮਤ ਤੇ ਹੁਕਮ ਦੀ ਲੜਾਈ ਹੋ ਰਹੀ ਹੈ, ਹਰ ਕੋਈ ਆਖਦਾ ਹੈ, ਮੈਂ ਵੱਡਾ ਹਾਂ, ਮੈਂ ਸਿਆਣਾ ਹਾਂ। ਮੇਰੀ ਗੱਲ ਸੁਣੋ। ਸਭ ਨੂੰ ਇਕ ਦੂਜੇ 'ਤੇ ਹੁਕਮ ਚਲਾਣ ਦੀ ਆਦਤ ਪਈ ਏ, ਮੇਰਾ ਹੁਕਮ ਮੇਰੇ ਘਰ ਵਿਚ ਚੱਲਣਾ ਚਾਹੀਦਾ ਹੈ, ਮੇਰੀ ਗਲੀ ਵਿਚ ਚੱਲਣਾ ਚਾਹੀਦਾ ਹੈ, ਗੁਰਦੁਆਰੇ ਵਿਚ ਚੱਲਣਾ ਚਾਹੀਦਾ ਹੈ। ਹਿਕਮਤ ਤੇ ਹੁਕਮ ਦੀ ਲੜਾਈ ਦੁਨੀਆਂ ਵਿਚ ਹੋ ਰਹੀ ਹੈ ਤੇ ਗੁਰੂ ਨਾਨਕ ਪਿਤਾ ਦੀ ਤੁਕ ਹੈ ਕਿ "ਜੋ ਕਿਛੁ ਕਰੈ, ਸੋ ਭਲਾ ਕਰਿ ਮਾਨੀਐ, ਹਿਕਮਤ ਹੁਕਮ ਚੁਕਾਈਐ" ਹਿਕਮਤ ਤੇ ਹੁਕਮ ਵਾਲੇ ਦੇ ਮੁਖ ਵਿਚੋਂ ਭਲਾ ਕਦੇ ਨਹੀਂ ਨਿਕਲ ਸਕਦਾ। ਇਸ ਲਈ ਤਾਂ ਹੀ ਦੂਜਾ ਸ਼ਬਦ ਜੋ ਆਪ ਦੇ ਮੁੱਖ ਵਿਚੋਂ ਨਿਕਲਦਾ ਰਿਹਾ ਹੈ ਉਹ ਹੈ 'ਭਲਾ'। ਇਹੀ ਉਨ੍ਹਾਂ ਨੇ ਤੁਖਾਰੀ ਰਾਗ ਦੇ ਬਾਰਾਮਾਹ ਵਿਚ ਸਮਝਾਇਆ, ਭਲਾ ਭਲਾ ਦੀ ਤੁਕ ਆਪ ਦਿੰਦੇ ਸਨ। ਆਪ ਗੁਰੂ ਨਾਨਕ ਜੀ ਇਕ ਸਾਲ ਦੇ ਹੋਏ ਨੇ ਤੇ ਤੁਰਨ ਲੱਗ ਪਏ ਨੇ, ਬਾਹਰ ਟਹਿਲਦੇ ਸਨ, ਜਿਸ

ਵੇਲੇ ਛੋਟੇ ਜਿਹੇ ਸਨ ਤਾਂ ਉਸ ਵੇਲੇ ਉਨ੍ਹਾਂ ਦੀ ਕੋਈ ਰੀਤ ਕੁੜਤਾ ਪਾਉਣ ਦੀ ਹੋਏਗੀ। ਕੁੜਤਾ ਜਿਸ ਵੇਲੇ ਪਾਇਆ ਹੈ ਗੁਰੂ ਨਾਨਕ ਪਾਤਸ਼ਾਹ ਨੂੰ ਤਾਂ ਆਖਦੇ ਨੇ ਉਸ ਵਕਤ ਛੱਬ ਕਿਸੇ ਕੋਲੋਂ ਝੱਲੀ ਨਹੀਂ ਗਈ। ਜਿਸ ਘਰ ਵਿਚ ਕਿਸੇ ਬੱਚੇ ਦੇ ਰੋਣ ਦੀ ਆਵਾਜ਼ ਨਹੀਂ ਆਈ ਉਹੀ ਮੂਰਖ ਲੋਕ ਕਹਿੰਦੇ ਨੇ ਵਾਲਿਊਮ ਬੜੀ ਸੁਰੀਲੀ ਹੈ। ਉਹੀ ਲੋਕ ਕਹਿੰਦੇ ਨੇ ਸਾਜ਼ ਬੜੇ ਸੁਰੀਲੇ ਨੇ। ਉਹ ਇਹ ਨਹੀਂ ਜਾਣਦੇ ਦੁਨੀਆਂ ਵਿਚ ਜੇ ਸਭ ਤੋਂ ਸੁਰੀਲੀ ਆਵਾਜ਼ ਗਿਣੀ ਗਈ ਹੈ ਤੇ ਉਹ ਹੈ ਬੱਚੇ ਦੇ ਰੋਣ ਦੀ ਆਵਾਜ਼ ਤੇ ਜਨਮ ਸਾਖੀ ਵਾਲੇ ਕਹਿੰਦੇ ਹਨ ਕਿ ਇਕ ਦਿਨ ਮਾਤਾ ਤ੍ਰਿਪਤਾ ਕਹਿਣ ਲੱਗੀ "ਨਾਨਕ ਕਦੀ ਮੈਨੂੰ ਰੋ ਕੇ ਵੀ ਵਿਖਾਇਆ ਕਰ"। ਆਪ ਕਦੀ ਰੋ ਕੇ ਕੁਝ ਨਹੀਂ ਸਨ ਮੰਗਦੇ, ਇਸ ਲਈ ਮਾਂ ਦੀ ਤੇ ਖਾਹਿਸ਼ ਹੀ ਇਹੀ ਸੀ ਮੇਰਾ ਬੱਚਾ ਮੈਨੂੰ ਹੋਰ ਬਾਲਕਾਂ ਵਾਂਗੂੰ ਕਦੇ ਰੋ ਕੇ ਵੀ ਵਿਖਾਏ, ਪਰ ਬਾਬਾ ਉਸੇ ਚਾਲ ਵਿਚ ਮਸਤ ਹੈ। ਆਪ ਫਿਰ ਪੰਜ ਸਾਲ ਦੇ ਹੋਏ ਸਨ ਤੇ ਹਾਣੀਆਂ ਨੂੰ ਨਾਲ ਲੈ ਕੇ ਖੇਡਣ ਜਾਂਦੇ ਸਨ। ਖੇਡ ਵਿਚ ਕਹਿੰਦੇ ਨੇ, 'ਤੇਰਾ ਤੇਰਾ' ਬੋਲਦੇ ਸਨ। ਅਸੀਂ ਕੋਡੀ-ਕੋਡੀ ਬੋਲਦੇ ਹਾਂ, ਉਹ 'ਤੇਰਾ ਤੇਰਾ' ਬੋਲਿਆ ਕਰਦੇ ਸਨ। ਸੱਤ ਸ਼ਾਲ ਦੇ ਸਨ ਤੇ ਆਪ ਨੂੰ ਫਿਰ ਪੜ੍ਹਨੇ ਪਾਇਆ ਗਿਆ। ਪੜ੍ਹਣ ਜਿਸ ਵੇਲੇ ਪਾਇਆ ਤੇ ਗੁਰੂ ਗ੍ਰੰਥ ਸਾਹਿਬ ਦੀ ਗਵਾਹੀ ਏ ਉਨ੍ਹਾਂ ਨੂੰ ਫੱਟੀ ਦਿੱਤੀ ਗਈ, ਉਹ ਪੋਚੀ ਗਈ ਅਤੇ ਨਾਨਕ ਜੀ ਨੇ 'ਪਟੀ ਲਿਖੀ'। ਉਸ ਉੱਤੇ ਜੋ ਵੀ ਕੁਝ ਲਿਖਿਆ ਪਾਂਧੇ ਦੇ ਕਹਿਣ 'ਤੇ। ਅਗਰ ਅੱਜ ਦੀ ਦੁਨੀਆਂ ਵੀ ਗੁਰੂ ਨਾਨਕ ਦੀ ਉਸੇ ਫੱਟੀ ਉੱਤੇ, ਜੋ ਲਿਖਿਆ ਹੈ ਉਸੇ ਤਰ੍ਹਾਂ ਲਿਖਣਾ ਸ਼ੁਰੂ ਕਰ ਦੇਵੇ ਤਾਂ ਸ਼ਾਇਦ ਦੁਨੀਆਂ ਅੰਦਰ ਇਹ ਵਿਦਿਆਰਥੀਆਂ ਦਾ ਰੌਲਾ ਹੀ ਨਾ ਪਵੇ। ਸ਼ਾਇਦ ਇਹ ਸੰਸਾਰ ਦੇ ਅੰਦਰ ਉਸਤਾਦਾਂ ਦੀ ਲੜਾਈ ਨਾ ਹੋਵੇ, ਸ਼ਾਇਦ ਇਹ ਸੰਸਾਰ ਅੰਦਰ ਜੋ ਭੱਜ ਦੌੜ ਹੈ ਉਹ ਖ਼ਤਮ ਹੋ ਜਾਏ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜੋ ਆਸਾ ਰਾਗ ਦੀ ਪੱਟੀ ਹੈ ਇਹੀ ਹੈ ਜੋ ਸੰਸਾਰ ਦੀ ਵਿਦਿਆ ਦਾ ਧੁਰਾ ਹੈ। ਹਿੰਦੁਸਾਤਨ ਵਿਚ ਅਸੀਂ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਜੋ ਵਿੱਦਿਆ ਸਾਡੇ ਵਿਦਿਆਰਥੀਆਂ ਨੂੰ ਦਿੱਤੀ ਜਾ ਰਹੀ ਏ ਇਹ ਸਾਨੂੰ ਕਿਸੇ ਹੋਰ ਗ਼ਲਤ ਪਾਸੇ ਨਾ ਲੈ ਜਾਏ, ਸ਼ਾਇਦ ਦੁਨੀਆਂ ਵਿਚ ਵੀ ਐਸਾ ਹੀ ਹੋ ਰਿਹਾ ਹੈ, ਇਸ ਲਈ ਵਿੱਦਿਆ ਕੈਸੀ ਦਿੱਤੀ ਜਾਏ, ਇਹ ਗੁਰੂ ਨਾਨਕ ਨੇ ਸੱਤ ਸਾਲ ਦੀ ਉਮਰ ਵਿਚ ਦੱਸਿਆ। ਵਿੱਦਿਆ ਉਹ ਦਿਉ ਜਿਸ ਦੀ ਪੱਟੀ 'ਤੇ ਤਿੰਨ ਅੱਖਰ ਲਿਖੇ ਹੋਣ। ਪਹਿਲਾ ਲਿਖ ਨਾਮ, ਫਿਰ ਸਾਲਾਹਿ ਲਿਖ, ਅਤੇ ਲਿਖ ਅੰਤ ਨ ਪਾਰਾਵਾਰੁ। ਹਰ ਬੱਚੇ ਦੇ ਹਿਰਦੇ ਦੀ ਪੱਟੀ 'ਤੇ ਲਿਖ ਦਿਉ 'ਨਾਮ'। ਬਗ਼ੈਰ ਨਾਮ ਤੋਂ ਅੰਦਰਲੀ ਟੇਕ ਨਹੀਂ ਮਿਟ ਸਕਦੀ, ਉਸ ਨੂੰ ਸ਼ਾਂਤੀ ਨਹੀਂ ਮਿਲ ਸਕਦੀ। ਬਾਹਰਲੀ ਟੇਕ ਇਤਨੀ ਹੀ ਲੈ ਕੇ ਦੇਖ ਲਉ। ਸ਼ਰਾਬ ਲੈ ਲਉ ਉਹ ਉੱਡ ਜਾਏਗੀ, ਕੋਈ ਦਵਾਈ ਖਾ ਲਉ ਤੁਹਾਨੂੰ ਹਮੇਸ਼ਾ ਸਹਾਰਾ ਨਹੀਂ ਦੇ ਸਕਦੀ। ਅਸਲ ਟੇਕ ਅੰਦਰ ਦੀ ਟੇਕ ਹੈ ਜਿਹੜੀ ਮਨੁੱਖ ਵਿਚੋਂ ਨਿਕਲ ਨਹੀਂ ਸਕਦੀ ਅਤੇ ਮਨੁੱਖ ਬਾਹਰਲੀਆਂ ਟੇਕਾਂ ਲੈ ਰਿਹਾ ਹੈ। ਮਾਲਿਕ ਕਹਿਣ ਲੱਗੇ ਅਸਲ ਪੱਟੀ ਇਹੀ ਹੈ। ਸਲਾਹ ਲਿਖ।

ਅਸੀਂ ਸਾਰੀ ਦੁਨੀਆਂ ਅੰਦਰ ਇਕੋ ਹੀ ਉਪਦੇਸ਼ ਦਿੰਦੇ ਆ ਰਹੇ ਹਾਂ, ਕਿਸੇ ਦੀ ਨੁਕਤਾਚੀਨੀ ਕਰਨੀ ਹੋਵੇ ਜਾਂ ਕਿਸੇ ਦੇ ਖਿਲਾਫ਼ ਬੋਲਣਾ ਹੋਵੇ, ਅਸੀਂ ਸਭ ਜਲਦੀ

ਤਿਆਰ ਹੋ ਜਾਂਦੇ ਹਾਂ ਪਰ ਸਾਡੀ ਸਲਾਹ ਖ਼ਤਮ ਹੋ ਜਾਂਦੀ ਹੈ ਅਤੇ ਹੁਣ ਤੇ ਐਮ. ਏ. ਵਿਚ ਪੇਪਰ ਹੀ ਪਾ ਦਿੱਤਾ ਗਿਆ ਹੈ 'ਕ੍ਰਿਟੀਸਿਜ਼ਮ' ਦਾ। ਸਾਨੂੰ ਪੜ੍ਹਾਈ ਅੰਦਰ ਸਿਰਫ਼ ਨੁਕਤਾਚੀਨੀ ਕਰਨੀ ਸਿਖਾਈ ਜਾਂਦੀ ਹੈ, ਸਾਨੂੰ ਕਿਸੇ ਦੀ ਸਲਾਹ ਨਹੀਂ ਕਰਨੀ ਸਿਖਾਈ ਜਾਂਦੀ, ਕਿਸੇ ਦੀ ਪ੍ਰਸ਼ੰਸਾ ਨਹੀਂ ਕਰਨੀ ਦੱਸੀ ਜਾਂਦੀ। ਜਦ ਤੱਕ ਇਹ ਸਿਫ਼ਤ ਸਾਲਾਹ ਨਹੀਂ ਸਿਖਾਈ ਜਾਂਦੀ ਉੱਨੀ ਦੇਰ ਤੱਕ ਇਨਸਾਨ ਆਪਣੇ ਅੰਦਰ ਪੂਰਾ ਨਹੀਂ ਹੋਵੇਗਾ। ਇਸ ਲਈ ਤੀਜੀ ਗੱਲ ਪਿਤਾ ਨੇ ਇਹ ਆਖੀ ਲਿਖ "ਅੰਤ ਨ ਪਾਰਾਵਾਰ"। ਮੈਨੂੰ ਯਾਦ ਹੈ, ਤੁਹਾਨੂੰ ਵੀ ਯਾਦ ਹੋਵੇਗਾ ਜਿਸ ਵੇਲੇ ਆਰਮਸਟਰਾਂਗ ਨੇ ਚੰਦ 'ਤੇ ਪਹਿਲੀ ਵਾਰ ਪੈਰ ਰੱਖਿਆ ਉਸ ਵਕਤ ਸਾਢੇ ਅੱਠ ਵੱਜੇ ਸਨ। ਅਸੀਂ ਸਾਰਿਆਂ ਨੇ ਆਪਣੇ ਟਰਾਂਜ਼ਿਸਟਰ ਆਪਣੇ ਕੰਨਾਂ ਨਾਲ ਲਾ ਲਏ। ਦੇਖੀਏ ਤਾਂ ਸਹੀ ਪਹਿਲੇ ਇਨਸਾਨ ਨੇ ਜਿਸ ਵੇਲੇ ਚੰਨ 'ਤੇ ਪੈਰ ਰੱਖਿਆ ਹੈ ਉਸ ਦੇ ਮੁਖ ਵਿਚੋਂ ਕੀ ਨਿਕਲਦਾ ਹੈ। ਤੁਹਾਨੂੰ ਕਈਆਂ ਨੂੰ ਯਾਦ ਹੋਵੇਗਾ ਇੱਥੇ ਥੱਲੇ ਧਰਤੀ 'ਤੇ ਬੈਠਾ ਇਨਸਾਨ ਸੀ ਨਿਕਸਨ, ਅਮਰੀਕਾ ਦਾ ਪ੍ਰਧਾਨ, ਉੱਪਰ ਬੈਠਾ ਸੀ ਚੰਨ ਤੇ ਆਰਮਸਟਾਂਗ, ਦੋਨਾਂ ਦਾ ਟੈਲੀਫ਼ੋਨ ਜੋੜ ਦਿੱਤਾ ਗਿਆ, ਸਾਡੇ ਟਰਾਂਜ਼ਿਸਟਰ ਵੀ ਜੁੜ ਗਏ। ਉਨ੍ਹਾਂ ਦੇ ਨਾਲ ਤੁਸੀਂ ਸਭ ਹੈਰਾਨ ਹੋਵੋਗੇ ਜਿਸ ਵੇਲੇ ਨਿਕਸਨ ਨੇ ਪੁਛਿਆ—ਬੋਲੋ ਕੀ ਪਏ ਦੇਖਦੇ ਹੋ ? ਉਸਨੇ ਆਪਣੀ ਬੋਲੀ ਅੰਗ੍ਰੇਜ਼ੀ ਵਿਚ ਪੁੱਛਿਆ ਸੀ ਆਰਮਸਟਰਾਂਗ ਸਤਾਰਾਂ ਮਿੰਟ ਲਗਾਤਾਰ ਕੇਵਲ ਇਹੀ ਬੋਲਦਾ ਰਿਹਾ, 'ਵਾਹ ਵਾਹ ਵਾਹ'। ਨਿਕਸਨ ਨੇ ਫਿਰ ਪੁੱਛਿਆ, ਕੀ ਪਿਆ ਦੇਖਦਾ ਹੈਂ ? ਉਸ ਫਿਰ ਕਿਹਾ, 'ਵਾਹ ਵਾਹ ਵਾਹ'। ਨਿਕਸਨ ਬਾਰ ਬਾਰ ਪੁਛੀ ਜਾਏ ਪਰ ਆਰਮਸਟਰਾਂਗ ਦੇ ਮੂੰਹ ਵਿਚੋਂ ਹੋਰ ਕੋਈ ਸ਼ਬਦ ਨਹੀਂ ਨਿਕਲਿਆ। ਨਿਕਸਨ ਨੇ ਫਿਰ ਜਦੋਂ ਥੋੜ੍ਹਾ ਹੋਰ ਪੁਛਿਆ ਤੇ ਫਿਰ ਉਸ ਦੇ ਮੁਖ ਤੋਂ ਨਿਕਲੇ ਜੋ ਸ਼ਬਦ ਉਹ ਸੁਣ ਕੇ, ਗੁਰੂ ਨਾਨਕ ਪਾਤਸ਼ਾਹ ਅੱਗੇ ਸਿਰ ਆਪਣੇ ਆਪ ਹੀ ਝੁਕ ਜਾਂਦਾ ਹੈ। ਜਿਸ ਵੇਲੇ ਉਹ ਚੰਨ 'ਤੇ ਪੁੱਜਾ ਤੇ ਬੜੇ ਹੀ ਯਤਨ ਤੋਂ ਬਾਅਦ ਉਸ ਦੇ ਮੂੰਹ ਵਿਚੋਂ ਤਿੰਨ ਸ਼ਬਦ ਨਿਕਲੇ—ਮਰਿਕਲਸ, ਸਟਰੇਂਜ, ਵੰਡਰਫੁਲ : ਕਰਾਮਾਤ ਹੈ, ਵਾਹ ਹੈ, ਅਜੀਬ ਹੈ। ਤੇ ਹੁਣ ਦੱਸੋ ਕੀ ਵਿੱਦਿਆ ਲੈਣ ਵਾਲੇ ਦੇ ਮੁਖ ਵਿਚ ਕਦੇ ਵਾਹ ਨਿਕਲੀ ਹੈ ? ਜੇ ਮੁਖ ਵਿਚੋਂ ਵਾਹ ਨਿਕਲ ਜਾਏ ਫਿਰ ਉਹੀ ਇਨਸਾਨ ਧਰਤੀ 'ਤੇ ਬੈਠਿਆਂ ਚੰਨ ਮਾਹੀ ਦੇ ਦਰਸ਼ਨ ਕਰ ਸਕਦਾ ਹੈ। ਸਾਡੇ ਮੁਖ ਵਿਚੋਂ ਤੇ ਕਦੀ ਵਾਹ ਨਿਕਲੀ ਹੀ ਨਹੀਂ, "ਵਾਹ ਖਸਮ ਤੂੰ ਵਾਹ"। ਗੁਰੂ ਪਾਤਸ਼ਾਹ ਇਹੀ ਕਹਿੰਦੇ ਨੇ ਹਰ ਪੱਟੀ 'ਤੇ ਲਿਖ ਦਿਉ "ਨਾਮ, ਸਾਲਾਹ" ਤੇ ਇਹ ਵਿੱਦਿਆ ਦੀ ਇਕ ਹੱਦ ਹੈ। ਇਹ ਕਿਸੀ ਜਗ੍ਹਾ ਜਾ ਕੇ ਰੁਕ ਜਾਏਗੀ। ਦੋਸ਼ ਕਿਸੇ ਨੂੰ ਨਾ ਦਿਉ "ਦਦਾ ਦੋਸ ਦੇਉ ਕਿਸੇਹ, ਦੋਸ ਕਰੰਮਾ ਆਪਣਿਆ"। ਕੱਤਕ ਦਾ ਮਹੀਨਾ ਹੋਵੇ, ਜਿਹੜਾ ਉਸ ਮਹੀਨੇ ਕੁਝ ਬੀਜੇਗਾ ਨਹੀਂ ਤਾਂ ਵੱਢੇਗਾ ਕਿਵੇਂ। ਜੇ ਮੁੰਡੇ ਪੜ੍ਹਦੇ ਨਹੀਂ ਹਨ ਤਾਂ ਸਾਨੂੰ ਆਪ ਪਤਾ ਹੈ, ਜਿਸ ਵੇਲੇ ਰਿਜ਼ਲਟ ਨਿਕਲਦਾ ਹੈ ਅਖ਼ਬਾਰ ਵਿਚ ਉਨ੍ਹਾਂ ਦਾ। ਸਾਡੇ ਪੰਜਾਬ ਦੀ ਅਖ਼ਬਾਰ ਟ੍ਰਿਬਿਊਨ ਹੈ ਤੇ ਜੇ ਉਸ ਉੱਤੇ ਰੋਲ ਨੰਬਰ ਨਾ ਆਇਆ ਹੋਵੇ ਉਸ ਦਾ ਤਾਂ ਫਿਰ ਕਹਿਣਾ ਸ਼ੁਰੂ ਕਰ ਦਿੰਦਾ ਹੈ ਕਿ ਪੇਪਰ ਚੈੱਕ ਕਰਨ ਵਾਲਾ ਆਪਣੀ ਘਰਵਾਲੀ ਨਾਲ ਲੜਿਆ ਹੋਵੇਗਾ ਨੰਬਰ ਲਾਉਣ ਵੇਲੇ, ਹੋਰ ਜੋ ਮੁਖ ਵਿਚੋਂ ਨਿਕਲਦਾ ਹੈ ਕਹਿਣ ਲੱਗ ਪੈਂਦੇ ਹਨ। ਉਹ ਇਹ ਨਹੀਂ ਜਾਣਦਾ ਕਿ ਉਸ ਵੇਲੇ ਸਿਰ ਬੀਜਿਆ

ਹੀ ਕੁਝ ਨਹੀਂ ਤਾਂ ਵੱਢੇਗਾ ਕਿਵੇਂ ? ਇਸ ਲਈ ਦੋਸ਼ ਕਿਸੇ ਨੂੰ ਨਹੀਂ ਦੇਣਾ, ਇਹੋ ਹੀ ਵਿੱਦਿਆ ਹੈ। ਪੱਟੀ ਲਿਖੀ ਬਾਬੇ ਨੇ ਅਤੇ ਨਾਲ ਆਖਿਆ ਜਿਹੜੀ ਵਿੱਦਿਆ ਲੈ ਰਿਹਾ ਹੈਂ, ਕਦੀ ਸੋਚਿਆ ਈ ਇਸ ਵਿੱਦਿਆ ਦਾ ਕੋਈ ਫਾਇਦਾ ਵੀ ਹੈ ਕਿ ਨਹੀਂ ? ਜੇ ਕੋਈ ਫਾਇਦਾ ਨਹੀਂ ਤੇ ਅਧੂਰੀ ਵਿੱਦਿਆ ਲੈ ਕੇ ਤੂੰ ਸੰਸਾਰ ਅੰਦਰ ਜਾ ਕੇ ਆਪਣੇ ਅੰਦਰ ਹੰਕਾਰ ਪੈਦਾ ਨਾ ਕਰ ਲਈਂ। ਇਹ ਬਾਬੇ ਨੇ ਸੱਤ ਸਾਲ ਦੀ ਉਮਰ ਵਿਚ ਸਾਨੂੰ ਸਮਝਾਇਆ ਹੈ ਤੇ ਨੌਂ ਸਾਲ ਦੇ ਹੋਏ ਨੇ ਤਾਂ ਇਤਿਹਾਸ ਦਾ ਨਹੀਂ ਸਗੋਂ ਸਾਰੇ ਸੰਸਾਰ ਦਾ ਉਹ ਇਕ ਐਸਾ ਵਾਕਿਆ ਹੋ ਗਿਆ ਜਿਸ ਦੀ ਲੋੜ ਹੈ ਸਭ ਨੂੰ ਸਮਝਣ ਦੀ। ਦੋ ਘਟਨਾਵਾਂ ਐਸੀਆਂ ਹਨ ਸਿੱਖ ਇਤਿਹਾਸ ਦੀਆਂ, ਦੋਵਾਂ ਨੂੰ ਜਿਸ ਵੇਲੇ ਇਕੱਠਾ ਕਰਕੇ ਵੇਖੋ ਤਾਂ ਸੁਆਦ ਆਏਗਾ। ਇਤਿਹਾਸ ਹੈ ਹੀ ਇਹ ਜਿਸ ਨੂੰ ਅੱਧਾ ਸੁਣਾਉ, ਜਿਵੇਂ ਗੁਰੂ ਅਰਜਨ ਪਾਤਸ਼ਾਹ ਦੀ ਸਾਖੀ ਹੈ। ਤੁਸੀਂ ਜਾਣਦੇ ਹੀ ਹੋ, ਗੱਲ ਬੜੀ ਛੋਟੀ ਜਿਹੀ ਹੈ। ਇਕ ਦਿਨ ਗੁਰੂ ਰਾਮਦਾਸ ਪਿਤਾ ਨੇ ਕਿਹਾ ਆਪਣੇ ਵੱਡੇ ਪੁੱਤਰ ਬਾਬਾ ਪ੍ਰਿਥੀਚੰਦ ਨੂੰ "ਬੇਟਾ ਮੇਰੇ ਚਾਚੇ ਦੇ ਲੜਕੇ ਦੀ ਸ਼ਾਦੀ ਹੈ ਲਾਹੌਰ ਤੁਸੀਂ ਜਾਉ, ਤੇ ਬਾਬਾ ਪ੍ਰਿਥੀਚੰਦ ਪਤਾ ਹੈ ਕੀ ਕਹਿੰਦੇ ਨੇ ? ਆਖਦੇ ਨੇ "ਪਿਤਾ ਜੀ ਕੀ ਗੱਲ ਕਹਿੰਦੇ ਹੋ, ਪਿਤਾ ਜੀ ਮੇਰੇ ਬਗ਼ੈਰ ਪਿੱਛੋਂ ਇੱਥੇ ਕੰਮ ਕੌਣ ਚਲਾਏਗਾ, ਇਹ ਲੰਗਰ ਕੌਣ ਦੇਖੇਗਾ, ਹਰਿਮੰਦਰ ਸਾਹਿਬ ਕੌਣ ਦੇਖੇਗਾ, ਸਰੋਵਰ ਕੌਣ ਦੇਖੇਗਾ, ਹਿਸਾਬ ਕੌਣ ਦੇਖੇਗਾ।" ਗੁਰੂ ਰਾਮਦਾਸ ਪਾਤਸ਼ਾਹ ਚੁੱਪ ਕਰ ਗਏ, ਮੁਸਕਰਾ ਪਏ। ਫਿਰ ਆਖਣ ਲੱਗੇ ਮਹਾਂਦੇਵ ਨੂੰ : 'ਬੇਟਾ ਲਾਹੌਰ ਜਾਓ, ਮੇਰੇ ਚਾਚੇ ਦੇ ਪੁੱਤਰ ਦੀ ਸ਼ਾਦੀ ਹੈ' ਤੇ ਮਹਾਂਦੇਵ ਜੁਆਬ ਵਜੋਂ ਕਹਿੰਦੇ ਨੇ, 'ਪਿਤਾ ਜੀ, ਅੱਜ ਅਮੀਰ ਦੀ ਸ਼ਾਦੀ ਹੈ ਨਾ ਤਾਂ ਹੀ ਤੁਹਾਨੂੰ ਯਾਦ ਆ ਰਹੀ ਹੈ, ਅੱਗੇ ਵੀ ਤੇ ਤੁਹਾਡੇ ਕਈ ਰਿਸ਼ਤੇਦਾਰਾਂ ਦੀਆਂ ਸ਼ਾਦੀਆਂ ਹੋਈਆਂ ਨੇ, ਤੁਹਾਨੂੰ ਤੇ ਕਦੇ ਕੋਈ ਚੇਤਾ ਨਹੀਂ ਆਇਆ।' ਪਰ (ਗੁਰੂ) ਰਾਮਦਾਸ ਪਾਤਸ਼ਾਹ ਫਿਰ ਚੁੱਪ ਹੋ ਗਏ ਤੇ ਫਿਰ ਕਹਿਣ ਲੱਗੇ, ਆਪਣੇ ਛੋਟੇ ਬੇਟੇ (ਗੁਰੂ) ਅਰਜਨ ਜੀ ਨੂੰ, 'ਬੇਟਾ ਲਾਹੌਰ ਜਾਓ, ਉੱਥੇ ਸ਼ਾਦੀ ਹੈ 'ਤੇ ਉੱਤਰ ਵਜੋਂ ਜੋ ਬਚਨ (ਗੁਰੂ) ਅਰਜਨ ਪਿਤਾ ਨੇ ਬੋਲੇ ਨੇ, ਉਹ ਸਿੱਖ ਇਤਿਹਾਸ ਹੈ ਤੇ ਅਸਲ ਅਰਥ ਉਹੀ ਹਨ ਜਿਹੜੇ ਉਸ ਵਕਤ ਗੁਰੂ ਅਰਜਨ ਪਿਤਾ ਦੇ ਮੁੱਖ ਵਿਚੋਂ ਨਿਕਲੇ ਹਨ। ਗੁਰੂ ਅਰਜਨ ਪਿਤਾ ਕਹਿਣ ਲੱਗੇ : 'ਪਿਤਾ ਜੀ, ਇਤਨੇ ਆਸਾਨ ਕੰਮ ਭੇਜਣ ਲੱਗੇ ਹੋ, ਮਜ਼ਾ ਤੇ ਉਸ ਵਿਚ ਏ ਜੇ ਸੀਸ ਮੰਗੋ।' ਹੁਣ ਇਹ ਤਾਂ ਸਿਰਫ਼ ਗੁਰੂ ਰਾਮਦਾਸ ਜੀ ਨੂੰ ਹੀ ਪਤਾ ਸੀ ਤੇ ਜਾਂ ਗੁਰੂ ਅਰਜਨ ਦੇਵ ਪਿਤਾ ਨੂੰ ਹੀ ਪਤਾ ਸੀ ਕਿ ਲਾਹੌਰ ਦੀ ਹੀ ਸ਼ਾਦੀ ਏ ਤੇ ਲਾਹੌਰ ਵਿਚ ਹੀ ਉਨ੍ਹਾਂ ਤੱਤੀ ਤਵੀ 'ਤੇ ਬੈਠਣਾ ਹੈ। ਲਾਹੌਰ ਵਿਚ ਈ ਸ਼ਾਦੀ ਦੇ ਸ਼ਾਮਿਆਨੇ ਨੇ ਤੇ ਲਾਹੌਰ ਵਿਚ ਹੀ ਤੱਤੀਆਂ ਰੇਤਾਂ ਪੈਣੀਆਂ ਨੇ, ਲਾਹੌਰ ਵਿਚ ਹੀ ਦੇਗ ਅੰਦਰ ਉਬਾਲਿਆ ਜਾਣਾ ਹੈ ਤੇ ਲਾਹੌਰ ਵਿਚ ਹੀ ਅੱਜ ਸ਼ਾਦੀ ਦੇ ਪਕਵਾਨ ਪਕਣੇ ਨੇ। ਜੇ ਅੱਜ ਮੇਰੇ ਆਖੇ ਲੱਗ ਕੇ ਇਹ ਮੇਰਾ ਪੁੱਤਰ ਲਾਹੌਰ ਸ਼ਾਦੀ 'ਤੇ ਨਹੀਂ ਜਾਂਦਾ ਤਾਂ ਕੱਲ੍ਹ ਸੰਗਤ ਦੇ ਆਖੇ ਲੱਗ ਕੇ ਤੱਤੀ ਤਵੀ 'ਤੇ ਕਿਵੇਂ ਬੈਠੇਗਾ। ਗੱਲ ਇਹ ਸੀ ਜੋ ਇਤਿਹਾਸਕਾਰ ਭੁੱਲ ਗਿਆ ਅਤੇ ਲਿਖੀ ਇੱਥੇ ਹੀ ਹੋਈ ਏ। ਗੁਰੂ ਰਾਮਦਾਸ ਪਾਤਸ਼ਾਹ ਇਹੀਓ ਪਏ ਵੇਖਦੇ ਸਨ ਕਿ ਅੱਜ ਮੇਰੇ ਬੇਟਿਆਂ ਅੰਦਰ ਆਗਿਆ ਪਾਲਣ ਦੀ ਜਾਚ ਆਈ ਹੈ ਕਿ ਨਹੀਂ। ਪਰ ਗੁਰੂ ਅਰਜਨ ਵਿਚ ਉਹ ਜਾਚ ਆ ਗਈ ਸੀ ਤਾਂ ਹੀ ਉਹ

ਗੁਰੂ ਅਰਜਨ ਬਣ ਕੇ ਸੰਸਾਰ ਵਿਚ ਆਏ। ਇਸੇ ਤਰ੍ਹਾਂ ਇਤਿਹਾਸ ਦੀ ਇਕ ਸਾਖੀ ਹੋਰ ਹੈ ਜੋ ਤੁਹਾਡੀਆਂ ਅੱਖਾਂ ਤੋਂ ਉਹਲੇ ਹੋ ਗਈ ਹੈ। ਸਾਡਾ ਸਾਰਾ ਜ਼ੋਰ ਤੇ ਇਹੀ ਹੁੰਦਾ ਸੀ ਕਿ ਜੰਞੂ ਪਾਇਆ ਜਾਏ ਜਾਂ ਜੰਞੂ ਨਾ ਪਾਇਆ ਜਾਵੇ ਪਰ ਇਤਿਹਾਸ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ ਨੌਂ ਸਾਲ ਦੇ ਗੁਰੂ ਨਾਨਕ ਆਖਦੇ ਨੇ : ਮੈਂ ਜੰਞੂ ਨਹੀਂ ਪਾਣਾ, ਤੇ ਨੌਂ ਸਾਲ ਦੇ ਗੁਰੂ ਗੋਬਿੰਦ ਸਿੰਘ ਜੀ ਆਖਦੇ ਹਨ ਮੈਂ ਜੰਞੂ ਲਾਹੁਣ ਨਹੀਂ ਦੇਣਾ। ਇਹ ਬੜਾ ਅਜੀਬ ਜਿਹਾ ਸਾਡਾ ਇਤਿਹਾਸ ਹੈ, ਰੂਪ ਤੇ ਉਹੀ ਹੈ, ਰੂਪ ਦਾ ਤਾਂ ਕੋਈ ਫ਼ਰਕ ਨਹੀਂ ਹੈ। ਜਿਹੋ ਜਿਹੇ ਗੁਰੂ ਨਾਨਕ ਪਾਤਸ਼ਾਹ ਉਹੋ ਜਿਹੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜਿਹੋ ਜਿਹੀ ਗੁਰੂ ਨਾਨਕ ਜੀ ਦੀ ਸਿਖਿਆ, ਉਹੋ ਜਿਹੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ। ਪਰ ਇਤਿਹਾਸ ਵਿਚ ਇਹ ਕੀ ਹੋ ਗਿਆ, ਨੌਂ ਸਾਲ ਦਾ ਨਾਨਕ ਕਹਿੰਦਾ ਹੈ : ਮੈਂ ਜੰਞੂ ਨਹੀਂ ਪਾਣਾ, ਤੇ ਨੌਂ ਸਾਲ ਦੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ, ਮੈਂ ਜੰਞੂ ਉਤਾਰਣ ਨਹੀਂ ਦੇਣਾ। ਨੌਂ ਸਾਲ ਦੇ ਗੁਰੂ ਨਾਨਕ ਦੇਵ ਦੀ ਨੂੰ ਉਨ੍ਹਾਂ ਦੇ ਪਿਤਾ ਮਹਿਤਾ ਕਾਲੂ ਕਹਿੰਦੇ ਨੇ, 'ਬਿਟਾ ਜੰਞੂ ਪਾ ਲੈ' ਤੇ ਨੌਂ ਸਾਲ ਦੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ, ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਕਹਿੰਦੇ ਨੇ : 'ਜੰਞੂ ਲਈ ਸ਼ਹਾਦਤ ਦੇ ਦਿਉ'। ਇਹ ਕੀ ਬਣ ਗਿਆ ਇਤਿਹਾਸ ਅੰਦਰ, ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ, ਇਹ ਮੇਰਾ ਇਤਿਹਾਸ ਹੈ ਨਾ, ਇਹ ਬਚਿੱਤਰ ਨਾਟਕ ਹੈ ਤੇ ਇਹ ਛੇਤੀ ਸਮਝ ਨਹੀਂ ਆਏਗਾ। ਕਿਉਂਕਿ ਇਤਿਹਾਸ ਇਨ੍ਹਾਂ ਦੋ ਘਟਨਾਵਾਂ ਦੇ ਵਿਚਕਾਰ ਹੀ ਸਭ ਕੁਝ ਹੈ ਤੇ ਇਹੋ ਹੀ ਗੁਰੂ ਨਾਨਕ ਦਾ ਉਪਦੇਸ਼ ਹੈ ਜਿਹੜਾ ਉਸ ਵੇਲੇ ਬ੍ਰਾਹਮਣ ਨੂੰ ਦਿੱਤਾ ਤੇ ਇਹੋ ਹੀ ਉਪਦੇਸ਼ ਹੈ ਗੁਰੂ ਗੋਬਿੰਦ ਸਿੰਘ ਦਾ ਜਿਨ੍ਹਾਂ ਔਰੰਗਜ਼ੇਬ ਨੂੰ ਦਿੱਤਾ। ਉਪਦੇਸ਼ ਸਿਰਫ਼ ਇਹੀ ਸੀ ਕਿ ਜੋ ਤੂੰ ਮੈਨੂੰ ਜੰਞੂ ਪਾ ਰਿਹਾ ਹੈਂ ਇਸ ਦੇ ਅਰਥ ਨੇ ਦੂਜਾ ਜਨਮ। ਜੰਞੂ ਦੇ ਠੀਕ ਅਰਥ ਹਨ 'ਆਤਮਕ ਜਨਮ'। ਇਕ ਜਨਮ ਮੇਰੀ ਮਾਂ ਨੇ ਮੈਨੂੰ ਦਿੱਤਾ, ਇਕ ਜਨਮ ਮੇਰਾ ਗੁਰੂ ਮੈਨੂੰ ਦੇ ਰਿਹਾ ਹੈ। ਇਹੋ ਹੀ ਖ਼ਿਆਲ ਹੈ ਜੰਞੂ ਪਾਉਣ ਵਾਲੇ ਦਾ ਤੇ ਗੁਰੂ ਨਾਨਕ ਪਿਤਾ ਕਹਿੰਦੇ ਨੇ, ਬ੍ਰਾਹਮਣ ਤੂੰ ਜੰਞੂ ਤੇ ਪਾਂਦਾ ਹੈਂ ਸਿਰਫ਼ ਇਸ ਵਾਸਤੇ ਕਿ ਤੇਰਾ ਆਤਮਕ ਜਨਮ ਹੋ ਜਾਏ ਪਰ ਇਹ ਕੀ ਤੂੰ ਦੁਨੀਆਂ 'ਤੇ ਸ਼ੁਰੂ ਕਰ ਦਿੱਤਾ ਹੈ ਕਿ ਬ੍ਰਾਹਮਣ ਦਾ ਜੰਞੂ ਹੋਏਗਾ, ਤੀਹਰਾ, ਖਤਰੀ ਦਾ ਜੰਞੂ ਹੋਏਗਾ ਦੂਹਰਾ, ਵੈਸ਼ ਦਾ ਜੰਞੂ ਹੋਏਗਾ ਇਕ ਧਾਗਾ ਤੇ ਸ਼ੂਦਰ ਇਹ ਨਹੀਂ ਪਾਏਗਾ। ਬ੍ਰਾਹਮਣ ਇਸ ਜੰਞੂ ਨੂੰ ਪਾਏਗਾ ਬਸੰਤ ਦੀ ਰੁੱਤ 'ਤੇ, ਖਤਰੀ ਇਸ ਨੂੰ ਪਾਏਗਾ ਗਰਮੀ ਦੀ ਰੁੱਤ 'ਤੇ, ਵੈਸ਼ ਇਸ ਨੂੰ ਪਾਏਗਾ ਪਤਝੜ ਦੀ ਰੁੱਤ 'ਤੇ। ਬ੍ਰਾਹਮਣ ਇਸ ਨੂੰ ਪਾਏਗਾ ਸੱਤਾਂ ਸਾਲਾਂ ਦੀ ਉਮਰ ਵਿਚ, ਖਤਰੀ ਇਸ ਨੂੰ ਪਾਏਗਾ ਨੌਂ ਸਾਲਾਂ ਦੀ ਉਮਰ ਵਿਚ ਅਤੇ ਵੈਸ਼ ਗਿਆਰਾਂ ਸਾਲਾਂ ਦੀ ਉਮਰ ਵਿਚ ਅਤੇ ਸ਼ੂਦਰ ਕਦੇ ਨਹੀਂ ਪਾਏਗਾ। ਇਹ ਤੂੰ ਕੀ ਕੀਤਾ ਹੋਇਆ ਹੈ। ਜਦ ਇਸ ਨਾਲ ਆਤਮਕ ਜਨਮ ਹੋਣਾ ਹੈ ਤਾਂ ਕਿਉਂ ਨਹੀਂ ਇਸ ਨਾਲ ਹਰ ਇਕ ਦੀ ਆਤਮਾ ਨੂੰ ਜਨਮ ਦੇ ਕੇ ਉਸ ਦੀ ਆਤਮਾ ਨੂੰ ਉੱਚੀ ਲੈ ਜਾਇਆ ਜਾਵੇ, ਭਾਵੇਂ ਉਹ ਸ਼ੂਦਰ ਦੀ ਹੈ ਤੇ ਭਾਵੇਂ ਕਿਸੇ ਬ੍ਰਾਹਮਣ ਦੀ। ਇਸ ਲਈ ਮੈਂ ਤੇਰਾ ਜੰਞੂ ਨਹੀਂ ਪਾ ਰਿਹਾ। 'ਇਹ ਜਨੇਊ ਜੀਅ ਕਾ ਹਈ ਤਾ ਪਾਂਡੇ ਘਤਿ।' ਮੈਂ ਤਾਂ ਇਸ ਨੂੰ ਪਾਉਣ ਲਈ ਤਿਆਰ ਹੋਵਾਂਗਾ ਜੇ ਤੂੰ ਮੈਨੂੰ ਇਸ ਨੂੰ ਧਾਰਨ ਕਰਨ ਨਾਲ ਆਤਮਕ ਉਡਾਰੀ ਦੀ ਜਾਚ ਸਿਖਾ ਸਕਦਾ

ਹੈਂ। ਇਹੀਓ ਗੱਲ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਕਹੀ, 'ਔਰੰਗਜ਼ੇਬ, ਜੋ ਤੂੰ ਹਿੰਦੁਸਤਾਨ ਅੰਦਰ, ਜੋ ਤੂੰ ਇਸ ਸੰਸਾਰ ਦੇ ਅੰਦਰ ਇਹ ਸ਼ੁਰੂ ਕੀਤਾ ਹੈ ਕਿ ਸੰਸਾਰ ਵਿਚ ਊਚ-ਨੀਚ ਹੈ। ਤੂੰ ਜ਼ੋਰ ਨਾਲ ਇੱਥੇ ਕਿਸੇ ਨੂੰ ਦਬਾਉਣਾ ਚਾਹੁੰਦਾ ਹੈਂ ਤੇ ਮੈਂ ਜ਼ੋਰ ਨਾਲ ਉੱਥੇ ਹੀ ਕਿਸੇ ਨੂੰ ਦਬਾਉਣ ਨਹੀਂ ਦਿਆਂਗਾ। ਹਰ ਇਕ ਨੂੰ ਹੱਕ ਹੈ ਆਪਣੀ ਆਵਾਜ਼ ਉੱਚੀ ਕਰੇ ਪਰ ਇਹ ਕਿਸੇ ਨੂੰ ਹੱਕ ਨਹੀਂ ਹੈ ਕਿ ਕਿਸੇ ਦੇ ਸਾਜ਼ ਨੂੰ ਬੇਸੁਰਾ ਕਰ ਦੇਵੇ।' ਇਹੋ ਗੁਰੂ ਨਾਨਕ ਪਾਤਸ਼ਾਹ ਸਮਝਾਂਦੇ ਤੁਰੀ ਗਏ ਕਿ ਜਿੱਥੇ ਵੀ ਤੁਸੀਂ ਜਾਉ ਇਕ ਸਾਂਝੀ ਆਵਾਜ਼ ਦਿਉ, 'ਗੁਰੂ ਨਾਨਕੁ ਪਰੀਚਡ ਹਾਰਮੋਨੀ'। ਗੁਰੂ ਨਾਨਕ ਨੇ ਇਕ ਐਸਾ ਸਾਜ਼ ਛੇੜਿਆ, ਜਿੱਥੇ ਫਰੀਦ ਵੀ ਬੋਲ ਰਿਹਾ ਹੈ, ਰਵੀਦਾਸ ਤੇ ਜੈਦੇਵ ਬ੍ਰਾਹਮਣ ਵੀ ਬੋਲ ਰਹੇ ਹਨ। ਜਦ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ ਜਾਂਦਾ ਹੈ, ਕਦੀ ਕਿਸੇ ਮੱਥਾ ਟੇਕਣ ਵਾਲੇ ਇਹ ਕਿਹਾ ਹੈ ਕਿ ਬਾਬਾ ਫਰੀਦ ਤੈਨੂੰ ਮੱਥਾ ਨਹੀਂ ਟੇਕਿਆ, ਕਦੀ ਮੱਥਾ ਟੇਕਣ ਵਾਲੇ ਕਿਸੇ ਕਿਹਾ ਕਿ ਰਵੀਦਾਸ ਤੈਨੂੰ ਕੋਈ ਮੱਥਾ ਨਹੀਂ । ਕਦੀ ਮੱਥਾ ਟੇਕਣ ਵਾਲੇ ਨੇ ਕਿਹਾ ਹੈ ਕਿ ਜੈਦੇਵ ਬ੍ਰਾਹਮਣ ਤੈਨੂੰ ਕੋਈ ਮੱਥਾ ਨਹੀਂ। ਅਸੀਂ ਕਦੀ ਕਿਹਾ ਹੈ ਮੱਥਾ ਟੇਕਣ ਵੇਲੇ ਕਿ ਸਦਨਾ ਕਸਾਈ ਤੈਨੂੰ ਕੋਈ ਮੱਥਾ ਨਹੀਂ। ਅਸੀਂ ਤੇ ਸਭ ਅੱਗੇ ਮੱਥਾ ਝੁਕਾ ਰਹੇ ਹਾਂ ਭਾਵੇਂ ਉਹ ਸਦਨਾ ਜੀ ਹੋਣ ਤੇ ਭਾਵੇਂ ਉਹ ਗੁਰੂ ਨਾਨਕ ਜੀ ਹਨ, ਕਿਉਂਕਿ ਜਦ ਤੱਕ ਸੰਸਾਰ ਅੰਦਰ ਇਹ ਸਭ ਇਕੱਠੇ ਨਹੀਂ ਬੈਠਣਗੇ ਉਤਨੀ ਦੇਰ ਤੱਕ ਆਤਮਕ ਉਚਾਈ ਨਹੀਂ ਹੋ ਸਕੇਗੀ। ਗੁਰੂ ਨਾਨਕ ਨੇ ਨੌਂ ਸਾਲ ਦੀ ਆਯੂ ਅੰਦਰ ਆਤਮਕ ਉਚਾਈਆਂ ਦੇ ਸਾਨੂੰ ਦਰਸ਼ਨ ਕਰਵਾ ਦਿੱਤੇ। ਫਿਰ ਆਪ ਪੰਦਰਾਂ ਸਾਲ ਦੇ ਹੋਏ ਨੇ ਆਪ ਜੀ ਦੀ ਸ਼ਾਦੀ ਹੋਈ ਹੈ, ਇਹ ਤਰੀਕਾ ਅੱਜ ਵੀ ਏ ਤੇ ਅੱਗੇ ਵੀ ਸੀ ਸੰਸਾਰ ਅੰਦਰ। ਜਿਸ ਵੇਲੇ ਕੋਈ ਬਾਪ ਨੂੰ ਪੁੱਤਰ ਦੀ ਸਮਝ ਨਾ ਆਵੇ ਕਹਿੰਦੇ ਨੇ ਇਹਦੇ ਪੈਰਾਂ ਵਿਚ ਬੇੜੀਆਂ ਪਾ ਦਿਉ। ਇਸੇ ਤਰ੍ਹਾਂ ਹੀ ਚੱਲਣਾ ਹੈ ਸੰਸਾਰ ਅੰਦਰ। ਗੁਰੂ ਨਾਨਕ ਪਿਤਾ ਦੀ ਸ਼ਾਦੀ ਹੋ ਗਈ, ਆਪ ਗ੍ਰਹਿਸਥੀ ਬਣ ਗਏ। ਹੁਣ ਗ੍ਰਹਿਸਥੀ ਦਾ ਜੋ ਸੁਆਦ ਹੈ, ਉਸ ਨੂੰ ਇਨ੍ਹਾਂ ਜਨਮ ਸਾਖੀਆਂ ਵਾਲਿਆਂ ਨੇ ਦੱਸਿਆ ਹੈ, ਜਿਸ ਵੇਲੇ ਗੁਰੂ ਨਾਨਕ ਪਾਤਸ਼ਾਹ ਦੀ ਸ਼ਾਦੀ ਹੋਈ ਹੈ, ਆਪ ਸ਼ਾਦੀ ਕਰਵਾ ਕੇ ਵਾਪਿਸ ਆਏ ਹਨ, ਉਸ ਵੇਲੇ ਆਪ ਨੇ ਫਿਰ ਚਾਰੇ ਕਿੱਤੇ ਕੀਤੇ ਹਨ। ਇਹ ਨਾ ਕੋਈ ਆਖੇ ਕਿ ਉਤਮ ਖੇਤੀ ਹੈ, ਮੱਧਮ ਵਾਪਾਰ ਹੈ, ਨਖਿੱਧ ਚਾਕਰੀ ਹੈ। ਇਹ ਪਤਾ ਨਹੀਂ ਕਿਸ ਨੇ ਮੁਹਾਵਰਾ ਬਣਾਇਆ ਹੈ ਪਰ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਲਿਖਿਆ ਹੈ ਚਾਰੇ ਹੀ ਕਿੱਤੇ ਠੀਕ ਹਨ ਅਤੇ ਤਾਂ ਹੀ ਗੁਰੂ ਨਾਨਕ ਜੀ ਨੇ ਚਾਰੋਂ ਕਿੱਤੇ ਕੀਤੇ। ਗੁਰੂ ਨਾਨਕ ਜੀ ਨੇ ਵਾਹੀ ਕੀਤੀ, ਗੁਰੂ ਨਾਨਕ ਜੀ ਨੇ ਹੱਟੀ ਪਾਈ, ਗੁਰੂ ਨਾਨਕ ਜੀ ਨੇ ਨੌਕਰੀ ਕੀਤੀ। ਇਹ ਨਾ ਕੋਈ ਆਖੇ ਕਿ ਖੇਤੀ ਵਾਲਾ ਉੱਤਮ ਹੋ ਗਿਆ, ਵਪਾਰ ਵਾਲਾ ਨਖਿੱਧ ਹੋ ਗਿਆ। ਜੇ ਕੋਈ ਚੰਗਾ ਦੁਕਾਨਦਾਰ ਹੈ ਨਾ ਤਾਂ ਉਸ ਨੂੰ ਪਤਾ ਹੈ ਕਿ ਕਿਵੇਂ ਉਸਦੀ ਦੁਕਾਨ ਚੰਗੀ ਚੱਲੇਗੀ। ਜਿਸ ਦੁਕਾਨਦਾਰ ਨੂੰ ਪਤਾ ਹੋਵੇ ਉਸਦੀ ਦੁਕਾਨ ਦੇ ਅੰਦਰ ਕੀ ਪਿਆ ਹੈ ਤੇ ਕੀ ਚਾਹੀਦਾ ਹੈ ਤੇ ਜੇ ਉਸ ਨੂੰ ਪਤਾ ਹੀ ਨਹੀਂ ਕਿ ਮੇਰੀ ਦੁਕਾਨ ਵਿਚੋਂ ਕੀ ਨਿਕਲ ਰਿਹਾ ਹੈ ਤੇ ਇਹਦੀ ਥਾਂ 'ਤੇ ਕੀ ਪੈਣਾ ਹੈ ਤਾਂ ਨਤੀਜਾ ਇਹ ਹੋਵੇਗਾ ਕਿ ਅੱਜ ਗਾਹਕ ਆਏਗਾ ਤੇ ਕੱਲ੍ਹ ਮੁੜ ਜਾਏਗਾ। ਇਸੇ ਤਰ੍ਹਾਂ ਕਦੀ ਸਰੀਰ ਰੂਪੀ ਹੱਦ ਵੱਲ ਵੀ ਦੇਖਿਆ

ਕਰ, ਸਵਾਸ ਤਾਂ ਹੌਲੀ ਹੌਲੀ ਕਰਕੇ ਨਿਕਲ ਰਹੇ ਹਨ ਪਰ ਤੁਸੀਂ ਇਸ ਦੀ ਥਾਂ 'ਤੇ ਅੰਦਰ ਕੀ ਪਾ ਰਹੇ ਹੋ। ਐਸਾ ਨਾ ਹੋਵੇ ਕਿ ਸਿਰਫ਼ ਲੋਥ ਰਹਿ ਜਾਏ।

ਡਾ. ਰਾਧਾ ਕ੍ਰਿਸ਼ਨਨ ਨੇ ਇਕ ਵਾਰੀ ਕਿਹਾ ਸੀ ਕਿ ਮੈਨੂੰ ਇਸ ਗੱਲ ਦਾ ਪਤਾ ਨਹੀ ਲੱਗਣਾ ਕਿ ਇਸ ਸਰੀਰ ਵਿਚੋਂ ਆਤਮਾ ਨਿਕਲ ਕੇ ਕਿੱਥੇ ਚਲੀ ਗਈ। ਇਹ ਠੀਕ ਹੈ ਕਹਿ ਸਕਦੇ ਹਾਂ ਗੁਰੂ ਦੇ ਚਰਨਾਂ ਵਿਚ ਚਲੀ ਗਈ ਜਾਂ ਆਵਾਗਵਣ ਦੇ ਚੱਕਰ ਵਿਚ ਪੈ ਗਈ। ਪਤਾ ਨਹੀਂ ਕਿਸ ਥਾਂ 'ਤੇ ਪੁੱਜੀ ਹੋਈ ਹੈ, ਕਿਸ ਥਾਂ 'ਤੇ ਜਾ ਕੇ ਇਸ ਦਾ ਟਿਕਾਣਾ ਹੈ। ਰਾਧਾ ਕ੍ਰਿਸ਼ਨਨ ਜੀ ਕਹਿਣ ਲੱਗੇ : ਇਹ ਨਹੀਂ ਮੈਨੂੰ ਪਤਾ ਹੈ ਕਿ ਆਤਮਾ ਉਡ ਕੇ ਕਿਸ ਥਾਂ 'ਤੇ ਚਲੀ ਜਾਂਦੀ ਹੈ, ਪਰ ਇਹ ਮੈਂ ਜਾਣ ਗਿਆ ਹਾਂ ਕਿ ਆਪਣੀ ਹੀ ਜ਼ਿੰਦਗੀ ਦੇ ਅੰਦਰ ਕਈ ਵਾਰੀ ਇਨਸਾਨ ਦੇ ਅੰਦਰ ਦੀ ਆਤਮਾ ਮਰ ਜਾਂਦੀ ਹੈ ਪਰ ਸਰੀਰ ਜ਼ਿੰਦਾ ਰਹਿੰਦਾ ਹੈ।

ਸੰਸਾਰ ਦੇ ਅੰਦਰ ਬਹੁਤਾ ਇਸੇ ਤਰ੍ਹਾਂ ਦਾ ਹੀ ਹੋ ਰਿਹਾ ਹੈ ਕਿ ਮਨੁੱਖ ਦੀ ਆਤਮਾ ਮਰ ਗਈ ਹੈ, ਇਹ ਸਿਰਫ਼ ਸਰੀਰ ਹੀ ਹੈ ਜੋ ਮਨੁੱਖ ਦਾ ਤੁਰਦਾ ਫਿਰਦਾ ਦਿਖਾਈ ਦੇ ਰਿਹਾ ਹੈ। ਇਸੇ ਲਈ ਉਹ ਸਮਝਦੇ ਸਨ ਕਿ ਚੰਗਾ ਵਿਉਪਾਰੀ ਉਹੀ ਹੈ ਜਿਸ ਨੂੰ ਟੋਕੀਓ, ਜਿਸ ਨੂੰ ਮਨੀਲਾ, ਜਿਸ ਨੂੰ ਬੰਬਈ, ਜਿਸ ਨੂੰ ਕਿਸੇ ਹੋਰ ਮੰਡੀਆਂ ਦਾ ਭਾਅ ਪਤਾ ਹੈ। ਜੇ ਉਸ ਵਿਉਪਾਰੀ ਨੂੰ ਜੇ ਹਰ ਮੰਡੀ ਦਾ ਭਾਅ ਪਤਾ ਨਹੀਂ ਹੈ ਤਾਂ ਉਸ ਦਾ ਸੌਦਾ ਅੱਜ ਵੀ ਖ਼ਰਾਬ ਹੈ ਅਤੇ ਕੱਲ੍ਹ ਵੀ ਉਸ ਨੂੰ ਘਾਟਾ ਹੀ ਹੋਣਾ ਹੈ। ਗੁਰੂ ਨਾਨਕ ਕਹਿਣ ਲੱਗੇ ਜੇ ਤੂੰ ਚੰਗਾ ਵਿਉਪਾਰੀ ਹੈਂ ਤੇ ਕਦੀ ਅਗਲੀ ਮੰਡੀ ਦਾ ਭਾਅ ਪੁੱਛ ਲਿਆ ਕਰ, ਕਦੀ ਅਗਲੀ ਮੰਡੀ ਵੱਲ ਵੀ ਦੇਖ ਲਿਆ ਕਰ। ਇਸੇ ਤਰ੍ਹਾਂ ਗੁਰਦੁਆਰੇ ਆ ਕੇ ਵੀ ਪੁੱਛ ਲਿਆ ਕਰ, ਕਦੀ ਕਿਸੇ ਧਰਮ ਅਸਥਾਨ 'ਤੇ ਵੀ ਜਾ ਕੇ ਦੇਖ ਲਿਆ ਕਰ। ਚੰਗਾ ਵਿਉਪਾਰੀ ਜੇ ਵਿਉਪਾਰ ਕਰਦੇ ਦੂਜੀਆਂ ਮੰਡੀਆਂ ਦੇ ਭਾਅ ਵੇਖਦਾ ਹੈਂ ਤਾਂ ਕਦੀ ਦੂਜੇ ਧਰਮ ਅਸਥਾਨਾਂ ਨੂੰ ਵੀ ਦੇਖ ਲਿਆ ਕਰ। ਜੇ ਤੂੰ ਨੌਕਰ ਹੈ ਨਾ ਤੇ 'ਲਾਇ ਚਿਤ ਕਰ ਚਾਕਰੀ'। ਜੇ ਤੁਸੀਂ ਨੌਕਰੀ ਤੇ ਵਕਤ ਸਿਰ ਨਹੀਂ ਪਹੁੰਚਦੇ ਤੇ ਇਕ ਦਿਨ ਤੁਹਾਨੂੰ ਬੁਲਾਕੇ ਸਮਝਾ ਦਿੱਤਾ ਜਾਏਗਾ। ਦੂਜੇ ਦਿਨ ਦੀ ਵੀ ਖਿਮਾ ਕਰ ਦਿੱਤੀ ਜਾਏਗੀ, ਤੀਜੇ ਦਿਨ ਕੀ ਹੋਏਗਾ ਆਖਿਆ ਜਾਏਗਾ ਜਾ ਭਾਈ ਤੇਰੀ ਸਾਡੀ ਨਹੀਂ ਨਿਭਣੀ।

ਇਕ ਵਾਕਿਆ ਉਸ ਸਮੇਂ ਦਾ ਹੈ, ਜਦ ਆਪ ਗੁਰੂ ਨਾਨਕ ਦੇਵ ਜੀ ਉੱਥੇ ਫਿਰ ਥੋੜ੍ਹੇ ਸਮੇਂ ਤੋਂ ਬਾਅਦ ਜਿਸ ਵੇਲੇ ਮੋਦੀ ਖਾਨੇ ਦੇ ਇੰਚਾਰਜ ਬਣ ਕੇ ਚਲੇ ਗਏ। ਇੱਥੇ ਵੀ ਇਸ ਬਾਰੇ ਇਤਿਹਾਸ ਗਵਾਹ ਹੈ ਕਿ ਮਾਤਾ ਸੁਲੱਖਣੀ ਜੀ ਨੇ ਕਿਵੇਂ ਚੰਗੀ ਨਿਭਾਈ ਏ ਗੁਰੂ ਨਾਨਕ ਜੀ ਨਾਲ। ਜਨਮ ਸਾਖੀ ਦੀ ਅਸਲ ਗੱਲ ਪਿਛੇ ਹੀ ਰਹਿ ਗਈ ਸੀ ਤੇ ਪਾਣੀ ਬਹੁਤਾ ਰਲਾਣ ਕਰਕੇ ਅੰਦਰਲੇ ਦੁੱਧ ਦੀ ਗੱਲ ਕਿਸੇ ਨੂੰ ਨਾ ਦਿਸੀ। ਲਉ ਮੈਂ ਸਪੱਸ਼ਟ ਕਰਦਾ ਹਾਂ ਤੁਹਾਨੂੰ ਕਿ ਇਕ ਸਾਖੀਕਾਰ ਪਾਣੀ ਕਿਵੇਂ ਪਾਂਦਾ ਹੈ। ਸਾਖੀ ਇਸ ਤਰ੍ਹਾਂ ਹੈ : ਗੁਰੂ ਨਾਨਕ ਸਾਹਿਬ ਜਾਣ ਲੱਗੇ ਸੁਲਤਾਨਪੁਰ ਤਾਂ ਮਾਤਾ ਸੁਲੱਖਣੀ ਜੀ ਕਹਿਣ ਲੱਗੇ ਮੈਨੂੰ ਵੀ ਨਾਲ ਲੈ ਚੱਲੋ। ਉਸ ਵੇਲੇ ਲਿਖਿਆ ਮਾਤਾ ਸੁਲੱਖਣੀ ਨੇ ਚੀਕਾਂ ਮਾਰੀਆਂ, ਹਾਕਾਕਾਰ ਪਾਈ, ਬੱਚੇ ਲੈ ਆਈ, ਕਦੀ ਕੁਝ ਕਰੇ ਕਦੀ ਕੁਝ ਕਰੇ। ਹੁਣ ਇਹ ਸਾਖੀਕਾਰ ਸਾਰਾ ਪਾਣੀ ਪਾ ਰਿਹਾ ਹੈ ਤਾਂ ਕਿ ਇੱਥੇ ਮਾਹੌਲ ਪੈਦਾ ਕਰ ਦਿੱਤਾ

ਜਾਏ ਆਪਣੀ ਗੱਲ ਲਮਕਾਣ ਵਾਸਤੇ ਅਤੇ ਲਿਖਿਆ ਜਿਸ ਵੇਲੇ ਮਾਤਾ ਸੁਲੱਖਣੀ ਬਹੁਤ ਰੋ ਚੁੱਕੀ ਤਾਂ ਗੁਰੂ ਪਾਤਸ਼ਾਹ ਬੋਲੇ। ਗੁਰੂ ਨਾਨਕ ਪਾਤਸ਼ਾਹ ਜਿਸ ਵੇਲੇ ਆਪਣੀ ਘਰ ਵਾਲੀ ਨੂੰ ਆਵਾਜ਼ ਮਾਰਦੇ ਸਨ ਤਾਂ ਦੋ ਤਰੀਕੇ ਨਾਲ ਮਾਰਦੇ ਸਨ, ਆਮ ਸਭ ਵਾਂਗੂੰ ਨਹੀਂ ਇੱਥੇ ਆ, ਕੀ ਪਈ ਕਰਨੀ ਏਂ, ਕਿਥੇ ਬੈਠੀ ਏਂ। ਐਸੀਆਂ ਆਵਾਜ਼ਾਂ ਨਹੀਂ ਸਨ ਮਾਰਦੇ, ਲਿਖਿਆ ਜਨਮਸਾਖੀ ਵਿਚ ਜਦੋਂ ਆਵਾਜ਼ ਮਾਰਦੇ ਸਨ ਤੇ ਆਖਦੇ ਸਨ "ਪ੍ਰਮੇਸ਼ਰ ਕੀਏ" ਤੇ ਜਿਸ ਵੇਲੇ ਬੜੇ ਖ਼ੁਸ਼ ਹੁੰਦੇ ਸਨ ਤੇ ਕਹਿੰਦੇ ਸਨ 'ਪ੍ਰਮੇਸ਼ਰ ਕੀਏ ਸੁਲੱਖਣੀ, ਇਧਰ ਆ।" ਗੁਰੂ ਨਾਨਕ ਸਾਹਿਬ ਅੱਗੇ ਜਿਸ ਵੇਲੇ ਬੜਾ ਰੋ ਚੁੱਕੀ ਨਾ ਮਾਤਾ ਸੁਲੱਖਣੀ ਤੇ ਗੁਰੂ ਨਾਨਕ ਜੀ ਕਹਿਣ ਲੱਗੇ, "ਪ੍ਰਮੇਸ਼ਰ ਕੀਏ ਸੁਲੱਖਣੀ, ਰੋਜ਼ਗਾਰ ਲੱਗੇਗਾ ਸਦਾਏ ਲੈਸਾਂ। ਪ੍ਰਮੇਸ਼ਰ ਕੀਏ ਭੈਣ ਦੇ ਘਰ ਆ ਭਾਰ ਠੀਕ ਨਹੀਂ।' ਮੈਂ ਗ੍ਰਹਿਸਥੀ ਨਹੀਂ ਸਗੋਂ ਮੈਂ ਬੜਾ ਗ੍ਰਹਿਸਥੀ ਹਾਂ। ਤੈਨੂੰ ਪਤਾ ਹੀ ਹੈ ਕਿ ਮੈਂ ਭੈਣ ਦੇ ਘਰ ਚੱਲਿਆਂ, ਨਾਲ ਮਰਦਾਨਾ ਵੀ ਹੈ ਅਤੇ ਉੱਥੇ ਲੱਗਣ ਗਿਆ ਜੋ ਸੰਗਤਾਂ ਤੇ ਵਰਤਣਾ ਹੈ ਪ੍ਰਸ਼ਾਦ ਤੇ ਕੀ ਇਹ ਭਰਾ ਦਾ ਠੀਕ ਫਰਜ਼ ਹੈ ਕਿ ਉਹ ਭੈਣ ਤੇ ਭਾਰ ਪਾ ਕੇ ਆਪਣੇ ਜੀਵਨ ਨੂੰ ਚਲਾਏ, ਇਸ ਲਈ ਪ੍ਰਮੇਸ਼ਰ ਕੀਏ ਸੁਲੱਖਣੀ ਰੋਜ਼ਗਾਰ ਲੱਗੇਗਾ, ਬੁਲਾ ਲਵਾਂਗਾ" ਅਤੇ ਸੱਚੀ ਬਾਤ ਹੀ ਲਿਖੀ ਹੈ ਇੱਥੇ ਸਾਖੀਕਾਰ ਦੱਸਣਾ ਹੀ ਇਹ ਚਾਹੁੰਦਾ ਸੀ ਕਿ ਗੁਰੂ ਨਾਨਕ ਗ੍ਰਹਿਸਥੀ ਕਿਤਨਾ ਵੱਡਾ ਹੈ। ਜਿਸ ਵੇਲੇ ਗੁਰੂ ਨਾਨਕ ਜੀ ਪੁੱਜੇ ਨੇ ਮੋਦੀ ਖਾਨੇ ਅੰਦਰ, ਉੱਥੇ ਜਦ ਇੰਚਾਰਜ ਲੱਗੇ ਨੇ ਮੋਦੀ ਦੇ, ਮੋਦੀ ਦੇ ਅਰਥ ਨੇ ਰੈਵੇਨਿਊ ਤੇ ਸਿਵਲ ਸਪਲਾਈ ਦਾ ਮਨਿਸਟਰ, ਮੋਦੀ ਦੇ ਅਸਲ ਅਰਥ ਇਹ ਹਨ। ਪਤਾ ਨਹੀਂ ਹੱਟੀ ਕਿਸ ਨੇ ਪਾ ਦਿੱਤੀ, ਇੱਥੇ ਹੀ ਗ਼ਲਤ ਗੱਲ ਚੱਲ ਪਈ। ਪਾਉਣ ਵਾਲੇ ਕਈ ਫਿਰ ਰਹੇ ਹਨ। ਮੋਦੀ ਦੇ ਠੀਕ ਅਰਥ ਜਨਮ ਸਾਖੀ ਵਾਲੇ ਨੇ ਦਿੱਤੇ ਹੋਏ ਹਨ। ਮੋਦੀ ਦੇ ਅਰਥ ਹਨ "ਵਜ਼ੀਰ"। ਦੌਲਤ ਖ਼ਾਨ ਦੇ ਮੁਖ ਵਿਚੋਂ ਵੀ ਨਿਕਲਿਆ ਸੀ, ਜਦ ਗੁਰੂ ਨਾਨਕ ਪਾਤਸ਼ਾਹ ਮੋਦੀਖਾਨਾ ਛੋੜ ਕੇ ਜਾਂਦੇ ਹਨ। ਉਹ ਕਹਿੰਦਾ ਹੈ, "ਮੇਰਾ ਵਜ਼ੀਰ (ਗੁਰੂ ਨਾਨਕ ਸਾਹਿਬ) ਮੇਰੇ ਕੋਲੋਂ ਜਾ ਰਿਹਾ ਹੈ, ਮੇਰਾ ਰਾਜ ਕਿਵੇਂ ਚੱਲੇਗਾ।" ਗੁਰੂ ਨਾਨਕ ਸਾਹਿਬ ਨੂੰ ਮੋਦੀਖ਼ਾਨੇ ਦਾ ਇੰਚਾਰਜ ਲਾਇਆ ਹੋਇਆ ਸੀ। ਕਿਉਂਕਿ ਰਸਦ ਬਾਹਰੋਂ ਆਉਂਦੀ ਸੀ ਫਿਰ ਵੇਚੀ ਜਾਂਦੀ ਸੀ, ਹਿਸਾਬ ਸਾਰਾ ਮੋਦੀਖ਼ਾਨੇ ਦੇ ਰਾਹੀਂ ਹੀ ਗੁਰੂ ਨਾਨਕ ਸਾਹਿਬ ਕੋਲ ਹੋ ਕੇ ਆਂਦਾ ਸੀ, ਇਸ ਵਿਚ ਹੇਰਾਫੇਰੀ ਬੜੀ ਹੋ ਸਕਦੀ ਸੀ। ਜਿਸ ਵੇਲੇ ਕਿਸੇ ਨੂੰ ਕੁਝ ਦੇਣਾ ਹੋਵੇ ਤਾਂ ਆਖੋ ਘੱਟ ਤੋਲੋ ਤੇ ਜਿਸ ਕਿਸੇ ਨੂੰ ਵਾਪਿਸ ਦੇਣਾ ਹੋਵੇ ਤੇ ਉਸ ਵੇਲੇ ਵਿਚ ਮਿੱਟੀ ਰਲਾ ਦਿਉ, ਲੇਕਿਨ ਗੁਰੂ ਪਾਤਸ਼ਾਹ ਬੜੇ ਅਜੀਬ ਜਿਹੇ ਸਨ। ਜਿਸ ਵੇਲੇ ਉੱਥੇ ਪੁੱਜੇ ਹਨ ਤੇ ਸਾਰਾ ਸ਼ਹਿਰ ਬੋਲ ਉਠਿਆ, "ਬਾਬਾ ਨਾਨਕ, ਕਿਸੀ ਦੀ ਦਮੜੀ ਨਹੀਂ ਰਾਖੈ।" ਚਾਰੇ ਪਾਸੇ ਬੜੀ ਸ਼ੋਭਾ ਹੋਈ, ਸਭ ਰਈਅਤ ਲੱਗੀ ਦੁਆਇ ਦੇਣ, ਸਾਰੇ ਕਹਿਣ ਲੱਗੇ ਮੋਦੀਖ਼ਾਨੇ ਵਿਚ ਬੜਾ ਅਜੀਬ ਜਿਹਾ ਮੋਦੀ ਆਇਆ ਹੈ, ਜੋ ਮਿਲਦਾ ਹੈ ਉਹ ਖਾ ਲੈਂਦੇ ਹਨ, ਜੋ ਮਿਲਦਾ ਉਸ ਨਾਲ ਘਰ ਚਲਾਉਂਦੇ ਹਨ। ਗੁਰੂ ਨਾਨਕ ਪਾਤਸ਼ਾਹ ਨੂੰ ਇਕ ਅਲੂਫਾ (ਅਲਾਊਂਸ) ਮਿਲਿਆ ਕਰਦਾ ਸੀ ਤੇ ਉਹ ਕਦੀ ਵੀ ਉਹ ਅਲੂਫਾ ਆਪਣੇ ਘਰ ਨਹੀਂ ਸਨ ਲੈ ਜਾਂਦੇ। ਇਹ ਜਿਹੜਾ ਸਭ ਕਹਿੰਦੇ ਨੇ ਨਾ ਕਿ ਹਿਸਾਬ ਹੋਇਆ ਤੇ ਬਚ ਗਿਆ, ਹਿਸਾਬ ਹੋਇਆ ਤੇ ਕੁਝ ਪੈਸਾ ਜ਼ਿਆਦਾ ਨਿਕਲ ਆਇਆ, ਪਰ ਸੱਚ

ਦੱਸਾਂ ਉਹ ਤੇ ਅਲੂਫਾ ਹੀ ਸੀ ਜਿਹੜਾ ਬਾਬਾ ਵੰਡੀ ਜਾਂਦਾ ਸੀ। ਅਲੂਫੇ ਨੂੰ ਘਰ ਨਹੀਂ ਸਨ ਉਹ ਲੈ ਕੇ ਜਾਂਦੇ ਅਤੇ ਮੋਦੀਖ਼ਾਨੇ ਦਾ ਇਹ ਖ਼ਿਆਲ ਪਿਤਾ ਮਹਿਤਾ ਕਾਲੂ ਨੂੰ ਵੀ ਆ ਗਿਆ ਸੀ ਕਿ ਮੇਰੇ ਪੁੱਤਰ ਕੋਲ ਹੁਣ ਬੜਾ ਕੁਝ ਹੋਏਗਾ, ਮੇਰਾ ਪੁੱਤਰ ਤੇ ਇਸ ਵੇਲੇ ਮਹਿਲ ਮਾੜੀਆਂ ਦਾ ਮਾਲਕ ਹੋਏਗਾ ਤੇ ਚੱਲ ਕੇ ਦੇਖ ਹੀ ਆਵਾਂ ਤੇ ਜਦ ਪਿਤਾ ਕਾਲੂ ਆਪਣੇ ਪੁੱਤਰ ਬਾਬਾ ਨਾਨਕ ਜੀ ਨੂੰ ਮਿਲੇ, ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਜੋ ਸ਼ਬਦ ਕਹੇ ਨੇ ਕਦੀ ਉਹ ਸ਼ਬਦ ਸਾਡੀ ਜ਼ਿੰਦਗੀ ਵਿਚ ਵੀ ਆ ਜਾਣ ਤਾਂ ਸਾਡੇ ਮੁੱਖ ਵਿਚੋਂ ਵੀ ਆਪਣੇ ਆਪ ਹੀ ਨਿਕਲ ਜਾਏਗਾ 'ਤੇਰਾ ਤੇਰਾ'। ਪਿਤਾ ਮਹਿਤਾ ਕਾਲੂ ਜੀ ਨੇ ਜਦ ਪੁੱਛਿਆ ਬਾਬਾ ਨਾਨਕ ਤੋਂ, ਕੁਝ ਜੋੜਿਆ ਜੇ ? ਤੇ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ : "ਨਹੀਂ ਹਾਥਿ ਕੋ ਹਾਥਿ ਕਰੇ ਥਿਰਤਾ, ਇਕ ਆਵਤਿ ਹੈ ਉਤਹੂੰ ਤਰੁ ਜਾਈ॥" ਮੇਰੇ ਹੱਥ 'ਤੇ ਮਾਇਆ ਠਹਿਰਦੀ ਨਹੀਂ ਹੈ ਇਸ ਪਾਸੋਂ ਆਉਂਦੀ ਹੈ ਤੇ ਦੂਜੇ ਪਾਸੇ ਚਲੀ ਜਾਂਦੀ ਹੈ। ਕੀ ਸੰਸਾਰ ਦੀ ਸਭ ਤੋਂ ਵੱਡੀ ਇਕਾਨਮੀ ਇਹ ਨਹੀਂ ਹੈ। ਜਿਹੜੇ ਲੋਕੀਂ ਮਾਇਆ ਰੋਕੀ ਬੈਠੇ ਹਨ ਕੀ ਸੰਸਾਰ 'ਤੇ ਗ਼ਰੀਬੀ ਦਾ ਕਾਰਨ ਉਹੀ ਲੋਕ ਨਹੀਂ ਹਨ ? ਜਿਹੜੇ ਸੰਸਾਰ ਵਿਚ ਮਾਇਆ 'ਤੇ ਕਬਜ਼ਾ ਕਰ ਕੇ ਬੈਠੇ ਹਨ, ਉਨ੍ਹਾਂ ਨੂੰ ਗੁਰੂ ਨਾਨਕ ਦੀ ਉਹ ਤੁਕ ਨੂੰ ਯਾਦ ਰੱਖਣਾ ਚਾਹੀਦਾ ਹੈ। ਤੁਕ ਦੇ ਅਰਥ ਜ਼ਰਾ ਕੁ ਡੂੰਘੇ ਹਨ, ਉਤਲੇ ਅਰਥ ਹੋਰ ਹਨ ਮੈਂ ਤੁਕ ਪੜ੍ਹਨ ਲੱਗਾਂ, ਉਹ ਅਰਥ ਹੋਰ ਨੇ ਜ਼ਰਾ ਕੁ ਧਿਆਨ ਨਾਲ ਪੜ੍ਹੋਗੇ ਤਾਂ ਅਰਥ ਹੋਰ ਸਪੱਸ਼ਟ ਹੋ ਜਾਣਗੇ। ਤੁਕ ਪਏ ਪੜ੍ਹਦੇ ਆਂ : "ਸੂਮੇ ਧਨਿ ਰਾਖਨਿ ਕੋ ਦੀਆ" ਇਸ ਨੂੰ ਜ਼ਰਾ ਕੁ ਧਿਆਨ ਨਾਲ ਪੜ੍ਹਨਾ ਕਿ ਸੂਮ ਨੂੰ ਧਨਿ ਵਰਤਣ ਲਈ ਨਹੀਂ ਦਿੱਤਾ ਸੂਮ ਨੇ ਧਨ ਤੇ ਕਬਜ਼ਾ ਕਰ ਲੈਣਾ ਹੈ, ਭਾਵ ਰੱਖ ਲੈਣਾ ਹੈ ਤੇ ਬਾਬਾ ਨਾਨਕ ਦੇ ਸ਼ਬਦ ਸਨ "ਇਕ ਆਵਤਿ ਹੈ ਉਤਰੂ ਚਲਿ ਜਾਇ" ਪਰ ਮਾਇਆ ਠਹਿਰਦੀ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਦੇ ਖੁੱਲ੍ਹੇ ਸੁਭਾਅ ਕਾਰਨ ਆਪ 'ਤੇ ਇਲਜ਼ਾਮ ਲੱਗ ਗਿਆ ਪਰ ਜਦ ਹਿਸਾਬ ਹੋਇਆ ਤਾਂ ਅੱਠ ਸੌ ਤਿਹਤਰ ਰੁਪਏ ਗੁਰੂ ਜੀ ਵੱਲ ਵੱਧ ਨਿਕਲੇ ਪਰ ਆਪ ਜੀ ਨੇ ਮੋਦੀ ਖ਼ਾਨਾ ਉਸੇ ਵੇਲੇ ਛੋੜ ਦਿੱਤਾ। ਬੇਈਂ ਨਦੀ ਵੱਲ ਚਲੇ ਗਏ, ਡੁਬਕੀ ਮਾਰੀ ਤੇ ਪ੍ਰਭੂ ਦੇ ਦਰਬਾਰ ਵਿਚ ਪਹੁੰਚ ਗਏ। ਹੁਣ ਜੋ ਗੁਰੂ ਨਾਨਕ ਪਾਤਸ਼ਾਹ ਦੀਆਂ ਗੱਲਾਂ ਪ੍ਰਭੂ ਨਾਲ ਹੋਈਆਂ ਨੇ ਉਨ੍ਹਾਂ ਗੱਲਾਂ ਨੂੰ ਮੈਂ ਦੁਹਰਾਣਾ ਨਹੀਂ। ਅਜੇ ਮੈਂ ਜਨਮ ਸਾਖੀ ਉਦਾਸੀ ਦੀ ਗੱਲ ਸ਼ੁਰੂ ਨਹੀਂ ਕਰਨੀ। ਗੁਰੂ ਨਾਨਕ ਪਾਤਸ਼ਾਹ ਨੇ ਸੈਂਤੀ ਹਜ਼ਾਰ ਮੀਲ ਦਾ ਪੈਦਲ ਸਫ਼ਰ ਕੀਤਾ ਹੈ। ਜੇ ਤੁਹਾਨੂੰ ਨਾਲ ਲੈ ਕੇ ਚੱਲਾਂ ਤਾਂ ਇਕ ਮੀਲ ਵਿਚ ਹੀ ਬੜਾ ਸਮਾਂ ਲੱਗ ਜਾਏਗਾ, ਇਸ ਲਈ ਮੈਂ ਗੱਲ ਇੱਥੇ ਹੀ ਮੁਕਾ ਦਿਆਂ ਕਿਉਂਕਿ ਉਦਾਸੀਆਂ ਬੜੀਆਂ ਲੰਮੇਰੀਆਂ ਹਨ ਤੇ ਫਿਰ ਕਰਤਾਰਪੁਰ ਦਾ ਟਿਕਾਣਾ ਵੀ ਹੈ, ਫਿਰ ਬਾਬੇ ਦੇ ਜੋ ਬਚਨ ਹਨ ਉਹ ਵੀ ਥਾਂ ਥਾਂ ਖਿਲਰੇ ਹੋਏ ਹਨ। ਸਿਰਫ਼ ਇਹ ਗੱਲ ਯਾਦ ਰੱਖਣ ਵਾਲੀ ਹੈ ਜਿਹੜੀ ਸਵੇਰ ਵੇਲੇ ਭਾਈ ਕਲਿਆਣ ਸਿੰਘ ਜੀ ਪੜ੍ਹ ਰਹੇ ਸਨ "ਪਹਿਲਾਂ ਬਾਬੇ ਪਾਇਆ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਇ" ਬੱਸ ਇਹ ਦੋਵਾਂ ਦਾ ਅੰਤਰ ਸਮਝਾ ਦਿਉ ਦੁਨੀਆਂ ਨੂੰ ਕਿ ਤੂੰ ਘਾਲ ਕਰਕੇ ਕਹਿੰਦਾ ਹੈਂ ਮੈਨੂੰ ਵਾਹਿਗੁਰੂ ਦੀ ਨਜ਼ਰ ਮਿਲਣੀ ਚਾਹੀਦੀ ਹੈ ਤੇ ਬਾਬਾ ਕਹਿੰਦਾ ਹੈ "ਨਹੀਂ ਪਹਿਲਾਂ ਗੁਰੂ ਜੀ ਦੀ ਬਖ਼ਸ਼ਿਸ਼ ਹੋਏਗੀ ਤਾਂ ਫਿਰ ਘਾਲਿ ਹੋਏਗੀ।" ਜੇ ਗੁਰੂ ਦੀ ਬਖ਼ਸ਼ਿਸ਼ ਹੋਏਗੀ ਤੇ ਫਿਰ ਘਾਲ

ਸ਼ੁਰੂ ਹੋਏਗੀ। "ਇਕਨਾ ਜਾਗੰਦੇ ਨਾਲਹਨ, ਇਕਨਾ ਸੁਤਿਆਂ ਦੇ ਉਠਾਇ।" ਵਾਹਿਗੁਰੂ ਕਾਇਆਂ ਦੇ ਉੱਤੇ ਐਸੀ ਰਹਿਮਤ ਕਰ ਦਿੰਦਾ ਹੈ ਕਿ ਉਨ੍ਹਾਂ ਦੇ ਜੀਵਨ ਅੰਦਰ ਕਮਲ ਫੁੱਲ ਖਿੜਾ ਕੇ ਰੱਖ ਦਿੰਦਾ ਹੈ। ਇਸ ਲਈ ਗੁਰੂ ਨਾਨਕ ਪਾਤਸ਼ਾਹ ਜਿਸ ਵੇਲੇ ਪ੍ਰਭੂ ਦੇ ਦਰਬਾਰ ਵਿਚ ਪੁੱਜੇ ਹਨ ਜੋ ਉਨ੍ਹਾਂ ਦੋਹਾਂ ਦੀਆਂ ਗੱਲਾਂ ਹੋਈਆਂ ਨੇ ਉਹਦੀ ਮੈਂ ਇਕ ਤੁਕ ਤੁਹਾਨੂੰ ਦੱਸ ਦਿਆਂ ਤਾਂ ਕਿ ਇਹ ਤੇ ਤੁਹਾਨੂੰ ਪਤਾ ਲੱਗ ਜਾਏ ਕਿ ਬਾਬਾ ਨਾਨਕ ਪ੍ਰਭੂ ਦੇ ਦਰਬਾਰ ਵਿਚੋਂ ਕੀ ਲੈ ਕੇ ਆਏ ਸਨ, ਜਿਸ ਦੀ ਸਾਨੂੰ ਵੀ ਲੋੜ ਹੈ ਅਤੇ ਉਸ ਕੋਲੋਂ ਫਿਰ ਅਸੀਂ ਵੀ ਮੰਗਦੇ ਹਾਂ ਕਿ ਸਾਨੂੰ ਵੀ ਉਹ ਦੇ ਦਿਉ ਜੋ ਤੁਸੀਂ ਉਸ ਕੋਲੋਂ ਲੈ ਕੇ ਆਏ ਹੋ। ਕਹਿੰਦੇ ਨੇ ਦੋਨਾਂ ਦੀਆਂ ਜੋ ਗੱਲਾਂ ਹੋਈਆਂ ਉਨ੍ਹਾਂ ਵਿਚੋਂ ਕਈ ਗੱਲਾਂ ਲਿਖੀਆਂ ਨੇ ਤੇ ਜਿਸ ਵੇਲੇ ਗੁਰੂ ਨਾਨਕ ਪਾਤਸ਼ਾਹ ਵਾਹਿਗੁਰੂ ਤੋਂ ਵਿਛੜ ਕੇ ਥੋੜ੍ਹਾ ਜਿਹਾ ਦੂਰ ਗਏ, ਇਸ ਬਾਰੇ ਜਨਮਸਾਖੀ ਵਾਲਾ ਕਹਿੰਦਾ ਹੈ ਕਿ ਵਾਹਿਗੁਰੂ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਆਵਾਜ਼ ਮਾਰੀ ਤੇ ਆਵਾਜ਼ ਮਾਰ ਕੇ ਕਹਿਣ ਲੱਗੇ 'ਨਾਨਕ ਤੂੰ ਮੇਰਾ ਹੁਕਮ ਪਛਾਤਾ ਹੈ, ਮੈਂ ਪਾਰਬ੍ਰਹਮ ਪ੍ਰਮੇਸ਼ਰ ਤੂੰ ਗੁਰੂ ਪ੍ਰਮੇਸ਼ਵਰ, ਤੂੰ ਹੀ ਹੈਂ ਜੋ ਵਾਹਿਗੁਰੂ ਨਾਲ ਜੋੜਨ ਵਾਲਾ ਸੰਸਾਰ ਤੇ ਹੋਏਂਗਾ' ਅਤੇ ਫਿਰ ਮੁੱਖ ਵਿਚੋਂ ਗੁਰੂ ਨਾਨਕ ਦੇ ਨਿਕਲਿਆ (੧ੴ ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ) ਗੁਰਪ੍ਰਸਾਦਿ ਇਹ ਹੀ ਉਹ ਸ਼ਬਦ ਹਨ ਜੋ ਵਾਹਿਗੁਰੂ ਨਾਲ ਮਿਲਣ ਤੋਂ ਬਾਅਦ ਉਨ੍ਹਾਂ ਦੇ ਮੁੱਖ ਵਿਚੋਂ ਨਿਕਲੇ ਹਨ। ਉਨ੍ਹਾਂ ਇਹ ਸ਼ਬਦ ਸਾਰੇ ਸੰਸਾਰ ਨੂੰ ਜਪਵਾਏ ਹਨ। ਅਸੀਂ ਹੁਣ ਸ਼ਾਬਾਸ਼ ਭਾਈ ਗੁਰਦਾਸ ਜੀ ਨੂੰ ਦਿੰਦੇ ਹਾਂ ਜਿਨ੍ਹਾਂ ਫਿਰ ਸਾਨੂੰ ਅੰਤਰ ਕਰਕੇ ਦੱਸ ਦਿੱਤਾ ਕਿ ਇਹ ਮੂਲ ਮੰਤਰ ਕੀ ਹੈ, ਇਹ ਬੀਜ ਮੰਤਰ ਕੀ ਹੈ, ਮਹਾਂਮੰਤਰ ਕੀ ਹੈ ਅਤੇ ਗੁਰ ਮੰਤਰ ਕੀ ਹੈ ਕਿਉਂਕਿ ਉਸ ਤੋਂ ਪਹਿਲੇ ਕਿਸੇ ਹੋਰ ਨੇ ਇਹ ਰਾਜ਼ ਨਹੀਂ ਸੀ ਖੋਲ੍ਹਿਆ।

ਮੈਂ ਇੱਥੇ ਇਕ ਗੱਲ ਕਹਿ ਦੇਣੀ ਠੀਕ ਸਮਝਦਾ ਹਾਂ ਕਿਉਂਕਿ ਸਾਡੀਆਂ ਆਦਤਾਂ ਵਿਗੜ ਗਈਆਂ ਹਨ, ਅਸੀਂ ਕਿਸੇ ਕੋਲੋਂ ਵੀ ਗੁਰਮੰਤ੍ਰ ਲੈ ਲੈਂਦੇ ਹਾਂ। ਕਿਸੇ ਕੋਲੋਂ ਨਾਮ ਲੈ ਲੈਂਦੇ ਹਾਂ ਭਾਵੇਂ ਉਸ ਕੋਲ ਕੁਝ ਨਹੀਂ। ਉਸਦੀ ਹੱਟੀ ਵਿਚ ਕੁਝ ਨਹੀਂ। ਜਦ ਕਿ ਸਾਡਾ ਅਸਲ ਗੁਰਮੰਤ੍ਰ ਹੀ ਉਹੀ ਹੈ ਜੋ ਸਾਨੂੰ ਵਾਹਿਗੁਰੂ ਕੋਲੋਂ ਗੁਰੂ ਨਾਨਕ ਦੇ ਰਾਹੀਂ ਸਾਨੂੰ ਮਿਲਿਆ ਹੈ। ਸਾਡੇ ਲਈ ਇਕ ਗੱਲ ਯਾਦ ਰੱਖਣੀ ਬੜੀ ਜ਼ਰੂਰੀ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਸਾਡੇ ਲਈ ਚਾਬੀਆਂ ਦਾ ਗੁੱਛਾ ਹਨ ਤੇ ਜੰਦਰਾ ਹੈ ਗੁਰੂ ਗ੍ਰੰਥ ਸਾਹਿਬ। ਹੁਣ ਜੇ ਚਾਬੀਆਂ ਦਾ ਗੁੱਛਾ ਤੁਹਾਡੀ ਜੇਬ ਵਿਚ ਹੋਵੇ ਤੇ ਤੁਹਾਨੂੰ ਪਤਾ ਹੀ ਨਹੀਂ ਕਿਹੜੀ ਚਾਬੀ ਕਿਸ ਜੰਦਰੇ ਨੂੰ ਲੱਗਦੀ ਹੈ। ਤੁਹਾਡਾ ਨਾਲ ਆਇਆ ਹੋਇਆ ਮਹਿਮਾਨ ਬਾਹਰ ਹੀ ਖੜਾ ਰਹਿ ਜਾਏਗਾ ਤੁਸੀਂ ਘਰ ਅੰਦਰ ਨਹੀਂ ਜਾ ਸਕਦੇ। ਜੋ ਹਾਲਤ ਤੁਹਾਡੀ ਹੋਏਗੀ ਦੇਖਣ ਵਾਲੀ ਹੋਏਗੀ। ਇਸ ਕਰਕੇ ਕਦੀ ਨਾ ਕਦੀ ਕੋਈ ਨਾ ਕੋਈ ਕਿਸੇ ਨਾ ਕਿਸੇ ਸ਼ਬਦ ਨੂੰ ਚਾਬੀ ਲਗਾ ਕੇ ਜੰਦਰਾ ਖੋਲ੍ਹਣ ਦੀ ਜਾਚ ਸਿੱਖੋ। ਅਸਾਂ ਠੀਕ ਚਾਬੀ ਨਾਲ ਹੀ ਜੰਦਰੇ ਨੂੰ ਖੋਲ੍ਹਣਾ ਹੈ ਤਾਂ ਹੀ ਦਰਵਾਜ਼ਾ ਖੁੱਲ੍ਹੇਗਾ, ਅੱਗੇ ਸਾਨੂੰ ਪ੍ਰਤੱਖ ਵਾਹਿਗੁਰੂ ਦੇ ਦਰਸ਼ਨ ਹੋ ਜਾਣਗੇ। ਭਾਈ ਗੁਰਦਾਸ ਜੀ ਬਾਰੇ ਲਿਖਿਆ ਸੀ ਕਿ ਇਸ ਨੇ ਛਾਂ ਲਈ ਏ ਗੁਰੂ ਅਰਜਨ ਮਹਾਰਾਜ ਕੋਲੋਂ। ਇਸ ਨੇ ਛਾਂ ਲਈ ਏ ਗੁਰੂ ਨਾਨਕ ਪਾਤਸ਼ਾਹ ਕੋਲੋਂ ਅਤੇ ਜੋ ਕੁਝ ਗੁਰੂ ਸਾਹਿਬ ਬੋਲਦੇ ਸਨ, ਜੋ ਕੁਝ ਗੁਰੂ ਸਾਹਿਬ ਵਿਚ

ਲਿਖਦੇ ਸਨ ਭਾਈ ਗੁਰਦਾਸ ਜੀ ਨੇ ਉਨ੍ਹਾਂ ਸ਼ਬਦਾਂ ਨੂੰ ਸਮਝਾ ਕੇ ਸਾਡਾ ਰਾਹ ਸਾਫ਼ ਕਰ ਦਿੱਤਾ।

ਇਕ ਵਾਰੀ ਜ਼ਿਕਰ ਵੀ ਆਉਂਦਾ ਹੈ ਭਾਈ ਗੁਰਦਾਸ ਜੀ ਦਾ। ਭਾਈ ਗੁਰਦਾਸ ਜੀ ਇਕ ਪਿੰਡ ਵਿਚ ਜਾ ਰਹੇ ਸਨ, ਸੰਗਤਾਂ ਨੂੰ ਪਤਾ ਲੱਗ ਪਿਆ ਕਿ ਭਾਈ ਗੁਰਦਾਸ ਜੀ ਸਾਡੇ ਪਿੰਡ ਵਿਚੋਂ ਲੰਘ ਗਏ। ਸਾਰਾ ਪਿੰਡ ਇਕੱਠਾ ਹੋ ਕੇ ਆਇਆ। ਭਾਈ ਮਨੀ ਸਿੰਘ ਜੀ ਨੇ ਇਸ ਬਾਰੇ ਸਾਖੀ ਵੀ ਲਿਖੀ ਹੈ, ਸਾਰਾ ਪਿੰਡ ਜਦ ਇਕੱਠਾ ਹੋ ਕੇ ਭਾਈ ਗੁਰਦਾਸ ਜੀ ਕੋਲ ਗਿਆ ਤੇ ਜਾ ਕੇ ਆਖਣ ਲੱਗਾ, "ਬੜੀ ਅਵੱਗਿਆ ਹੋ ਗਈ ਜੋ ਤੁਸੀਂ ਸਾਡੇ ਪਿੰਡ ਵਿਚੋਂ ਲੰਘ ਗਏ, ਅਸਾਂ ਤੁਹਾਨੂੰ ਬਿਠਾਇਆ ਨਹੀਂ, ਪਾਣੀ ਨਹੀਂ ਪੁਛਿਆ, ਰੋਕਿਆ ਨਹੀਂ ਹੈ।" ਭਾਈ ਗੁਰਦਾਸ ਜੀ ਕਹਿੰਦੇ ਨੇ, "ਭਲਿਓ ਲੋਕੋ! ਜੇ ਮੇਰੇ ਤੁਹਾਡੇ ਪਿੰਡ ਵਿਚੋਂ ਲੰਘਣ ਨਾਲ ਤੁਹਾਡੇ 'ਤੇ ਕੋਈ ਅਸਰ ਨਹੀਂ ਹੋਇਆ ਤੇ ਮੇਰਾ ਪਿੰਡ ਵਿਚ ਰਹਿਣ ਨਾਲ ਤੁਹਾਡੇ 'ਤੇ ਕੀ ਅਸਰ ਹੋਵੇਗਾ?" ਇਹ ਭਾਈ ਗੁਰਦਾਸ ਜੀ ਹੀ ਹਨ ਜਿਨ੍ਹਾਂ ਨੇ ਇਤਿਹਾਸ ਅੰਦਰ ਇਕ ਚਾਨਣਾ ਦੇ ਦਿੱਤਾ। ਉਨ੍ਹਾਂ ਨੇ ਫਿਰ ਇਹ ਗੱਲ ਖੋਲ੍ਹੀ ਹੈ ਕਿ ਬੀਜ ਮੰਤਰ ਹੈ, "ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਅਤੇ ਗੁਰ ਮੰਤਰ ਹੈ ਵਾਹਿਗੁਰੂ। ਜਿਸ ਵੇਲੇ ਤੇਰੇ ਮੂੰਹ ਵਿਚੋਂ "ਵਾਹੁ" ਨਿਕਲ ਗਈ ਤੂੰ ਧਰਤੀ ਨੂੰ ਛਡਿ ਗਇਓਂ। ਇਹ ਤੇਰ੍ਹਾਂ ਨੰਬਰ ਦਾ ਅਪੋਲੋ ਤੁਸੀਂ ਦੇਖਿਆ, ਇਹ ਬ੍ਰਹਿਮੰਡ ਦੀ ਪ੍ਰਕਰਮਾ ਕਰ ਧਰਤੀ 'ਤੇ ਵਾਪਿਸ ਆ ਗਿਆ। ਇਹ ਇਕ ਤੁਸਾਂ ਹੋਰ ਸੁਣਿਆ ਸੀ 'ਸਪੁਟਨੀਕ' ਜਿਸ ਵੇਲੇ ਉਹ ਉਡਿਆ ਸੀ ਉਸ ਦੇ ਅੰਦਰ ਤਿੰਨੇ ਹੀ ਜਿਹੜੇ ਵਿਚਾਰੇ ਚਲਾਣ ਵਾਲੇ ਐਸਟੋਰੋਨੋਟ ਸਨ, ਉਹ ਸਾਰੇ ਦੇ ਸਾਰੇ ਉੱਥੇ ਹੀ ਆਪਣੀ ਜਾਨ ਗੁਆ ਬੈਠੇ। ਅਸਲ ਗੱਲ ਇਹ ਹੈ ਕਿ ਇਕ ਧਰਤੀ ਦੀ ਖਿੱਚ ਹੈ, ਇਕ ਵਾਹਿਗੁਰੂ ਦੀ ਖਿੱਚ ਹੈ, ਇਕ ਚੰਨ ਦੀ ਖਿੱਚ ਹੈ ਜਾਂ ਆਸਾਨ ਗੱਲ ਕਰੀਏ ਇਕ ਧਰਤੀ ਦੀ ਖਿੱਚ ਹੈ, ਇਕ ਚੰਨ ਦੀ ਖਿੱਚ ਹੈ ਅਤੇ ਜਿਸ ਵੇਲੇ ਤੂੰ ਧਰਤੀ ਦੀ ਖਿੱਚ ਤੋਂ ਬਾਹਰ ਹੋ ਜਾਏਂਗਾ ਚੰਨ ਤੈਨੂੰ ਆਪਣੇ ਵੱਲ ਖਿੱਚੇਗਾ ਅਤੇ ਜਿਸ ਵੇਲੇ ਤੂੰ ਚੰਨ ਦੀ ਖਿੱਚ ਤੋਂ ਬਾਹਰ ਹੋ ਜਾਏਂਗਾ ਧਰਤੀ ਤੈਨੂੰ ਆਪਣੇ ਵੱਲ ਖਿੱਚ ਲਵੇਗੀ। ਬਸ ਇਹੀ ਜ਼ਿੰਦਗੀ ਦਾ ਅਸੂਲ ਹੈ ਕਿ ਧਰਤੀ ਦੀ ਖਿੱਚ ਛੋੜ ਦੇਖ ਵਾਹਿਗੁਰੂ ਤੈਨੂੰ ਆਪਣੀ ਛਾਤੀ ਨਾਲ ਕਿਵੇਂ ਲਗਾਉਂਦਾ ਹੈ, ਤੂੰ ਪਕੜ ਛੋੜ, ਸਾਹਿਬ ਗੁਰੂ ਅਰਜਨ ਪਾਤਸ਼ਾਹ ਨੇ ਘੁੰਡੀ ਖੋਲ੍ਹੀ ਹੈ ਸਹਿਸਕਰਿਤੀ ਸਲੋਕਾਂ ਅੰਦਰ, ਕਿ ਵਾਹਿਗੁਰੂ ਸਭ ਤੋਂ ਬਲਵਾਨ ਹੈ। ਪਰ ਕਈ ਕਹਿੰਦੇ ਨੇ ਸਾਨੂੰ ਕਿਧਰੋਂ ਕੁਝ ਮਿਲਦਾ ਹੀ ਨਹੀਂ, ਕੁਝ ਪ੍ਰਾਪਤ ਹੀ ਨਹੀਂ ਹੁੰਦਾ। ਭਾਈ ਗੁਰਦਾਸ ਜੀ ਨੇ ਲਿਖਿਆ ਹੈ, "ਸਤਿਗੁਰ ਚਰਨਿ ਸਰਨਿ ਏਕੁ ਪੈਡਾ ਜਾਇ ਚਲਿ ਤੇ ਸਤਿਗੁਰੂ ਕੋਟ ਪੈਡਾ ਆਗੈ ਹੋਇ ਲੇਤੁ ਹੈ॥" ਇਕ ਕਦਮ ਤੂੰ ਵਾਹਿਗੁਰੂ ਵੱਲ ਉਠਾ, ਹਜ਼ਾਰਾਂ ਨਹੀਂ ਕ੍ਰੋੜਾਂ ਕਦਮ ਅੱਗੇ ਆ ਕੇ ਵਾਹਿਗੁਰੂ ਤੈਨੂੰ ਅਪਣਾ ਲਵੇਗਾ। ਬੱਸ ਇਤਨੀ ਸਾਨੂੰ ਜਾਚ ਆ ਜਾਏ ਸਾਡਾ ਧਿਆਨ ਸਿਰਫ਼ ਵਾਹਿਗੁਰੂ ਵੱਲ ਰਹੇ।

ਜਦ ਗੁਰੂ ਨਾਨਕ ਦੇਵ ਜੀ ਵੇਈਂ ਨਦੀ ਵਿਚੋਂ ਵਾਪਿਸ ਆਏ ਸਨ, ਆਉਂਦਿਆਂ ਜਿਹੜੀ ਗੱਲ ਕਹੀ ਨੇ, ਉਸ ਨੂੰ ਇੱਥੇ ਫਿਰ ਸਾਡੇ ਇਤਿਹਾਸਕਾਰ ਅੱਧੀ ਸਾਖੀ ਹੀ ਸੁਣਾਂਦੇ ਹਨ। ਉਹ ਸਿਰਫ਼ ਇਹ ਦੱਸਦੇ ਹਨ ਕਿ ਗੁਰੂ ਨਾਨਕ ਸਾਹਿਬ ਨੇ ਕਿਹਾ, "ਨਾ ਕੋ ਹਿੰਦੂ

ਨਾ ਮੁਸਲਮਾਨ"। ਉਹ ਇਸ ਤੋਂ ਪਹਿਲੀ ਤੁਕ ਕਹੀ ਹੋਈ ਕਿਉਂ ਭੁੱਲ ਜਾਂਦੇ ਹਨ। ਸ਼ਾਇਦ ਪਹਿਲੀ ਜ਼ਰਾ ਥੋੜ੍ਹੀ ਮੁਸ਼ਕਿਲ ਹੈ। ਲਿਖਿਆ ਜਨਮਸਾਖੀ ਵਿਚ ਤੇ ਪੁਰਾਤਨ ਜਨਮਸਾਖੀ ਵਿਚ "ਸਰ ਪੈ ਕਫਨੁ ਬੰਨ, ਗੁਰੂ ਨਾਨਕ ਪਾਤਸ਼ਾਹ ਵਹੀ ਨਦੀ ਸੇ ਨਿਕਲੇ ਤੇ ਆਉਂਦਿਆਂ ਕਿਹਾ, "ਨਾ ਕੋ ਹਿੰਦੂ ਨ ਮੁਸਲਮਾਨ"। ਇੱਥੇ ਇਹ ਸਪੱਸ਼ਟ ਹੋ ਜਾਂਦਾ ਹੈ ਜਿਸ ਨੇ ਕੋਈ ਗੱਲ ਕਿਸੇ ਨੂੰ ਪ੍ਰਚਾਰਨੀ ਹੈ ਪਹਿਲਾਂ ਕਫਨ ਬੰਨ੍ਹ ਕੇ ਆਏ। ਤਾਂ ਹੀ ਉਸਦੀ ਗੱਲ ਦਾ ਅਸਰ ਹੁੰਦਾ ਹੈ।

ਗੁਰੂ ਨਾਨਕ ਪਿਤਾ ਦੀ ਉਹ ਸਾਖੀ ਕਹਿ ਕੇ ਖਿਮਾ ਮੰਗਦਾ ਹਾਂ ਕਿ ਜਿਹੜੀ ਉਨ੍ਹਾਂ ਦੇ ਜੀਵਨ ਵਿਚ ਅਖ਼ੀਰ ਤੇ ਹੋਈ ਹੈ। ਜਦ ਬਾਬਾ ਸ੍ਰੀ ਚੰਦ ਨਾਰਾਜ਼ ਹੋ ਗਏ, ਬਾਬਾ ਲਖਮੀ ਚੰਦ ਗੁੱਸੇ ਹੋ ਗਏ, ਉਨ੍ਹਾਂ ਬਰਾਦਰੀ ਇਕੱਠੀ ਕਰ ਲਈ। ਬਰਾਦਰੀ ਇਕੱਠੀ ਹੋ ਕੇ ਗੁਰੂ ਸਾਹਿਬ ਨੂੰ ਕਹਿੰਦੀ ਹੈ, ਤੁਸਾਂ ਨਾਨਕ ਜੀ ਇਹ ਚੰਗਾ ਨਹੀਂ ਕੀਤਾ, ਗੱਦੀ ਦੇਣੀ ਸੀ ਤਾਂ ਸ੍ਰੀ ਚੰਦ ਨੂੰ ਜਾਂ ਲਖਮੀ ਚੰਦ ਨੂੰ ਦੇਂਦੇ, ਕਿਉਂ ਨਹੀਂ ਸੀ ਕੋਈ ਆਪਣਾ ਜਾਇਆ ਪਸੰਦ, ਦੋਨੋਂ ਹੀ ਆਪ ਦੇ ਸਪੁੱਤਰ ਹਨ। ਗੁਰੂ ਨਾਨਕ ਜੀ ਕਹਿਣ ਲੱਗੇ, ਮੈਂ ਕਿਸੇ ਨੂੰ ਗੱਦੀ ਨਹੀਂ ਦਿੱਤੀ ਇਹ ਤੇ ਪ੍ਰਮੇਸ਼ਰ ਵੱਲੋਂ ਬਖ਼ਸ਼ਿਸ਼ ਹੁੰਦੀ ਹੈ। ਸਿੱਖ ਸੇਵਕ ਨੂੰ ਤਾਰ ਦਿੰਦੀ ਹੈ। ਲੋਕ ਕਹਿਣ ਲੱਗ ਪਏ ਕਿ ਪੁੱਤਰ ਵੀ ਤੇ ਸੇਵਕ ਹੈ। ਬਾਬਾ ਨਾਨਕ ਕਹਿਣ ਲੱਗੇ, ਝਗੜਾ ਕਿਉਂ ਪਾਂਦੇ ਹੋ ਹੁਣ ਦੇਖ ਲੈਂਦੇ ਹਾਂ ਕਿ ਕੌਣ ਸੇਵਕ ਹੈ ਤੇ ਕੌਣ ਸੇਵਕ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਨੇ ਇਕ ਪੈਸਾ ਲੈ ਕੇ ਆਪਣੀ ਹਥੇਲੀ 'ਤੇ ਰੱਖਿਆ, ਪੈਸੇ ਨੂੰ ਆਪਣੀ ਮੁੱਠੀ ਵਿਚ ਮੀਟ ਲਿਆ ਤੇ ਮੁੱਠੀ ਮੀਟ ਕੇ ਭਰੀ ਹੋਈ ਬਰਾਦਰੀ ਵਿਚ ਕਹਿੰਦੇ ਨੇ ਸ੍ਰੀ ਚੰਦ, ਦਸ ਮੇਰੀ ਮੁੱਠੀ ਵਿਚ ਕੀ ਏ, ਤੇ ਬਾਬਾ ਸ੍ਰੀ ਚੰਦ ਜੀ ਬੋਲੇ, ਇਕ ਪੈਸਾ ਹੈ। ਆਪਨੇ ਮੁੱਠੀ ਖੋਲ੍ਹੀ, ਇਕ ਪੈਸਾ ਹੀ ਸੀ ਤਾਂ ਸਾਰੀ ਬਰਾਦਰੀ ਕਹਿਣ ਲੱਗੀ, ਦੇਖਿਆ ਜੇ ਤੁਹਾਡਾ ਪੁੱਤਰ ਕਿੰਨਾ ਸਿਆਣਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਫਿਰ ਮੁੱਠੀ ਵਿਚ ਪੈਸਾ ਰੱਖ ਮੁੱਠੀ ਬੰਦ ਕਰ ਲਈ ਤੇ ਬੰਦ ਕਰਕੇ ਕਹਿੰਦੇ ਨੇ, ਲਖਮੀ ਚੰਦ ਤੂੰ ਦਸ ਮੇਰੀ ਮੁੱਠੀ ਵਿਚ ਕੀ ਏ ? ਤੇ ਬਾਬਾ ਲਖਮੀ ਚੰਦ ਜੀ ਬੋਲੇ ਪਿਤਾ ਜੀ, ਤੁਹਾਡੀ ਮੁੱਠੀ ਵਿਚ ਇਕ ਪੈਸਾ ਹੈ। ਸਾਰੀ ਬਰਾਦਰੀ ਫਿਰ ਕਹਿਣ ਲੱਗੀ ਤੁਸੀਂ ਦੇਖ ਲਿਆ ਜੇ ਇਹ ਵੀ ਇਸੇ ਤਰ੍ਹਾਂ ਹੀ ਸਿਆਣਾ ਹੈ। ਫਿਰ ਗੁਰੂ ਨਾਨਕ ਸਾਹਿਬ ਨੇ ਮੁੱਠੀ ਖੋਲ੍ਹੀ ਪੈਸਾ ਵਿਚਕਾਰ ਬੰਦ ਕਰਕੇ ਕਹਿੰਦੇ ਨੇ, "ਗੁਰੂ ਅੰਗਦ ਸਾਹਿਬ ਮੇਰੀ ਮੁੱਠੀ ਵਿਚ ਕੀ ਏ ?" ਤਾਂ ਗੁਰੂ ਅੰਗਦ ਪਾਤਸ਼ਾਹ ਗੱਲ ਵਿਚ ਪੱਲੂ ਪਾ ਕੇ ਨਿੰਮ੍ਰਤਾ ਸਹਿਤ ਕਹਿਣ ਲੱਗੇ, "ਨਾਨਕ ਪਾਤਸ਼ਾਹ, ਮੈਂ ਦਸ ਨਹੀਂ ਸਕਦਾ ਤੁਹਾਡੀ ਮੁੱਠੀ ਵਿਚ ਕੀ ਏ ? ਮੇਰੀ ਏਨੀ ਸ਼ਕਤੀ ਨਹੀਂ ਮੈਂ ਦਸ ਸਕਾਂ। ਬਖ਼ਸ਼ਿਸ਼ ਕਰੋ ਤਾਂ ਦੱਸਾਂ ਤੁਹਾਡੀ ਮੁੱਠੀ ਵਿਚ ਕੀ ਏ, ਤੁਹਾਡੀ ਮੁੱਠੀ ਵਿਚ ਨੌਂ ਨਿਧਾਂ, ਤੁਹਾਡੀ ਮੁੱਠੀ ਵਿਚ ਨੇ ਅਠਾਰਾਂ ਸਿੱਧਾਂ, ਮੈਨੂੰ ਮੁਆਫ਼ ਕਰਨਾ ਤੁਹਾਡੀ ਮੁੱਠੀ ਵਿਚ ਹੈ ਪ੍ਰਮਾਤਮਾ।" ਬੱਸ ਇਹੀ ਅੰਤਰ ਸੀ ਦੋਹਾਂ ਵਿਚ।

ਸਾਨੂੰ ਤੇ ਜਾਣ ਕੇ ਗੋਲਕ ਨੂੰ ਮੱਥਾ ਟਿਕਾ ਦਿੰਦੇ ਨੇ, ਆਉਂਦਾ ਤਾਂ ਮੈਂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਹਾਂ ਪਰ ਅੱਗੇ ਗੋਲਕ ਰੱਖੀ ਹੋਈ ਹੈ, ਕਿਉਂਕਿ ਸਾਡਾ ਸਾਰਾ ਧਿਆਨ ਮੁਠੀ ਵਿਚ ਪਏ ਪੈਸੇ ਵੱਲ ਹੈ, ਸਾਡਾ ਸਾਰਾ ਧਿਆਨ ਗੁਰੂ ਦੇ ਸ਼ਬਦ ਵੱਲ ਨਹੀਂ ਹੈ। ਸਾਡਾ ਤਾਂ ਸਾਰਾ ਜ਼ੋਰ ਉਸੇ ਉੱਤੇ ਹੈ ਕਿ ਮੇਰੇ ਕੋਲ ਪੈਸਾ ਹੋ ਜਾਏ, ਮੇਰੇ ਕੋਲ ਧਨ

ਹੋ ਜਾਏ ਜਾਂ ਮੇਰੇ ਅਹੁਦੇ ਵਿਚ ਤਰੱਕੀ ਹੋ ਜਾਏ। ਇਸ ਦਾ ਨਤੀਜਾ ਤੇ ਫਿਰ ਭਾਈ ਉਹੀ ਕੁਝ ਹੋਏਗਾ ਜੋ ਗੁਰੂ ਪੁੱਤਰਾਂ ਨਾਲ ਹੁੰਦਾ ਰਿਹਾ ਹੈ ਤੇ ਜੇ ਪਿਆਰਾ ਬਣਨਾ ਹੀ ਗੁਰੂ ਦਾ ਹੈ ਤਾਂ ਫਿਰ ਕੋਈ ਐਸਾ ਤਰੀਕਾ ਬਣਾ ਜਿਹੜਾ ਗੁਰੂ ਨਾਨਕ ਪਿਤਾ ਨੇ ਸਾਨੂੰ ਸਮਝਾਇਆ ਹੈ। ਤੇਰਾ ਤੇਰਾ ਦੀ ਧੁਨੀ ਉਠਾ, ਭਲਾ ਭਲਾ ਮੁੱਖ ਵਿਚੋਂ ਕੱਢ, ਕਿਰਤ ਵਿਚ ਮਨ ਨੂੰ ਜੋੜ ਤਾਂ ਕਿ ਅਸੀਂ ਕਿਰਤੀ ਪੈਦਾ ਕਰਕੇ ਇਸ ਸੰਸਾਰ ਅੰਦਰ ਆਖ ਸਕੀਏ ਮੈਂ ਤੇਰਾ ਹਾਂ, ਮੈਂ ਤੇਰਾ ਹਾਂ, ਤੂੰ ਮੇਰੇ 'ਤੇ ਬਖ਼ਸ਼ਿਸ਼ ਕੀਤੀ ਹੈ। ਗੁਰੂ ਨਾਨਕ ਪਾਤਸ਼ਾਹ ਸੰਸਾਰ 'ਤੇ ਆਏ ਹਨ, ਪਰਗਟ ਹੋਏ ਹਨ, ਜਨਮ ਨਹੀਂ ਲਿਆ। ਦੇਖੋ ਕਿਸੇ ਵੀ ਜਨਮਸਾਖੀ ਵਿਚ ਉਨ੍ਹਾਂ ਦੇ ਪ੍ਰਕਾਸ਼ ਨੂੰ ਜਨਮ ਦੇਣਾ ਨਹੀਂ ਲਿਖਿਆ। ਗੁਰੂ ਨਾਨਕ ਪਾਤਸ਼ਾਹ ਬਾਰੇ ਦੱਸਿਆ ਹੈ "ਸਤਿਗੁਰ ਨਾਨਕ ਪ੍ਰਗਟਿਆ"। ਭਾਈ ਗੁਰਦਾਸ ਜੀ ਦੀ ਫਿਰ ਇੱਥੇ ਚਾਬੀ ਲਾ ਕੇ ਦੇਖੋ। ਗੁਰੂ ਗੋਬਿੰਦ ਸਿੰਘ ਜੀ ਵੱਲ ਹੀ ਦੇਖ ਲਉ। ਉਨ੍ਹਾਂ ਵੀ ਗੁਰੂ ਨਾਨਕ ਪਾਤਸ਼ਾਹ ਦਾ ਜਨਮ ਕਿਉਂ ਨਹੀਂ ਲਿਖਿਆ। ਗੁਰੂ ਗੋਬਿੰਦ ਸਿੰਘ ਪਾਤਸ਼ਾਹ ਕਹਿੰਦੇ ਨੇ ? "ਪਰਗਟੇ ਨਾਨਕ ਰਾਏ" "ਇਨ੍ਹ ਬੇਦੀਅਨ ਕੀ ਕੁਲ ਬਿਖੇ, ਪਰਗਟੇ ਨਾਨਕ ਰਾਏ"। ਇਹ ਹੁਣ ਤੁਸੀਂ ਗੁਰੂ ਦੇ ਪ੍ਰਕਾਸ਼ ਹੋਣ ਦੇ ਦਿਹਾੜੇ ਨੂੰ ਜਨਮ ਦਿਵਸ ਕਿਉਂ ਕਹੀ ਜਾਂਦੇ ਓ, ਤੁਹਾਡੇ ਮੁਖ ਵਿਚੋਂ ਪ੍ਰਕਾਸ਼ ਦਿਵਸ ਕਿਉਂ ਨਹੀਂ ਨਿਕਲਦਾ ? ਅਸਲ ਵਿਚ ਗੱਲ ਇਹ ਹੈ ਕਿ ਜਿਹੜੀਆਂ ਚਾਬੀਆਂ ਸਾਡੇ ਕੋਲ ਹਨ ਉਹ ਚਾਬੀਆਂ ਦੇ ਗੁੱਛੇ ਵਿਚੋਂ ਅਸਲ ਉਹ ਚਾਬੀ ਅਸੀਂ ਲਾਈ ਨਹੀਂ ਹੈ ਤਾਂ ਹੀ ਤੇ ਅਸੀਂ ਇਹ ਨਹੀਂ ਜਾਣ ਸਕਦੇ ਕਿ ਪ੍ਰਗਟ ਹੋਣ ਵਿਚ ਤੇ ਜਨਮ ਲੈਣ ਵਿਚ ਕੀ ਫ਼ਰਕ ਹੈ। ਸਹੀ ਚਾਬੀ ਲਗਾ ਠੀਕ ਸ਼ਬਦ ਵਰਤਣੇ ਹਨ ਤਾਂਕਿ ਸਾਨੂੰ ਪਤਾ ਲੱਗ ਜਾਏ ਕਿ ਬਾਬੇ ਨਾਨਕ ਸਾਨੂੰ ਕੀ ਦਿੱਤਾ। ਕਿਹੜੀ ਕਿਹੜੀ ਰਹਿਮਤ ਸਾਡੇ 'ਤੇ ਹੋਈ। ਉਦਾਸੀਆਂ ਵਿਚ ਕੀ ਕਰਦੇ ਰਹੇ, ਕਰਤਾਰਪੁਰ ਵਿਚ ਕੀ ਰਹਿਮਤ ਹੋਈ। ਇਸ ਬਾਰੇ ਫਿਰ ਬੈਠ ਕੇ ਵਿਚਾਰ ਕਰਾਂਗਾ ਕਿਉਂਕਿ ਹੁਣ ਲੰਗਰ ਤਿਆਰ ਹੈ ਤੇ ਯਾਦ ਰੱਖਣਾ ਗੁਰੂ ਅਰਜਨ ਪਾਤਸ਼ਾਹ ਦੀ ਇਕ ਬਾਤ ਹੈ, ਜੋ ਲਿਖੀ ਹੋਈ ਸਾਡੇ ਇਤਿਹਾਸ ਵਿਚ ਹੈ ਕਿ ਜਿਸ ਵੇਲੇ ਬਸੰਤ ਦੀ ਵਾਰ ਲਿਖਦੇ ਪਏ ਸਨ ਪਾਤਸ਼ਾਹ, ਅਜੇ ਤ੍ਰੈ ਪਉੜੀਆਂ ਲਿਖੀਆਂ ਸਨ, ਤਾਂ ਅੰਦਰੋਂ ਆਵਾਜ਼ ਪਈ ਮਾਤਾ ਜੀ ਦੀ, ਆ ਜਾਓ ਲੰਗਰ ਤਿਆਰ ਹੈ। ਕਹਿੰਦੇ ਨੇ ਮਾਲਕ ਨੇ ਉੱਥੇ ਹੀ ਸਭ ਕੁਝ ਛੱਡ ਦਿੱਤਾ ਤੇ ਉੱਠ ਲੰਗਰ ਵੱਲ ਚੱਲ ਪਏ। ਹੁਣ ਅੰਦਰੋਂ ਸਾਨੂੰ ਵੀ ਆਵਾਜ਼ ਲੰਗਰ ਦੀ ਪੈ ਗਈ ਹੈ। ਮੈਂ ਆਪਣੀ ਗੱਲ ਇੱਥੇ ਹੀ ਖ਼ਤਮ ਕਰਦਾ ਹਾਂ ਤਾਂਕਿ ਤੁਹਾਡਾ ਧਿਆਨ ਉੱਡ ਨਾ ਜਾਏ। ਮੁਕਦੀ ਗੱਲ ਕਰਦਾ ਹੋਇਆ ਇਕ ਵਾਰ ਫਿਰ ਸਭ ਨੂੰ ਅੱਜ ਗੁਰੂ ਨਾਨਕ ਪਾਤਸ਼ਾਹ ਦੇ ਪ੍ਰਕਾਸ਼ ਉਤਸਵ ਦੀ ਵਧਾਈ ਹੋਵੇ ਕਿ ਸਾਨੂੰ ਐਸਾ ਮੌਕਾ ਬਖ਼ਸ਼ਿਆ ਹੈ। ਅਸੀਂ ਗੁਰੂ ਨਾਨਕ ਦੀਆਂ ਬਾਤਾਂ ਕਰ ਰਹੇ ਹਾਂ। ਹੋਰ ਸਾਡੇ 'ਤੇ ਰਹਿਮਤ ਕਰ, ਹਿਰਦੇ ਵਿਚ ਨਾਮ ਵਸਾ ਤਾਂ ਕਿ ਸਾਡਾ ਜਨਮ ਮਰਨ ਕੱਟਿਆ ਜਾਏ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਭਲੇ ਅਮਰਦਾਸ ਗੁਣ ਤੇਰੇ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਸਾਹਿਬ ਗੁਰੂ ਅਮਰਦਾਸ ਮਹਾਰਾਜ ਦਾ ਪ੍ਰਕਾਸ਼ ਦਿਵਸ ਹੈ। ਸਭ ਤੋਂ ਪਹਿਲਾਂ ਸਾਰੇ ਜਗਤ ਨੂੰ, ਸਾਰੇ ਪੰਥ ਨੂੰ, ਸਰਬਤ ਸੰਗਤ ਨੂੰ ਵਧਾਈ ਹੋਵੇ ਅਤੇ ਇਸ ਗੱਲ ਦੀ ਹੋਰ ਵਧਾਈ ਹੋਵੇ ਕਿ ਜੋ ਅੱਜ ਇੱਥੇ ਸ਼ਬਦ-ਸਵੱਈਆ, ਭੱਟ ਦਾ ਉਚਾਰਨ ਕੀਤਾ ਹੋਇਆ ਭਾਈ ਅਮਰੀਕ ਸਿੰਘ ਜੀ ਦੀ ਰਸਨਾ ਤੋਂ ਸੁਣਿਆ ਹੈ, ਉਸ ਵਿਚ ਜੋ ਉਨ੍ਹਾਂ ਦ੍ਰਿੜ੍ਹ ਕਰਵਾਇਆ ਹੈ, ਸਾਨੂੰ ਇਹ ਦਰਸਾਇਆ ਹੈ ਕਿ ਧੰਨ ਗੁਰੂ ਅਮਰਦਾਸ ਹਨ ਜਿਨ੍ਹਾਂ ਇਕ ਤੋਂ ਸਿਵਾ ਕਿਸੇ ਨੂੰ ਪੂਜਿਆ ਨਹੀਂ ਹੈ ਤੇ ਇਹੀ ਉਹ ਫ਼ੁਰਮਾਇਆ ਕਰਦੇ ਸਨ : 'ਏਕਾ ਬਾਣੀ ਏਕੋ ਗੁਰ ਇਕਾ ਸ਼ਬਦ ਵਿਚਾਰ'। ਉਹ ਵੀ ਇਸੇ ਗੱਲ ਦਾ ਪ੍ਰਚਾਰ ਕਰਦੇ ਨੇ ਕਿ ਬਾਣੀ ਇਕ ਹੈ, ਉਸਦੇ ਅਰਥ ਸਮਝਣ ਲਈ ਇਕਾਗਰਤਾ ਚਾਹੀਦੀ ਹੈ, ਅਰਥ ਕੇਵਲ ਇਕ ਹੀ ਨਿਕਲਣਗੇ ਅਤੇ ਵਾਹਿਗੁਰੂ ਨਾਲ ਮੇਲ ਕਰਨ ਦਾ ਰਾਹ ਵੀ ਇਕ ਹੀ ਹੈ ਅਤੇ ਇਹ ਜਿਸ ਵੇਲੇ ਉਨ੍ਹਾਂ ਨੇ ਪੜ੍ਹਿਆ ਸਾਨੂੰ ਸਾਰਿਆਂ ਨੂੰ ਕਿਹਾ ਨਾਲ ਪੜ੍ਹੋ ਕਿ 'ਤੇਰੀ ਉਪਮਾ ਤੋਹਿ ਬਨਿ ਆਵੈ' ਅਤੇ ਗੁਰਬਾਣੀ ਵਿਚ ਪਿਤਾ ਦਾ ਆਪਣਾ ਹੀ ਬਚਨ ਹੈ : 'ਏਵਡੁ ਊਚਾ ਹੋਵੈ ਕੋਇ ਤਿਸੁ ਊਚੇ ਕਉ ਜਾਣੈ ਸੋਇ' ਉਸ ਦੀਆਂ ਉਚਾਈਆਂ ਨੂੰ ਅਸੀਂ ਪਾ ਨਹੀਂ ਸਕਦੇ। ਇੱਥੇ ਵੀ ਅਸੀਂ ਸਾਰੇ ਖੁੰਝੇ ਹਾਂ। ਅਸੀਂ ਕੁਝ ਪੈਮਾਨੇ, ਕੁਝ ਗਜ਼ ਤਿਆਰ ਕਰ ਲੈਂਦੇ ਹਾਂ, ਫਿਰ ਕੋਸ਼ਿਸ਼ ਕਰਦੇ ਹਾਂ ਕਿ ਜੋ ਇਤਨਾ ਮਹਾਨ ਗੁਰੂ ਹੈ, ਉਹ ਸਾਡੇ ਬਣਾਏ ਹੋਏ ਉਸ ਪੈਮਾਨੇ ਵਿਚ ਆ ਜਾਏ। ਉਸ ਗੁਰੂ ਨੂੰ ਗਜ਼ ਨਾਲ ਮਾਪ ਲਈਏ ਪਰ ਅਸੀਂ ਇਹ ਭੁੱਲ ਜਾਂਦੇ ਹਾਂ ਭਾਵੇਂ ਅਸੀਂ ਸਾਰੀਆਂ ਜ਼ਿੰਦਗੀਆਂ, ਇਕ ਜ਼ਿੰਦਗੀ ਨਹੀਂ, ਕਈ ਜ਼ਿੰਦਗੀਆਂ ਵੀ ਲਾ ਦੇਈਏ ਪਰ ਗੁਰੂ ਪਾਤਸ਼ਾਹ ਦੇ ਜੀਵਨ ਨੂੰ ਕੋਈ ਸਮਝ ਨਹੀਂ ਸਕਿਆ। ਮਨੁੱਖ ਇਹ ਸਮਝ ਲਵੇ ਕਿ ਮੈਂ ਉਸ ਨੂੰ ਸਮਝ ਲਿਆ ਹੈ, ਇਹ ਅਸਮਰਥ ਹੈ। ਫਿਰ ਗੁਰੂ ਅਮਰਦਾਸ ਪਾਤਸ਼ਾਹ ਜਿਨ੍ਹਾਂ ਦੇ ਬਾਰੇ ਭੱਟ, ਸੱਲ ਨੇ ਇਕ ਮੁੱਢਲੀ ਗੱਲ ਕਹੀ ਹੈ, ਕਿਉਂਕਿ ਇਕੋ ਹੀ ਸਵੱਈਆ ਹੈ ਭੱਟ ਸੱਲ ਦਾ ਗੁਰੂ ਗ੍ਰੰਥ ਸਾਹਿਬ ਦੇ ਵਿਚ। ਉਹ ਫ਼ੁਰਮਾਂਦੇ ਨੇ : 'ਭਲਉ ਭੂਗਲ ਤੇਜੋ ਤਨਾ ਨ੍ਰਿਪਤਿ ਨਾਥ ਨਾਨਕ ਬਰਿ॥' ਇਹ

ਜਿਹੜੇ ਗੁਰੂ ਅਮਰਦਾਸ ਜੀ ਹਨ ਉਹ ਬਾਬਾ ਤੇਜਭਾਨ ਦਾ ਤਨਾ ਹੈ, ਇਹ ਉਸ ਦਾ ਬੇਟਾ ਹੈ ਅਤੇ ਇਨ੍ਹਾਂ ਦਾ ਜਿਹੜਾ ਸਾਰਾ ਖ਼ਾਨਦਾਨ ਹੈ ਭਲਿਆਂ ਦਾ ਖ਼ਾਨਦਾਨ ਹੈ। ਭੱਲੇ ਨਹੀਂ ਭਲਿਆਂ ਦਾ ਖ਼ਾਨਦਾਨ ਹੈ। ਭੱਲਾ (ਜਾਤਿ) ਨਹੀਂ ਕਹਿਣਾ, ਭਲਾਈ ਕਰਨ ਵਾਲਾ ਭਲਾ ਮਨੁੱਖ ਕਹਿਣਾ। ਉਹ ਤੇ ਤੁਸੀਂ ਆਪ ਦੇਖਿਆ ਜਿਸ ਵੇਲੇ ਕੋਈ ਕੁਝ ਬੋਲਣ ਲੱਗੇ, ਕੁਝ ਕਹਿਣ ਲੱਗੇ, ਕੁਝ ਸਮਝਾਉਣ ਲੱਗੇ ਤੇ ਫਿਰ ਉਹ ਸ਼ਬਦ ਦਾ ਐਸਾ ਹੀ ਨਾਂ ਬੱਝ ਜਾਂਦਾ ਹੈ ਜਿਵੇਂ ਕਈ ਵਾਰੀ ਹੁਣ ਆਹਲੂਵਾਲੀਆ ਸਭ ਕਹਿੰਦੇ ਨੇ। ਹੁਣ ਆਹਲੂ ਤੇ ਇਕ ਪਿੰਡ ਹੈ, ਉਥੋਂ ਦਾ ਰਹਿਣ ਵਾਲਾ ਸ: ਜੱਸਾ ਸਿੰਘ ਹੈ ਪਰ ਅਸਾਂ ਸਾਰਿਆਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਹੈ ਅਤੇ ਆਪਣੇ ਨਾਵਾਂ ਨਾਲ ਵੀ ਲਾਉਣਾ ਸ਼ੁਰੂ ਕਰ ਦਿੱਤਾ। ਭਾਵੇਂ ਅਸੀਂ ਹੁਣ ਲੰਡਨ ਦੇ ਰਹਿਣ ਵਾਲੇ ਹਾਂ ਭਾਵੇਂ ਬੈਂਕਾਂਕ ਦੇ ਰਹਿਣ ਵਾਲੇ ਹਾਂ। ਨਾਮ ਅੱਗੇ ਲਾਵਾਂਗੇ ਆਹਲੂਵਾਲੀਆ। ਰਾਮਗੜ੍ਹੀਆ ਰਾਮਗੜ੍ਹ ਤੇ ਇਕ ਕਿਲ੍ਹਾ ਹੈ, ਜਿਸ ਵੇਲੇ ਸਾਡੇ 'ਤੇ ਬੜੀ ਬਿਪਤਾ ਆਉਂਦੀ ਹੈ ਉਸ ਵਕਤ ਸਾਨੂੰ ਸਾਡਾ ਹੀ ਭਰਾ ਛੱਡ ਕੇ ਚਲਾ ਗਿਆ ਤਾਂ ਬਿਪਤਾ ਹੋਰ ਵੀ ਵੱਧ ਜਾਂਦੀ ਹੈ। ਜੱਸਾ ਸਿੰਘ ਛੱਡ ਕੇ ਚਲਾ ਗਿਆ ਤੇ ਪਿਛੋਂ ਪੰਥ ਨੇ ਜੈਕਾਰਾ ਛੱਡਿਆ, ਜੈਕਾਰੇ ਦੀ ਆਵਾਜ਼ ਸੁਣ ਕੇ ਵਾਪਿਸ ਆ ਗਿਆ। ਸਭ ਨੂੰ ਆਖਣ ਲੱਗਾ ਜੇ ਹਮਲੇ ਰੋਕਣੇ ਨੇ ਤਾਂ ਸ੍ਰੀ ਦਰਬਾਰ ਸਾਹਿਬ ਦੇ ਗਿਰਦ ਰਾਮਗੜ੍ਹ ਬਣਾਉ। ਇਹ ਸ: ਜੱਸਾ ਸਿੰਘ ਜੀ ਨੇ ਸਾਨੂੰ ਰਾਏ ਦਿੱਤੀ ਕਿ ਹੱਲੇ ਤੇ ਰੋਜ਼ ਹੋਣਗੇ ਸ੍ਰੀ ਦਰਬਾਰ ਸਾਹਿਬ ਉੱਤੇ। ਦਰਬਾਰ ਸਾਹਿਬ ਦੇ ਬਾਹਰ ਇਕ ਐਸਾ ਤਰੀਕਾ ਕਰੋ ਕਿ ਰਾਮਗੜ੍ਹ ਜਿਹਾ ਕਿਲ੍ਹਾ ਬਣਾ ਦਿਉ। ਇਸ ਜੱਸਾ ਸਿੰਘ ਨੇ ਦਰਬਾਰ ਸਾਹਿਬ ਦੇ ਇਰਦ-ਗਿਰਦ ਰਾਮਗੜ੍ਹ ਬਣਵਾਇਆ ਤੇ ਇਤਿਹਾਸ ਵਿਚ ਲਿਖਿਐ : 'ਤਿਸ ਦਿਨੇ ਤੇ ਪੇਉ ਮਸ਼ਹੂਰ ਰਾਮਗੜ੍ਹੀਆ' ਉਸ ਦਿਨ ਤੋਂ ਰਾਮਗੜ੍ਹੀਆ ਮਸ਼ਹੂਰ ਹੋ ਗਿਆ ਤੇ ਹੁਣ ਅਸੀਂ ਸਭ ਨੂੰ ਕਹਿਣ ਲੱਗ ਪੈਂਦੇ ਹਾਂ ਰਾਮਗੜ੍ਹੀਆ। ਜਿਸ ਦਰਬਾਰ ਸਾਹਿਬ ਦੀ ਰੱਖਿਆ ਲਈ ਐਸੀ ਵਿਉਂਤ ਬਣਾਈ ਉਸਦਾ ਨਾਂ ਹੈ ਰਾਮਗੜ੍ਹੀਆ ਤੇ ਜੇ ਸਾਡੇ ਵਿਚੋਂ ਕੋਈ ਦਰਬਾਰ ਸਾਹਿਬ ਦੇ ਬਾਰੇ ਕੁਬੋਲ ਬੋਲੇ, ਗ਼ਲਤ ਬੋਲੇ ਸਮਝੋ ਉਹ ਰਾਮਗੜ੍ਹ 'ਤੇ ਹਮਲਾ ਕਰ ਰਿਹਾ ਹੈ। ਇਸ ਤਰ੍ਹਾਂ ਸਾਰੇ ਪੁਰਾਤਨ ਸਿੱਖਾਂ ਦੇ ਜਿਤਨੇ ਨਾਂ ਹਨ ਉਨ੍ਹਾਂ ਪਿੱਛੇ ਬੜਾ ਇਤਿਹਾਸ ਛੁਪਿਆ ਹੋਇਆ ਹੈ। ਇਸੇ ਕਰਕੇ ਇਸ ਨੂੰ ਜਿਸ ਵੇਲੇ ਬੋਲਣ ਲੱਗੀਏ ਭੱਲਾ (ਭੱਲਾ ਜਾਤਿ) ਨਹੀਂ ਕਹਿਣਾ : 'ਭਲੇ ਅਮਰਦਾਸ ਗੁਣ ਤੇਰੇ' ਇਹ ਖ਼ਾਨਦਾਨ ਹੀ ਭਲਿਆਂ ਦਾ ਹੈ। ਚੰਗੇ ਭਲੇ ਸਨ, ਦਾ ਅੰਦਾਜ਼ਾ ਤੁਸੀਂ ਲਾ ਸਕਦੇ ਹੋ। ਜਦ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਐ : 'ਭਲਉ ਭੂਗਲ' ਸਦੀਆਂ ਤੋਂ ਇਨ੍ਹਾਂ ਦਾ ਖ਼ਾਨਦਾਨ ਸੇਵਾ ਕਰ ਰਿਹਾ ਹੈ ਅਤੇ ਆਖਦੇ ਵੀ ਜਿਤਨੇ ਭਾਈ ਸਨ ਜਿਨ੍ਹਾਂ ਦਾ ਨਾਂ ਮੇਰਾ ਖ਼ਿਆਲ ਹੈ ਸਾਰਿਆਂ ਲੋਕਾਂ ਨੂੰ ਪਤਾ ਹੋਏਗਾ। ਇਕ ਭਾਈ ਏ ਗੁਰੂ ਅਮਰਦਾਸ ਪਿਤਾ ਦਾ ਭਾਈ ਈਸ਼ਰ ਦਾਸ। ਉਨ੍ਹਾਂ ਦਾ ਬੇਟਾ ਭਾਈ ਗੁਰਦਾਸ, ਹੁਣ ਇਸ ਤੋਂ ਵੱਡਾ ਭਲਾ ਕੌਣ ਹੋ ਸਕਦੈ ਸਾਡੇ 'ਤੇ ਕਰਨ ਵਾਲਾ। ਜੇ ਭਾਈ ਗੁਰਦਾਸ ਨਾ ਹੁੰਦੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਜੰਦਰਾ ਖੋਲ੍ਹਣ ਵਿਚ ਕਿਤਨੀਆਂ ਖੇਚਲਾਂ ਆਉਣੀਆਂ ਸਨ, ਤੁਸੀਂ ਆਪ ਅੰਦਾਜ਼ਾ ਲਗਾ ਲਉ। ਉਹ ਤੇ ਗੁੱਛਾ ਦੇ ਗਏ ਚਾਬੀ ਦਾ ਕਿ ਜਿਸ ਵੇਲੇ ਚਾਉ ਇਸ ਦਾ ਜੰਦਰਾ ਖੋਲ੍ਹ ਲਵੋ। ਹੋਰ ਇਸ ਤੋਂ ਵੱਡੀ ਭਲਿਆਈ ਕੀ ਕਰ ਸਕਦੇ ਸੀ? ਦੂਜੇ ਭਾਈ ਸਨ ਭਾਈ ਖੇਮ ਰਾਇ,

ਉਨ੍ਹਾਂ ਦਾ ਬੇਟਾ ਹੈ ਬਾਬਾ ਸਾਵਨ ਮੱਲ ਜਿਸ ਨੇ ਸਾਰੀਆਂ ਪਹਾੜੀਆਂ ਵਿਚ ਫਿਰ ਫਿਰ ਕੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਤੀਸਰਾ ਭਰਾ ਹੈ ਭਾਈ ਮਾਣਕ ਚੰਦ ਜਿਨ੍ਹਾਂ ਦਾ ਬੇਟਾ ਹੈ ਭਾਈ ਜਸੂ ਤੇ ਭਾਈ ਜਸੂ ਨਾਲ ਵਿਆਹੀ ਹੋਈ ਏ ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਬੱਚੀ ਬੀਬੀ ਅਮਰੋ। ਉਸ ਤੋਂ ਵੱਡਾ ਪਰਉਪਕਾਰ ਕੌਣ ਕਰ ਸਕਦਾ ਹੈ? ਜੇ ਬੀਬੀ ਅਮਰੋ ਨੂੰ ਇਹ ਸਿੱਖਿਆ ਨਾ ਦਿੱਤੀ ਹੁੰਦੀ ਮਾਤਾ ਖੀਵੀ ਨੇ। ਜੇ ਬੀਬੀ ਅਮਰੋ ਜੀ ਅੰਮ੍ਰਿਤ ਵੇਲੇ ਉਠ ਕੇ ਪਾਠ ਨਾ ਕਰਦੀ ਹੁੰਦੀ ਤਾਂ ਸ਼ਾਇਦ ਗੁਰੂ ਅਮਰਦਾਸ ਜੀ ਇਸ ਸੰਸਾਰ 'ਤੇ ਵਿਚਰਦੇ ਹੀ ਨਾ। ਸਿਰਫ਼ ਅੰਮ੍ਰਿਤ ਵੇਲੇ ਸੁਣਿਆ ਨੇ ਪਾਠ ਕਰਦਿਆਂ, ਸ਼ਬਦ ਸੁਣਦਿਆਂ, ਆਖਿਆ ਨੇ ਕਿ ਉਹਦੇ ਕੋਲ ਲੈ ਜਾ ਜਿਸ ਦਾ ਇਹ ਸ਼ਬਦ ਹੈ। ਪਹਿਲਾਂ ਸੁਣਿਆਂ ਨੇ ਸ੍ਰੀ ਚੰਦ ਦੇ ਇਕ ਸਿੱਖ ਕੋਲੋਂ, ਮੈਨੂੰ ਉਹਦੇ ਕੋਲ ਲੈ ਚੱਲ ਜਿਸਦਾ ਇਹ ਸ਼ਬਦ ਹੈ। ਮੇਰੇ ਕਹਿਣ ਦਾ ਭਾਵ ਹੈ ਇਹ ਸਾਰਾ ਖ਼ਾਨਦਾਨ ਹੀ ਅਗਾਂਹ ਵੀ ਇਨ੍ਹਾਂ ਨੇ ਸਿਵਾਏ ਭਲਿਆਈ ਤੋਂ ਕੁਝ ਨਹੀਂ ਕੀਤਾ ਅਤੇ ਸਿਰਫ਼ ਬੀਬੀ ਅਮਰੋ ਤੋਂ ਸ਼ਬਦ ਸੁਣ ਕੇ ਗੁਰੂ ਅਮਰਦਾਸ ਜੀ ਗੁਰੂ ਨਾਲ ਜੁੜ ਗਏ। ਸ਼ਬਦ ਲਿਖਿਐ ਸਾਡੇ ਇਤਿਹਾਸ ਅੰਦਰ ਕਿ ਜਦ ਬੀਬੀ ਅਮਰੋ ਸਵੇਰ ਵੇਲੇ ਇਹ ਸ਼ਬਦ ਪੜ੍ਹ ਰਹੀ ਸੀ ਕਿ : ਇਨਸਾਨ ਦੇ ਸਰੀਰ ਅੰਦਰ ਇਕ ਮਨ ਹੈ, ਕਾਗਜ਼ ਇਸ ਦਾ ਸਰੀਰ ਹੈ, ਰੋਜ਼ ਅਸੀਂ ਪਾਪ ਤੇ ਪੁੰਨ ਲਿਖ ਰਹੇ ਹਾਂ ਆਪਣੇ ਸਰੀਰ ਉੱਤੇ। ਜਿਸ ਵੇਲੇ ਪਾਪ ਵੱਧ ਜਾਂਦੇ ਹਨ ਇਨਸਾਨ ਉਸ ਪਾਸੇ ਵੱਲ ਚੱਲ ਪੈਂਦਾ ਹੈ ਅਤੇ ਉਸ ਵੇਲੇ ਪੁੰਨ ਸਰੀਰ ਵਿਚੋਂ ਨਿਕਲਣੇ ਸ਼ੁਰੂ ਹੋ ਜਾਂਦੇ ਹਨ, ਪਾਪ ਵਧਣ ਨਾਲ ਐਸੀ ਅਵਸਥਾ ਸਰੀਰ ਦੀ ਹੁੰਦੀ ਹੈ ਕਿ 'ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ' ਐਸੀ ਅਵਸਥਾ ਹੋ ਜਾਂਦੀ ਏ ਪਾਪ ਜਿਸ ਵੇਲੇ ਵੱਧ ਜਾਂਦੇ ਹਨ ਆਪਣੇ ਆਪ ਫਿਰ ਇਨਸਾਨ ਦਾ ਮਨ ਲੋਹਾ ਹੋ ਜਾਂਦਾ ਹੈ ਅਤੇ ਲੋਹੇ ਨੂੰ ਹੋਰ ਤਪਾਣ ਲਈ ਕਾਮ, ਕ੍ਰੋਧ ਦੀਆਂ ਲਾਟਾਂ ਨਿਕਲਦੀਆਂ ਨੇ ਅਤੇ ਇਨਸਾਨ ਇਤਨਾ ਤੰਗ ਆ ਜਾਂਦਾ ਹੈ ਕਿ ਜਿਸ ਤਰ੍ਹਾਂ ਕੋਈ ਲੁਹਾਰ ਜਾਂ ਕੋਈ ਲੁਕਮਾ ਘੜਣ ਵਾਲਾ ਸੰਨੀ ਨਾਲ ਚੁੱਕ ਚੁੱਕ ਕੇ ਉਰਾਂ ਪਰਾਂ ਕਰਦੈ ਲੋਹੇ ਨੂੰ ਕਿ ਹੋਰ ਇਸ ਨੂੰ ਦੇਖਾਂ ਕਿਹੜੇ ਪਾਸੋਂ ਕੱਚਾ ਹੈ। ਇਸ ਤਰ੍ਹਾਂ ਇਨਸਾਨ ਅੰਦਰ ਜਿਸ ਵੇਲੇ ਮਨ ਲੋਹਾ ਹੋ ਜਾਏ, ਪਾਪ ਦੀਆਂ ਲਾਟਾਂ ਇਸ ਨੂੰ ਲਾਲ ਕਰ ਦੇਣ ਅਤੇ ਚਿੱਤ ਜਿਹੜਾ ਹੈ ਵਾਹਿਗੁਰੂ ਦੇ ਲੱਗਣ ਤੋਂ ਮਨ ਨੂੰ ਹੀ ਛੋੜਨ ਲੱਗ ਪੈਂਦਾ ਹੈ। ਇਹ ਜਿਸ ਵੇਲੇ ਅਵਸਥਾ ਸੁਣੀ ਨੇ ਉਸ ਵੇਲੇ ਕਹਿਣ ਲੱਗੇ, ਬੱਚੀਏ ਮੇਰੀ ਅਵਸਥਾ ਵੀ ਇਹੀ ਹੈ, ਮੈਨੂੰ ਲੈ ਚੱਲ, ਐਸਾ ਕੋਈ ਹੈ ਜਿਹੜਾ ਮੇਰੇ ਮਨੂਰ ਮਨ ਨੂੰ ਠੀਕ ਕਰ ਸਕੇ 'ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥ ਕੋਇਲੇ ਪਾਪ ਪੜੇ ਤਿਸੁ ਉਪਰਿ ਮਨ ਜਲਿਆ ਸੰਨੀ ਚਿੰਤ ਭਈ॥' ਫਿਰ ਐਸਾ ਫ਼ਿਕਰ ਆ ਜਾਂਦਾ ਹੈ : 'ਭਇਆ ਮਨੂਰੁ ਕੰਚਨੁ ਫਿਰਿ ਹੋਵੈ'। ਆਪ ਗੁਰੂ ਬਾਬਾ ਅਮਰਦਾਸ ਗੁਰੂ ਅੰਗਦ ਸਾਹਿਬ ਕੋਲ ਆਏ ਹਨ। ਫਿਰ ਉਨ੍ਹਾਂ ਦੇ ਜੀਵਨ ਵਿਚ ਪਲਟਾ ਆਇਆ ਹੈ, ਉਹ ਵੀ ਸਾਡੇ ਇਤਿਹਾਸ ਵਿਚ ਲਿਖਿਆ ਹੈ ਕਿ ਇਹ ਪਲਟਾ ਆ ਗਿਆ ਕਿ ਸਿਵਾਏ ਗੁਰੂ ਦਾ ਦਰ ਛੱਡ ਕੇ ਕਿਧਰੇ ਜਾਣਾ ਹੀ ਨਹੀਂ ਹੈ। ਇਹ ਕੌਤਕ ਇਤਿਹਾਸ ਵਿਚ ਬੜਾ ਹੈ। ਉਂਞ ਤੇ ਸਾਡਾ ਸਾਰਾ ਇਤਿਹਾਸ ਈ ਕੌਤਕ ਹੈ। ਚਾਰ ਗੁਰੂ ਇਕੋ ਵੇਲੇ ਤਕਰੀਬਨ ਚਾਲੀ ਕਿਲੋਮੀਟਰ ਅੰਦਰ ਫਿਰ ਰਹੇ ਸਨ, ਇਕ ਦੂਜੇ ਨੂੰ ਪਤਾ ਈ ਨਹੀਂ

ਸੀ ਤੇ ਤੁਸੀਂ ਦੇਖੋ ਕਿ ਜਿਹੜਾ ਘਰ ਬਾਬਾ ਅਮਰਦਾਸ ਜੀ ਦਾ ਹੈ, ਇਸ ਦੀ ਦੀਵਾਰ ਗੁਰੂ ਰਾਮਦਾਸ ਜੀ ਦੇ ਘਰ ਨਾਲ ਮਿਲਦੀ ਹੈ। ਗੁਰੂ ਰਾਮਦਾਸ ਪਾਤਸ਼ਾਹ ਦੇ ਨਾਨਕੇ ਬਾਸਰਕੇ ਦੇ ਹਨ। ਦੋਨੋਂ ਇਕੋ ਪਿੰਡ ਦੇ ਰਹਿਣ ਵਾਲੇ ਹਨ। ਗੁਰੂ ਨਾਨਕ ਸਾਹਿਬ ਤੋਂ ਗੁਰੂ ਅਮਰਦਾਸ ਤਕਰੀਬਨ ਦਸ ਸਾਲ ਛੋਟੇ ਹਨ। ਗੁਰੂ ਅਮਰਦਾਸ ਵੀ ਉਸ ਵੇਲੇ ਆਏ, ਗੁਰੂ ਅੰਗਦ ਵੀ ਉਸ ਵੇਲੇ ਦੇ ਹਨ, ਗੁਰੂ ਰਾਮਦਾਸ ਵੀ ਉਸੇ ਵੇਲੇ ਹਨ। ਇਹ ਚਾਰੇ ਗੁਰੂ ਇਕੋ ਵੇਲੇ ਦੇ ਹਨ, ਪਰ ਕੁਦਰਤ ਦੀਆਂ ਐਸੀਆਂ ਖੇਡਾਂ ਹੁੰਦੀਆਂ ਹਨ ਕਿ ਪਤਾ ਈ ਨਾ ਲੱਗਾ ਗੁਰੂ ਅਮਰਦਾਸ ਮਹਾਰਾਜ ਨੂੰ ਕਿ ਗੁਰੂ ਨਾਨਕ ਦਾ ਪੈਰਾ ਹੈ।

ਇਕ ਵਾਰੀ ਗੁਰੂ ਅਮਰਦਾਸ ਜੀ ਨੇ ਸੁਣਿਆ ਸੀ, ਇਕ ਵਾਰ ਹਰਿਦੁਆਰ ਜਾਂਦਿਆਂ ਕਿ ਇੱਥੇ ਗੁਰੂ ਨਾਨਕ ਸਾਹਿਬ ਦਾ ਪੈਰਾ ਹੈ ਲੇਕਿਨ ਘਰਾਂ ਵਿਚ ਐਸੇ ਰੁਝੇ ਹੋਏ ਸਨ ਕਿ ਆ ਨਹੀਂ ਸਕੇ, ਇਸ ਕਰਕੇ ਸ਼ਬਦ ਵਰਤਿਆ ਭਾਈ ਗੁਰਦਾਸ ਜੀ ਨੇ ਵੀ, ਭੱਟਾਂ ਨੇ ਵੀ। ਇਹ ਤੇ ਦਾਤ ਇਲਾਹੀ ਹੈ ਜਿਸ ਵੇਲੇ ਉਸ ਨੇ ਦੇਣੀ ਹੈ ਉਸੇ ਵੇਲੇ ਮਿਲਣੀ ਹੈ। ਇਹ ਇਕ ਇਲਾਹੀ ਦਾਤ ਹੈ, ਕੋਈ ਇਹ ਨਹੀਂ ਆਖ ਸਕਦਾ ਕਿ ਜ਼ਿੱਦ ਦਾ ਸਿੱਟਾ ਹੈ, ਕੋਈ ਇਹ ਨਹੀਂ ਆਖ ਸਕਦਾ ਘਾਲ ਦਾ ਸਿੱਟਾ ਹੈ। ਇਹ ਬਿਲਕੁਲ ਅੰਜਾਣਪੁਣਾ ਹੋਏਗਾ, ਜੇ ਮੈਂ ਹੀ ਮੂੰਹ ਵਿਚੋਂ ਕਹਿਣਾ ਸ਼ੁਰੂ ਕਰ ਦਿਆਂ ਕਿ ਬੀਬੀ ਭਾਨੀ ਜੀ ਜ਼ਿੱਦ ਨਾਲ, ਗੁਰੂ ਅਮਰਦਾਸ ਜੀ ਨੂੰ ਆਪਣੇ ਘਰ 'ਚ ਲੈ ਗਈ। ਇਹ ਤੇ ਗੁਰੂ ਗ੍ਰੰਥ ਸਾਹਿਬ ਵਿਚ ਵੀ ਜ਼ਿਕਰ ਹੈ ਕਿ 'ਸਭ ਬਿਧਿ ਮਾਨਿਓ ਮਨ, ਤਬ ਹੀ ਭਯਉ ਪ੍ਰਸੰਨ।' ਜਿਸ ਵੇਲੇ ਦੇਖ ਲਿਐ ਗੁਰੂ ਪ੍ਰਸੰਨ ਹੋਇਆ ਹੈ 'ਫਿਰ ਰਾਜੁ ਜੋਗੁ ਤਖ਼ਤ ਦੀਅਨੁ ਗੁਰੂ ਰਾਮਦਾਸ' ਇਹ ਕੋਈ ਜ਼ਿੱਦ ਦਾ ਸਿੱਟਾ ਨਹੀਂ ਐ, ਇਹ ਤਾਂ ਗੁਰੂ ਗ੍ਰੰਥ ਸਾਹਿਬ ਦੀ ਕਸਵੱਟੀ ਹੀ ਹੈ। ਇਸ ਉੱਤੇ ਜਿਸ ਵੇਲੇ ਕੋਈ ਇਤਿਹਾਸ ਅਸੀਂ ਲਾਵਾਂਗੇ, ਸਾਖੀ ਸੁਣਾਂਗੇ, ਸਾਨੂੰ ਪਤਾ ਲੱਗ ਜਾਏਗਾ ਸੱਚੀ ਹੈ ਕਿ ਝੂਠੀ ਹੈ। ਗੁਰੂ ਦੀ ਦਿੱਤੀ ਮੱਤ ਨਾਲ ਸੋਚੋਗੇ ਤਾਂ ਪਤਾ ਲੱਗ ਜਾਏਗਾ ਕਿ ਵੱਧ ਹੈ ਜਾਂ ਘੱਟ ਹੈ। ਜਦ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਐ ਕਿ ਗੁਰੂ ਅਮਰਦਾਸ 38 ਸਾਲ ਸਹੁਰੇ ਨਹੀਂ ਗਏ, ਸੇਵਾ ਕਰਦੇ ਰਹੇ ਹਨ। ਇਹੀ ਸਾਡੇ ਘਰ ਦੀ ਸਭ ਤੋਂ ਵੱਡੀ ਵਡਿਆਈ ਹੈ ਕਿ ਜਿਸ ਵੇਲੇ ਗੁਰੂ ਦੀ ਬਖ਼ਸ਼ਿਸ਼ ਹੋਏਗੀ ਤਾਂ ਹੀ ਇਹ ਦਰਵਾਜ਼ਾ ਆਪਣੇ ਆਪ ਖੁੱਲ੍ਹ ਜਾਏਗਾ। ਜਦ ਆਪ ਗੁਰੂ ਅਮਰਦਾਸ ਪਾਤਸ਼ਾਹ ਤਖ਼ਤ 'ਤੇ ਬੈਠੇ ਤਾਂ ਤਖ਼ਤ 'ਤੇ ਬੈਠਦਿਆਂ ਸਾਰ ਹੀ ਉਨ੍ਹਾਂ ਦੋ ਉਪਦੇਸ਼ ਕੀਤੇ। ਆਮ ਤੌਰ 'ਤੇ ਜਿਸ ਵੇਲੇ ਕੋਈ ਤਖ਼ਤ 'ਤੇ ਬੈਠਦਾ ਹੈ ਭਾਵੇਂ ਸੰਸਾਰੀ ਬਾਦਸ਼ਾਹ ਹੋਵੇ ਭਾਵੇਂ ਸੱਚਾ ਪਾਤਸ਼ਾਹ ਹੋਵੇ, ਤਖ਼ਤ 'ਤੇ ਬੈਠਣ ਵੇਲੇ ਕੁਝ ਬਚਨ ਬੋਲਦੇ ਸਨ ਤਾਂ ਕਿ ਸਾਰੀ ਲੁਕਾਈ ਨੂੰ ਪਤਾ ਲੱਗ ਜਾਏ। ਇਹ ਨਵੇਂ ਗੁਰੂ ਕੀ ਪ੍ਰਕਾਸ਼ ਕਰਨ ਵਾਲੇ ਹਨ? ਆਪ ਨੇ ਤਖ਼ਤ 'ਤੇ ਬੈਠਣ ਸਮੇਂ ਸਭ ਤੋਂ ਪਹਿਲਾ ਬਚਨ ਬੋਲਿਆ ਨੇ 'ਸ਼ੇਖੀ ਕਦੇ ਨਾ ਬਿਖਾਰਨੀ'। ਇਤਨੀ ਸੇਵਾ ਕਰਨ ਤੋਂ ਬਾਅਦ ਖ਼ਿਆਲ ਕਿਤੇ ਨਾ ਆ ਜਾਏ ਕਿ ਮੈਂ ਸੇਵਾ ਰਾਹੀਂ ਹੀ ਸਭ ਪਾਇਆ ਹੈ। 'ਸ਼ੇਖੀ ਕਦੇ ਨਾ ਬਿਖਾਰਨੀ' ਨਿਮਰਤਾ ਵਿਚ ਰਹਿਣਾ ਅਤੇ 'ਭੁਖੇ ਲੱਗੀ ਜੇਵਣਾ, ਨੀਂਦ ਬਿਨਾਂ ਸਵਣਾ ਨਾਹੀਂ'। ਬਗ਼ੈਰ ਨੀਂਦ ਤੋਂ ਸੌਣਾ ਗ਼ਫ਼ਲਾਈ ਹੈ। ਕਈ ਵਾਰੀ ਤੁਸੀਂ ਦੇਖਿਆ ਸੰਗਤ ਵਿਚ ਹੀ ਅਸੀਂ ਉਂਗਲਾਣ ਲੱਗ ਪੈਂਦੇ ਹਾਂ। ਸੰਗਤ ਵਿਚ ਹੀ ਸਾਡੀ ਅੱਖ ਲੱਗ ਜਾਂਦੀ ਹੈ। ਸੰਤੋਖ ਤੋਂ ਵੱਡਾ ਕੋਈ ਸੰਸਾਰ ਦੇ ਉੱਤੇ ਸੁੱਖ ਨਹੀਂ

ਹੈ ਅਤੇ ਧੀਰਜ ਤੋਂ ਵੱਡਾ ਕੋਈ ਤਪ ਨਹੀਂ ਹੈ, ਦਇਆ ਤੋਂ ਵੱਡੀ ਕੋਈ ਸੰਸਾਰ ਦੇ ਉੱਤੇ ਨੇਕੀ ਨਹੀਂ ਹੈ, ਖਿਮਾ ਤੋਂ ਵੱਡਾ ਕੋਈ ਸ਼ਸਤਰ ਨਹੀਂ ਹੈ, ਲਾਲਚ ਤੋਂ ਵੱਡੀ ਕੋਈ ਬੁਰਾਈ ਨਹੀਂ ਹੈ। ਜੋ ਬੀਜੇਗਾ ਸੋ ਵੱਢੇਗਾ। ਇਹ ਸੀ ਪਹਿਲਾ ਉਪਦੇਸ਼ ਸਾਹਿਬ ਗੁਰੂ ਅਮਰਦਾਸ ਜੀ ਮਹਾਰਾਜ ਦਾ ਅਤੇ ਇਸੇ ਲਈ ਤੁਸਾਂ ਹੁਣੇ ਹੀ ਸ਼ਬਦ ਸੁਣਿਆ ਸੀ ਨਾ ਸਵੱਈਆਂ ਵਿਚ ਕਿ ਗੁਰੂ ਅਮਰਦਾਸ ਪਿਤਾ ਦਾ ਧਿਆਨ ਧਰੋ ਪੈਂਡਾ ਮੁੱਕ ਜਾਏਗਾ, ਮੰਜ਼ਿਲ ਮਿਲ ਜਾਏਗੀ। 'ਧਿਆਨ ਧਰੋ ਗੁਰੂ ਅਮਰਦਾਸ ਪਹੁ ਮੁਕੇ' ਇਹ ਪੈਂਡਾ ਈ ਮੁੱਕ ਜਾਂਦੈ ਜੇ ਤੀਜੀ ਪਾਤਸ਼ਾਹੀ ਦਾ ਪਹਿਲਾ ਉਪਦੇਸ਼ ਹੀ ਅਸੀਂ ਆਪਣੇ ਜੀਵਨ ਵਿਚ ਧਾਰ ਲਈਏ ਕਿ ਇਹ ਜਿਸ ਵੇਲੇ ਸੰਸਾਰ ਤੋਂ ਗਏ ਨੇ ਉਨ੍ਹਾਂ ਦਾ ਉਪਦੇਸ਼ ਗੁਰੂ ਅਮਰਦਾਸ ਜੀ ਦੇ ਪੋਤਰੇ ਬਾਬਾ ਸੁੰਦਰ ਜੀ ਨੇ ਲਿਖ ਲਏ ਤੇ ਪਿਛੋਂ ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਵਿਚ ਸੱਦ ਦੇ ਸਿਰਲੇਖ ਹੇਠ ਦਰਜ ਕਰ ਦਿੱਤੇ। ਇਹ ਇਤਿਹਾਸ ਵਿਚ ਦਰਜ ਹੈ। ਕਹਿੰਦੇ ਨੇ ਇਕ ਗੱਲ ਉਹ ਹਰ ਇਕ ਨੂੰ ਕਹਿੰਦੇ ਸਨ, ਜਿਸ ਵੇਲੇ ਉਨ੍ਹਾਂ ਕੋਲ ਕੋਈ ਆਉਂਦਾ ਸੀ ਆਖਦੇ ਸਨ ਬਾਹਰ ਨਾ ਭਟਕ, ਆਪਣੇ ਅੰਦਰ ਝਾਤੀ ਮਾਰ। ਮੁਕਤੀ ਦਾ ਦਰਵਾਜ਼ਾ ਆਪਣੇ ਆਪ ਖੁੱਲ੍ਹ ਜਾਏਗਾ। ਹਰ ਵੇਲੇ ਲੋਕਾਂ ਨੂੰ ਇਹੀ ਕਹਿੰਦੇ ਸਨ ਕਿ ਬਾਹਰ ਕੀ ਭਟਕਨਾ ਪਿਆ ਹੈਂ, ਆਪਣੇ ਅੰਦਰ ਦੇਖ ਪ੍ਰਮੇਸ਼ਰ ਆਪਣੇ ਆਪ ਮਿਲ ਜਾਏਗਾ। 'ਚਿਤ ਸਿਮਰਨ ਕਰਉ, ਚਿਤ ਨਾਲ ਸਿਮਰਨ ਕਰ।' ਫਿਰ ਤੈਨੂੰ ਕਿਸੇ ਜਗ੍ਹਾ ਜਾਣ ਦੀ ਲੋੜ ਨਹੀਂ ਹੈ। ਕਿਤਨਾ ਆਸਾਨ ਰਸਤਾ ਸਾਨੂੰ ਦੇ ਰਹੇ ਨੇ ਕੁਝ ਲੋਕ ਅੰਜਾਣਪੁਣੇ ਵਿਚ ਜਾਂ ਜਾਣ ਬੁਝ ਕੇ ਬੇਸਮਝੀ ਅੰਦਰ, ਆਖਣ ਲੱਗ ਪੈਂਦੇ ਨੇ ਨਾਮ ਲੈਣਾ ਚਾਹੀਦਾ ਹੈ। ਸਾਹਿਬ ਗੁਰੂ ਅਮਰਦਾਸ ਮਹਾਰਾਜ ਦਾ ਜਿਸ ਵੇਲੇ ਸਾਨੂੰ ਹੁਕਮ ਹੋਇਆ ਹੈ ਨਾ ਕਿ ਹਰ ਦੀਵਾਨ ਦੀ ਸਮਾਪਤੀ ਤੋਂ ਬਾਅਦ ਰਾਮਕਲੀ ਰਾਗ, ਅਨੰਦ ਦੀਆਂ ਇਹ ਪੰਜ ਪਉੜੀਆਂ ਤੇ ਆਖ਼ਰੀ ਪੜ੍ਹਨੀਆਂ ਨੇ, ਇਸ ਦਾ ਕਾਰਨ ਹੀ ਇਹ ਸੀ ਕਿ ਅਸੀਂ ਕਿਸੇ ਹੋਰ ਥਾਂ 'ਤੇ ਨਾ ਭਟਕੀਏ। ਉਹਦੇ ਵਿਚੋਂ ਇਕੋ ਆਵਾਜ਼ ਗੂੰਜਦੀ ਹੈ : 'ਸਦਾ ਸਿਫਿਤ ਸਲਾਹ ਤੇਰੀ ਨਾਮੁ ਮਨਿ ਵਸਾਵਏ', ਨਾਮ ਨੂੰ ਮਨ ਵਸਾਣ ਦਾ ਹੋਰ ਕੋਈ ਰਸਤਾ ਨਹੀਂ ਹੈ, ਉਸ ਦੀ ਸਿਫ਼ਤ ਸਾਲਾਹ ਲਗਾਤਾਰ ਕਰੋ। ਜਿਉਂ ਜਿਉਂ ਸਿਫ਼ਤ ਸਾਲਾਹ ਹੁੰਦੀ ਜਾਏਗੀ ਨਾਮ ਆਵਣਾ ਸ਼ੁਰੂ ਹੋ ਜਾਏਗਾ। ਇਹ ਵੀ ਗੁਰੂ ਅਮਰਦਾਸ ਪਿਤਾ ਦੀ ਤੁਕ ਹੈ : 'ਅੰਤਰਿ ਖੂਹਟਾ ਅੰਮ੍ਰਿਤਿ ਭਰਿਆ" ਅੰਦਰ ਖੂਹ ਨਾਮ ਦਾ ਲੱਗਾ ਹੋਇਆ ਹੈ। ਮਤੇ ਕਿਸੇ ਨੂੰ ਖ਼ਿਆਲ ਹੋਵੇ ਕਿ ਕਿਤੋਂ ਬਾਹਰੋਂ ਲੈਣਾ ਹੈ। ਸਾਹਿਬ ਗੁਰੂ ਅਮਰਦਾਸ ਪਿਤਾ ਫ਼ੁਰਮਾਂਦੇ ਨੇ, ਅੰਦਰ ਖੂਹ ਨਾਮ ਦਾ ਲੱਗਾ ਹੋਇਆ ਹੈ ਜਿਸ ਨੂੰ ਆਪਣੇ ਸੁਆਸਾਂ ਵਿਚ ਲਿਆਉਣ ਦਾ ਸਿਰਫ਼ ਇਕ ਰਸਤਾ ਹੈ "ਸਬਦੇ ਕਾਢਿ ਪੀਐ ਪਨਿਹਾਰੀ"। ਜਿਸ ਤਰ੍ਹਾਂ ਪਾਣੀ ਭਰਨ ਵਾਲੀ ਖੂਹ ਦੇ ਵਿਚੋਂ ਰੱਸੀ ਪਾ ਕੇ ਪਾਣੀ ਕੱਢ ਲੈਂਦੀ ਹੈ ਇਸੇ ਤਰ੍ਹਾਂ ਸੁਆਸਾਂ ਅੰਦਰ ਉਸਦੀ ਸਿਫ਼ਤ ਸਾਲਾਹ ਲਿਆ ਕੇ ਆਪਣੇ ਖੂਹ ਵਿਚੋਂ ਨਾਮ ਰਸਨਾ ਦੀ ਲੈ ਆਉਂਦਾ ਹੈ। ਹੁਣ ਇਸ ਤੋਂ ਵੱਧ ਆਸਾਨ ਤਰੀਕਾ ਸਾਨੂੰ ਕੀ ਦਸ ਸਕਦੇ ਸਨ ਤਾਂ ਕਿ ਕਦੀ ਕੋਈ ਇਨਸਾਨ ਭਟਕ ਕੇ ਕਿਧਰੇ ਹੋਰ ਪਾਸੇ ਨਾ ਜਾਏ। ਇਸ ਲਈ ਗੁਰੂ ਅਮਰਦਾਸ ਜੀ ਦੇ ਬਾਰੇ ਜਾਣਨ ਲਈ ਕਿਸੇ ਵੀ ਇਤਿਹਾਸਕਾਰ ਦੀ ਪੁਸਤਕ ਚੁੱਕ ਲਉ, ਉਹ ਇਹ ਹੀ ਆਖੇਗਾ। ਕਿਸੇ ਇਤਿਹਾਸਕਾਰ ਨੇ ਲਿਖਿਆ ਹੈ : 'ਜੈਲਸ਼ ਪ੍ਰੀਚਰ ਹੈ' ਇਹ ਗੁਰੂ ਪਾਤਸ਼ਾਹ ਇਤਨਾ ਭਾਰੀ

ਜੋਸ਼ ਵਿਚ ਬੋਲਦੇ ਸਨ ਕਿ ਆਦਮੀ ਦੀ ਨਿਸ਼ਾ ਹੋ ਜਾਂਦੀ ਸੀ। ਕੋਈ ਕਹਿੰਦਾ ਕਿ ਇਤਨਾ ਮਿੱਠਾ ਬੋਲਦੇ ਸਨ ਕਿ ਉਨ੍ਹਾਂ ਦੀ ਬਾਣੀ ਹਰ ਇਕ ਦੇ ਹਿਰਦੇ ਅੰਦਰ ਉਜਾਗਰ ਹੋ ਜਾਂਦੀ ਸੀ। ਹਰ ਇਨਸਾਨ ਇਨ੍ਹਾਂ ਕੋਲ ਆ ਕੇ ਬੋਲ ਸਕਦਾ ਈ ਨਹੀਂ ਸੀ। ਮੂਕ ਤੱਕਦਾ ਰਹਿੰਦਾ ਸੀ।

ਮੈਂ ਸਭ ਤੋਂ ਵੱਡੀ ਮਿਸਾਲ ਦਿਆਂ ਕਨਿੰਘਮ ਦੀ। ਕਹਿੰਦੈ ਅਕਬਰ ਵਰਗਾ ਨੌਜੁਆਨ ਬਾਦਸ਼ਾਹ, ਉਮਰ ਉਸਦੀ ਸਿਰਫ਼ 27 ਸਾਲ ਦੀ ਹੈ, ਹਿੰਦੁਸਤਾਨ ਦਾ ਬਾਦਸ਼ਾਹ ਹੈ, ਸਾਹਿਬ ਗੁਰੂ ਅਮਰਦਾਸ ਨੂੰ ਬੁਲਾਇਆ ਤੇ ਕਨਿੰਘਮ ਦੇ ਸ਼ਬਦ ਹਨ ਜੋ ਮੈਂ ਠੀਕ ਉਸੇ ਦੇ ਹੀ ਅੰਗ੍ਰੇਜ਼ੀ ਵਿਚ ਸੁਣਾਨ ਲੱਗਾ ਹਾਂ ਤਾਂ ਕਿ ਸੰਗਤ ਵਿਚ ਬੈਠ ਕੇ ਪਤਾ ਲੱਗੇ ਕਿ ਸਰੋਤਾ ਕਿਸ ਤਰ੍ਹਾਂ ਦਾ ਹੁੰਦਾ ਹੈ। ਅਸੀਂ ਤੇ ਕਈ ਵਾਰੀ ਦੇਖਿਐ ਜੇਕਰ ਸਾਡੇ ਕੋਲ ਜ਼ਰਾ ਕੁ ਗੁਣ ਹੋਵੇ ਜਾਂ ਜ਼ਰਾ ਕੁ ਅਸੀਂ ਉੱਚੇ ਹੋਈਏ ਤਾਂ ਸੰਗਤ ਵਿਚ ਸੁਣਨਾ ਹੀ ਬੰਦ ਕਰ ਦਿੰਦੇ ਹਾਂ। ਮੈਂ ਬੜੇ ਦੇਖੇ ਨੇ ਕਈ ਵਾਰੀ ਸੰਗਤ ਵਿਚ ਗੁਰੂ ਦੀ ਗੱਲ ਹੁੰਦੀ ਹੋਵੇ, ਆਪਣੇ ਆਪ ਪਰ੍ਹਾਂ ਉੱਠ ਕੇ ਚਲੇ ਜਾਂਦੇ ਨੇ, ਸ਼ਬਦ ਹੁੰਦਾ ਪਿਆ ਹੋਵੇ ਉੱਠ ਕੇ ਬਾਹਰ ਚਲੇ ਜਾਂਦੇ ਨੇ। ਇੱਥੇ ਤੇ ਸਮਾਂ ਵੀ ਅਸੀਂ ਥੋੜ੍ਹਾ ਜਿਹਾ ਰੱਖਿਐ। ਕਨਿੰਘਮ ਕਹਿੰਦੈ : 'ਗੁਰੂ ਅਮਰਦਾਸ ਫਾਊਂਡਿਡ ਅਕਬਰ ਐਨ ਅਟੈਨਟਿਵ ਲਿਸਨਰ' (Guru Amar Dass founded Akbar an attentive listener.) ਹੁਣ ਇਸਦਾ ਠੀਕ ਤਰਜਮਾ ਇਹ ਹੈ—ਗੁਰੂ ਅਮਰਦਾਸ ਜੀ ਨੇ ਅਕਬਰ ਵਿਚ ਇਕ ਸ਼ਾਨਦਾਰ ਸਰੋਤਾ ਦੇਖਿਆ ਜਿਸ ਦੀ ਸੁਰਤ ਇਕਾਗਰ ਸੀ। ਕਿਸ ਤਰ੍ਹਾਂ ਉਹ ਅਕਸਰ ਬਾਦਸ਼ਾਹ ਟਿੱਕ ਕੇ ਗੱਲ ਸੁਣਨ ਵਾਲਾ ਹੈ। ਉਹ ਬਾਦਸ਼ਾਹ ਸੀ ਉਸ ਨੂੰ ਤੇ ਸਾਰੀ ਦੁਨੀਆਂ ਦੇ ਕੰਮ ਸਨ ਪਰ ਉਹ ਹਿੱਲਿਆ ਨਹੀਂ, ਗੁਰੂ ਦੀ ਗੱਲ ਸੁਣਦਾ ਰਿਹਾ। ਤੁਸੀਂ ਆਪ ਈ ਦੇਖਿਐ ਸਾਡੇ ਕੰਮ ਇਤਨੇ ਹੁੰਦੇ ਹਨ ਪਰ ਅਸੀਂ ਗੁਰਦੁਆਰੇ ਆਇਆਂ ਇਹ ਕਹਿਣਾ ਸ਼ੁਰੂ ਕਰ ਦਿੰਦੇ ਹਾਂ ਕਿ ਮੈਂ ਦੁਕਾਨ ਜਾ ਕੇ ਖੋਲ੍ਹਣੀ ਏਂ, ਹੋਰ ਮੇਰਾ ਕੀ ਕੰਮ ਏ, ਮੇਰਾ ਇਸ ਤੋਂ ਵੱਡਾ ਕੰਮ ਤੇ ਹੈ ਈ ਨਹੀਂ। ਕਨਿੰਘਮ ਲਿਖਦਾ ਹੈ, ਅਕਬਰ ਦੋ ਘੰਟੇ ਸਤਾਈ ਮਿੰਟ ਸਾਹਿਬ ਗੁਰੂ ਅਮਰਦਾਸ ਜੀ ਨੂੰ ਸੁਣਦਾ ਰਿਹਾ। ਐਸਾ ਕੋਈ ਅਟੈਨਟਿਵ ਲਿਸਨਰ ਹੋਇਆ ਨਹੀਂ ਹੈ। ਉਹ ਬਾਦਸ਼ਾਹ ਹੈ ਜਿਸ ਨੂੰ ਸਾਰੇ ਹਿੰਦੁਸਤਾਨ ਦਾ ਫ਼ਿਕਰ ਹੈ, ਪਰ ਉਹ ਗੁਰੂ ਅਮਰਦਾਸ ਦੇ ਦਰਵਾਜ਼ੇ ਆ ਕੇ ਅਟੈਨਟਿਵ ਲਿਸਨਰ ਹੋ ਗਿਆ। ਸਾਨੂੰ ਤੇ ਸਿਰਫ਼ ਆਪਣਾ ਫ਼ਿਕਰ ਹੈ, ਗੁਰਦੁਆਰੇ ਜਾ ਕੇ ਅਸੀਂ ਅਟੈਨਟਿਵ ਲਿਸਨਰ ਕਿਉਂ ਨਹੀਂ ਬਣਦੇ। ਉਸ ਦਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਇੱਥੇ ਅਸੀਂ ਉਸ ਨੂੰ ਉਹ ਖ਼ੁਰਾਕ ਨਾ ਦੇ ਸਕਦੇ ਹੋਈਏ ਜਿਹੜੀ ਉਸ ਨੂੰ ਚਾਹੀਦੀ ਹੈ ਪਰ ਇਕ ਤੇ ਪੱਖ ਹੈ ਨਾ ਗੁਰਦੁਆਰੇ ਦਾ ਵਾਤਾਵਰਣ ਦੇਖੋ, ਕਾਲ ਇੱਥੇ ਨਹੀਂ ਹੈ, ਇੱਥੇ ਕਿਸੇ ਦਾ ਭਉ ਨਹੀਂ ਹੈ। ਇਸ ਕਰਕੇ ਗੁਰੂ ਅਮਰਦਾਸ ਪਾਤਸ਼ਾਹ ਬਹੁਤ ਵੱਡੇ ਹਨ ਜਿਸ ਵੇਲੇ ਭੱਟਾਂ ਨੇ ਕਿਹੈ ਤੇਰਾ ਕੋਈ ਅੰਤ ਨਹੀਂ ਪਾ ਸਕਦਾ। ਤੇਰੇ ਦਰਵਾਜ਼ੇ 'ਤੇ ਆ ਕੇ ਪੰਡਤ ਬੇਣੀ ਵਰਗਾ ਜਿਸ ਦੇ ਕੋਲ ਉਸ ਜ਼ਮਾਨੇ ਅੰਦਰ 40 ਗੱਡੇ ਸਨ ਕਿਤਾਬਾਂ ਦੇ ਤੇ ਆ ਕੇ ਦੇਖਦਾ ਹੈ ਆਪਣੇ ਸਾਥੀਆਂ ਨੂੰ ਤੇ ਕਹਿੰਦੈ,: 'ਬੜਾ ਇਹ ਅਜੀਬ ਹੈ ਗੁਰੂ ਅਮਰਦਾਸ, ਨਾ ਇੱਥੇ ਚਰਚਾ ਹੈ, ਨਾ ਇੱਥੇ ਅਰਚਾ ਹੈ, ਨਾ ਇੱਥੇ ਸੰਜਮ ਹੈ, ਨਾ ਇੱਥੇ ਵਰਤ ਹੈ, ਨਾ ਇੱਥੇ ਕਰਮ ਹੈ, ਨਾ ਇੱਥੇ ਭਰਮ ਹੈ, ਨਾ ਇੱਥੇ ਇਸ ਅਸਥਾਨ 'ਤੇ

ਪੁਰਾਨਾਂ ਦੀਆਂ ਅਠਖੇੜੀਆਂ ਹਨ, ਨਾ ਇੱਥੇ ਵੇਦਾਂ ਦੀਆਂ ਕੁੰਤਲਾਂ ਹਨ, ਨਾ ਸ਼ਾਸਤਰੀ ਇੱਥੇ ਹੋ ਰਹੀ ਹੈ, ਇਹ ਐਸਾ ਗੁਰੂ ਕੀ ਕਰ ਰਿਹੈ ਕਿ ਸਾਰੇ ਇੱਥੇ ਹੀ ਮਹਾਤਮਾ ਬਣੇ ਹੋਏ ਨੇ? ਤੇ ਉਸ ਵੇਲੇ ਮਹਾਰਾਜ ਨੇ ਉਸ ਨੂੰ ਕਿਹਾ ਸੀ ਕਿ ਤੈਨੂੰ ਮਮਤਾ ਛੱਡਣ ਦੀ ਜਾਚ ਨਹੀਂ ਹੈ। ਤੈਨੂੰ ਦੁਨਿਆਵੀ ਪਕੜ ਛੱਡਣ ਦੀ ਜਾਚ ਨਹੀਂ ਹੈ। ਬੱਸ ਇਤਨੀ ਗੱਲ ਸੁਣਕੇ ਪੰਡਿਤ ਬੇਣੀ ਆਪਣੀਆਂ ਸਜਰੀਆਂ ਪੁਸਤਕਾਂ ਦਰਿਆ ਬਿਆਸ ਵਿਚ ਸੁੱਟ ਆਇਆ। ਹੁਣ ਇਹ ਹੀ ਤੇ ਸਾਡਾ ਘਰ ਹੈ, ਨਾ ਜਿੱਥੇ ਚਰਚਾ ਹੈ, ਨਾ ਬਹਿਸ, ਨਾ ਅਰਚਾ ਹੈ, ਨਾ ਭਰਮ ਹੈ, ਨਾ ਕਰਮ ਹੈ, ਨਾ ਵਰਤ ਹੈ, ਨਾ ਸੰਜਮ ਹੈ, ਇੱਥੇ ਤੇ ਸਿਰਫ਼ ਇਕੋ ਹੀ ਚੀਜ਼ ਵਿਚਰ ਰਹੀ ਹੈ 'ਇਕੋ ਨਾਮ ਵਖਾਣੀਏ' ਨਾਮ ਨੂੰ ਪ੍ਰਗਟ ਕਰਨ ਦਾ ਰਸਤਾ। ਇਹ ਸੰਗਤ ਸਾਹਿਬ ਗੁਰੂ ਅਮਰਦਾਸ ਮਹਾਰਾਜ ਦੀ ਬਰਕਤ ਸੀ। ਸ਼ਾਇਦ ਇਸ ਤੋਂ ਵੱਡੀ ਬਰਕਤ ਕੀ ਹੋਵੇਗੀ। ਆਪ ਤਕਰੀਬਨ ਗੋਇੰਦਵਾਲ ਦੇ ਅੰਦਰ 22 ਸਾਲ ਰਹੇ ਹਨ। ਹੁਣ ਉਨ੍ਹਾਂ ਦੀ ਬਖ਼ਸ਼ਿਸ਼ ਦਾ ਅੰਦਾਜ਼ਾ ਇਥੋਂ ਲਾ ਲਉ। ਇਕ ਵਾਰੀ ਸਿਰਫ਼ ਪਿੰਡ ਵਿਚ ਕਿਸੇ ਮਾਂ ਦੀ ਚੀਖ਼ ਸੁਣੀ ਨੇ ਕਿ ਉਸ ਦਾ ਜੁਆਨ ਬੱਚਾ ਮਰ ਗਿਆ ਹੈ ਤੇ ਸੁਭਾਵਕ ਮੂੰਹ ਵਿਚੋਂ ਨਿਕਲ ਗਿਆ ਜਦ ਤੱਕ ਮੈਂ ਆਪਣੇ ਸਰੀਰ ਵਿਚ ਹਾਂ ਇਸ ਗੋਇੰਦਵਾਲ ਅੰਦਰ ਕਿਸੇ ਮਾਂ ਦੇ ਸਾਹਮਣੇ ਕਿਸੇ ਦਾ ਜੁਆਨ ਬੱਚਾ ਨਾ ਮਰੇ। ਇਸ ਗੋਇੰਦਵਾਲ ਅੰਦਰ ਚੀਖ਼ ਨਹੀਂ ਉਠਣੀ ਚਾਹੀਦੀ। ਇਸ ਕਰਕੇ ਲਿਖਿਆ ਏ ਨਾ : 'ਗੋਇੰਦਵਾਲ ਗੋਬਿੰਦਪੁਰੀ ਸਮ'। ਹੁਣ ਤੁਸੀਂ ਅੰਦਾਜ਼ਾ ਲਾਉ ਕਿ ਕੈਸਾ ਵਾਤਾਵਰਣ ਗੋਇੰਦਵਾਲ ਦਾ ਹੋਏਗਾ। ਕਿਸ ਤਰ੍ਹਾਂ ਸਾਹਿਬ ਨੇ ਇਸ ਨੂੰ ਸਵਰਗ ਬਣਾ ਦਿੱਤਾ ਹੋਏਗਾ ਅਤੇ ਇਹ ਨਹੀਂ ਉੱਥੇ ਵਪਾਰੀ ਵੀ ਬੜੇ ਸਨ। ਸ਼ਾਇਦ ਬਹੁਤਿਆਂ ਨੂੰ ਪਤਾ ਨਹੀਂ ਉਸ ਵੇਲੇ ਹਿੰਦੁਸਤਾਨ ਦਾ ਵਪਾਰ ਦਾ ਸਭ ਤੋਂ ਵੱਡਾ ਕੇਂਦਰ ਗੋਇੰਦਵਾਲ ਹੀ ਬਣ ਗਿਆ ਸੀ।

ਮੈਂ ਤੁਹਾਨੂੰ ਅਬੁੱਲ ਫ਼ਜ਼ਲ ਦੀ ਗੱਲ ਸੁਣਾਨ ਲੱਗਾ ਹਾਂ, ਆਇਨੇ ਅਕਬਰੀ ਵਿਚੋਂ ਸੁਣਾਨ ਲੱਗਾ ਹਾਂ। ਅਕਬਰ ਦੇ ਦਰਬਾਰ ਅੰਦਰ ਕੁਝ ਲੋਕਾਂ ਨੇ ਆ ਕੇ ਕਿਹਾ, ਬੜੀ ਤੰਗੀ ਹੈ ਦਿੱਲੀ ਅੰਦਰ ਸਰ੍ਹੋਂ ਦੇ ਤੇਲ ਦੀ ਅਤੇ ਇਹ ਪਤਾ ਲੱਗਾ ਹੈ ਕਿ ਤੇਲ ਦੇ ਸਾਰੇ ਵਪਾਰੀ ਸਿਵਾਏ ਗੋਇੰਦਵਾਲ ਦੇ ਕਿਧਰੇ ਨਹੀਂ ਹਨ, ਇਸ ਲਈ ਤੁਸੀਂ ਜੇ ਕਦੀ ਗੁਰੂ ਅਮਰਦਾਸ ਜੀ ਨੂੰ ਕਹਿ ਦਿਉ ਕਿ ਉਥੋਂ ਤੇਲ ਇੱਥੇ ਸਾਨੂੰ ਪਹੁੰਚਾ ਦਿੱਤਾ ਕਰਨ, ਸਾਨੂੰ ਬੜੀ ਖੇਚਲ ਹੁੰਦੀ ਏ। ਵਪਾਰੀਆਂ ਨੂੰ, ਗੁਰੂ ਅਮਰਦਾਸ ਜੀ ਮਹਾਰਾਜ ਨੇ ਕਿਹਾ : ਤੇਲ ਦੂਜੇ ਸ਼ਹਿਰਾਂ ਨੂੰ ਪਹੁੰਚਾ ਦਿਆ ਕਰੋ। ਹਿਸਾਬ ਲਾਉ ਕਿਤਨਾ ਅਮੀਰ ਉਹ ਸ਼ਹਿਰ ਹੋਏਗਾ ਗੋਇੰਦਵਾਲ। ਆਪ ਦੇ ਵਪਾਰੀਆਂ ਨੇ ਅਕਬਰ ਨੂੰ ਲਿਖਿਆ : ਗੋਇੰਦਵਾਲ ਤੋਂ ਲੈ ਕੇ ਦਿੱਲੀ ਤੱਕ ਨਹਿਰ ਖੁਦਵਾ ਦਿਉ ਤੇ ਇਸ ਨੂੰ ਤੇਲ ਨਾਲ ਭਰ ਦਿਉ ਤਾਂ ਕਿ ਦਿੱਲੀ ਸ਼ਹਿਰ ਨੂੰ ਕਦੇ ਤੇਲ ਦੀ ਤੋਟ ਹੀ ਨਾ ਆਵੇ।

ਇਹ ਸੀ ਸਾਡਾ ਗੋਇੰਦਵਾਲ ਜਿਸ ਨੂੰ ਕਹਿੰਦੇ ਹਾਂ 'ਗੋਬਿੰਦਪੁਰੀ ਸਮ' ਅਤੇ ਜਦ ਆਪ ਦੇ ਵਕਤ ਦਾ ਸਭ ਤੋਂ ਵੱਡਾ ਜਰਨੈਲ ਗੋਇੰਦਵਾਲ ਦਰਸ਼ਨਾਂ ਨੂੰ ਆਇਆ, ਨਾਂ ਉਹਦਾ ਹੈ ਅਬਦੁੱਲਾ। ਉਹ ਮਹਾਰਾਜ ਦੇ ਦਰਸ਼ਨ ਕਰਕੇ ਬੈਠ ਗਿਆ। ਜਿਸ ਵੇਲੇ ਉਹ ਗੁਰੂ ਦੇ ਦਰਬਾਰ ਵਿਚ ਆਇਆ ਤਾਂ ਭਾਈ ਪਾਰੋ ਨਾਲ ਸਨ। ਪਾਰੋ ਸਾਡੇ ਇਤਿਹਾਸ ਵਿਚ ਬੜੇ ਪ੍ਰਸਿੱਧ ਸਿੱਖ ਹੋਏ ਹਨ ਜਿਨ੍ਹਾਂ ਦੇ ਬਾਰੇ ਮਸ਼ਹੂਰ ਹੈ ਕਿ ਰੋਜ਼ ਡੱਲੇ ਤੋਂ ਚੱਲ

ਕੇ ਦਰਸ਼ਨ ਕਰਨ ਆਉਂਦੇ ਸਨ। ਭਾਈ ਪਾਰੋ ਜੁਲਕਾ ਵੀ ਜਿਨ੍ਹਾਂ ਨੂੰ ਕਹਿੰਦੇ ਨੇ। ਇਹ ਰੋਜ਼ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ। ਭਾਵੇਂ ਝੱਖੜ ਹੋਵੇ, ਭਾਵੇਂ ਮੀਂਹ ਹੋਵੇ, ਭਾਵੇਂ ਬਾਰਿਸ਼ ਹੋਵੇ, ਰੁਕਦੇ ਨਹੀਂ ਸਨ। ਘੋੜੇ 'ਤੇ ਸਵਾਰ ਬਾਣੀ ਪੜ੍ਹਦੇ ਆਉਂਦੇ ਸਨ। ਰਸਤੇ ਵਿਚ ਸਾਰੇ ਪਸ਼ੂ ਪੰਛੀ ਇਨ੍ਹਾਂ ਦੀ ਰਾਹ ਵੇਖਦੇ ਸਨ, ਕਿਉਂਕਿ ਉਹ ਵੀ ਇਨ੍ਹਾਂ ਦੀ ਬਾਣੀ ਦਾ ਅਨੰਦ ਲੈਂਦੇ ਸਨ। ਇਕ ਦਿਨ ਭਾਈ ਪਾਰੋ ਜੀ ਜਿਸ ਵੇਲੇ ਗੋਇੰਦਵਾਲ ਨੂੰ ਆਏ, ਰਸਤੇ ਵਿਚ ਬਿਆਸ ਨਦੀ ਪੈਂਦੀ ਸੀ, ਉਸ ਵਕਤ ਜ਼ਰਾ ਚੜ੍ਹੀ ਹੋਈ ਸੀ। ਇੰਨੇ ਨੂੰ ਅਬਦੁੱਲਾ ਆਪਣੀਆਂ ਫੌਜਾਂ ਲੈ ਕੇ ਲਾਹੌਰ ਵੱਲ ਜਾ ਰਿਹਾ ਸੀ। ਉਹ ਫੌਜਾਂ ਲੈ ਕੇ ਬੈਠਾ ਸੀ। ਨਦੀ ਦੇ ਪਾਣੀ ਦਾ ਉਤਰਨ ਦਾ ਇੰਤਜ਼ਾਰ ਕਰ ਰਿਹਾ ਸੀ। ਪਰ ਭਾਈ ਪਾਰੋ ਨੇ ਇਹ ਨਹੀਂ ਦੇਖਿਆ ਹੜ੍ਹ ਹੈ, ਪਾਣੀ ਚੜ੍ਹਿਆ ਹੋਇਆ ਸੀ, ਘੋੜੇ ਨੂੰ ਉਸ ਵਿਚ ਠੇਲ੍ਹ ਦਿੱਤਾ ਤੇ ਗੁਰੂ ਦੇ ਦਰਸ਼ਨਾਂ ਨੂੰ ਚਲੇ ਗਏ। ਜਦ ਦਰਸ਼ਨ ਕਰਕੇ ਵਾਪਿਸ ਆ ਗਏ ਤਾਂ ਇਸ ਜਰਨੈਲ ਨੇ ਪੁੱਛਿਆ ਕਿ ਇਹ ਤੈਨੂੰ ਕਿਹੜੀ ਸ਼ਕਤੀ ਹੈ ਜਿਹੜੀ ਦਰਿਆ ਪਾਰ ਕਰਾ ਕੇ ਲੈ ਗਈ ? ਕਹਿਣ ਲੱਗੇ ਗੁਰੂ ਅਮਰਦਾਸ ਦੇ ਦਰਸ਼ਨਾਂ ਦੀ ਖਿੱਚ ਇਤਨੀ ਹੈ ਕਿ ਮੈਨੂੰ ਇਹ ਜਲ ਦਿਸਿਆ ਹੀ ਨਹੀਂ। ਅਬਦੁੱਲਾ ਨੇ ਕਿਹਾ ਮੈਨੂੰ ਵੀ ਉਸ ਅਲੌਕਿਕ ਸ਼ਕਤੀ ਦੇ ਦਰਸ਼ਨ ਕਰਾ। ਦੋਵੇਂ ਗੁਰੂ ਮਹਾਰਾਜ ਕੋਲ ਆਏ। ਅਬਦੁੱਲਾ ਗੁਰੂ ਦੇ ਦਰਸ਼ਨ ਕਰ, ਅੱਲਾ ਯਾਰ ਬਣ ਗਿਆ। ਉਸ ਨੂੰ ਗੁਰੂ ਜੀ ਨੇ ਫਿਰ ਇਕ ਮੰਜੀ ਵੀ ਬਖ਼ਸ਼ੀ, ਕਿਉਂਕਿ ਇੱਥੇ ਐਸਾ ਵੀ ਹੈ ਕਿ ਜਿਹੜਾ ਸਭ ਕੁਝ ਛੱਡ ਕੇ ਆ ਗਿਆ, ਉਹ ਗੁਰੂ ਦੇ ਘਰੋਂ ਸਭ ਕੁਝ ਪਾਉਂਦਾ ਹੈ।

ਇਹ ਤੇ ਗੁਰੂ ਅਮਰਦਾਸ ਮਹਾਰਾਜ ਦੀਆਂ ਬਰਕਤਾਂ ਆਤਮਕ ਹਨ ਪਰ ਜਿਹੜੀਆਂ ਸਾਡੇ ਪੰਥ ਨੂੰ ਹਨ ਇਸ ਦਾ ਵੀ ਕੋਈ ਅੰਦਾਜ਼ਾ ਨਹੀਂ ਹੈ। ਸਭ ਤੋਂ ਵੱਡੀ ਬਰਕਤ ਅਨੰਦ ਕਾਰਜ ਦੀ ਦੇਣ ਹੈ। ਡਾ. ਤਾਰਾ ਚੰਦ ਨੇ ਲਿਖਿਆ ਹੈ ਕਿ ਸਾਹਿਬ ਗੁਰੂ ਅਮਰਦਾਸ ਪਿਤਾ ਨੇ ਸਿਰਫ਼ ਅਨੰਦ ਕਾਰਜ ਦੀ ਮਰਯਾਦਾ ਨੂੰ ਚਲਾ ਕੇ ਸਿੱਖਾਂ ਨੂੰ ਨਿਆਰਾ ਕਰ ਦਿੱਤਾ। ਡਾਕਟਰ ਤਾਰਾ ਚੰਦ ਜੀ ਦੇ ਠੀਕ ਸ਼ਬਦ ਇਹ ਹਨ : 'ਇਹ ਅਨੰਦ ਮੈਰਿਜ ਐਕਟ ਲਾਗੂ ਹੋਣਾ ਨਵੀਆਂ ਸੁਧਾਰਕ ਲਹਿਰਾਂ ਵਿਚੋਂ ਨੀਲ ਪੱਥਰ ਨਿਆਈਂ ਸੀ।' ਕਿਉਂਕਿ ਅਨੰਦ ਕਾਰਜ ਵਿਆਹ ਇਕ ਐਸਾ ਵਿਆਹ ਹੁੰਦਾ ਸੀ ਜਿਸ ਵਿਚ ਪੰਡਤ ਦੀ ਲੋੜ ਹੀ ਨਹੀਂ ਪੈਂਦੀ ਸੀ, ਤੱਤਾਂ ਦੀ ਪੂਜਾ ਹੁੰਦੀ ਸੀ। ਇਨ੍ਹਾਂ ਨੇ ਉਸ ਵੇਲੇ ਐਲਾਨ ਕਰ ਦਿੱਤਾ ਕਿ ਅੱਜ ਤੋਂ ਬਾਅਦ ਵਿਆਹ ਅਨੰਦ ਕਾਰਜ ਰਾਹੀਂ ਹੀ ਪੂਰਣ ਮੰਨਿਆ ਜਾਵੇਗਾ। ਉਂਝ ਤੇ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਸਿੱਖਾਂ ਵਿਚ ਅਨੰਦ ਕਾਰਜ ਹੋਣਾ ਸ਼ੁਰੂ ਹੋ ਗਿਆ ਸੀ। ਕਿਉਂਕਿ ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ—ਪੰਡਿਤਾਂ ਕਿਹਾ ਇਹ ਅਨੰਦ ਕਾਰਜ ਦੀ ਮਰਯਾਦਾ ਅਸੀਂ ਨਹੀਂ ਬਣਾਈ ਇਹ ਨਾਨਕ ਦੀ ਹੈ, ਇਹਨੇ ਜੰਞੂ ਨਹੀਂ ਪਾਇਆ। ਇਹ ਸਾਡੀ ਰੀਤੀ ਵਿਚ ਨਹੀਂ ਆਇਆ। ਚਾਰੇ ਪਾਸੇ ਬੜੀ ਘਬਰਾਹਟ ਹੋਈ ਕਿ ਹੁਣ ਕੀ ਹੋਏਗਾ ? ਗੁਰੂ ਨਾਨਕ ਨੂੰ ਕੌਣ ਪੁੱਛ ਸਕਦੈ ? ਸੰਸਾਰ ਉੱਤੇ ਹੈ ਕੋਈ ਐਸਾ ਗੁਰੂ ਨਾਨਕ ਨੂੰ ਪੁੱਛਣ ਵਾਲਾ ? ਉਸ ਵੇਲੇ ਗੁਰੂ ਜੀ ਆਖਦੇ ਨੇ ਘਬਰਾਓ ਨਾ। ਇਕ ਚੌਕੀ ਲੈ ਆਓ, ਚੌਂਕੀ ਦੇ ਉੱਤੇ '੧ਓ' ਆਪਣੇ ਹੱਥੀਂ ਲਿਖ ਕੇ ਰਚ ਦਿੱਤਾ ਤੇ ਚਾਰ ਲਾਵਾਂ ਲੈ ਲਈਆਂ। ਇਹ ਹੈ ਅਨੰਦ ਕਾਰਜ ਦੀ ਮਰਯਾਦਾ ਦਾ

ਆਰੰਭ ਤਾਂ ਕਿ ਕਦੀ ਕਿਸੇ ਨੂੰ ਖ਼ਿਆਲ ਨਾ ਆਵੇ ਕਿ ਆਨੰਦ ਕਾਰਜ ਦੇ ਵੇਲੇ ਮੈਂ ਕਿਸੇ ਦਾ ਸਹਾਰਾ ਲੈਣੈ, ਸਿਵਾਏ ਵਾਹਿਗੁਰੂ ਤੋਂ ਕਿਸੇ ਹੋਰ ਦਾ ਸਹਾਰਾ ਨਹੀਂ ਲੈਣਾ। ਫਿਰ ਗੁਰੂ ਗ੍ਰੰਥ ਸਾਹਿਬ ਤੋਂ ਸਾਨੂੰ ਬਰਕਤ ਮਿਲੀ। ਅਸੀਂ ਇਹ ਫਿਰ ਚਾਰ ਲਾਵਾਂ ਤਾਂ ਹੁਣ ਗੁਰੂ ਗ੍ਰੰਥ ਸਾਹਿਬ ਦੀਆਂ ਲੈਂਦੇ ਹਾਂ ਤਾਂ ਕਿ '੧ਓ' ਦਾ ਸਾਰਾ ਮਜਸਮਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਗੁਰੂ ਅਮਰਦਾਸ ਮਹਾਰਾਜ ਨੇ ਮਰਯਾਦਾ ਬਣਾ ਦਿੱਤੀ ਸੀ। ਇਹ ਉਨ੍ਹਾਂ ਨੇ ਸਾਨੂੰ ਇਕ ਬੜੀ ਦਾਤ ਦਿੱਤੀ ਅਤੇ ਦੂਸਰੀ ਦਾਤ ਮਰਨ ਦੇ ਬਾਅਦ ਜਿਤਨੀਆਂ ਵੀ ਰੀਤਾਂ ਲੱਗੀਆਂ ਸਨ ਸਾਰੀਆਂ ਆਪ ਜੀ ਨੇ ਤੋੜ ਦਿੱਤੀਆਂ। ਦੇਖੋ ਕਿਤਨਾ ਹੋਰ ਪਰਉਪਕਾਰ ਹੋ ਸਕਦਾ ਹੈ। ਸਾਰੀ ਦੁਨੀਆਂ ਕਹਿੰਦੀ ਸੀ ਕਿ ਜੇ ਕੋਈ ਮਰ ਜਾਏ ਤੇ ਬੜੀ ਉੱਚੀ ਆਵਾਜ਼ ਦੇਣੀ ਚਾਹੀਦੀ ਹੈ। ਇਹ ਖ਼ਿਆਲ ਹੈ ਸਾਡੇ ਗੁਆਂਢੀ ਭਰਾਵਾਂ ਦਾ, ਕਈਆਂ ਹੋਰਨਾਂ ਦਾ ਵੀ ਹੋਏਗਾ ਕਿ ਜੇ ਕੋਈ ਮਨੁੱਖ ਸਰੀਰ ਛੱਡ ਰਿਹਾ ਹੈ ਤਾਂ ਉਸ ਵੇਲੇ ਤੁਸੀਂ ਰੋਵੋ ਜ਼ਰੂਰ। ਇਸ ਕਰਕੇ ਜੇ ਤੁਸੀਂ ਨਹੀਂ ਰੋਵੋਗੇ ਤਾਂ ਉਸ ਦੀ ਆਤਮਾ ਦੁਖੀ ਹੋਏਗੀ। ਇਹ ਉਨ੍ਹਾਂ ਦੇ ਗਰੁੜ ਪੁਰਾਣ ਵਿਚ ਲਿਖਿਐ। ਗੁਰੂ ਅਮਰਦਾਸ ਪਾਤਸ਼ਾਹ ਤੁਸੀਂ ਵੀ ਧੰਨ ਹੋ ਅੱਜ ਤਾਂ ਹੀ ਅਸੀਂ ਸਭ ਧੰਨ ਧੰਨ ਕਰਦੇ ਆਂ। ਤੁਸਾਂ ਆਖਿਆ :

'ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨ ਕਰਿਅਹੁ ਨਿਰਬਾਣੁ ਜੀਉ'

'ਮਤ ਮੈ ਪਿਛੇ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ'

ਗਰੁੜ ਪੁਰਾਣ ਵਿਚ ਲਿਖਿਆ ਹੈ ਕਿ ਬਗ਼ੈਰ ਰੋਏ ਮਰਨ ਵਾਲੇ ਦੀ ਆਤਮਾ ਸੁਖੀ ਨਹੀਂ ਹੁੰਦੀ। ਤੇ ਗੁਰੂ ਗ੍ਰੰਥ ਸਾਹਿਬ ਵਿਚ ਆਪ ਹੁਕਮ ਕਰ ਗਏ, ਕਦੀ ਰੋਣਾ ਨਹੀਂ ਹੈ ਤਾਂ ਕਿ ਜਿਹੜੀ ਆਤਮਾ ਜਾ ਰਹੀ ਹੈ ਗੁਰੂ ਦੇ ਚਰਨਾਂ ਅੰਦਰ ਉਸੇ ਤਰ੍ਹਾਂ ਹੀ ਜਾਏ। ਇਕ ਗ਼ਲਤੀ ਸਾਡੇ ਕੋਲੋਂ ਬੜੀ ਹੋ ਰਹੀ ਹੈ ਕਿਉਂਕਿ ਸਦ ਦਾ ਪਾਠ ਤੇ ਅਸੀਂ ਸੁਣਦੇ ਹਾਂ ਕੇਵਲ ਹੁਕਮ ਵਿਚ ਟਿਕਣ ਲਈ, ਇਹ ਖ਼ਿਆਲ ਪੈਦਾ ਹੋਵੇ ਕਿ ਆਤਮਕ ਸ਼ਾਂਤੀ ਲਈ ਕੁਝ ਕਰ ਰਹੇ ਹਾਂ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਕਰੜਾਈ ਨਾਲ ਕਿਹਾ ਸੀ ਕਿ ਜੇ ਕਿਸੇ ਸਿੱਖ ਦੀ ਸਰੀਰ ਵਿਚ ਪਈ ਹੋਈ ਆਤਮਾ ਸਾਰੀ ਜ਼ਿੰਦਗੀ ਬਾਣੀ ਸੁਣ ਕੇ ਸ਼ਾਂਤ ਨਹੀਂ ਹੋਈ ਤਾਂ ਭਲਿਆ ਲੋਕਾ ਉਸਦੇ ਪਿਛੋਂ ਕਰਨ ਨਾਲ ਸ਼ਾਂਤੀ ਨਹੀਂ ਹੋਣ ਲੱਗੀ। ਇਹ ਸਾਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। 52 ਹੁਕਮਾਂ ਵਿਚੋਂ ਹੁਕਮ ਹੈ ਕਿ ਸਿੱਖ ਦੀ ਆਤਮਾ ਜਿਸ ਵੇਲੇ ਸਰੀਰ ਵਿਚੋਂ ਉਡਦੀ ਹੈ ਸਿੱਧੀ ਵਾਹਿਗੁਰੂ ਦੇ ਚਰਨਾਂ ਵਿਚ ਜਾਂਦੀ ਹੈ। ਇਸ ਨੂੰ ਹੋਰ ਕਿਸੇ ਵਸਤੂ ਦੀ ਲੋੜ ਨਹੀਂ ਹੈ। ਇਹ ਗੁਰੂ ਅਮਰਦਾਸ ਪਿਤਾ ਜੀ ਦੀ ਦੇਣ ਹੈ, ਜਿਨ੍ਹਾਂ ਸਾਰਾ ਜਨਮ ਹੀ ਸਵਾਰ ਦਿੱਤਾ। ਇਸ ਤੋਂ ਵੱਧ ਕੀ ਖ਼ੁਸ਼ੀ ਹੋ ਸਕਦੀ ਏ ਕਿ ਜਿਸ ਦੀ ਗੋਦ ਅੰਦਰ ਬੱਚਾ ਆਵੇ ਤੇ ਆਖੇ 'ਆਨੰਦ ਭਇਆ ਮੇਰੀ ਮਾਏ' ਤੇ ਜਦ ਕੋਈ ਪਿਆਰਾ ਸੰਸਾਰ ਤੋਂ ਜਾਏ ਤਾਂ ਵੀ ਆਖੇ, "ਅਨੰਦ ਭਇਆ ਮੇਰੀ ਮਾਏ' ਇਹ ਹੈ ਗੁਰੂ ਅਮਰਦਾਸ ਪਿਤਾ।

ਬੜੀ ਬਹਿਸ ਹੁੰਦੀ ਹੈ ਕੁਝ ਲੋਕਾਂ ਅੰਦਰ ਕਿ ਐਸਾ ਆਸਾਨ ਧਰਮ ਕਿਹੜਾ ਹੈ? ਉਸ ਦੀ ਕੋਈ ਖ਼ਾਸ ਗੱਲ ਦੱਸੋ ਜਿਹੜੀ ਬੜੀ ਆਸਾਨ ਹੋਵੇ। ਸਭ ਆਖਦੇ ਹਨ ਬੜਾ ਸਰਲ ਧਰਮ ਹੈ ਸਿੱਖ ਧਰਮ। ਇਹ ਧਰਮ ਬੜਾ ਸਾਦਾ ਹੈ, ਬੜਾ ਸਸਤਾ ਹੈ, ਇਸ ਜਿਹਾ

ਕੋਈ ਹੈ ਹੀ ਨਹੀਂ। ਇਸ ਦਾ ਕਾਰਨ ਦੱਸੋ। ਇਕ ਦਿਨ ਬੈਠ ਕੇ ਸਾਰੀ ਦੁਨੀਆਂ ਦੇ ਧਰਮਾਂ ਦੇ ਵਿਚਾਰਵਾਨਾਂ ਨੇ ਵਿਚਾਰ ਕੀਤੀ। ਸਾਰੇ ਧਰਮਾਂ ਦੇ ਵਿਦਵਾਨ ਬਿਠਾਏ ਹੋਏ ਸਨ। ਸਾਡਾ ਵਿਦਵਾਨ ਵੀ ਇਸ ਸਭਾ ਵਿਚ ਬੈਠਿਆ ਹੋਇਆ ਸੀ। ਉਸ ਨੇ ਕਿਹਾ ਸਾਡੇ ਸਿੱਖ ਧਰਮ ਤੋਂ ਸਾਦਾ ਕੀ ਧਰਮ ਹੋ ਸਕਦੈ। ਜੇ ਸਿੱਖ ਦੇ ਘਰ ਕੋਈ ਪੈਦਾ ਹੋਵੇ ਤੇ ਆਖਦੇ ਨੇ, 'ਅਨੰਦ ਭਇਆ ਮੇਰੀ ਮਾਏ' ਜੇ ਇਸ ਦਾ ਵਿਆਹ ਹੋਵੇ ਤੇ ਪੜ੍ਹਦੇ ਨੇ 'ਅਨੰਦ ਭਇਆ ਮੇਰੀ ਮਾਏ' ਤੇ ਜੇ ਕੋਈ ਗੁਜ਼ਰ ਜਾਏ ਤੇ ਪੜ੍ਹਦੇ ਨੇ 'ਅਨੰਦ ਭਇਆ ਮੇਰੀ ਮਾਏ'। ਐਸਾ ਕੋਈ ਦੁਨੀਆਂ ਅੰਦਰ ਧਰਮ ਦੱਸੋ ਜੇ ਕੋਈ ਪੈਦਾ ਹੋ ਰਿਹਾ ਹੋਵੇ ਤਾਂ ਆਖਨੇ ਆਂ 'ਅਨੰਦ ਭਇਆ ਮੇਰੀ ਮਾਏ', ਜੇ ਕਿਸੇ ਦੇ ਲੜ ਲੱਗ ਕੇ ਆ ਰਹੀ ਹੈ ਤੇ ਕਹਿੰਦੇ ਆਂ 'ਅਨੰਦ ਭਇਆ ਮੇਰੀ ਮਾਏ' ਤੇ ਜੇ ਮੇਰਾ ਸਾਥ ਕੋਈ ਛੱਡ ਕੇ ਜਾ ਰਿਹਾ ਹੈ ਤਾਂ ਮੈਂ ਆਖਦਾਂ 'ਅਨੰਦ ਭਇਆ ਮੇਰੀ ਮਾਏ।' ਇਹ ਹੈ ਗੁਰੂ ਅਮਰਦਾਸ ਪਿਤਾ ਜਿਸ ਦਾ ਸਾਨੀ ਕੋਈ ਸੰਸਾਰ 'ਤੇ ਨਹੀਂ ਹੈ। ਸਿੱਖ ਧਰਮ ਤੋਂ ਕੋਈ ਸਾਦਾ, ਸਿੱਖ ਧਰਮ ਤੋਂ ਕੋਈ ਸਰਲ ਦੁਨੀਆਂ ਦਾ ਕੋਈ ਧਰਮ ਤੁਸੀਂ ਇਸ ਸੰਸਾਰ 'ਤੇ ਲਿਆ ਕੇ ਦੱਸੋ। ਤੁਸੀਂ ਭਾਵੇਂ ਕੋਈ ਪੁਸਤਕ ਪੜ੍ਹ ਲੈਣੀ, ਕੋਈ ਧਰਮ ਗ੍ਰੰਥ ਪੜ੍ਹ ਲੈਣਾ, ਸਭ ਤੋਂ ਨਿਵੇਕਲਾ ਧਰਮ ਹੈ ਸਿੱਖ ਧਰਮ। ਬਾਕੀ ਧਰਮਾਂ ਵਿਚ ਜਨਮ ਤੋਂ ਮਰਨ ਤੱਕ ਵੱਖ ਵੱਖ ਰਸਮਾਂ ਹਨ। ਵਿਆਹ ਵਾਲੀ ਵੱਖ ਮਰਯਾਦਾ, ਜਨਮ ਵਾਲੀ ਵੱਖ ਮਰਯਾਦਾ ਅਤੇ ਸੰਸਾਰ ਤੋਂ ਜਾਣ ਵਾਲੀ ਵੱਖ ਮਰਯਾਦਾ। ਪਰ ਧੰਨ ਹਨ ਗੁਰੂ ਅਮਰਦਾਸ ਪਿਤਾ, ਜਿਨ੍ਹਾਂ ਸਾਨੂੰ ਇਕੋ ਹੀ ਸੌਖਾ ਰਾਹ ਦਿਖਾਇਆ ਜਿਸ ਦੇ ਸਤਿਕਾਰ ਵਜੋਂ ਸਾਡਾ ਸਿਰ ਝੁਕ ਜਾਂਦਾ ਹੈ। ਮੈਂ ਤਾਂ ਹੀ ਹੱਥ ਜੋੜ ਕੇ ਸਭ ਅੱਗੇ ਬੇਨਤੀ ਕੀਤੀ ਸੀ ਕਿ ਅੱਜ ਦਾ ਦਿਨ ਗੁਰੂ ਅਮਰਦਾਸ ਪਾਤਸ਼ਾਹ ਦਾ ਹੈ। ਬਰਕਤਾਂ ਦਾ ਦਿਹਾੜਾ ਹੈ। ਜਿਤਨੇ ਵੀ ਪੈਂਡੇ ਰਹਿ ਗਏ ਹਨ ਮੁਕਾਣ ਦਾ ਦਿਨ ਹੈ। ਹੁਣ ਮੰਜ਼ਿਲ ਦਿੱਸ ਪਈ ਹੈ। ਜਿਸ ਵੇਲੇ ਮੰਜ਼ਿਲ ਦਿੱਸ ਪਵੇ ਤਾਂ ਉਸ ਵਕਤ ਬੜਾ ਉਤਸ਼ਾਹ ਆਉਂਦੈ। ਹੁਣ ਤਾਂ ਵਿਗਿਆਨ ਦੇ ਸਦਕਾ ਕਾਰਾਂ ਚੱਲ ਪਈਆਂ ਨੇ। ਅੱਗੇ ਪਹਿਲਾਂ ਅਸੀਂ ਜਿਸ ਵੇਲੇ ਆਪਣੀ ਮਾਤਾ ਜੀ ਨਾਲ ਨਾਨਕੇ ਪਿੰਡ ਬੱਘੀ 'ਤੇ ਬੈਠ ਕੇ ਜਾਂਦੇ ਸੀ। ਪਿੰਡ ਦੀ ਜਦ ਹੱਦ ਸ਼ੁਰੂ ਹੁੰਦੀ ਸੀ ਤਾਂ ਘੋੜਾ ਆਪਣੇ ਆਪ ਹੀ ਤੇਜ਼ ਦੌੜਨ ਲੱਗ ਜਾਂਦਾ। ਪੁੱਛਣ ਤੇ ਬੱਘੀਵਾਨ ਨੇ ਸਮਝਾਇਆ ਕਿ ਇਸ ਨੂੰ ਆਪਣੀ ਮੰਜ਼ਿਲ ਦਿੱਸ ਪਈ ਹੈ ਤੇ ਜੇ ਸਿੱਖ ਨੂੰ ਮੰਜ਼ਿਲ ਆਪਣੀ ਦਿੱਸ ਪਈ ਹੋਵੇ ਤੇ ਫਿਰ ਉਤਸ਼ਾਹ ਵਿਚ ਨਾ ਆਵੇ! ਇਹ ਹੋ ਹੀ ਨਹੀਂ ਸਕਦਾ। ਇਸ ਲਈ ਗੁਰੂ ਅਮਰਦਾਸ ਪਾਤਸ਼ਾਹ ਨੇ ਇਹ ਸਾਨੂੰ ਮੰਜ਼ਿਲ ਦੱਸ ਦਿੱਤੀ ਹੈ।

ਸਮਾਜ ਵਿਚ ਔਰਤ ਜਿਸ ਦਾ ਪਤੀ ਮਰ ਜਾਵੇ ਉਸ ਔਰਤ ਨੂੰ ਕੋਈ ਨੇੜੇ ਨਹੀਂ ਸੀ ਆਵਣ ਦਿੰਦਾ। ਉਸ ਨੂੰ ਆਪਣੇ ਪਤੀ ਨਾਲ ਜਲ ਕੇ ਭਸਮ ਹੋਣਾ ਪੈਂਦਾ ਸੀ। ਪਰ ਜਦ ਗੁਰੂ ਅਮਰਦਾਸ ਜੀ ਨੂੰ ਪੜ੍ਹੋਗੇ, ਇੰਞ ਲੱਗਦਾ ਐ ਕੋਈ ਹੈ ਇਸ ਸੰਸਾਰ ਦੇ ਅੰਦਰ ਜਿਸ ਨੇ ਇਸ ਔਰਤ ਦੇ ਸਿਰ 'ਤੇ ਹੱਥ ਰੱਖ ਕੇ ਸਤੀ ਪ੍ਰਥਾ ਨੂੰ ਰੋਕਿਆ। ਆਪ ਜੀ ਨੇ ਕਈ ਹੁਕਮ ਜਾਰੀ ਕੀਤੇ। ਬਹੁਤ ਬਾਅਦ ਵਿਚ ਵਿਲੀਅਮ ਬੈਂਟਿੰਗ ਨੇ ਮੌਤ ਦੀ ਸਜ਼ਾ ਸੁਣਾ ਕੇ ਸਤੀ ਪ੍ਰਥਾ ਨੂੰ ਰੋਕਿਆ ਸੀ। ਧੰਨ ਗੁਰੂ ਅਮਰਦਾਸ ਪਾਤਸ਼ਾਹ ਤੁਸੀਂ ਹਰਿਦੁਆਰ ਜਾ ਕੇ ਜਿੱਥੇ ਘਾਟ ਬਣਿਆ ਹੋਇਆ ਸੀ 'ਸਤੀ ਘਾਟ', ਉੱਥੇ ਖੜੇ ਹੋ ਕੇ ਜਿਸ ਵੇਲੇ

ਕੋਈ ਸਤੀ ਹੋਣ ਔਰਤ ਆਈ ਹੈ ਉਸ ਨੂੰ ਕਿਹਾ ਬੱਚੀਏ, ਇਸ ਤਰ੍ਹਾਂ ਸਰੀਰ ਨੂੰ ਨਾ ਗਾਲ, 'ਬਿਰਹੈ ਚੋਟ ਮਰਨੁ' ਜਿਹੜੀ ਤੇਰੇ ਕੋਲ ਯਾਦ ਹੈ ਨਾ ਪਤੀ ਦੀ ਉਸ ਨੂੰ ਹੀ ਇਤਨਾ ਵੱਡਾ ਕਰ ਲੈ ਕਿ ਤੇਰੀ ਜ਼ਿੰਦਗੀ ਸਵਰ ਜਾਏ ਅਤੇ ਇਤਨਾ ਸਖ਼ਤ ਹੁਕਮ ਦਿੱਤਾ ਆਪਣੇ ਪੰਥ ਨੂੰ। ਇਹ ਮੰਨਿਆ ਹੈ ਪੰਥ ਅੰਦਰ, ਸਤੀ ਰਸਮ ਨਹੀਂ ਆਈ। ਅਕਬਰ ਨੇ ਫਿਰ 1584 ਈਸਵੀ ਵਿਚ ਸਤੀ ਦੀ ਰਸਮ ਨੂੰ ਬੰਦ ਕੀਤਾ। ਪਰ ਅਸਲ ਬਾਦਸ਼ਾਹ ਸੀ ਨਾ, ਥੋੜ੍ਹੀ ਘੁੰਡੀ ਵਿਚ ਲਗਾ ਗਿਆ। ਉਨ੍ਹੇ ਲਿਖਿਆ ਫ਼ੁਰਮਾਨ ਅੰਦਰ : 'ਸਤੀ ਦੀ ਰਸਮ ਸਾਰੇ ਹਿੰਦੁਸਤਾਨ ਵਿਚ ਮੁਕੰਮਲ ਬੰਦ ਹੈ ਪਰ ਜੇ ਕੋਈ ਆਪਣੀ ਮਰਜ਼ੀ ਨਾਲ ਸਤੀ ਹੋਣਾ ਚਾਹੇ ਉਸ ਨੂੰ ਨਾ ਰੋਕੋ।' ਹੁਣ ਤੁਸੀਂ ਤੇ ਜਾਣਦੇ ਹੋ ਮਰਜ਼ੀ ਤੇ ਪੈਦਾ ਕਰ ਲੈਂਦੇ ਨੇ ਲੋਕ, ਮਰਜ਼ੀ ਪੈਦਾ ਕਰਨੀ ਕਾਹਦੀ ਮੁਸ਼ਕਿਲ ਹੈ, ਜੇ ਢੋਲ ਬਜਾਏ, ਢਮੱਕੇ ਬਜਾਏ, ਜੋ ਮਰਜ਼ੀ ਕੀਤਾ ਪਰ ਸਤੀ ਪ੍ਰਥਾ ਚੱਲਦੀ ਰਹੀ। ਇਹ ਫਿਰ ਵਿਲੀਅਮ ਬੈਂਟਿੰਗ ਨੇ ਆ ਕੇ ਆਖਿਆ ਕਿ ਨਹੀਂ, ਕਿਸੇ ਸ਼ਕਲ ਅੰਦਰ ਵੀ ਸਤੀ ਨਹੀਂ ਹੋਵੇਗੀ।

ਗੁਰੂ ਅਮਰਦਾਸ ਮਹਾਰਾਜ ਨੇ ਇਕ ਬੜੀ ਰਹਿਮਤ ਹੋਰ ਕੀਤੀ, ਵਿਧਵਾ ਵਿਆਹ ਕਰਵਾ ਕੇ। ਇਹ ਗੱਲ ਸੰਸਾਰ ਸੋਚ ਹੀ ਨਹੀਂ ਸਕਦਾ ਸੀ। ਪਰ ਗੁਰੂ ਜੀ ਨੇ ਆਪਣੇ ਹੱਥੀਂ ਇਹ ਕੰਮ ਕੀਤਾ। ਆਪ ਇਕ ਵਿਧਵਾ ਨੂੰ ਬੱਚੀ ਬਣਾ ਕੇ ਵਿਆਹ ਪਏ ਕਰਦੇ ਨੇ। ਕਿਉਂਕਿ ਹੁਣ ਇਤਨਾ ਸਮਾਂ ਨਹੀਂ ਹੈ ਕਿ ਗੁਰੂ ਅਮਰਦਾਸ ਜੀ ਦੇ ਜਿਹੜੇ ਸਾਰੇ ਕੀਤੇ ਪਰਉਪਕਾਰਾਂ ਨੂੰ, ਨਜ਼ਰਾਂ ਵਿਚੋਂ ਕੱਢੀਏ। ਵਾਰ ਵਾਰ ਕੱਢਣਾ ਭਾਵੇਂ ਸਵੱਯਾਂ ਰਾਹੀਂ, ਭਾਵੇਂ ਸੂਰਜ ਪ੍ਰਕਾਸ਼ ਰਾਹੀਂ। ਮੈਂ ਕੱਲ੍ਹ ਵੀ ਬੇਨਤੀ ਕਰ ਰਿਹਾ ਸਾਂ ਕਿ ਜਿਸ ਵੇਲੇ ਕਿਸੇ ਪਿਤਾ ਦਾ ਪੁਰਬ ਆਵੇ, ਸੂਰਜ ਪ੍ਰਕਾਸ਼ ਦੇ ਵਿਚ ਉਨ੍ਹਾਂ ਦੇ ਬਾਰੇ ਜੋ ਪ੍ਰਕਾਸ਼ ਦਾ ਅਤੇ ਉਨ੍ਹਾਂ ਦੀ ਰਹਿਮਤ ਦਾ ਜ਼ਿਕਰ ਹੋਵੇ, ਭਾਵੇਂ ਸ਼ਾਮ ਨੂੰ ਇਕੱਠੇ ਹੋਵੋ, ਭਾਵੇਂ ਕਿਸੇ ਦਿਨ ਇਕੱਠੇ ਹੋਵੋ। ਇਕ ਵਾਰੀ ਨਜ਼ਰਾਂ ਵਿਚੋਂ ਗੁਰੂ ਦੀ ਬਖ਼ਸ਼ਿਸ਼ ਕੱਢ ਲਈਏ ਤਾਂ ਕਿ ਸਾਨੂੰ ਪਤਾ ਲੱਗ ਜਾਏ ਕਿ ਇਤਨੀਆਂ ਰਹਿਮਤਾਂ ਸਾਡੇ 'ਤੇ ਉਹ ਕਰ ਗਏ ਨੇ। ਜਿਸ ਵੇਲੇ ਬੱਚੀ ਨੂੰ ਜਿਹੜੀ ਵਿਧਵਾ ਸੀ ਆਪਣੇ ਹੱਥੀਂ ਸ਼ਾਦੀ ਕੀਤੀ ਤਾਂ ਉਸ ਵੇਲੇ ਕਹਿੰਦੇ ਨੇ ਦਾਜ ਵਿਚ ਸਿਵਾਏ ਜੁੱਤੀਆਂ ਦੇ ਇਕ ਜੋੜੇ ਤੋਂ ਕੁਝ ਨਹੀਂ ਦਿੱਤਾ। ਇਨ੍ਹਾਂ ਆਖਿਆ ਹੁਣ ਮੈਨੂੰ ਸਮਝ ਆਈ ਕਿ ਜਿਸ ਵੇਲੇ ਘਰਾਂ ਵਿਚ ਸ਼ਾਦੀ ਹੁੰਦੀ ਏ ਜਾਂ ਸ਼ਾਇਦ ਹੁਣ ਰਿਵਾਜ ਨਹੀਂ ਹੈ, ਘੱਟ ਗਿਆ ਹੈ ਪਰ ਪੰਜਾਬ ਵਿਚ ਅਜੇ ਵੀ ਹੈ ਕਿ ਜਿਸ ਵੇਲੇ ਲਾੜਾ ਆਉਂਦਾ ਹੈ ਅਤੇ ਆਪਣੇ ਜੋੜੇ ਉਤਾਰਦਾ ਹੈ ਤਾਂ ਤੁਸੀਂ ਦੇਖਿਆ ਹੈ ਨਾ ਉਸ ਦੀਆਂ ਸਹੇਲੀਆਂ ਉਸ ਵਿਆਹੁਣ ਵਾਲੇ ਦੀਆਂ ਭੈਣਾਂ ਜਾਂ ਸਹੇਲੀਆਂ ਇਕ ਪੈਰ ਦਾ ਜੋੜਾ ਉਠਾ ਕੇ ਲੈ ਜਾਂਦੀਆਂ ਹਨ। ਦੋ ਨਹੀਂ ਉਠਾਣੇ ਹੁੰਦੇ, ਜਿਹੜੀਆਂ ਸਿਆਣੀਆਂ ਨੇ, ਅਕਲ ਵਾਲੀਆਂ ਇਕ ਉਠਾਂਦੀਆਂ ਨੇ। ਇਹਦੇ ਅਰਥ ਕੀ ਨੇ ਕਿ ਇਕ ਪੈਰ ਦਾ ਜੋੜਾ ਤੇਰੇ ਕਿਸੇ ਕੰਮ ਨਹੀਂ ਹੈ। ਦੋਵਾਂ ਨੇ ਇਕੱਠਿਆਂ ਰਹਿਣਾ, ਜੋੜੇ ਦੀ ਨਿਆਈਂ। ਜਦ ਤੱਕ ਉਹ ਪੈਰ ਦਾ ਬੂਟ ਵਾਪਿਸ ਨਾ ਲਿਆ ਕੇ ਦਿੱਤਾ ਜਾਏ ਉਹ ਕਿਧਰੇ ਜਾ ਨਹੀਂ ਸਕਦਾ ਤਾਂ ਫਿਰ ਉਹ ਦੂਲ੍ਹੇ ਕੋਲੋਂ ਜੁੱਤੀ ਵਾਪਿਸ ਦੇਣ ਤੇ ਰੁਪਏ ਮੰਗਦੀਆਂ ਨੇ। ਇਹ ਇਕ ਰੀਤ ਚੱਲੀ ਹੋਈ ਸੀ। ਇਕ ਖੇਡ ਹੀ ਸੀ ਜਿਹੜੀ ਚੱਲ ਪਈ, ਭਾਵ ਤਾਂ ਸੀ ਸਦਾ ਇਕੱਠੇ ਰਹਿਣਾ। ਇਹ ਤਾਂ ਹੀ ਗੁਰੂ ਅਮਰਦਾਸ ਨੇ ਜੋੜਾ ਜੁੱਤੀਆਂ ਦਾ ਦਿੱਤਾ। ਤੇਰੀ ਜ਼ਿੰਦਗੀ

ਅੰਦਰ ਕਦੇ ਕੰਢਾ ਨਹੀਂ ਆਏਗਾ ਜੇ ਦੋਨੋਂ ਇਕੱਠਿਆਂ ਤੁਰੋਗੇ 'ਧੰਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ' ਤਾਂ ਸਾਨੂੰ ਫਿਰ ਪਿਤਾ ਸਮਝਾਂਦੇ ਰਹੇ, ਕਿ ਅਨੰਦ ਕਾਰਜ ਕੀਤਿਆਂ ਸਾਡੀਆਂ ਜ਼ਿੰਦਗੀਆਂ ਸੰਵਰੀਆਂ ਹੋਈਆਂ, ਕਿੱਡੀਆਂ ਸੋਹਣੀਆਂ ਨੇ, ਸੁਚੱਜੀਆਂ ਨੇ, ਸਾਨੂੰ ਕਿਸੇ ਦੀ ਵਾਹ ਨਹੀਂ ਹੈ।

ਸਾਹਿਬ ਗੁਰੂ ਅਮਰਦਾਸ ਮਹਾਰਾਜ ਨੇ ਫਿਰ ਆਪ ਨੂੰ ਪਤਾ ਏ ਠੀਕ ਹੱਥਾਂ ਅੰਦਰ ਗੁਰ-ਗੱਦੀ ਦੀ ਜ਼ਿੰਮੇਵਾਰੀ ਦਿੱਤੀ। ਭਾਵੇਂ ਬੀਬੀ ਭਾਨੀ ਵਰਗਾ ਕੋਈ ਨਹੀਂ ਹੈ ਉਹ ਰਜ਼ਾ ਦੀ ਮੂਰਤ ਹੈ, ਰਜ਼ਾ 'ਚ ਰਹਿਣ ਵਾਲੀ ਹੈ, ਪਿਤਾ ਦੀ ਆਗਿਆ ਵਿਚ ਹੈ। ਭਾਵੇਂ ਬੀਬੀ ਭਾਨੀ ਵਰਗੀ ਉਂਝ ਤੇ ਸੰਸਾਰ 'ਤੇ ਕੋਈ ਨਹੀਂ। ਗੁਰੂ ਦੀ ਪੁੱਤਰੀ ਹੈ, ਗੁਰੂ ਨੂੰ ਜਣਨ ਵਾਲੀ ਹੈ ਤੇ ਗੁਰੂ ਦੀ ਪਤਨੀ ਹੈ। ਐਸੀ ਵੀ ਕੋਈ ਸੰਸਾਰ ਅੰਦਰ ਔਰਤ ਹੈ ਜਿਹੜੀ ਗੁਰੂ ਦੀ ਪੁੱਤਰੀ ਵੀ ਹੋਵੇ, ਗੁਰੂ ਦੀ ਜਣਨੀ ਵੀ ਹੋਵੇ, ਗੁਰੂ ਦੀ ਪਤਨੀ ਵੀ ਹੋਵੇ। ਇਸ ਲਈ ਉਨ੍ਹਾਂ ਦੀ ਕਰਨੀ ਐਸੀ ਸੀ ਭਾਵੇਂ ਸ਼ਬਦ ਤੇ ਠੀਕ ਨੇ, ਭਾਈ ਗੁਰਦਾਸ ਜੀ ਦੇ ਲਿਖੇ ਨੇ। ਇਹ ਜ਼ਰੂਰ ਆਖਿਆ ਹੈ ਬੀਬੀ ਭਾਨੀ ਨੇ, ਜੋ ਤੁਸੀਂ ਵਿਖਾ ਰਹੇ ਹੋ ਪੰਥ ਉੱਤੇ ਇਤਨੀਆਂ ਭੀੜਾਂ ਆਉਣਗੀਆਂ ਸਿਵਾਏ ਮੇਰੇ ਬੇਟੇ ਤੋਂ ਕੋਈ ਜਰ ਨਹੀਂ ਸਕੇਗਾ। ਇਹ ਇਤਨੀ ਅਜਰ ਹੈ, ਜਰ ਨਹੀਂ ਕਿਸੇ ਕੋਲੋਂ ਹੋਣੀ। ਇਹ ਦਾਤ ਤਾਂ ਸਾਡੇ ਘਰ ਵਿਚ ਰਹੀ ਕਿਉਂਕਿ ਆਪ ਨੇ ਸਾਰਾ ਕੁਝ ਦੇਖਣ ਤੋਂ ਬਾਅਦ ਉਸ ਵੇਲੇ ਬਾਬਾ ਰਾਮਾ ਜੀ ਵੀ ਹਨ, ਬਾਬਾ ਮੋਹਨ ਜੀ ਵੀ ਨੇ, ਬਾਬਾ ਮੋਹਰੀ ਜੀ ਵੀ ਹਨ ਪਰ ਧੰਨ ਭਾਈ ਜੇਠਾ, ਧੰਨ ਭਾਈ ਰਾਮਦਾਸ ਪਾਤਸ਼ਾਹ ਕਿੰਤੂ ਨਹੀਂ ਕੀਤਾ। ਸੁਆਲ ਨਹੀਂ ਕੀਤਾ। ਉਹ ਸਾਖੀ ਜਿਤਨੀ ਵਾਰੀ ਲੰਮੇਰੀ ਕਰਕੇ ਦੱਸੋ, ਛੋਟੀ ਕਰਕੇ ਦੱਸੋ। ਗੁਰੂ ਅਮਰਦਾਸ ਮਹਾਰਾਜ ਕਹਿਣ ਲੱਗੇ ਮੈਂ ਬੋਹਲੀ ਸਾਹਿਬ ਜਾਂਦਾ ਹਾਂ, ਜਿਸ ਵੇਲੇ ਉੱਥੇ ਪੁੱਜਦਾ ਹਾਂ ਥੱਕ ਜਾਂਦਾ ਹਾਂ। ਰਸਤੇ ਅੰਦਰ ਤੁਸੀਂ ਬੈਠਣ ਲਈ ਥੜ੍ਹੇ ਬਣਾ ਦਿਉ। ਰਾਮਾ ਜੀ ਨੇ ਬਣਾਇਆ, ਮੋਹਨ ਜੀ ਨੇ ਬਣਾਇਆ, ਮੋਹਰੀ ਜੀ ਨੇ ਬਣਾਇਆ। ਬਾਕੀ ਤੇ ਸਾਰੇ ਤੀਸਰੇ ਦਿਨ ਛੱਡ ਗਏ। ਰਾਮਾ ਜੀ ਕਹਿਣ ਲੱਗੇ ਗੁਰੂ ਅਮਰਦਾਸ ਮਹਾਰਾਜ ਨੂੰ (ਰਾਮਾ ਦਾਨੀ ਜੀ ਦੇ ਪਤੀ ਸਨ) ਦਾਨੀ ਬੀਬੀ ਭਾਨੀ ਦੀ ਵੱਡੀ ਭੈਣ ਹੈ, ਜਾਂ ਉਂਝ ਆਖ ਲਈਏ ਗੁਰੂ ਅਮਰਦਾਸ ਜੀ ਦਾ ਵੱਡਾ ਜਵਾਈ ਜਿਸ ਦਾ ਨਾਮ ਬਾਬਾ ਰਾਮਾ ਜੀ ਹੈ। ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ 'ਕਿ ਆਪ ਦੀ ਉਮਰ ਵਡੇਰੀ ਹੋ ਗਈ ਹੈ। ਜੋ ਸਵੇਰੇ ਦਸਦੇ ਹੋ ਸ਼ਾਮ ਨੂੰ ਤੁਹਾਨੂੰ ਯਾਦ ਨਹੀਂ ਰਹਿੰਦਾ। ਬਸ ਇਹ ਮੁਖੋਂ ਜਦੋਂ ਉਹ ਬੋਲੇ ਤਾਂ ਆਪ ਨੇ ਜੇਠਾ ਜੀ ਨੂੰ ਕਿਹਾ ਜਾਂ ਇੰਝ ਆਖ ਲਓ ਗੁਰੂ ਰਾਮਦਾਸ ਜੀ ਨੂੰ ਕਿਹਾ ਥੜ੍ਹਾ ਇਹ ਢਾਹ ਦਿਉ। ਜੇਠਾ ਜੀ ਨੇ ਢਾਹ ਦਿੱਤਾ ਤੇ ਕਿਹਾ ਮੇਰੀ ਅਕਲ ਥੋੜ੍ਹੀ ਹੈ, ਤੁਸੀਂ ਸਮਝਾਂਦੇ ਹੋ, ਮੇਰੀ ਸਮਝ ਵਿਚ ਨਹੀਂ ਆਉਂਦਾ। ਇਤਨੀ ਹੁਣ ਹਿੰਮਤ ਕਰੋ ਆਪਣੇ ਚਰਨ ਮੇਰੀ ਬੁੱਧੀ ਵਿਚ ਟਿਕਾਓ ਤਾਂ ਕਿ ਤੁਹਾਡੇ ਮੁਤਾਬਕ ਇਹ ਥੜ੍ਹਾ ਬਣਾ ਸਕਾਂ ਜਿੱਥੇ ਤੁਸੀਂ ਚਰਣ ਰੱਖਣੇ ਹਨ।

ਇਹ ਸੀ ਇਮਤਿਹਾਨ। ਸਾਹਿਬ ਗੁਰੂ ਰਾਮਦਾਸ ਜੀ ਨੂੰ ਉਸ ਵੇਲੇ ਗੁਰੂ ਅਮਰਦਾਸ ਜੀ ਨੇ ਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਲਈ ਦਿੱਤੀ। ਬਾਕੀ ਬਰਕਤਾਂ ਦਾ ਕੋਈ ਅੰਦਾਜ਼ਾ ਨਹੀਂ ਹੈ। ਇਹ ਦੇਖ ਲਉ ਜੇ ਬਉਲੀ ਬਣਾਈ ਨੇ ਵਿਸਾਖੀ ਵਾਲੇ ਦਿਹਾੜੇ 'ਤੇ ਕੜ੍ਹ ਟੁੱਟਾ ਹੈ ਤਾਂ ਵਿਸਾਖੀ ਵਾਲੇ ਦਿਹਾੜੇ ਹੀ ਸਾਨੂੰ ਅੰਮ੍ਰਿਤ ਦੀ ਦਾਤ ਮਿਲੀ ਹੈ। ਉਸ ਦਿਨ

ਪਾਣੀ ਦੀ ਭਿੱਟ ਮੁੱਕੀ ਹੈ। ਅੱਜ ਹੁਣ ਸਾਰੀ ਦੁਨੀਆਂ ਵਿਚ ਮਨੁੱਖਾਂ ਅੰਦਰ ਜੋ ਇਕ ਦੂਜੇ ਦੀ ਭਿੱਟ ਸੀ, ਅੰਮ੍ਰਿਤ ਦੀ ਦਾਤ ਲੈ ਕੇ ਮਿੱਟ ਗਈ ਹੈ। ਇਹੋ ਗੁਰੂ ਅਮਰਦਾਸ ਪਿਤਾ ਅੱਜ ਸਾਡੇ 'ਤੇ ਬਖ਼ਸ਼ਿਸ਼ ਕਰ, ਇਕ ਤੇਰੇ ਕੋਲੋਂ ਮੰਗ ਮੰਗਣੀ ਹੈ। ਤੇਰੇ ਬਾਰੇ ਬੜਾ ਪ੍ਰਸਿੱਧ ਹੈ ਕਿ ਗੁਰੂ ਅਮਰਦਾਸ ਪਾਤਸ਼ਾਹ ਜੇ ਤੁਹਾਡਾ ਠੁੱਡਾ ਲੱਗਾ ਸੀ ਉਹ ਕਿੱਲੀ ਹਰੀ ਭਰੀ ਹੋ ਗਈ ਹੈ। ਬੱਸ ਇਤਨੀ ਮਿਹਰ ਕਰ ਸਾਨੂੰ ਵੀ ਠੁੱਡਾ ਮਾਰ, ਸਾਡਾ ਵੀ ਤਨ ਮਨ ਹਰਿਆ ਹੋਵੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਗੁਰੂ ਗੋਬਿੰਦ ਸਿੰਘ ਜੀ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਇਕ ਦਿਨ ਕਲਗੀਧਰ ਪਾਤਸ਼ਾਹ ਦਰਬਾਰ ਵਿਚ ਬੈਠੇ ਹੋਏ ਸਨ ਕਿ ਅਚਨਚੇਤ ਹੀ ਕਹਿ ਬੈਠੇ, "ਹੈ ਕੋਈ ਭਰੇ ਹੋਏ ਦਰਬਾਰ ਵਿਚ ਐਸਾ ਜੋ ਮੈਨੂੰ ਇਤਨੀ ਦੇਰ ਵਿਚ (ਗੁਰੂ) ਗ੍ਰੰਥ ਸਾਹਿਬ ਦਾ ਸਮੁੱਚਾ ਪਾਠ ਸੁਣਾ ਦੇਵੇ, ਜਿਤਨੀ ਦੇਰ ਮੈਂ ਘੋੜੇ ਦੀ ਰਕਾਬ ਵਿਚ ਪੈਰ ਰੱਖਾਂ ਤੇ ਫਿਰ ਛਾਲ ਮਾਰ, ਘੋੜੇ ਦੀ ਕਾਠੀ 'ਤੇ ਬੈਠ ਜਾਵਾਂ।" ਬੜੀ ਅੜਾਉਣੀ ਦਸਮ ਪਿਤਾ ਨੇ ਪਾਈ। ਉਸ ਦਿਨ ਦਰਬਾਰ ਵਿਚ ਵਿਦਵਾਨ ਵੀ ਬੜੇ ਬੈਠੇ ਹੋਏ ਸਨ ਭਾਈ ਨੰਦ ਲਾਲ ਜੀ ਤੇ ਭਾਈ ਮਨੀ ਸਿੰਘ ਜੀ ਵਰਗੇ ਮਹਾਂਪੁਰਖ ਵੀ ਉੱਥੇ ਸਨ। ਸਭ ਚੁੱਪ ਕਰ ਗਏ ਪਰ ਇਕ ਘਾਹੀ ਉਠਿਆ ਜੋ ਕਲਗੀਧਰ ਪਾਤਸ਼ਾਹ ਦਾ ਅੰਦਰਲਾ ਜਾਣਦਾ ਸੀ ਤੇ ਉਠ ਕੇ ਕਹਿਣ ਲੱਗਾ, "ਕਲਗੀ ਵਾਲਿਆ! ਇਹ ਤੇ ਮਜ਼ਾਕ ਹੋਇਆ ਤੁਹਾਡਾ ਸਾਡੇ ਨਾਲ", ਫਿਰ ਕਹਿਣ ਲੱਗਾ : "ਅੱਛਾ ਮਹਾਰਾਜ, ਘੋੜਾ ਮੰਗਵਾ ਲਵੋ, ਜੇ ਆਪ ਜੀ ਦੀ ਬਖ਼ਸ਼ਿਸ਼ ਹੋਏਗੀ ਤਾਂ ਮੈਂ ਸਾਰਾ ਗੁਰੂ ਗ੍ਰੰਥ ਸਾਹਿਬ ਸੁਣਾ ਸਕਦਾ ਹਾਂ।" ਮਹਾਰਾਜ ਨੇ ਘੋੜਾ ਮੰਗਾਇਆ, ਆਪ ਨੇ ਆਪਣਾ ਚਰਨ ਰਕਾਬ ਵਿਚ ਪਾਇਆ ਤੇ ਜਿਸ ਵੇਲੇ ਛਾਲ ਮਾਰ ਕੇ ਕਾਠੀ 'ਤੇ ਬੈਠਣ ਲੱਗੇ ਤਾਂ ਉਸ ਘਾਹੀ ਸਿੱਖ ਨੇ ਕਿਹਾ : "ੴ ਸਤਿਗੁਰ ਪ੍ਰਸਦਿ॥" ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ॥" ਸਾਰੀ ਸੰਗਤ ਦੇ ਸਾਹਮਣੇ ਮਹਾਰਾਜ ਨੇ ਘਾਹੀ ਨੂੰ ਥਾਪੀ ਦਿੱਤੀ, ਛਾਤੀ ਨਾਲ ਲਾਇਆ। ਸੋ ਸੰਗਤ ਬੜੀ ਚਿੰਤਾਤੁਰ ਸੀ ਤੇ ਸੰਗਤ ਦਾ ਇਹ ਪੁੱਛਣਾ ਵੀ ਜਾਇਜ਼ ਸੀ : ਪਾਤਸ਼ਾਹ! (ਗੁਰੂ) ਗ੍ਰੰਥ ਸਾਹਿਬ ਤੋ ਵਹਾਂ ਕਾ ਵਹਾਂ ਹੈ, ਤੇ ਤੁਸੀਂ ਕਹਿੰਦੇ ਓ ਸਾਰਾ (ਗੁਰੂ) ਗ੍ਰੰਥ ਸਾਹਿਬ ਸੁਣਾ ਦਿੱਤਾ। ਤਾਂ ਮਹਾਰਾਜ ਕਹਿਣ ਲੱਗੇ : ਸਿੱਖੋ! (ਗੁਰੂ) ਗ੍ਰੰਥ ਸਾਹਿਬ ਤੋ ਬੱਸ ਇਤਨਾ ਹੀ ਹੈ ਬਾਕੀ ਤੋ ਸਭ ਵਿਆਖਿਆ ਹੈ।

ਜਿਹੜੀ ਆਸਾ ਦੀ ਵਾਰ ਦਾ ਕੀਰਤਨ ਅਸੀਂ ਰੋਜ਼ ਸੁਣਦੇ ਹਾਂ, ਹਰਿਮੰਦਰ ਸਾਹਿਬ ਦੀ ਮਰਯਾਦਾ ਵੀ ਇਹੀ ਹੈ ਜੋ ਹੁਣ ਤੱਕ ਚਲੀ ਆ ਰਹੀ ਹੈ। ਇਸ ਵਾਸਤੇ ਚਲੀ ਆ ਰਹੀ ਹੈ ਤਾਂ ਕਿ ਕਈ ਸਿੱਖ ਜਿਸ ਵੇਲੇ ਧਿਆਨ ਨਾਲ ਆਸਾ ਦੀ ਵਾਰ ਸੁਣੇ ਉਸ ਉੱਤੇ

ਅਸਰ ਹੋਵੇ। ਦੋ ਹਿੱਸਿਆਂ ਵਿਚ ਆਸਾ ਦੀ ਵਾਰ ਗੁਰੂ ਨਾਨਕ ਸਾਹਿਬ ਨੇ ਲਿਖੀ ਸੀ, ਪੰਦਰਾਂ ਪਹਿਲੀਆਂ ਪਉੜੀਆਂ ਲਾਹੌਰ ਸ਼ਹਿਰ ਦੁਨੀ ਚੰਦ ਦੀ ਡਿਉੜੀ ਵਿਚ ਤੇ ਪਿਛਲੀਆਂ ਨੌਂ ਪਉੜੀਆਂ ਬਾਬਾ ਫ਼ਰੀਦ ਦੇ ਦੁਆਰੇ। ਮੈਂ ਰਾਗੀ ਸਿੰਘ ਨੂੰ ਕਹਾਂਗਾ, ਕੱਲ੍ਹ ਜਿਸ ਵੇਲੇ ਪਹਿਲੀਆਂ ਪੰਦਰਾਂ ਪਉੜੀਆਂ ਪੜ੍ਹਨ ਤਾਂ ਥੋੜ੍ਹਾ ਜਿਹਾ ਇੱਥੇ ਰੁਕ ਜਾਣ, ਇਸ ਕਰਕੇ ਰੁਕ ਜਾਣ, ਉਂਝ ਰੁਕਣ ਦੀ ਲੋੜ ਨਹੀਂ ਹੈ, ਕਿਉਂਕਿ ਹਰਿਮੰਦਰ ਸਾਹਿਬ ਦੀ ਮਰਯਾਦਾ ਵੀ ਇਹੀ ਹੈ ਕਿ ਉੱਥੇ ਜਿਸ ਵੇਲੇ ਆਸ ਦੀ ਵਾਰ ਦੀਆਂ ਪਹਿਲੀਆਂ ਪਉੜੀਆਂ ਦਾ ਕੀਰਤਨ ਹੁੰਦਾ ਹੈ, ਮਹਾਰਾਜ ਦਾ ਪ੍ਰਕਾਸ਼ ਨਹੀਂ ਹੋਇਆ ਹੁੰਦਾ, ਜਾਣ ਕੇ ਪ੍ਰਕਾਸ਼ ਨਹੀਂ ਹੁੰਦਾ ਤਾਂ ਕਿ ਪਹਿਲਾਂ ਜਿਸ ਵੇਲੇ ਮੈਂ ਗੁਰੂ ਦੇ ਦਰਸ਼ਨ ਕਰਨੇ ਹਨ, ਦੁਨੀ ਦਾ ਪ੍ਰਭਾਵ ਲਹਿ ਜਾਏ। ਪਹਿਲੀਆਂ ਪੰਦਰਾਂ ਪਉੜੀਆਂ ਜਿਤਨੇ ਪਾਖੰਡ, ਜਿਤਨੇ ਵਹਿਮ, ਜਿਤਨੇ ਭਰਮ, ਜਿਤਨੇ ਸੰਸਾਰ ਦੇ ਅੰਦਰ ਹਮਲੇ ਹਨ, ਉਨ੍ਹਾਂ ਦਾ ਗਿਆਨ ਹੋ ਜਾਏ ਤੇ ਪਿਛਲੀਆਂ ਨੌਂ ਪਉੜੀਆਂ ਵਿਚ ਇਕ ਨਾਲ ਜੁੜਨ ਦੀ ਜਾਚ ਆ ਜਾਏ। ਇਸੇ ਲਈ 'ੴ ਸਤਿਗੁਰ ਪ੍ਰਸਾਦਿ' ਹੀ ਹੈ ਜੋ ਪਿਤਾ ਨੇ ਸਾਨੂੰ ਦਿੱਤਾ ਤੇ ਸ਼ਬਦ ਕਲਗੀਧਰ ਪਾਤਸ਼ਾਹ ਦਾ ਹੀ ਹੈ। ਕਲਗੀਧਰ ਦੀ ਕਿਸੇ ਵੀ ਬਾਣੀ ਨੂੰ ਪੜ੍ਹ ਕੇ ਉਸ ਉੱਤੇ ਤੁਹਾਡਾ ਮੱਥਾ ਤੇ ਠਣਕਿਆ ਹੋਏਗਾ ਕਿਉਂ 'ੴ ਸਤਿਗੁਰ ਪ੍ਰਸਾਦਿ' ਨਹੀਂ ਹੈ ਭਾਵੇਂ ਉਹ ਜਾਪੁ ਸਾਹਿਬ ਹੈ ਭਾਵੇਂ ਉਹ ਅਕਾਲ ਉਸਤਤਿ ਹੈ, ਭਾਵੇਂ ਉਹ ਸ਼ਸਤਰ ਨਾਮਿ ਮਾਲਾ ਹੈ, ਭਾਵੇਂ ਚੌਵੀਸ ਅਵਤਾਰ ਹੈ, ਭਾਵੇਂ ਚੰਡੀ ਦੀ ਵਾਰ ਹੈ, ਜਿਸ ਵਿਚੋਂ ਇਕ ਪਉੜੀ ਰੋਜ਼ ਅਸੀਂ ਪੜ੍ਹਦੇ ਹਾਂ। ਮੱਥਾ ਤੇ ਠਣਕਦਾ ਹੀ ਹੋਏਗਾ ਕਿ ਮਹਾਰਾਜ ਨੇ 'ਸਤਿਗੁਰੂ ਪ੍ਰਸਾਦਿ' ਕਿਉਂ ਨਹੀਂ ਲਿਖਿਆ। ਬੱਸ ਇਹੀ ਸਾਡਾ ਸਫ਼ਰ ਹੈ ਜੋ 'ਸਤਿਗੁਰੂ ਪ੍ਰਸਾਦਿ' ਤੋਂ ਸ਼ੁਰੂ ਹੋਇਆ ਤੇ ੴ ਵਾਹਿਗੁਰੂ ਜੀ ਕੀ ਫ਼ਤਹਿ 'ਤੇ ਆ ਕੇ ਸੰਪੂਰਨ ਹੋ ਗਿਆ ਜਾਂ ਹੋਰ ਆਸਾਨੀ ਨਾਲ ਕਹਿਣਾ ਹੋਵੇ ਸਤਿਗੁਰੂ ਪ੍ਰਸਾਦਿ ਤੋਂ ਸ਼ੁਰੂ ਹੋਇਆ ਤੇ ਤਪੁ ਪ੍ਰਸਾਦਿ 'ਤੇ ਜਾ ਕੇ ਸਮਾਪਤ ਹੋ ਗਿਆ। ਹੁਣ ਮੇਰੇ ਤੇ ਵਾਹਿਗੁਰੂ ਦੇ ਦਰਮਿਆਨ ਗੁਰੂ ਵੀ ਨਹੀਂ ਹੈ, ਮੇਰੇ ਤੇ ਵਾਹਿਗੁਰੂ ਦੇ ਦਰਮਿਆਨ ਵਿਅਕਤੀ ਵੀ ਨਹੀਂ ਹੈ, ਮੇਰੇ ਤੇ ਵਾਹਿਗੁਰੂ ਦੇ ਦਰਮਿਆਨ ਕੋਈ ਪੁਰਸ਼ ਨਹੀਂ ਹੈ, ਮੇਰੇ ਤੇ ਵਾਹਿਗੁਰੂ ਦੇ ਦਰਮਿਆਨ ਹੁਣ ਨਾਨਕ ਤੇ ਗੋਬਿੰਦ ਸਿੰਘ ਵੀ ਨਹੀਂ ਹੈ, ਕਿਉਂਕਿ ਪਹਿਲਾਂ ਮੇਰੇ ਕੋਲੋਂ ਕਹਾਇਆ ਨੇ ਤੇ ਫਿਰ ਅਸੀਂ ਗੁਰੂ ਗੋਬਿੰਦ ਸਿੰਘ ਕੋਲੋਂ ਕਹਾਇਐ ਕਿ : 'ਬੋਲੋ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ'। ਇਹ ਕਿਉਂ ਐਸਾ ਹੋਇਐ। ਇਸ ਕਰਕੇ ਕਦੀ ਕੋਈ ਇਨਸਾਨ ਵਾਹਿਗੁਰੂ ਨੂੰ ਜਪਦੇ ਜਪਦੇ ਵਿਅਕਤੀ ਵੱਲ ਨਾ ਦੇਖਣ ਲੱਗ ਪਏ ਅਤੇ ਕੀ ਲੋੜ ਸੀ ਕਲਗੀਧਰ ਪਾਤਸ਼ਾਹ ਨੂੰ ਅੰਮ੍ਰਿਤ ਛਕਣ ਦੀ ਤੇ ਉਤਨੀ ਹੀ ਵਾਰੀ ਫ਼ਤਹਿ ਕਹਾਉਣ ਦੀ ਜਿਤਨੀ ਵਾਰੀ ਸਾਡੇ ਕੋਲੋਂ ਕਹਾਇਆ। ਇਹ ਮੇਰਾ ਪੈਂਡਾ ਹੈ ਜੋ ਸਤਿਗੁਰ ਪ੍ਰਸਾਦਿ ਤੋਂ ਸ਼ੁਰੂ ਹੋ ਕੇ ਤਪੁ ਪ੍ਰਸਾਦਿ 'ਤੇ ਆ ਕੇ ਖ਼ਤਮ ਹੋ ਗਿਆ ਤਾਂਕਿ ਸਿੱਖ ਕਦੀ ਨਾ ਭਟਕੇ, ਕਦੀ ਸਿੱਖ ਦਾ ਧਿਆਨ ਕਿਸੇ ਵਿਅਕਤੀ ਤੇ ਇਨਸਾਨ ਵੱਲ ਨਾ ਜਾਏ। ਇਹ ਬੜਾ ਲੰਮਾ ਪੈਂਡਾ ਹੈ ਪਰ ਆਪ ਨੇ ਤਾਂ ਬੜੀ ਆਸਾਨੀ ਨਾਲ ਸਾਨੂੰ ਦੱਸ ਦਿੱਤਾ। ਕਲਗੀਧਰ ਦਾ ਤਰੀਕਾ ਵੀ ਇਹੀ ਸੀ, ਜਿਸ ਗੱਲ ਦਾ ਜ਼ਿਕਰ ਵੀ ਕੀਤਾ ਹੈ ਬਚਿੱਤਰ ਨਾਟਕ ਵਿਚ। ਇਸ ਵਿਚ ਚਾਰ ਸ਼ਬਦ ਆਉਣਗੇ। ਜਿਸ ਵੇਲੇ ਤੁਸੀਂ ਆਪ ਸੁਣੋਗੇ, ਪੜ੍ਹੋਗੇ ਪਤਾ ਲੱਗ ਜਾਏਗਾ ਕਿ ਪਿਤਾ ਦਵੈਤ ਤੇ ਏਕ ਰੂਪ ਕਿਵੇਂ ਹੋਏ। ਚਾਰ ਸਿਰਫ਼ ਅੱਖਰ ਆਵਣਗੇ,

ਬੋਲਦੇ ਬੋਲਦੇ ਧਿਆਨ ਨਾਲ ਸੁਣਨੇ ਜਿਸ ਵੇਲੇ ਸਾਰੀ ਕਥਾ ਚਰਨ ਦੀ ਆਪ ਸੁਣੋਗੇ। ਕਾਹਲ ਬੜੀ ਹੁੰਦੀ ਏ ਹਰ ਇਕ ਨੂੰ, ਮੈਨੂੰ ਵੀ ਹੈ, ਤੁਹਾਨੂੰ ਵੀ ਹੈ, ਲੇਕਿਨ ਜਿਸ ਵੇਲੇ ਵੀ ਟਿਕੋ ਉਹ ਚਾਰ ਸ਼ਬਦ ਦੇਖਣੇ ਸੁਣਨੇ। ਮੈਂ ਪਾ ਕਿਸ ਤਰ੍ਹਾਂ ਰਿਹਾਂ। ਦਵੈਤ ਤੇ ਏਕ ਰੂਪ ਕਿਵੇਂ ਹੋ ਗਏ। ਇਕ ਹੋਰ ਬੜਾ ਸੁਆਦ ਏ, ਕਦੀ ਖ਼ਿਆਲ ਤੁਹਾਨੂੰ ਵੀ ਆਇਆ ਤੇ ਹੋਏਗਾ ਕਿ ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝੀ ਜਾ ਰਹੀ ਹੈ, ਉਸੇ ਵੇਲੇ ਤੁਲਸੀ ਵੀ ਰਮਾਇਣ ਲਿਖ ਰਹੇ ਹਨ ਅਤੇ ਇਹ ਇਕ ਬੜੀ ਅਜੀਬ ਜਿਹੀ ਵਾਰਤਾ ਦੋਨਾਂ ਗ੍ਰੰਥਾਂ ਵਿਚ ਹੈ। ਇਕ ਅਜੀਬ ਜਿਹੀ ਬਾਤ ਲਿਖੀ ਹੋਈ ਏ ਗੁਰੂ ਗ੍ਰੰਥ ਸਾਹਿਬ ਅੰਦਰ ਤੇ ਜਿਹੜੀ ਨਹੀਂ ਲਿਖੀ ਹੋਈ ਤੁਲਸੀ ਦੀ ਰਮਾਇਣ ਅੰਦਰ। ਇਹ ਸੰਸਾਰ ਨੂੰ ਜੇ ਸਮਝ ਆ ਜਾਏ ਤਾਂ ਹਰ ਇਕ ਦਾ ਸਿਰ ਗੁਰੂ ਗ੍ਰੰਥ ਸਾਹਿਬ ਅੱਗੇ ਆਪ ਮੁਹਾਰੇ ਝੁਕ ਜਾਏਗਾ। ਸਾਰੀ ਤੁਲਸੀ ਦੀ ਰਮਾਇਣ ਵਿਚ ਇਕ ਸ਼ਬਦ ਐਸਾ ਹੈ ਜੋ ਤੁਲਸੀ ਨੇ ਵਰਤਿਆ ਨਹੀਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਕੋਈ ਐਸਾ ਸ਼ਬਦ ਨਹੀਂ ਹੈ ਜਿਸ ਵਿਚ ਉਹ ਸ਼ਬਦ ਨਾ ਵਰਤਿਆ ਹੋਵੇ। ਬੜਾ ਅਜੀਬ ਜਿਹਾ ਟਾਕਰਾ ਸੰਸਾਰ 'ਤੇ ਸਾਡਾ ਹੈ। ਤੁਲਸੀ ਦੀ ਸਾਰੀ ਰਮਾਇਣ ਵਿਚ ਸਿਮਰਨ ਦਾ ਸ਼ਬਦ ਨਹੀਂ ਹੈ ਅਤੇ ਗੁਰੂ ਗ੍ਰੰਥ ਸਾਹਿਬ ਦਾ ਕੋਈ ਸ਼ਬਦ ਐਸਾ ਨਹੀਂ ਹੈ ਜਿਸ ਵਿਚ ਸਿਮਰਨ ਦਾ ਸ਼ਬਦ ਨਾ ਹੋਵੇ। ਬੱਸ ਇਹੀ ਅੰਤਰ ਹੈ ਜੋ ਅਸੀਂ ਆਪ ਨਹੀਂ ਸਮਝਾ ਸਕੇ, ਠੋਕਰ ਤੱਕ ਲੱਗ ਜਾਂਦੀ ਹੈ ਜਦ ਅਸੀਂ ਦੇਖਦੇ ਹਾਂ ਗੁਰੂ ਗ੍ਰੰਥ ਸਾਹਿਬ ਵਿਚ ਸਿਮਰਨ ਹੈ, ਤੇ ਤੁਲਸੀ ਦੀ ਰਮਾਇਣ ਵਿਚ ਪੂਜਾ ਹੈ। ਗੁਰੂ ਗ੍ਰੰਥ ਸਾਹਿਬ ਦੇ ਮੰਨਣ ਵਾਲਿਆਂ ਵਿਚ ਪੂਜਾ ਨਹੀਂ ਹੈ ਤੇ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਿਆਂ ਕੋਲ ਸਿਮਰਨ ਹੈ, ਜਪੁ ਹੈ, ਜਾਪ ਹੈ, ਨਾਮ ਹੈ ਅਤੇ ਭਾਈ ਗੁਰਦਾਸ ਜੀ ਤੁਹਾਡੇ ਅੱਗੇ ਅਸੀਂ ਹਮੇਸ਼ਾ ਜਿਸ ਵੇਲੇ ਆਪਣਾ ਸਿਰ ਝੁਕਾਂਦੇ ਹਾਂ ਤਾਂ ਗੁਰੂ ਅਰਜਨ ਦੇਵ ਜੀ ਦੀ ਗੱਲ ਸਾਨੂੰ ਯਾਦ ਆ ਜਾਂਦੀ ਹੈ ਕਿ ਤੁਹਾਡੀ ਲਿਖੀ ਹੋਈ ਬਾਣੀ ਇਹ ਗੁਰੂ ਗ੍ਰੰਥ ਸਾਹਿਬ ਦੀ ਚਾਬੀ ਹੈ। ਚਾਬੀਆਂ ਦਾ ਗੁੱਛਾ ਮੇਰੇ ਕੋਲ ਹੁੰਦਿਆਂ ਹੋਇਆਂ ਵੀ ਮੈਂ ਚਾਬੀ ਨਹੀਂ ਲਗਾਈ। ਜੇ ਬਦਕਿਸਮਤੀ ਨਾਲ ਚਾਬੀ ਗੁੰਮ ਹੋ ਜਾਏ, ਜੰਦਰਾ ਤੋੜੋਗੇ, ਟੁੱਟੇਗਾ ਵੀ ਨਹੀਂ। ਹਰ ਇਕ ਤੁਕ ਜੋ ਭਾਈ ਗੁਰਦਾਸ ਜੀ ਨੇ ਲਿਖੀ ਇਹ ਚਾਬੀ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਅਤੇ ਜੰਦਰਾ ਖੁੱਲ੍ਹ ਜਾਂਦਾ ਹੈ ਉਸ ਵੇਲੇ ਜੇ ਜ਼ਰਾ ਕੁ ਧਿਆਨ ਨਾਲ ਕੋਈ ਇਸ ਦੀ ਚਾਬੀ ਲਗਾਏ। ਜੰਦਰਾ ਤੋੜਨਾ ਨਹੀਂ ਪਏਗਾ, ਆਪਣੇ ਆਪ ਖੁੱਲ੍ਹ ਜਾਏਗਾ। ਲਉ ਇਹੀ ਦੇਖ ਲਉ ਚਾਬੀ ਆਪ ਨੇ ਕਿਵੇਂ ਲਾਈ, ਸਿਮਰਨ ਕੀ ਹੈ, ਫ਼ੁਰਮਾਂਦੇ ਨੇ : 'ਰਹਿਣ ਮਹਿਲੁ ਜਾਣਾ ਮਨਿ ਮਾਹੀ।' ਕਿਉਂਕਿ ਵਾਹਿਗੁਰੂ ਦਿਸ ਨਹੀਂ ਰਿਹਾ ਹੈ, ਨਾ ਉਸਦਾ ਕੋਈ ਖ਼ਾਮੇ ਖ਼ੁਦਾ ਹੈ, ਨਾ ਉਸ ਦਾ ਕੋਈ ਘਰ ਹੈ, ਤੇ ਮੈਂ ਉਸ ਮਹਿਲ ਵਿਚ ਕਿਵੇਂ ਜਾਵਾਂ। ਆਖਦੇ ਨੇ, 'ਰਹਿਣ ਮਹਿਲੁ ਜਾਣਾ ਮਨਿ ਮਾਹੀ' 'ਗੁਰਮੂਰਤਿ ਗੁਰ ਸਬਦ ਸੁਣ, ਸਾਧੁ ਸੰਗਤਿ ਆਸਣੁ ਨਿਰੰਕਾਰੇ'। ਅੱਜ ਨਿਰੰਕਾਰੀ ਪੈਦਾ ਹੀ ਨਾ ਹੁੰਦਾ ਜੇ ਸਾਧ ਸੰਗਤ ਅੰਦਰ ਸ਼ਬਦ ਸੁਣਨ ਦੀ ਸ਼ਕਤੀ ਅਤੇ ਸਾਧ ਸੰਗਤ ਅੰਦਰ ਗੁਰੂ ਗ੍ਰੰਥ ਸਾਹਿਬ ਦੀ ਹੋਂਦ ਹੁੰਦਿਆਂ ਹੋਇਆਂ ਅਸੀਂ ਆਪਣੇ ਮਨ ਨੂੰ ਮਾਰਨ ਦੀ ਜਾਚ ਸਿੱਖ ਲੈਂਦੇ। ਇਹ ਪੈਦਾ ਹੀ ਤਾਂ ਹੋਇਐ ਹੋਰ ਕੋਈ ਆਸਨ ਨਹੀਂ ਨਿਰੰਕਾਰ ਦਾ 'ਸਾਧੁ ਸੰਗਤਿ ਆਸਨੁ ਨਿਰੰਕਾਰੀ' ਅਤੇ ਇਸੇ ਤਰ੍ਹਾਂ ਹੀ ਇਕ ਇਹਤਿਆਤ ਗੁਰੂ ਗੋਬਿੰਦ ਸਿੰਘ ਪਿਤਾ ਨੇ ਵਰਤੀ ਜਿਹੜੀ ਹੁਣ ਤੁਸੀਂ ਰਾਤ ਨੂੰ ਸੁਣੋਗੇ ਜਾਂ ਆਤਮ ਕਥਾ ਵਿਚ ਸੁਣੋਗੇ।

ਉਹ ਇਹਤਿਆਤ ਇਹ ਸੀ ਗੁਰੂ ਗ੍ਰੰਥ ਸਾਹਿਬ ਛਪਿਆ 1430 ਪੰਨਿਆਂ ਵਿਚ ਤੇ ਦਸਮ ਗ੍ਰੰਥ ਛਪਿਆ 1428 ਪੰਨਿਆਂ ਵਿਚ। ਜਿਨ੍ਹਾਂ ਨੇ ਕਦੀ ਦਸਮ ਗ੍ਰੰਥ ਦਾ ਪਾਠ ਕੀਤਾ ਹੈ ਮੈਂ ਕੱਲ੍ਹ ਆਪਣੇ ਮਾਨਯੋਗ ਵੀਰ ਜੀ ਨੂੰ ਕਹਿ ਰਿਹਾ ਸਾਂ, ਸਾਨੂੰ ਕੀ ਹੋ ਗਿਐ, ਸਾਡੇ ਕੋਲ ਕਹਿੰਦੇ ਨੇ ਚਾਰ ਪੈਸੇ ਆ ਗਏ, ਕਹਿੰਦੇ ਨੇ ਚਾਰ ਪਦਵੀਆਂ ਆ ਗਈਆਂ, ਕਹਿੰਦੇ ਨੇ ਸਾਡੇ-ਕੋਲ ਅਕਲ ਆ ਗਈ ਪਰ ਦੇਖੋ ਤਾਂ ਇਤਿਹਾਸ ਵਿਚ, ਜਿਸ ਮਹਾਰਾਜਾ ਰਣਜੀਤ ਸਿੰਘ ਦੀ ਯਾਦ ਵਿਚ ਕੋਲਾਲੰਮਪੁਰ ਵਿਚ ਸਾਰਾ ਮਲੇਸ਼ੀਆ ਇਕੱਠਾ ਹੋਇਆ, ਜਿਸ ਵੇਲੇ ਮੈਂ ਟੂਕ ਮਾਰ ਕੇ ਕਿਹਾ ਅੱਜ ਤੁਹਾਡੇ ਕੋਲ ਚਾਰ ਪੈਸੇ ਹਨ ਤਾਂ ਤੇ ਜਪੁ ਜੀ ਯਾਦ ਨਹੀਂ ਹੈ, ਉਸ ਮਹਾਰਾਜਾ ਰਣਜੀਤ ਸਿੰਘ ਕੋਲ ਏਸ਼ੀਆ ਵਿਚ ਸਭ ਤੋਂ ਵੱਡਾ ਰਾਜ ਸੀ, ਪਰ ਦਸਮ ਗ੍ਰੰਥ ਉਸ ਨੂੰ ਜ਼ਬਾਨੀ ਯਾਦ ਸੀ। ਸ਼ਾਇਦ ਐਸਾ ਵੀ ਸਮਾਂ ਆ ਜਾਏਗਾ ਕਿ ਪੰਜਾਂ ਪਿਆਰਿਆਂ ਵਿਚੋਂ ਜਾਪ ਸਾਹਿਬ ਜ਼ਬਾਨੀ ਕਿਸੇ ਨੂੰ ਯਾਦ ਨਹੀਂ ਹੋਣ ਲੱਗਾ। ਇਹ ਕੌਣ ਜ਼ਿੰਮੇਵਾਰੀ ਲਏਗਾ ? ਜੇ ਮਹਾਰਾਜਾ ਰਣਜੀਤ ਸਿੰਘ ਦਸਮ ਗ੍ਰੰਥ ਸਾਰਾ ਜ਼ਬਾਨੀ ਯਾਦ ਕਰ ਸਕਦਾ ਹੈ। ਤੁਹਾਨੂੰ ਕੀ ਹੋ ਗਿਆ ? ਤੁਹਾਡੇ ਕੋਲ ਤੇ ਉਸ ਤੋਂ ਵੱਧ ਸਮਾਂ ਹੈ। ਤੁਹਾਡੇ ਕੋਲ ਉਸ ਤੋਂ ਵੱਧ ਸ਼ਕਤੀ ਨਹੀਂ ਹੈ ! ਫਿਰ ਐਸਾ ਕਿਉਂ ਹੋ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਜ਼ਿੰਦਗੀ ਇਕ ਪ੍ਰਣ ਨਿਭਾਇਆ ਸੀ, ਉਂਝ ਭਾਵੇਂ ਹੋਰ ਕਈ ਪ੍ਰਣ ਨਿਭਾਏ ਹਨ। ਇਕ ਅੰਮ੍ਰਿਤ ਵੇਲਾ ਕਦੀ ਨਹੀਂ ਖੁੰਝਾਇਆ ਤੇ ਮੇਰਾ ਤੇ ਅੰਮ੍ਰਿਤ ਵੇਲਾ ਬਹਾਨਿਆਂ ਵਿਚ ਹੀ ਗੁਜ਼ਰ ਜਾਂਦਾ ਹੈ।

ਦਸਮ ਗ੍ਰੰਥ ਦੇ 1428 ਪੰਨਿਆਂ ਵਿਚ ਇਕ ਐਸਾ ਸ਼ਬਦ ਹੈ ਜੋ ਗੁਰੂ ਗੋਬਿੰਦ ਸਿੰਘ ਪਿਤਾ ਨੇ ਸਿਰਫ਼ ਇਕ ਵਾਰੀ ਵਰਤਿਆ ਹੈ ਫਿਰ ਨਹੀਂ ਵਰਤਿਆ, ਬਿਲਕੁਲ ਦਸਮ ਗ੍ਰੰਥ ਵਿਚ ਵਰਤਿਆ ਹੀ ਨਹੀਂ। ਬੜਾ ਕੀਮਤੀ ਸ਼ਬਦ ਹੋਏਗਾ ਉਹ ਜਿਹੜਾ ਦੂਸਰੀ ਵਾਰੀ ਵਰਤਿਆ ਹੀ ਨਹੀਂ ਗਿਆ ਤੇ ਗੁਰੂ ਗ੍ਰੰਥ ਸਾਹਿਬ ਉਹ ਸ਼ਬਦ ਤਕਰੀਬਨ 2700-2800 ਵਾਰੀ ਆਇਆ ਹੈ ਅਤੇ ਉਹ ਸ਼ਬਦ ਕਿਹੜਾ ਹੈ। ਇਸ ਲਈ ਤੁਹਾਨੂੰ ਸਭ ਮਹਾਂਪੁਰਸ਼ਾਂ ਨੇ, ਵਿਦਵਾਨਾਂ ਨੇ, ਕੀਰਤਨੀਆਂ ਨੇ ਕਿਹੈ : ਧਿਆਨ ਨਾਲ ਸੁਣਨਾ ਕਿ ਵਾਹਿਗੁਰੂ ਕਿਵੇਂ ਦਵੈਤ ਏਕੁ ਰੂਪੁ ਹੋ ਗਿਆ ਹੈ। ਉਹ ਸ਼ਬਦ ਹੈ 'ਸੁਰਤਿ', ਬਸ ਇਕ ਵਾਰੀ ਵਰਤਿਐ , ਮੁੜ ਕੇ ਸੁਰਤਿ ਨੂੰ ਵਰਤਿਆ ਹੀ ਨਹੀਂ 'ਚੁਭੀ ਰਹੀ ਸੁਰਤਿ ਪ੍ਰਭਿ ਚਰਨਨਿ ਮੈ'। ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਂਦੇ ਹਨ : ਮੈਂ ਆਪਣੀ ਸੁਰਤਿ ਪ੍ਰਭੂ ਦੇ ਚਰਨਾਂ ਵਿਚ ਜੋੜੀ ਰੱਖੀ, ਬੇਸ਼ੱਕ ਮੈਂ ਦੁਨੀਆਂ ਵਿਚ ਆ ਗਿਆ ਹਾਂ ਪਰ ਆਇਆ ਮੈਂ ਇਸ ਤਰ੍ਹਾਂ ਹਾਂ 'ਦੇਖਨੁ ਆਯੋ ਜਗਤ ਤਮਾਸਾ' ਜਿਸ ਦੀ ਸੁਰਤ ਪ੍ਰਭੂ ਨਾਲ ਜੁੜੀ ਹੋਈ ਹੈ, ਉਹ ਹੀ ਤਮਾਸ਼ਾ ਦੇਖ ਰਿਹਾ ਹੈ, ਤਮਾਂਸ਼ਾ ਬਣਦਾ ਨਹੀਂ ਹੈ। ਇਹੀ ਪਿਤਾ ਸਾਨੂੰ ਸਮਝਾਂਦੇ ਹਨ ਅਤੇ ਦੇਖੋ ਚਾਰ ਅੱਖਰ ਵਰਤਣਗੇ, ਚਾਰ ਸ਼ਬਦ ਵਰਤਣਗੇ ਕਿ ਕਿਵੇਂ ਮੈਂ ਦਵੈਤ ਤੇ ਏਕੁ ਰੂਪ ਕਿਵੇਂ ਹੋ ਗਿਆ। ਮੈਂ ਉਨ੍ਹਾਂ ਸ਼ਬਦਾਂ ਨੂੰ ਸਮਝਾਉਣਾ ਨਹੀਂ ਹੈ ਨਾ ਹੀ ਲੋੜ ਹੈ ਕਿਉਂਕਿ ਜਿਸ ਵੇਲੇ ਤੁਸੀਂ ਸਭ ਆਪ ਸੁਣੋਗੇ ਤੇ ਪਤਾ ਲੱਗ ਜਾਏਗਾ।

ਚਾਰ ਸ਼ਬਦ ਇਹ ਹਨ। ਪਹਿਲਾ, ਮੈਂ ਪ੍ਰਭੂ ਨੂੰ ਰਿਝਾਣ ਲਈ ਇਸਤ੍ਰੀ ਬਣਿਆ, ਜਿਸ ਵੇਲੇ ਪ੍ਰਭੂ ਰੀਝ ਗਿਆ ਫਿਰ ਉਸ ਨੇ ਮੈਨੂੰ ਬੇਟਾ ਬਣਾ ਲਿਆ, ਸੁਤੁ ਬਣਾ ਲਿਆ, ਜਿਸ ਵੇਲੇ ਬਾਪ ਤੇ ਬੇਟੇ ਦੀ ਗੱਲ ਹੋਵੇ ਕਦੀ ਸੁਣਨੀ, ਬੇਟੇ ਨੂੰ ਹੱਕ ਹੈ ਜੋ ਮਰਜ਼ੀ ਆਖੇ, ਬੇਟੇ

ਨੂੰ ਹੱਕ ਹੈ ਜੋ ਮਰਜ਼ੀ ਲਾਡ ਲਡਾਏ, ਬੇਟੇ ਨੂੰ ਹੱਕ ਹੈ ਤੁਹਾਨੂੰ ਸੁਆਲ ਜੁਆਬ ਕਰੇ, ਬੇਟੇ ਨੂੰ ਹੱਕ ਹੈ ਕਈ ਵਾਰੀ ਉਹ ਸਾਡੇ ਆਖੇ ਨਹੀਂ ਲੱਗਦਾ ਲੇਕਿਨ ਜਿਹੜਾ ਸਿਆਣਾ ਬਾਪ ਹੈ ਨਾ, ਉਹ ਬੇਟੇ ਨੂੰ ਇਸ ਤਰ੍ਹਾਂ ਸਮਝਾਏਗਾ ਜਿਵੇਂ 'ਜਿਉਂ ਤਿਉਂ ਕਰਕੇ ਮੁੜ ਸਮਝਾਇਓ' ਪਰ ਹੁਣ ਤਾਂ ਐਸੀ ਅਵਸਥਾ ਨਹੀਂ ਹੋ ਗਈ ਤੇ ਅੱਜ ਹਰ ਕੋਈ ਕਹਿੰਦੈ 'ਮੇਰਾ ਬੇਟਾ ਬਾਗ਼ੀ ਹੈ' ਕਿਤੇ ਐਸਾ ਤੇ ਨਹੀਂ ਹੋਇਆ ਕਿ ਜਿਹੜੀ ਗੱਲ ਬਚਿੱਤਰ ਨਾਟਕ ਵਿਚ ਲਿਖੀ ਹੈ, ਉਹ ਬਾਪ ਨਹੀਂ ਕਰ ਰਿਹਾ। ਹੁਣ ਇੰਝ ਗੱਲ ਕਹਿਣੀ ਕਿਉਂਕਿ ਸਭ ਕੁਝ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਤੈਨੂੰ ਬਾਹਰ ਭਟਕਣ ਦੀ ਲੋੜ ਨਹੀਂ ਹੈ। ਮਾਂ ਕੈਸੀ ਹੋਵੇ, ਲਿਖਿਆ ਹੈ। ਬਾਪ ਕੈਸਾ ਹੋਵੇ, ਲਿਖਿਆ ਹੈ, ਸਹੁਰਾ ਕੈਸਾ ਹੋਵੇ, ਲਿਖਿਆ ਹੈ, ਨਣਾਨ ਕੈਸੀ ਹੋਵੇ ਲਿਖਿਆ ਹੈ। ਭੂਆ ਕੈਸੀ ਹੋਵੇ ਲਿਖਿਆ ਹੈ। ਦੋਸਤ ਕੈਸਾ ਹੋਵੇ ਲਿਖਿਆ ਹੈ। ਇਹ ਸੰਸਾਰੀ ਦੁਨੀਆਂ ਦੀ ਬਾਤ ਹੈ ਜਿਹੜੀ ਸਾਡੇ ਕੰਨਾਂ ਵਿਚ ਪਾ ਦਿੰਦੇ ਨੇ ਲੋਕ ਕਿ ਹੁਣ ਜਨਰੇਸ਼ਨ ਗੈਪ ਆ ਗਿਐ। ਹੁਣ ਦੇਖੋ ਜੀ ਪੀੜ੍ਹੀ ਦਾ ਗੈਪ ਹੈ। ਪਰ ਇਹ ਲੋਕ ਸਾਨੂੰ ਨਾ ਇਹ ਗੱਲ ਕਿਹਾ ਕਰਨ। ਜਿਸ ਨੂੰ ਦਸਾਂ ਪਾਤਸ਼ਾਹੀਆਂ ਦਾ ਨਾਂ ਯਾਦ ਹੈ, ਉਹ ਕਿਵੇਂ ਕਹੇਗਾ ਇਹ ਪੀੜ੍ਹੀ ਦਾ ਗੈਪ ਹੋਵੇਗਾ। ਉਸ ਨੂੰ ਤੇ ਪਤਾ ਹੀ ਨਹੀਂ ਹੈ ਕਿ ਸਾਡੇ ਗੁਰੂਆਂ ਨੇ ਤੇ ਕਦ ਦਾ ਇਹ ਗੈਪ ਮਿਟਾ ਦਿੱਤਾ ਹੈ। ਗੁਰੂ ਨਾਨਕ ਆਪਣੀ ਪਹਿਲੀ ਜ਼ਿੰਮੇਵਾਰੀ ਸਿੱਖ ਨੂੰ ਦਿੰਦੇ ਹਨ, ਗੁਰੂ ਅੰਗਦ ਆਪਣੀ ਜ਼ਿੰਮੇਵਾਰੀ ਕੁੜਮ ਨੂੰ ਦਿੰਦੇ ਹਨ, ਗੁਰੂ ਅਮਰਦਾਸ ਜ਼ਿੰਮੇਵਾਰੀ ਜਵਾਈ ਨੂੰ ਦਿੰਦੇ ਹਨ, ਗੁਰੂ ਰਾਮਦਾਸ ਪਿਤਾ ਜ਼ਿੰਮੇਵਾਰੀ ਆਪਣੇ ਛੋਟੇ ਬੇਟੇ ਨੂੰ ਦਿੰਦੇ ਹਨ, ਗੁਰੂ ਹਰਿਗੋਬਿੰਦ ਪਿਤਾ ਜ਼ਿੰਮੇਵਾਰੀ ਆਪਣੇ ਪੋਤਰੇ ਨੂੰ ਦਿੰਦੇ ਹਨ। ਗੁਰੂ ਤੇਗ਼ ਬਹਾਦਰ ਗੁਰੂ ਹਰਿਗੋਬਿੰਦ ਦਾ ਬੇਟਾ ਹੈ, ਉਮਰ ਉਨ੍ਹਾਂ ਦੀ ਉਸ ਵੇਲੇ ਸੈਂਤੀ ਸਾਲ ਪਰ ਪੋਤਰੇ ਨੂੰ ਜ਼ਿੰਮੇਵਾਰੀ ਦਿੱਤੀ ਏ ਮਤੇ ਕੱਲ੍ਹ ਆਉਣ ਵਾਲੀ ਦੁਨੀਆਂ ਕਹਿਣਾ ਸ਼ੁਰੂ ਕਰ ਦੇਵੇ ਕਿ ਮੇਰੀ ਗੱਲ ਮੇਰਾ ਪੋਤਰਾ ਨਹੀਂ ਸੁਣਦਾ ਅਤੇ ਪੋਤਰਾ ਹਰਿਕ੍ਰਿਸ਼ਨ ਗੁਰੂ ਪਾਤਸ਼ਾਹ ਦੀ ਜ਼ਿੰਮੇਵਾਰੀ ਦਾਦੇ ਨੂੰ ਦੇ ਰਿਹੈ। ਹੁਣ ਸਾਡੇ ਘਰ ਕੋਈ ਇਹ ਨਾ ਕਹਿਣਾ ਪੀੜ੍ਹੀ ਦਾ ਗੈਪ ਹੈ। ਸਾਡੇ ਘਰ ਤੇ ਸਿਰਫ਼ ਗੱਲ ਕਰਨ ਦੀ ਜਾਚ ਨਹੀਂ ਹੈ। ਇਸ ਕਰਕੇ ਸੰਸਾਰ ਦੇ ਅੰਦਰ ਤੁਸੀਂ ਵੀ ਦੇਖ ਰਹੇ ਓ ਅਸੀਂ ਵੀ ਦੇਖ ਰਹੇ ਹਾਂ। ਇਹ ਤੇ ਹੁਣ ਗੈਰ ਜ਼ਿੰਮੇਵਾਰ ਲੋਕ ਕਹਿੰਦੇ ਨੇ, ਜੀ ਕੁੜਮ, ਕੁੜਮ ਨੂੰ ਸੰਭਾਲਣਾ ਬੜਾ ਮੁਸ਼ਕਿਲ ਹੈ ਪਰ ਸਾਡੇ ਘਰ ਗੁਰੂ ਅਮਰਦਾਸ ਪਾਤਸ਼ਾਹ ਨੂੰ ਦੇਖੋ ਬਾਰ੍ਹਾਂ ਸਾਲ ਕੁੜਮ ਦੇ ਸਾਹਮਣੇ ਗਾਗਰ ਚੁੱਕ ਕੇ ਫਿਰਦਾ ਰਿਹਾ, ਕੁੜਮ ਦੇ ਰਿਸ਼ਤੇ ਨਾਜ਼ੁਕ ਨਹੀਂ ਹੁੰਦੇ, ਕੁੜਮ ਦੇ ਰਿਸ਼ਤੇ ਪਿਆਰ ਦੇ ਹੁੰਦੇ ਨੇ। ਘਰ ਜਵਾਈ ਆ ਜਾਏ ਤੇ ਘਬਰਾਹਟ ਸ਼ੁਰੂ ਹੋ ਜਾਂਦੀ ਹੈ ਪਰ ਦੇਖੋ ਸੈਂਤੀ ਸਾਲ ਲਗਾਤਾਰ ਦਾਮਾਦ ਭਾਈ ਜੇਠਾ ਜੀ ਨੇ ਸਿਰ 'ਤੇ ਟੋਕਰੀ ਚੁੱਕੀ ਰੱਖੀ ਅਤੇ ਉਸ ਵੇਲੇ ਰਿਸ਼ਤਾ ਪਿਆਰ ਦਾ ਹੈ ਕਿ ਇਹ ਰਿਸ਼ਤਾ ਕਿਸੇ ਜਵਾਈ ਦਾ ਹੈ? ਇਸ ਲਈ ਸਾਡੇ ਘਰਾਂ ਵਿਚ ਇਹ ਬਾਤਾਂ ਨਾ ਕਿਹਾ ਕਰੋ। ਇਹ ਗੱਲ ਪੱਛਮ ਦੀ ਹੋਏਗੀ ਜਾਂ ਕਿਸੇ ਹੋਰ ਦੀ ਹੋਏਗੀ। ਇਸ ਲਈ ਗੁਰੂ ਮਹਾਰਾਜ ਆਖਦੇ ਨੇ ਮੈਂ ਹੁਣ ਗੁਰੂ ਦਾ ਪੁੱਤਰ (ਸੁਤ) ਬਣ ਗਿਆ। ਉਨ੍ਹਾਂ ਮੈਨੂੰ ਸੁਤ ਬਣਾ ਲਿਆ ਅਤੇ ਸੁਤ ਜਿਸ ਵੇਲੇ ਮੈਂ ਬਣ ਗਿਆ, ਮੇਰੀ ਉਹਦੇ ਨਾਲ ਸਾਂਝ ਕੈਸੀ ਹੋ ਗਈ। ਮੈਂ ਸਿਰਫ਼ ਪਿਤਾ ਬਾਰੇ ਹੀ ਤੁਕ ਸੁਣਾ ਰਿਹਾ ਹਾਂ, ਬਾਕੀ ਆਪੇ ਜਿਸ ਵੇਲੇ ਸਮਾਂ ਆਏਗਾ ਦੇਖੋਗੇ। ਪਿਤਾ (Father) ਹੈ ਕੌਣ? ਉਂਝ ਤੇ ਆਪ ਲਿਖਿਐ ਗੁਰੂ ਗੋਬਿੰਦ ਸਿੰਘ ਪਿਤਾ ਨੇ ਕਿ ਪਿਤਾ ਦੇ ਦੋ ਸਭ ਤੋਂ ਵੱਡੇ

ਫ਼ਰਜ਼ ਹਨ—ਪਹਿਲਾ 'ਕੀਨੀ ਅਨਕ ਭਾਤਿ ਤਨ ਰਛਾ' ਮੇਰੇ ਮਾਂ ਤੇ ਬਾਪ ਨੇ ਮੇਰੇ ਸਰੀਰ ਦੀ ਰੱਖਿਆ ਕੀਤੀ., ਮੈਂ ਕਿਸੇ ਵੀ ਐਸੇ ਕੰਮ ਵੱਲ ਨਾ ਜਾਵਾਂ; ਕਿਸੇ ਗ਼ਲਤ ਗੱਲ ਵੱਲ ਮੇਰਾ ਧਿਆਨ ਨਾ ਚਲਾ ਜਾਏ, ਕਿਸੇ ਹੋਰ ਵੱਲ ਮੇਰਾ ਖ਼ਿਆਲ ਨਾ ਚਲਾ ਜਾਏ। ਉਨ੍ਹਾਂ ਮਾਤਾ ਪਿਤਾ ਨੇ ਮੇਰੇ ਸਰੀਰ ਦੀ ਰੱਖਿਆ ਕੀਤੀ ਹੈ। ਅੱਜ ਸੰਸਾਰ ਵਿਚ ਅਜਿਹਾ ਕਿਉਂ ਹੁੰਦਾ ਪਿਆ ਹੈ ਕਿ ਬੱਚਾ ਨਸ਼ੇ ਵਿਚ ਗਰਕ ਹੋ ਗਿਆ, ਕੋਈ ਬੱਚਾ ਗੋਲੀ ਖਾਣ ਲੱਗ ਪਿਆ, ਕੋਈ ਬੱਚਾ ਕਿਸੇ ਪਾਸੇ ਚਲਾ ਗਿਆ। ਕਿੰਨਾ ਖਿਆਲ ਸੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਬਾਲ ਗੁਰੂ ਗੋਬਿੰਦ ਸਿੰਘ ਜੀ ਦਾ। ਗੁਰੂ ਸਾਹਿਬ ਆਪਣੇ ਬਾਲਕ (ਗੁਰੂ) ਗੋਬਿੰਦ ਜੀ ਦੀ ਦੇਖਭਾਲ ਲਈ ਹੁਕਮਨਾਮੇ ਵੀ ਭੇਜਦੇ ਰਹਿੰਦੇ ਸਨ। ਪਰ ਦੇਖੋ ਹੁਣ ਕੀ ਹੋ ਰਿਹਾ ਹੈ, ਮਾਤਾ ਪਿਤਾ ਆਪਣੇ ਫ਼ਰਜ਼ ਕਿਉਂ ਭੁੱਲ ਗਏ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਦਾ ਇਕ ਹੁਕਮਨਾਮਾ ਵੀ ਹੈ, ਜਦ ਗੁਰੂ ਤੇਗ਼ ਬਹਾਦਰ ਪਿਤਾ ਨੂੰ ਰੋਜ਼ ਖ਼ਬਰਾਂ ਭੇਜਦੇ ਸੀ, ਪਟਨੇ ਦੀ ਸੰਗਤ। ਜਦ ਪਿਤਾ ਨੂੰ ਪਤਾ ਲੱਗਾ (ਗੁਰੂ) ਗੋਬਿੰਦ ਜੀ ਰਿੜਨ ਲੱਗ ਪਏ ਹਨ ਅਤੇ ਨਾਲ ਹੀ ਸੰਗਤਾਂ ਨੇ ਉਨ੍ਹਾਂ ਨੂੰ ਦੱਸਿਆ ਜਿੱਥੇ ਬਾਲ ਗੁਰੂ ਰਿੜਦੇ ਨੇ ਵਿਹੜੇ ਦੇ ਅੰਦਰ ਉੱਥੇ ਇਕ ਖੂਹ ਹੈ ਤਾਂ ਗੁਰੂ ਤੇਗ਼ ਬਹਾਦਰ ਪਿਤਾ ਦਾ ਹੁਕਮਨਾਮਾ ਹੈ ਪਟਨੇ ਦੀ ਸੰਗਤ ਦੇ ਨਾਂ ਅਤੇ ਦਾਈ ਦੇ ਨਾਂ, ਦਾਈ ਦਾ ਨਾਂ ਲਿਖਿਐ ਉਸ ਹੁਕਮਨਾਮੇ ਅੰਦਰ ਪੈੜੀ ਬਾਈ। ਉਸ ਦਾਈ ਦੇ ਨਾਂ ਹੁਕਮਨਾਮਾ ਭੇਜਿਆ ਗੁਰੂ ਤੇਗ਼ ਬਹਾਦਰ ਪਾਤਸ਼ਾਹ ਨੇ ਦਿੱਤੈ : 'ਗੁਰੂ ਗੋਬਿੰਦ ਰਿੜਨੇ ਲਾਗਾ, ਆਗੇ ਵਿਹੜਾ, ਉਸਕੇ ਬੀਚੁ ਮੇ ਕੂਆਂ, ਕੂਆਂ ਭਰਾਏ ਦੇਣਾ, ਗੋਬਿੰਦੁ ਬੀਚੁ ਨਾ ਜਾਇ ਪਏ।' ਕੀਨੀ ਅਨਕ ਭਾਤਿ ਤਿਨਿ ਰਛਾ । ਤੇ ਮੈਂ ਕੈਸਾ ਬੱਚੇ ਦਾ ਬਾਪ ਹਾਂ ਜੋ ਬੇਟੇ ਲਈ ਆਪ ਗੜ੍ਹੇ ਪਿਆ ਖੋਦਦਾ ਹਾਂ ਤੇ ਫਿਰ ਕਹਿੰਦਾ ਹਾਂ ਮੇਰਾ ਘਰ ਗ਼ਰਕ ਹੋ ਗਿਆ। ਮੈਂ ਆਪ ਪਹਿਲਾਂ ਪੈਦਾ ਕਰਦਾ ਹਾਂ ਫਿਰ ਕਹਿੰਦਾ ਹਾਂ ਗਿਰ ਕਿਉਂ ਗਿਆ। ਪਰ ਦੇਖੋ ਪਿਤਾ ਗੁਰੂ ਤੇਗ਼ ਬਹਾਦਰ ਨੂੰ, ਕੈਸਾ ਖ਼ਿਆਲ ਰੱਖਦੇ ਸਨ ਆਪਣੇ ਬੇਟੇ ਦਾ। ਫਿਰ ਕਹਿੰਦੇ ਨੇ "ਦੀਨੀ ਭਾਤਿ ਭਾਤਿ ਕੀ ਸਿਕਸ਼ਾ" ਇਹੀ ਪਿਤਾ ਦਾ ਦੂਜਾ ਫ਼ਰਜ਼ ਹੈ। ਫਿਰ ਗੁਰੂ ਗੋਬਿੰਦ ਸਿੰਘ ਨੂੰ ਚੰਗੀ ਸਿਕਸ਼ਾ ਲਈ ਭੇਜਿਆ। ਚਾਹੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਿਕਸ਼ਾ ਦੀ ਕੋਈ ਲੋੜ ਨਹੀਂ ਸੀ ਪਰ ਗੁਰੂ ਬਣਨ ਤੋਂ ਪਹਿਲਾਂ ਜਿਹੜੀ ਦੁਨਿਆਵੀ ਸਿਖਸ਼ਾ ਦੀ ਲੋੜ ਸੀ ਸਿੱਖ ਲਈ, ਉਨ੍ਹਾਂ ਦੇ ਪਿਤਾ ਜੀ ਨੇ ਉਨ੍ਹਾਂ ਨੂੰ ਭਾਂਤ-ਭਾਂਤ ਦੀ ਸਿਖਸ਼ਾ ਦਿੱਤੀ। ਨੌਂ ਸਾਲ ਦੇ ਸਨ, ਗੁਰੂ ਗੋਬਿੰਦ ਸਿੰਘ ਪਿਤਾ ਤੇ ਉਨ੍ਹਾਂ ਨੂੰ ਸਾਰਾ (ਗੁਰੂ) ਗ੍ਰੰਥ ਸਾਹਿਬ ਜ਼ਬਾਨੀ ਯਾਦ ਸੀ। ਕਿਆ ਸਾਡੇ ਘਰ ਦੀਆਂ ਇਹ ਖੇਡਾਂ ਸਨ ਜਿਹੜੀਆਂ ਸਾਨੂੰ ਸਮਝਾਂਦੇ ਰਹੇ। ਮੈਂ ਹੁਣ ਸੁਤੁ ਬਣਨ ਤੋਂ ਬਾਅਦ ਫਿਰ ਗੁਰੂ ਦਾ ਸਿੱਖ ਬਣ ਗਿਆ। ਸਿੱਖ ਬਣਨ ਤੋਂ ਪਹਿਲਾਂ ਭਾਵੇਂ ਜਿਤਨੇ ਮਰਜ਼ੀ ਸ਼ੰਕੇ ਕਰੋ, ਜੋ ਮਰਜ਼ੀ ਸੁਆਲ ਕਰੋ, ਜੋ ਮਰਜ਼ੀ ਪੁੱਛੋ ਸਭ ਇਜਾਜ਼ਤ ਹੈ ਪਰ ਭਲੇ ਲੋਕਾ, ਜਿਸ ਵੇਲੇ ਤੈਨੂੰ ਸਹੀ ਗੱਲ ਦੀ ਸਮਝ ਆ ਜਾਏਗੀ ਤੇ ਫਿਰ ਤੂੰ ਗੁਰੂ ਦਾ ਸਿੱਖ ਬਣ ਜਾਣਾ ਹੈ : 'ਠਾਂਢਿ ਭਇਓ ਮੈ ਜੋਰੁ ਕਰਿ ਬਚਨੁ ਕਹਾ ਸਿਰ ਨਿਆਇ' ਤਾਂਹਿ ਪਹਿਲੇ ਸਿੱਖ ਨਹੀਂ ਬਣੇ, ਪਹਿਲੇ ਇਸਤ੍ਰੀ ਵੀ ਨਹੀਂ ਬਣੇ, ਇਹ ਪਹਿਲਾਂ ਬੇਟੇ ਬਣੇ ਹਨ ਕਿਉਂਕਿ ਬੇਟੇ ਨਾਲ ਸਭ ਗੱਲਾਂ ਕਰ ਲੈਂਦੇ ਹਨ। ਤਾਂਹਿ ਬੇਟੇ ਵਾਂਗੂੰ ਪਿਤਾ ਦਾ ਸਬਕ ਲੈ ਰਹੇ ਹਾਂ, ਪਿਆਰ ਲੈ ਰਹੇ ਹਾਂ, ਫਿਰ ਸਿੱਖ ਬਣ ਗਏ ਹਾਂ। ਫਿਰ ਸਿੱਖ ਤੋਂ ਬਾਅਦ ਆਖਦੇ ਨੇ ਕੀ ਹੁੰਦਾ ਹੈ, ਮਨੁੱਖ ਗੁਰੂ ਦਾ 'ਸਖਾ' ਬਣ ਜਾਂਦਾ ਹੈ। ਬੱਸ ਇੱਥੇ ਹੀ ਮੈਂ ਆਪਣੀ ਗੱਲ ਨੂੰ

ਰੋਕ ਦਿਆਂ, ਸਮਾਂ ਵੀ ਹੋ ਗਿਆ ਹੈ। ਜਿਸ ਵੇਲੇ ਉਨ੍ਹਾਂ ਮਨੁੱਖ ਨੂੰ ਸਿੱਖੀ ਦਾ ਜੀਵਨ ਦਿੱਤਾ ਤੇ ਫਿਰ ਏਕ ਰੂਪ ਹੋ ਗਿਆ, ਗੁਰੂ ਦੇ ਹੋਰ ਨੇੜੇ ਕਿਵੇਂ ਹੋ ਗਿਆ। ਸਖਾ ਕੌਣ ਹੈ ਜਿਸਦੀ ਹਰ ਗੱਲ ਚੰਗੀ ਲੱਗੇ, ਸਖਾ ਉਹ ਹੈ ਜਿਸਦਾ ਆਪਣੇ ਤੇ ਉਸ ਵਿਚ ਕੋਈ ਫ਼ਰਕ ਨਾ ਦਿਖਾਈ ਦੇਵੇ, ਇਕੋ ਜਿਹੇ ਹੋ ਜਾਣ। ਦੋਸਤਾਂ ਨੂੰ ਦੇਖਿਆ ਕਰਨਾ, ਅੱਛੇ ਦੋਸਤਾਂ ਨੂੰ, ਇਨ੍ਹਾਂ ਦੀ ਪਗੜੀ ਇਕ, ਇਨ੍ਹਾਂ ਦਾ ਬੋਲ ਇਕ, ਇਨ੍ਹਾਂ ਦੀ ਆਵਾਜ਼ ਇਕ ਤੇ 'ਮੀਤ ਕੇ ਕਰਤਬ ਕੁਸਲ ਸਮਾਨਾ'। ਹੁਣ ਮੈਨੂੰ ਵਾਹਿਗੁਰੂ ਦੀ ਹਰ ਗੱਲ ਚੰਗੀ ਲੱਗ ਰਹੀ ਹੈ। ਇਸ ਕਰਕੇ ਕਲਗੀਧਰ ਪਾਤਸ਼ਾਹ ਨੇ ਆਪ ਆਪਣੇ ਬਚਿੱਤਰ ਨਾਟਕ ਵਿਚ ਲਿਖਿਆ ਹੈ, "ਇਸ ਤਰ੍ਹਾਂ ਮੈਂ ਦੁਵੈਤ ਰੂਪ ਹੋ ਗਿਆ ਅਤੇ ਉਨ੍ਹਾਂ ਦੀ ਬਖ਼ਸ਼ਿਸ਼ ਸਾਰੇ ਸੰਸਾਰ 'ਤੇ ਹੈ, ਸਾਡੇ 'ਤੇ ਵੀ ਹੈ ਲੇਕਿਨ ਸਭ ਤੋਂ ਵੱਡੀ ਰਹਿਮਤ ਉਨ੍ਹਾਂ ਦੀ ਇਹੀ ਹੈ ਕਿ ਅੱਜ ਬਰਕਤਾਂ ਦੇ ਦਿਹਾੜੇ ਹਨ। ਠੀਕ ਹੈ ਕਿ ਜਿਸ ਵੇਲੇ ਸਮਾਂ ਆਉਂਦੈ, ਚਾਅ ਬੜਾ ਹੁੰਦੈ, ਅਸੀਂ ਭੁੱਲ ਵੀ ਜਾਂਦੇ ਹਾਂ ਪਰ ਇਹ ਗੱਲ ਸਾਡੇ ਹਿਰਦੇ ਵਿਚ ਟਿਕੀ ਰਵ੍ਹੇ ਕਿ ਕਲਗੀ ਵਾਲਿਆ ਤੇਰੇ ਬਚਨ ਜੋ ਤੁਸੀਂ ਬੋਲਦੇ ਸੋ ਸਾਨੂੰ ਉਹ ਹਮੇਸ਼ਾ ਯਾਦ ਰਹਿਣ ਤਾਂ ਕਿ ਸਾਨੂੰ ਸਹੀ ਜਾਚ ਆਵੇ ਤਾਂਕਿ ਸਾਡਾ ਪੈਰ ਡਗਮਗਾਏ ਨਾ। ਇਹ ਠੀਕ ਹੈ, ਕੋਲਾਲੰਮਪੁਰ, ਮਲੇਸ਼ੀਆ ਇਲਾਕੇ ਵਿਚ ਜਦ ਮੈਂ ਗਿਆ, ਉਨ੍ਹਾਂ ਸੰਗਤਾਂ ਉਹੀ ਪਿਆਰ ਮੈਨੂੰ ਫਿਰ ਦਿੱਤਾ ਜੋ ਪਿਆਰ ਅੱਠ ਸਾਲ ਪੂਰੇ ਹੋਏ ਪਹਿਲਾਂ ਦਿੱਤਾ ਸੀ। ਫਿਰ ਮੈਂ ਹੁਣ ਇੱਥੇ ਦੁਬਾਰਾ ਆਇਆਂ, ਮੈਨੂੰ ਸਾਰੀ ਜਥੇਬੰਦੀ ਨੇ, ਪ੍ਰਧਾਨ ਸਾਹਿਬ ਨੇ, ਸੰਗਤਾਂ ਨੇ ਅਤੇ ਖ਼ਾਸ ਕਰ ਸ: ਨਿਰੰਜਨ ਸਿੰਘ ਜੀ ਨੇ ਅਤੇ ਹੋਰ ਹਰ ਇਕ ਪੰਜਾਬੀ ਨੇ ਬਹੁਤ ਪਿਆਰ ਦਿੱਤਾ ਹੈ। ਅੱਗੇ ਭਾਵੇਂ ਤਿੰਨ ਵਾਰੀ ਮੈਂ ਇਥੋਂ ਉੱਪਰੋਂ ਹੀ ਲੰਘ ਗਿਆ ਹਾਂ ਪਰ ਇਸ ਵਾਰੀ ਚਿੱਤ ਕਰਦਾ ਸੀ ਕਿ ਮੈਨੂੰ ਦੋ-ਚਾਰ ਘੰਟੇ ਹੀ ਮਿਲ ਜਾਣ ਮੈਂ ਸੰਗਤਾਂ ਦੇ ਦਰਸ਼ਨ ਕਰ ਜਾਵਾਂ। ਅੱਜ ਮੈਨੂੰ ਬੜੀ ਖ਼ੁਸ਼ੀ ਹੈ ਕਿ ਇਸ ਪਾਵਨ ਦਿਹਾੜੇ 'ਤੇ ਸੰਗਤਾਂ ਦੇ ਦਰਸ਼ਨ ਹੋ ਰਹੇ ਹਨ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਪਿਤਾ ਦਾ ਪ੍ਰਕਾਸ਼ ਦਿਵਸ ਹੈ। ਗੁਰੂ ਤੇਗ਼ ਬਹਾਦਰ ਪਿਤਾ ਨੂੰ ਜਿਸ ਵੇਲੇ ਪਤਾ ਲੱਗਾ ਢਾਕੇ ਵਿਚ ਬੈਠਿਆਂ ਕਿ ਗੁਰੂ ਗੋਬਿੰਦ ਸਿੰਘ ਦਾ ਪ੍ਰਕਾਸ਼ ਹੋ ਗਿਆ ਹੈ ਉਨ੍ਹਾਂ ਉੱਥੇ ਜੋ ਹੁਕਮਨਾਮਾ ਜਾਰੀ ਕੀਤਾ, ਉਹਦਾ ਇਕ ਅੱਖਰ ਸੁਣਾ ਕੇ ਖਿਮਾ ਮੰਗਦਾ ਹਾਂ, ਕਿ ਸਾਨੂੰ ਵੀ ਪਤਾ ਲੱਗੇ ਕਿ ਗੁਰੂ ਤੇਗ਼ ਬਹਾਦਰ ਪਿਤਾ ਨੂੰ ਆਪਣੇ ਬੇਟੇ ਦੀ ਜਿਸ ਵੇਲੇ ਖ਼ਬਰ ਮੇਲੇ ਰਾਹੀਂ ਮਿਲੀ ਉਨ੍ਹਾਂ ਪਟਨੇ ਦੇ ਨਾਂ ਕੀ ਹੁਕਮਨਾਮਾ ਜਾਰੀ ਕੀਤਾ। ਪਟਨੇ ਨੇ ਬੜੀ ਖ਼ੁਸ਼ੀ ਮਨਾਈ। ਕਹਿੰਦੇ ਨੇ ਇਤਨੀ ਖ਼ੁਸ਼ੀ ਕਦੀ ਸੰਸਾਰ 'ਤੇ ਨਹੀਂ ਹੋਈ। ਹੁਣ ਵੀ ਪਟਨਾ ਬੜੀ ਖ਼ੁਸ਼ੀ ਮੰਨਾਂਦੈ ਤੇ ਗੁਰੂ ਤੇਗ਼ ਬਹਾਦਰ ਜੀ ਹੁਕਮਨਾਮੇ ਵਿਚ ਲਿਖਦੇ ਨੇ : 'ਗੋਬਿੰਦ ਰਾਇ ਕੀ ਬਧਾਈ ਮਿਲੀ ਜੋ ਬਧਾਈ ਪੈ ਖਰਚ ਕੀਆ ਉਹ ਗੁਰੂ ਪਰਵਾਨੁ।'

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ

ਚਰਚਿਲ ਰੋਜ਼ ਸਵੇਰੇ ਸਾਢੇ ਅੱਠ ਵਜੇ ਬੀ.ਬੀ.ਸੀ. ਤੋਂ ਬੋਲਦਾ ਸੀ। ਉਸ ਵਕਤ ਸਾਰੀਆਂ ਫ਼ੌਜਾਂ, ਸਾਰੇ ਇੰਗਲੈਂਡ ਦੇ ਨਿਵਾਸੀ ਜਾਂ ਹੋਰ ਕਿਧਰੇ ਕੈਂਪਾਂ ਵਿਚ ਬੈਠੇ ਹੋਏ ਜਿਥੋਂ ਤੱਕ ਰੇਡੀਓ ਦਾ ਪ੍ਰਸਾਰਨ ਹੁੰਦਾ ਸੀ, ਸਭ ਆਪਣੇ ਕੰਨਾਂ ਨੂੰ ਟਰਾਂਜ਼ਿਸਟਰ ਲਗਾ ਕੇ ਬੈਠ ਜਾਂਦੇ ਸਨ। ਚਰਚਿਲ 20-25 ਮਿੰਟ ਰੇਡੀਓ ਸਟੇਸ਼ਨ ਜਾ ਕੇ ਜੁਰਅੱਤ ਭਰਦਾ ਸੀ। ਵਿਅਕਤੀ ਦੀ ਗੱਲ ਕਹਿੰਦਾ ਸੀ। ਉਹ ਰੇਡੀਓ ਸਟੇਸ਼ਨ ਆਪਣੀ ਕਾਰ 'ਤੇ ਨਹੀਂ ਜਾਂਦਾ ਸੀ। ਉਹ ਛੁਪ-ਛੁਪਾ ਕੇ, ਕਦੀ ਟੈਕਸੀ ਜਾਂ ਹੋਰ ਕਿਸੇ ਵਾਹਣ 'ਤੇ ਜਾਂਦਾ ਸੀ ਤਾਂ ਕਿ ਉਸ ਨੂੰ ਕੋਈ ਪਹਿਚਾਣ ਨਾ ਲਵੇ। ਇਕ ਵਾਰ ਇੰਝ ਹੋਇਆ, ਚਰਚਿਲ ਨੇ ਰੇਡੀਓ ਸਟੇਸ਼ਨ ਜਾਣ ਵਾਸਤੇ ਇਕ ਟੈਕਸੀ ਨੂੰ ਰੋਕਿਆ ਅਤੇ ਆਖਿਆ ਮੈਨੂੰ ਰੇਡੀਓ ਸਟੇਸ਼ਨ ਛੱਡ ਆ। ਉਸ ਟੈਕਸੀ ਵਾਲੇ ਨੇ ਕਿਹਾ, ਮੈਂ ਤੈਨੂੰ ਇਸ ਵਕਤ ਨਹੀਂ ਪਹੁੰਚਾ ਸਕਦਾ ਕਿਉਂਕਿ ਸਾਢੇ ਅੱਠ ਵਜੇ ਚਰਚਿਲ ਨੇ ਬੋਲਣਾ ਹੈ, ਮੈਂ ਉਸ ਨੂੰ ਸੁਣਨਾ ਹੈ। ਚਰਚਿਲ ਬੜਾ ਖੁਸ਼ ਹੋਇਆ, ਹਉਮੈ ਵਿਚ ਆ ਗਿਆ। ਪਰ ਕੁਝ ਸੈਕਿੰਡ ਬਾਅਦ ਟੈਕਸੀ ਡਰਾਈਵਰ ਉਸ ਵੱਲ ਦੇਖ ਕੇ ਕਹਿੰਦਾ ਹੈ, "ਚਲ ਤੈਨੂੰ ਛੱਡ ਆਵਾਂ, ਉਹ ਤੇ ਰੋਜ਼ ਹੀ ਬੋਲਦਾ ਰਹਿੰਦਾ ਹੈ।" ਸਾਨੂੰ ਵੀ ਇਹ ਹੀ ਮਹਿਸੂਸ ਹੁੰਦਾ ਹੈ ਅਸੀਂ ਰੋਜ਼ ਤਕਰੀਰ ਕਰਦਿਆਂ ਕਈ ਵਾਰੀ ਜ਼ਿਆਦਾ ਤੇ ਨਹੀਂ ਬੋਲ ਜਾਂਦੇ ਹਾਂ, ਕਿਉਂਕਿ ਅਸੀਂ ਸਿਰਫ਼ ਉਹੀ ਗੱਲ ਕਰੀਏ ਕਿ ਜਿਸ ਦਾ ਦੂਜਿਆਂ 'ਤੇ ਅਸਰ ਹੋਵੇ। ਅਸੀਂ ਗੁਰ ਇਤਿਹਾਸ ਦੀ ਗੱਲ ਕਰੀਏ ਤੇ ਉਨ੍ਹਾਂ ਸਿਧਾਂਤਾਂ ਨੂੰ ਸਪੱਸ਼ਟ ਕਰਾਈਏ ਜਿਨ੍ਹਾਂ ਬਾਰੇ ਪੰਥ ਕੁਝ ਨਹੀਂ ਜਾਣਦਾ। ਸਾਡਾ ਕੰਮ ਸਿਰਫ਼ ਇਹ ਹੋਵੇ ਜੋ ਅਸਲ ਸਿਧਾਂਤ ਹਨ ਉਨ੍ਹਾਂ ਨੂੰ ਅਸੀਂ ਹੌਲੀ-ਹੌਲੀ ਸਪੱਸ਼ਟ ਕਰਦੇ ਜਾਈਏ।

ਅੱਜ ਸਾਹਿਬ ਗੁਰੂ ਗ੍ਰੰਥ ਸਾਹਿਬ ਦਾ ਸਿਰਫ਼ ਨਜ਼ਾਰਾ ਕਰਨਾ ਹੈ, ਜਿਸ ਤਰ੍ਹਾਂ ਸਮੁੰਦਰ ਦੇ ਕਿਨਾਰੇ ਜਾ ਕੇ ਸਾਗਰ ਦਾ ਨਜ਼ਾਰਾ ਕਰੀਦਾ ਹੈ। ਇਹ ਗੁਰੂ ਗ੍ਰੰਥ ਸਾਹਿਬ ਇਤਨਾ ਮਹਾਨ ਕਿਉਂ ਹੈ, ਇਸ ਦੀ ਸਾਜਨਾ ਕਿਉਂ ਕੀਤੀ ਅਤੇ ਸਾਰੇ ਸੰਸਾਰ ਵਿਚ ਇਹ ਕਾਇਮ ਕਿਵੇਂ ਰਵ੍ਹੇਗਾ, ਇਹੀ ਅੱਜ ਦਾ ਸਾਡਾ ਮਜ਼ਮੂਨ ਹੈ। ਕਾਰਨ 'ਤੇ ਆਪ ਹੀ ਲਿਖਿਆ ਹੈ ਮਹਾਰਾਜ ਨੇ, ਮੈਂ ਗੁਰੂ ਗ੍ਰੰਥ ਸਾਹਿਬ ਕਿਉਂ ਬਣਾ ਰਿਹਾ ਹਾਂ। ਭਾਵੇਂ ਅੱਗੇ ਵੀ ਬੜੀ

ਕ੍ਰਿਪਾ ਸੀ ਗੁਰੂ ਅਰਜਨ ਸਾਹਿਬ ਦੀ ਸਾਡੇ 'ਤੇ, ਪਰ ਹੁਣ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਕਰ ਹੋਰ ਕਿਰਪਾ ਵਿਚ ਆ ਗਏ :

'ਏਕ ਦਿਵਸ ਪ੍ਰਭਿ ਪ੍ਰਾਤੇ ਕਾਲ
ਦਿਆ ਭਰੋ ਪ੍ਰਭਿ ਦੀਨ ਦਿਆਲ।'

ਇਕ ਦਿਨ ਅੰਮ੍ਰਿਤ ਵੇਲੇ ਉਨ੍ਹਾਂ ਦੇ ਮਨ ਵਿਚ ਆਇਆ ਕਿ ਪੰਥ ਤੇ ਪ੍ਰਗਟ ਕਰ ਚੁੱਕੇ ਨੇ ਗੁਰੂ ਨਾਨਕ ਸਾਹਿਬ, ਪੰਥ ਤੇ ਉਹ ਬਣਾ ਚੁੱਕੇ ਨੇ, ਹੁਣ ਕੀ ਕਰੀਏ? ਇਹ ਪੰਥ ਰੌਸ਼ਨੀ ਕਿਥੋਂ ਲਵੇਗਾ?

'ਚਿਤ ਮੈ ਉਪਜੀ ਪ੍ਰਗਟਿਓ ਜਗਿ ਪੰਥ
ਤੇ ਕਾਰਨ ਕੀਜੈ ਅਬ ਗ੍ਰੰਥ।'

ਇਸ ਕਰਕੇ ਗੁਰੂ ਗ੍ਰੰਥ ਸਾਹਿਬ ਬਣਾਵਾਂ ਤਾਂਕਿ ਪੰਥ ਜੋ ਹੈ ਉਹ ਸਦਾ ਇਸ ਤੋਂ ਰੌਸ਼ਨੀ ਲੈਂਦਾ ਰਵ੍ਹੇ, ਭਟਕੇ ਨਾ। ਇਸ ਪੰਥ ਦੀ ਅਗਵਾਈ ਲਈ ਗੁਰੂ ਗ੍ਰੰਥ ਸਾਹਿਬ ਦੀ ਲੋੜ ਹੈ ਤਾਂਕਿ ਕਦੀ ਕੋਈ ਸਿੱਖ ਕਿਸੇ ਹੋਰ ਕੋਲੋਂ ਅਗਵਾਈ ਨਾ ਮੰਨੇ, ਨਾ ਕਿਸੇ ਦੀ ਅਗਵਾਈ ਦੇ ਸਕੇ।

ਇਹ ਤੇ ਇਕ ਹੁਣ ਸਾਨੂੰ ਸਮਝ ਆ ਗਈ ਹੈ ਕਿ ਖ਼ਾਲਸਾ ਤੇ ਪੰਥ ਦਾ ਬੜਾ ਅੰਤਰ ਹੈ, ਪੰਥ ਆਪ ਗੁਰੂ ਨਾਨਕ ਪਿਤਾ ਨੇ ਬਣਾ ਦਿੱਤਾ। ਇਸ ਲਈ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਦਾ ਇਕ ਕਾਰਨ ਇਹ ਵੀ ਹੈ। ਕਦੀ ਵੀ ਅਸੀਂ ਕਿਸੇ ਹੋਰ ਥਾਂ ਤੋਂ ਰੌਸ਼ਨੀ ਦੀ ਆਸ ਨਾ ਕਰੀਏ। ਦੂਸਰਾ ਭਾਈ ਗੁਰਦਾਸ ਜੀ ਨੇ ਲਿਖਿਆ ਕਿ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਦਾ ਕਾਰਨ ਕੀ ਹੈ? ਸਿੱਖ ਵੀ ਪੁੱਛਣ ਲੱਗੇ ਕਿ ਗੁਰੂ ਮਹਾਰਾਜ ਨੇ ਇਤਨਾ ਕਿਉਂ ਤਰੱਦਦ ਕੀਤਾ ਹੈ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਕਰਨ ਲਈ? ਭਾਈ ਗੁਰਦਾਸ ਜੀ ਦਾ ਸੁਭਾਅ ਹੈ ਕਿ ਮਿਸਾਲਾਂ ਦੇ ਕੇ ਆਖ਼ਰੀ ਤੁਕ ਵਿਚ ਉਹ ਸਿਧਾਂਤ ਦੇ ਜਾਂਦੇ ਨੇ। ਇਹ ਸਾਡੀ ਬਦਕਿਸਮਤੀ ਹੈ ਜਾਂ ਸਾਡੀ ਕਮਜ਼ੋਰੀ ਕਿ ਭਾਈ ਗੁਰਦਾਸ ਦੀਆਂ ਵਾਰਾਂ ਜਾਂ ਕਵਿਤਾਵਾਂ ਦਾ ਤਰਜਮਾ ਕੇਵਲ 1879 ਵਿਚ ਹੋਇਆ, ਉਸ ਤੋਂ ਬਾਅਦ ਨਹੀਂ ਹੋਇਆ। ਕੀ ਅਸੀਂ ਇੰਨੇ ਮਾੜੇ ਹਾਂ? ਇਤਨਾ ਭਾਰੀ ਕੋਈ ਖ਼ਜ਼ਾਨਾ ਹੋਵੇ, ਉਸ ਦਾ ਤਰਜਮਾ ਕੇਵਲ ਭਾਈ ਵੀਰ ਸਿੰਘ ਜੀ ਦਾ ਨਾਨਾ ਕਰ ਜਾਏ, ਉਸ ਤੋਂ ਬਾਅਦ ਕਿਸੇ ਹੱਥ ਨਾ ਲਾਇਆ ਹੋਵੇ। ਸ਼ਾਇਦ ਇਸ ਦਾ ਇਕ ਕਾਰਨ ਇਹ ਵੀ ਹੈ ਕਿ ਅੱਖਰੀ ਅਰਥ ਤੇ ਕਈ ਕਰ ਲੈਂਦੇ ਹਨ ਪਰ ਤਰਜਮਾ ਬੜਾ ਕਠਿਨ ਹੈ। ਇਕ-ਇਕ ਤੁਕ ਨੂੰ ਸਮਝਣਾ ਬੜਾ ਮੁਸ਼ਕਿਲ ਹੈ ਪਰ ਕੋਈ ਤੇ ਜ਼ਿੰਮਾ ਲਵੇ। ਅਸੀਂ ਜਾਣਦੇ ਹੀ ਹਾਂ, ਗੁਰੂ ਮਹਾਰਾਜ ਦਾ ਹੁਕਮ ਵੀ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਗੁਰੂ ਗ੍ਰੰਥ ਸਾਹਿਬ ਦੀ ਚਾਬੀ ਹੈ, ਪਰ ਅਸਾਂ ਮੂਰਖਾਂ ਨੂੰ ਪਤਾ ਹੀ ਨਹੀਂ ਹੈ ਕਿਹੜੀ ਚਾਬੀ ਨਾਲ ਕਿਹੜਾ ਜੰਦਰਾ ਖੁਲ੍ਹਣਾ ਹੈ?

ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਗੁਰੂ ਅਰਜਨ ਸਾਹਿਬ ਕਰ ਰਹੇ ਸਨ, ਉਨ੍ਹਾਂ ਨੇ ਭਾਈ ਗੁਰਦਾਸ ਜੀ ਨੂੰ ਤ੍ਰੈ ਵਾਰੀ ਕਿਹਾ, ਭਾਈ ਸਾਹਿਬ ਤੁਹਾਡੀ ਰਚਨਾ ਵੀ ਸ਼ਾਮਿਲ ਕਰ ਦੇਈਏ? ਭਾਈ ਗੁਰਦਾਸ ਜੀ ਹੱਥ ਜੋੜ ਕੇ ਕਹਿੰਦੇ ਨੇ, "ਮਹਾਰਾਜ ਇਹ ਨਾ ਕਰਨਾ, ਮੈਨੂੰ ਆਪਣੇ ਚਰਨਾਂ ਵਿਚ ਹੀ ਰੱਖਣਾ।" ਗੁਰੂ ਸਾਹਿਬ ਨੇ ਫਿਰ ਕਿਹਾ,

ਭਾਈ ਗੁਰਦਾਸ ਜੀ, ਤੁਹਾਡੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣੀ ਚਾਹੀਦੀ ਹੈ, ਪਰ ਭਾਈ ਜੀ ਨਾ ਮੰਨੇ। ਉਸ ਵਕਤ ਮਹਾਰਾਜ ਨੇ ਕਿਹਾ, 'ਭਾਈ ਗੁਰਦਾਸ ਜੀ ਦੀਆਂ ਵਾਰਾਂ, ਗੁਰੂ ਗ੍ਰੰਥ ਸਾਹਿਬ ਦੀਆਂ ਚਾਬੀਆਂ ਹਨ।' ਇਹ ਤੇ ਮੰਨਣਾ ਹੀ ਪਵੇਗਾ। ਭਾਈ ਗੁਰਦਾਸ ਦੀਆਂ ਸਾਰੀਆਂ ਵਾਰਾਂ, ਸਾਰੇ ਕਥਨ ਨਿਰਾ ਹੀ ਸਿਧਾਂਤ ਹਨ। ਇਹੀ ਕਾਰਨ ਹੋਵੇਗਾ ਜਿਸ ਵੇਲੇ ਤੁਸੀਂ ਇਤਿਹਾਸ ਪੜ੍ਹੋਗੇ ਕਿ ਭਾਈ ਗੁਰਦਾਸ ਜੀ ਨੇ ਆਪਣੇ ਸਮੇਂ ਅੰਦਰ ਸਿੱਖੀ ਦੇ ਬੂਟੇ ਨੂੰ ਬਚਾਉਣ ਲਈ ਕਿਤਨਾ ਕੁਝ ਕੀਤਾ ਹੈ। ਉਹ ਫਰਮਾਂਦੇ ਹਨ ਅਚਾਨਕ ਜੇ ਕਿਸੇ ਘਰ ਵਿਚ ਪ੍ਰਾਹੁਣਾ ਆ ਜਾਵੇ, ਜਿਹੜੀ ਘਰ ਦੀ ਔਰਤ ਹੁੰਦੀ ਹੈ ਉਹ ਉਸ ਅੱਗੇ ਸਭ ਤੋਂ ਚੰਗੀ ਚੀਜ਼ ਬਣਾ ਕੇ ਪੇਸ਼ ਕਰਦੀ ਹੈ। ਦੂਜੇ ਭਾਈ ਗੁਰਦਾਸ ਜੀ ਕਹਿੰਦੇ ਨੇ ਘਰ ਦੀ ਗ੍ਰਹਿਣੀ ਕੋਲ ਚੰਗੇ ਕੱਪੜੇ ਵੀ ਹੁੰਦੇ ਹਨ, ਗਹਿਣੇ ਵੀ ਹੁੰਦੇ ਹਨ, ਪਰ ਉਹ ਉਨ੍ਹਾਂ ਨੂੰ ਹਰ ਵੇਲੇ ਨਹੀਂ ਪਾਉਂਦੀ ਕਿਸੇ ਵਿਸ਼ੇਸ਼ ਅਵਸਰ ਤੇ ਸਭ ਤੋਂ ਚੰਗੀ ਚੀਜ਼ ਪਾਉਂਦੀ ਹੈ। ਤੀਜੇ ਜਦ ਅਸੀਂ ਕਿਸੇ ਜੌਹਰੀ ਦੀ ਦੁਕਾਨ 'ਤੇ ਜਾਈਏ ਤਾਂ ਉਹ ਦੁਕਾਨਦਾਰ ਕਿਤਨੇ ਹੀ ਗਹਿਣੇ ਕੱਢ ਕੇ ਵਿਖਾਉਂਦਾ ਹੈ 'ਤੇ ਉਨ੍ਹਾਂ ਦੀ ਤਾਰੀਫ਼ ਵੀ ਕਰਦਾ ਹੈ, ਪਰ ਅਖ਼ੀਰ 'ਤੇ ਆਪਣੀ ਦੁਕਾਨ ਦਾ ਸਭ ਤੋਂ ਚੰਗਾ ਘੜਿਆ ਗਹਿਣਾ ਪੇਸ਼ ਕਰਦਾ ਹੈ ਤਾਂਕਿ ਉਸ ਦਾ ਅਸਰ ਹੋਣ 'ਤੇ ਗਾਹਕ ਗਹਿਣਾ ਲੈ ਕੇ ਹੀ ਜਾਵੇ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਕਹਿੰਦੇ ਨੇ ਗੁਰੂ ਅਰਜਨ ਪਿਤਾ ਜੀ ਨੇ ਵੀ ਸੋਚਿਆ, ਇਤਨੇ ਅੱਛੇ ਸਿੱਖ ਬਣ ਗਏ ਨੇ, ਇਤਨੀ ਅੱਛੀ ਸੰਗਤ ਬਣ ਗਈ ਹੈ, ਇਤਨੇ ਸਿੱਖ ਜਿਹੜੇ ਨੇ ਉਹ ਗੁਰੂ ਨਾਮ ਦੇ ਵਿਚ ਵਿਚਰ ਰਹੇ ਹਨ। ਹੁਣ ਮੈਂ ਇੰਝ ਕਰਾਂ, ਆਪ ਲਿਖਦੇ ਨੇ ਭਾਈ ਗੁਰਦਾਸ ਜੀ :

**"ਤੈਸੇ ਗੁਰਬਾਣੀ ਲਿਖਿ ਪੋਥੀ ਬਾਧੀਅਤ ਰਾਖ।"**

ਤੇ ਉਨ੍ਹਾਂ ਦੇ ਵਾਸਤੇ ਕੋਈ ਐਸੀ ਚੀਜ਼ ਆਹਲਾ ਹੁਣ ਬਣਾ ਜਾਵਾਂ ਕਿ ਇਹ ਜਿਹੜਾ ਮੇਰਾ ਸਿੱਖ ਹੈ, ਜਿਸ ਨੂੰ ਮੈਂ ਇਤਨਾ ਪਿਆਰ ਕਰਦਾ ਹਾਂ।

**'ਇਨ ਗੁਰਸਿਖ ਮਿਲ, ਸੁਣ ਪੜਿ ਲਿਵ ਲਾਈਏ'**

ਇਹ ਫਿਰ ਲਿਵ ਲਾਣ ਲਈ ਕਿਧਰੇ ਹੋਰ ਨਾ ਜਾਏ। ਇਹ ਸੀ ਦੂਜਾ ਕਾਰਨ। ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਜੋ ਵੀ ਗੁਰੂ ਦੇ ਹਿਰਦੇ ਅੰਦਰ ਸਭ ਤੋਂ ਖ਼ੂਬਸੂਰਤ ਸੀ, ਉਨ੍ਹਾਂ ਨੇ ਸਾਨੂੰ ਦਿੱਤਾ। ਹੁਣ ਸਾਨੂੰ ਸਮਝ ਆ ਗਈ ਨਾ, ਗੁਰੂ ਗ੍ਰੰਥ ਸਾਹਿਬ ਵਿਚ ਲਿਵ ਲਾਉਣ ਲਈ ਤ੍ਰੈ ਚੀਜ਼ਾਂ ਬੜੀਆਂ ਜ਼ਰੂਰੀ ਹਨ। ਉਹ ਹਨ, ਪਹਿਲਾ ਮਿਲਣਾ ਸੰਗਤ ਦਾ, ਫਿਰ ਪੜ੍ਹਨਾ, ਫਿਰ ਸੁਣਨਾ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਸਾਜਣਾ ਆਪ ਨੇ ਕੀਤੀ। ਇਹ ਸੀ ਢੰਗ ਜੋ ਪੁਰਾਣੇ ਲੋਕ ਵਰਤਦੇ ਹਨ, ਵਿਦਵਾਨਾਂ ਕੋਲੋਂ ਲੈਂਦੇ ਸਨ।

ਤੀਸਰਾ ਕਾਰਨ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਦਾ ਇਹ ਵੀ ਹੈ। ਇਕ ਸਿੱਖ ਆਇਆ, ਕਹਿੰਦਾ ਹੈ, ਮਹਾਰਾਜ, ਮੀਣੇ ਪਾਣ ਲਗੇ ਨੇ ਰਲਾ, ਗੁਰੂ ਦੀ ਬਾਣੀ ਜੁਦਾ ਕਰਕੇ, ਵੱਖ ਕਰਕੇ ਰੱਖੋ। ਸਾਨੂੰ ਪਤਾ ਨਹੀਂ ਲੱਗਦਾ ਜਦ ਰਬਾਬੀ ਗਾਂਦੇ ਹਨ, ਗੁਰੂ ਨਾਨਕ ਸਾਹਿਬ ਦੀ ਬਾਣੀ ਹੈ ਕਿ ਇਹ ਕੱਚੀ ਕਿਸੇ ਮੀਣੇ ਦੀ ਬਾਣੀ ਹੈ। ਮੀਣੇ ਨੇ ਬੜੀਆਂ ਵਾਰਾਂ ਰਚੀਆਂ ਸਨ। ਇਸ ਕਰਕੇ ਕ੍ਰਿਪਾ ਕਰੋ ਸਾਨੂੰ ਪਤਾ ਲੱਗ ਜਾਏ, ਉਂਝ ਤੇ ਹੁਣ ਤੱਕ ਤੁਸੀਂ ਜਾਣਦੇ ਹੋ ਸਾਨੂੰ ਪਤਾ ਨਹੀਂ ਲੱਗਦਾ, ਸਾਡੇ ਸਾਹਮਣੇ ਕੋਈ ਵੀ ਤੁਕ ਬੋਲ

ਦਿੱਤੀ ਜਾਏ, ਅਸੀਂ ਸਮਝਦੇ ਹਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਲਈ ਗਈ ਹੈ ਅਤੇ ਬਹੁਤੇ ਲੋਕ ਜਿਨ੍ਹਾਂ ਨੇ ਗੁਰਬਾਣੀ ਨਹੀਂ ਪੜ੍ਹੀ ਹੁੰਦੀ, ਉਹ ਫਿਰ ਨੋਟ ਵੀ ਕਰਨ ਲੱਗ ਪੈਂਦੇ ਨੇ, ਫਿਰ ਐਸਾ ਹੋ ਜਾਂਦਾ ਹੈ, ਰਿਵਾਜ ਜਿਹਾ ਪੈ ਜਾਂਦਾ ਹੈ। ਹਿੰਦੁਸਤਾਨ ਵਿਚ ਕਿਸੇ ਸਿੱਖ ਦੇ ਵਿਆਹ ਦੇ ਕਾਰਡ 'ਤੇ ਇਕ ਤੁਕ ਆਮ ਦੇਖੀ ਜਾ ਸਕਦੀ ਹੈ। ਇਹ ਤੁਕ ਕਿਸੇ ਸ਼ਾਇਰ ਦੀ ਹੈ। ਪਰ ਸਮਝੀ ਜਾਂਦੇ ਹਨ, ਇਹ ਬਾਣੀ ਦੀ ਤੁਕ ਹੈ, ਸਾਰੇ ਕਾਰਡਾਂ 'ਤੇ ਇਹ ਲਿਖੀ ਜਾ ਰਹੇ ਹਨ :

"ਸਤਿਗੁਰੂ ਦਾਤੇ ਕਾਜ ਰਚਾਇਆ"

ਕੋਈ ਇਨ੍ਹਾਂ ਛਪਵਾਣ ਵਾਲਿਆਂ ਨੂੰ ਪੁੱਛੇ, ਜੇ ਅੱਜ ਦੀ ਦੁਨੀਆਂ ਅੰਦਰ ਵੀ ਗੁਰੂ ਗ੍ਰੰਥ ਸਾਹਿਬ ਦੇ ਹੁੰਦਿਆਂ ਸਾਨੂੰ ਇਹ ਨਹੀਂ ਪਤਾ ਕਿ ਇਹ ਤੁਕ ਕਿਥੋਂ ਆਈ ਹੈ, ਕਿਸ ਜਗ੍ਹਾ 'ਤੇ ਹੈ, ਅਸੀਂ ਬਿਨਾਂ ਜਾਣੇ ਬੋਲਣ ਲੱਗ ਪੈਂਦੇ ਹਾਂ। ਇਸ ਕਰਕੇ ਗੁਰੂ ਮਹਾਰਾਜ ਨੇ ਬਾਣੀ ਨੂੰ ਜੁਦਾ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਕਰ ਸਾਡੇ 'ਤੇ ਕ੍ਰਿਪਾ ਕੀਤੀ।

ਚੌਥਾ ਕਾਰਨ ਇਹ ਹੈ ਕਿ ਜਿਸ ਵੇਲੇ ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਸਾਹਿਬ ਕੋਲੋਂ ਗੁਰ-ਗੱਦੀ ਦੀ ਜ਼ਿੰਮੇਵਾਰੀ ਲਈ ਤਾਂ ਨਾਨਕ ਪਾਤਸ਼ਾਹ ਨੇ ਕਿਹਾ ਕੁਝ ਮੰਗੋ ਤਾਂ ਗੁਰੂ ਅੰਗਦ ਮਹਾਰਾਜ ਕਹਿਣ ਲੱਗੇ ਤੁਹਾਡਾ ਦਿੱਤਾ ਸਭ ਕੁਝ ਹੈ, ਪਰ ਗੁਰੂ ਨਾਨਕ ਸਾਹਿਬ ਕਹਿਣ ਲੱਗੇ, ਨਹੀਂ ਕੋਈ ਚੀਜ਼ ਜ਼ਰੂਰ ਮੰਗੋ, ਅਸੀਂ ਆਪ ਜੀ ਨੂੰ ਇਹ ਜ਼ਿੰਮੇਵਾਰੀ ਸੌਂਪੀ ਹੈ ਤਾਂ ਅੰਗਦ ਪਾਤਸ਼ਾਹ ਕਹਿਣ ਲੱਗੇ ਜੇ ਬੜੇ ਤੁੱਠੇ ਹੋ ਨਾ ਤੇ, ਇਹ ਕਮਰਕੱਸਾ ਜਿਹੜਾ ਪਾਇਆ ਜੇ ਨਾ ਇਹ ਮੈਨੂੰ ਦੇ ਦਿਉ ਤਾਂ ਕਿ ਮੈਂ ਸਦਾ ਸੇਵਾ ਵਿਚ ਜੁਟਿਆ ਰਵ੍ਹਾਂ। (**ਭਾਵੇਂ ਆਪ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਮਿਲ ਗਈ ਹੈ। ਆਪ ਗੁਰੂ ਬਣ ਗਏ ਹਨ।**) ਦੂਸਰੇ ਮੈਨੂੰ ਕੋਈ ਰਬਾਬੀ ਲਿਆ ਕੇ ਦਿਉ ਤਾਂ ਕਿ ਮੈਂ ਆਪ ਜੀ ਦੀ ਰਚੀ ਹੋਈ ਬਾਣੀ ਨੂੰ ਰਬਾਬੀ ਦੁਆਰਾ ਸੁਣ ਸਕਾਂ। ਨਾਨਕ ਪਾਤਸ਼ਾਹ ਕਹਿਣ ਲੱਗੇ ਰਬਾਬੀ ਤੇ ਹੁਣ ਹੈ ਕੋਈ ਨਹੀਂ, ਚੰਗਾ ਗਾਉਣ ਵਾਲਾ। ਮਰਦਾਨਾ ਜਿਹੜਾ ਰਬਾਬੀ ਸੀ ਹੁਣ ਹੈ ਕੋਈ ਨਹੀਂ, ਉਸ ਦਾ ਪੁੱਤਰ ਸਾਧੂ ਏਨਾ ਸਿਆਣਾ ਨਹੀਂ ਹੈ, ਹਾਂ ਇਕ, ਮੈਂ ਸੁਣਿਆ ਹੈ ਪੰਜਾਬ ਵਿਚ ਬੜਾ ਸਿਆਣਾ ਰਬਾਬੀ ਹੈ, ਉਸ ਦਾ ਨਾਂ ਹੈ ਬਲਵੰਡ। ਉਸ ਨੂੰ ਮੈਂ ਮੰਗਵਾ ਜ਼ਰੂਰ ਦੇਣਾ ਹੈ, ਪਰ ਉਸ ਰਬਾਬੀ ਨੂੰ ਸਾਂਭਣਾ ਬੜਾ ਕਠਿਨ ਹੈ, ਉਸ ਨੂੰ ਇਸ ਤਰ੍ਹਾਂ ਰੱਖਣਾ, ਜਿਵੇਂ 32 ਦੰਦਾਂ ਵਿਚ ਜੀਭ ਰੱਖੀਦੀ ਹੈ। ਦੇਖੋ ਰਾਗੀ ਨੂੰ ਕਿਸ ਤਰ੍ਹਾਂ ਰੱਖਣਾ ਪੈਂਦਾ ਹੈ। ਉਸ ਵੇਲੇ ਫਿਰ ਨਾਨਕ ਪਾਤਸ਼ਾਹ ਨੇ ਬਲਵੰਡ ਨੂੰ ਬੁਲਾ ਲਿਆ। ਤੀਸਰੇ ਨਾਲ ਹੀ ਗੁਰਗੱਦੀ ਦੇਣ ਵੇਲੇ ਪੋਥੀ ਵੀ ਦੇ ਦਿੱਤੀ ਸੀ। ਕਿਉਂਕਿ ਗੁਰੂ ਅੰਗਦ ਸਾਹਿਬ ਨੇ ਦੱਸਣਾ ਇਹ ਸੀ, ਸ਼ਬਦ ਦੀ ਕਿੰਨੀ ਸ਼ਕਤੀ ਹੈ। ਗੁਰੂ ਅੰਗਦ ਸਾਹਿਬ 'ਦਿਤਾ ਛਡ ਕਰਤਾਰਪੁਰ ਆਣ ਖਡੂਰੇ ਜੋਤਿ ਜਗਾਈ'। ਜਿਸ ਵੇਲੇ ਆਪ ਤੇ ਜ਼ਿੰਮੇਵਾਰੀ ਪਈ ਤਾਂ ਗੁਰੂ ਅੰਗਦ ਸਾਹਿਬ ਥੋੜ੍ਹੀ ਦੇਰ ਉੱਥੇ 'ਕਰਤਾਰਪੁਰ' ਰਹੇ ਨੇ, ਫਿਰ ਖਡੂਰ ਸਾਹਿਬ ਆ ਗਏ ਨੇ। ਇਸ ਬਾਰੇ ਇਤਿਹਾਸ ਵਿਚ ਬੜਾ ਸੁਹਣਾ ਲਿਖਿਆ ਹੈ। ਪੜ੍ਹਦਿਆਂ ਬੜਾ ਸੁਆਦ ਆਏਗਾ। ਸਾਰੇ ਗੁਰੂ ਪਾਤਸ਼ਾਹ ਨੇ 'ਸਹਿ ਟਿਕਾ, ਦਿਤੋਸਿ ਜੀਵਦੈ'।

ਗੁਰੂ ਨਾਨਕ ਸਾਹਿਬ ਗੁਰੂ ਅੰਗਦ ਸਾਹਿਬ ਨੂੰ ਗੱਦੀ ਦੀ ਜ਼ਿੰਮੇਵਾਰੀ ਦੇਣ ਤੋਂ ਬਾਅਦ ਪੌਣੇ ਚਾਰ ਮਹੀਨੇ ਇਨਸਾਨੀ ਸਰੀਰ ਵਿਚ ਰਹੇ। ਗੁਰੂ ਅੰਗਦ ਦੇਵ ਜੀ ਗੁਰੂ ਅਮਰਦਾਸ

ਮਹਾਰਾਜ ਨੂੰ ਜ਼ਿੰਮੇਵਾਰੀ ਦੇਣ ਤੋਂ ਬਾਅਦ ਇਕ ਮਹੀਨਾ ਸਰੀਰ ਵਿਚ ਰਹੇ ਨੇ। ਗੁਰੂ ਅਮਰਦਾਸ ਮਹਾਰਾਜ ਗੁਰੂ ਰਾਮਦਾਸ ਜੀ ਨੂੰ ਜ਼ਿੰਮੇਵਾਰੀ ਦੇਣ ਤੋਂ ਬਾਅਦ ਤਕਰੀਬਨ ਪੌਣੇ ਤਿੰਨ ਮਹੀਨੇ ਆਪ ਸੰਸਾਰ 'ਤੇ ਰਹੇ ਨੇ। ਗੁਰੂ ਰਾਮਦਾਸ ਪਿਤਾ ਗੁਰੂ ਅਰਜਨ ਜੀ ਨੂੰ ਗੱਦੀ ਦੇਣ ਤੋਂ ਬਾਅਦ ਇਕ ਦਿਨ ਰਹੇ ਨੇ, ਅਗਲੇ ਦਿਨ ਉਹ ਜੋਤੀ ਜੋਤ ਸਮਾ ਗਏ ਨੇ। ਗੁਰੂ ਹਰਿਗੋਬਿੰਦ ਪਿਤਾ ਗੁਰੂ ਹਰਿਰਾਏ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਦੇਣ ਤੋਂ ਬਾਅਦ ਤਕਰੀਬਨ ਸੱਤ ਮਹੀਨੇ ਰਹੇ ਨੇ। ਗੁਰੂ ਹਰਿਕ੍ਰਿਸ਼ਨ ਸਾਹਿਬ ਬਾਰੇ ਤੇ ਆਪ ਨੂੰ ਪਤਾ ਹੀ ਹੈ ਕਿ ਉਨ੍ਹਾਂ ਨੇ ਬਾਬਾ ਬਕਾਲਾ ਕਹਿ ਕੇ ਆਪਣੇ ਸਵਾਸ, ਜੋਤੀ ਜੋਤ ਸਮਾ ਦਿੱਤੇ। ਗੁਰੂ ਤੇਗ ਬਹਾਦਰ ਪਿਤਾ ਕਲਗੀਧਰ ਪਾਤਸ਼ਾਹ ਨੂੰ ਗੱਦੀ ਦੀ ਜ਼ਿੰਮੇਵਾਰੀ ਦੇਣ ਤੋਂ ਬਾਅਦ ਤਕਰੀਬਨ ਸਾਢੇ ਛੇ ਮਹੀਨੇ ਜ਼ਿੰਦਾ ਰਹੇ ਨੇ। ਇਹਦਾ ਅਰਥ ਏ ਬੜੀ ਭਾਰੀ ਇਹ ਗੱਲ ਏ। ਕਲਗੀਧਰ ਪਾਤਸ਼ਾਹ ਤੋਂ ਬਾਅਦ ਲੋਕ ਕਹਿਣ ਲੱਗੇ ਗੁਰੂ ਸ਼ਹੀਦ ਹੋ ਗਏ, ਅਸੀਂ 'ਤੇ ਉਨ੍ਹਾਂ ਨੂੰ ਹੱਥ ਜੋੜ ਕੇ ਕਿਹਾ, ਗੁਰੂ ਕਦੀ ਸ਼ਹੀਦ ਨਹੀਂ ਹੋ ਸਕਦਾ। ਗੁਰੂ ਅਰਜਨ ਮਹਾਰਾਜ ਵੀ ਸਿੱਖ ਦੇ ਰੂਪ ਵਿਚ ਸ਼ਹੀਦ ਹੋਏ ਨੇ ਕਿਉਂਕਿ ਉਹ ਆਪਣੀ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇ ਆਏ ਸਨ ਤੇ ਸ਼ਹਾਦਤ ਦੇ ਕੇ ਦਸਿਆ ਹੈ ਸਿੱਖ ਨੇ ਕਦੀ ਡੋਲਣਾ ਨਹੀਂ ਹੈ।

ਉਹ ਜਿਹੜੀ ਅਸਲ ਜੋਤ ਹੈ ਨਾ ਗੁਰੂ ਦੀ ਉਹ ਗੁਰੂ ਗ੍ਰੰਥ ਸਾਹਿਬ ਵਿਚ ਹੈ। ਗੁਰੂ ਜੀ ਨੇ ਮੱਥਾ ਟੇਕ ਕੇ ਇਸ ਦਾ ਹੀ ਓਟ ਆਸਰਾ ਲੈਣ ਲਈ ਕਿਹਾ ਸੀ।

ਸ਼ਬਦ ਦੀ ਬੜੀ ਮਹਿਮਾ ਦੱਸੀ ਹੈ। ਸ਼ਬਦ ਪੜ੍ਹਦਿਆਂ ਹੀ ਗੁਰੂ ਸਾਡੇ ਕੋਲ ਆ ਜਾਂਦਾ ਹੈ। ਇਤਨੀ ਕੁ ਮਹਿਮਾ ਗੁਰੂ ਕੋਲੋਂ ਸਿੱਖ ਲਈ ਸੀ ਜਿਸ ਦੀਆਂ ਇਕ ਨਹੀਂ ਬੇਅੰਤ ਸਾਖੀਆਂ ਸਾਡੇ ਇਤਿਹਾਸ ਵਿਚ ਹਨ। ਜਦ ਗੁਰੂ ਅੰਗਦ ਦੇਵ ਜੀ ਨੇ ਆਪਣੇ ਆਪ ਨੂੰ ਮਾਤਾ ਵਿਰਾਈ ਦੇ ਘਰ ਅੰਦਰ ਬੰਦ ਕਰ ਲਿਆ ਤੇ ਮਾਈ ਵਿਰਾਈ ਨੂੰ ਕਿਹਾ ਕਿਸੇ ਨੂੰ ਦੱਸੀਂ ਨਾ। ਪਰ ਇਹ ਤੇ ਹੋ ਨਹੀਂ ਸਕਦਾ ਕਿ ਜਿਸ ਦੇ ਘਰ ਗੁਰੂ ਜੀ ਬੈਠੇ ਹੋਣ ਉਸਦੇ ਚਿਹਰੇ 'ਤੇ ਚਮਕ ਨਾ ਹੋਵੇ। ਸੰਗਤ ਪ੍ਰੇਸ਼ਾਨੀ ਵਿਚ ਹੀ ਬਾਬਾ ਬੁੱਢਾ ਜੀ ਕੋਲ ਗਈ ਕਿ ਗੁਰੂ ਅੰਗਦ ਸਾਹਿਬ ਕਿੱਥੇ ਚਲੇ ਗਏ ਨੇ ਤੇ ਬਾਬਾ ਬੁੱਢਾ ਜੀ ਨੇ ਕਿਹਾ, ਘਬਰਾਓ ਨਾ! ਇਹ ਵੀ ਯਾਦ ਰਵ੍ਹੇ ਬਾਬਾ ਬੁੱਢਾ ਜੀ ਕੁਤਬ ਤਾਰੇ ਦੀ ਨਿਆਈਂ ਹਨ, ਕਦੀ ਜ਼ਰਾ ਵੀ ਸਾਡਾ ਪੈਰ ਖਿਸਕਣ ਲੱਗੇ, ਡੋਲਣ ਲੱਗੇ ਤੇ ਬਾਬਾ ਬੁੱਢਾ ਜੀ ਵੱਲ ਦੇਖੋ, ਉਹ ਸਾਨੂੰ ਸਭ ਨੂੰ ਸਹੀ ਰਾਹ 'ਤੇ ਪਾਂਦੇ ਹਨ। ਮਾਈ ਵਿਰਾਈ ਦੇ ਚਿਹਰੇ ਦੀ ਚਮਕ ਉਨ੍ਹਾਂ ਨੇ ਪਹਿਚਾਣ ਲਈ। ਭਾਵੇਂ ਮਾਈ ਵਿਰਾਈ ਦੇ ਘਰ ਬਾਹਰੋਂ ਜਿੰਦਰਾ ਲੱਗਾ ਸੀ। ਮਾਈ ਵਿਰਾਈ ਤਾਂ ਖੋਲ੍ਹ ਨਹੀਂ ਸੀ ਸਕਦੀ ਪਰ ਬਾਬਾ ਬੁੱਢਾ ਜੀ ਨੂੰ ਸਾਰੇ ਰਾਹ ਪਤਾ ਸਨ। ਉਨ੍ਹਾਂ ਜਿਹੜੀ ਅੱਗੇ ਗੁਰੂ ਸਾਹਿਬ ਦੀ ਘੋੜੀ ਲਗਾਈ ਸੀ ਉਹ ਮਾਈ ਵਿਰਾਈ ਦੇ ਘਰ ਅੱਗੇ ਆ ਕੇ ਰੁੱਕ ਗਈ ਸੀ ਤੇ ਬਾਬਾ ਬੁੱਢਾ ਜੀ ਨੇ ਬਲਵੰਡ ਜੀ ਨੂੰ ਗੁਰੂ ਨਾਨਕ ਪਾਤਸ਼ਾਹ ਦਾ ਸ਼ਬਦ ਪੜ੍ਹਨ ਲਈ ਕਿਹਾ। ਕਿਉਂਕਿ ਇਹ ਨਹੀਂ ਹੋ ਸਕਦਾ ਕਿ ਗੁਰੂ ਨਾਨਕ ਪਾਤਸ਼ਾਹ ਦੀ ਆਵਾਜ਼ ਸੁਣ ਕੋਈ ਬੋਲੇ ਨਾ। ਸ਼ਬਦ ਪੜ੍ਹਿਆ ਤੇ ਕਵਾੜ ਅੰਦਰੋਂ ਖੁੱਲ੍ਹ ਗਏ। ਸ਼ਬਦ ਵਿਚ ਬੜੀ ਤਾਕਤ ਹੁੰਦੀ ਹੈ। ਕਿਤਨਾ ਆਸਾਨ ਤਰੀਕਾ ਹੈ ਗੁਰੂ ਨੂੰ ਆਪਣੇ ਕੋਲ ਬੁਲਾਉਣ ਦਾ ਜਾਂ ਕਵਾੜ ਖੁਲ੍ਹਾਣ ਦਾ। ਇਹ ਸ਼ਬਦ ਰਾਹੀਂ ਹੀ ਸੰਭਵ ਹੈ। ਗੁਰੂ ਸ਼ਬਦ

ਵਿਚ ਬੜੀ ਤਾਕਤ ਹੁੰਦੀ ਹੈ।

ਗੁਰੂ ਅਰਜਨ ਸਾਹਿਬ ਨੇ ਪਹਿਲਾਂ ਥਾਂ ਲੱਭੀ ਕਿ ਕਿਸ ਥਾਂ 'ਤੇ ਬੈਠ ਕੇ ਗੁਰੂ ਗ੍ਰੰਥ ਸਾਹਿਬ ਨੂੰ ਲਿਖਿਆ ਜਾਏ। ਉਹ ਥਾਂ ਸੀ ਰਾਮਸਰ, ਉੱਥੇ ਇਕ ਪੰਜਵਟੀ ਹੈ ਜਿੱਥੇ ਪੰਜ ਦਰੱਖ਼ਤ ਲੱਗੇ ਹੋਏ ਹਨ, ਨਾਲ ਹੀ ਸਰੋਵਰ ਹੈ। ਆਪ ਜੀ ਨੇ ਕਾਗ਼ਜ਼ ਕਸ਼ਮੀਰ ਤੋਂ ਮੰਗਵਾਇਆ, ਕਲਮ ਭਾਈ ਬੰਨੋ ਜੀ ਨੇ ਘੜੀ, ਸਿਆਹੀ ਭਾਈ ਘਨੱਈਆ ਜੀ ਦੇ ਖ਼ਾਨਦਾਨ ਵਿਚੋਂ ਅੱਡਨ ਸ਼ਾਹ ਨੇ, ਜਿਹੜੇ ਪੁਰਾਣੇ ਸਿੱਖ ਸਨ, ਉਨ੍ਹਾਂ ਕੋਲ ਇਕ ਨੁਸਖਾ ਸੀ, ਸਿਆਹੀ ਬਣਾਨ ਦਾ ਅਤੇ ਭਾਈ ਗੁਰਦਾਸ ਜੀ ਨੂੰ ਕਿਹਾ ਲਿਖਣਾ ਸ਼ੁਰੂ ਕਰ ਦਿਉ। ਭਾਈ ਗੁਰਦਾਸ ਜੀ ਨੇ ਬੀੜ ਬੰਨ੍ਹਣੀ ਸ਼ੁਰੂ ਕਰ ਦਿੱਤੀ। ਸਭ ਜਗ੍ਹਾ ਤੋਂ ਪੋਥੀਆਂ ਆਉਣ ਲੱਗੀਆਂ ਪਰ ਭਾਈ ਗੁਰਦਾਸ ਪਹਿਚਾਣ ਕੇ ਗੁਰੂ ਦੀ ਬਾਣੀ ਹੀ ਲਿਖਦੇ ਤਾਂ ਗੁਰੂ ਅਰਜਨ ਸਾਹਿਬ ਪੁੱਛਦੇ ਨੇ, ਇਨ੍ਹਾਂ ਸਾਰੀਆਂ ਪੋਥੀਆਂ ਵਿਚੋਂ ਤੁਹਾਨੂੰ ਕਿਸ ਤਰ੍ਹਾਂ ਪਤਾ ਲੱਗ ਜਾਂਦਾ ਹੈ ਕਿ ਇਹ ਗੁਰੂ ਨਾਨਕ ਸਾਹਿਬ ਦੀ ਬਾਣੀ ਏ, ਗੁਰੂ ਅੰਗਦ ਦੇਵ ਜੀ ਦੀ ਬਾਣੀ ਏ ਜਾਂ ਇਹ ਭਗਤਾਂ ਦੀ ਬਾਣੀ ਏ। ਭਾਈ ਗੁਰਦਾਸ ਜੀ ਕਹਿੰਦੇ ਨੇ, "ਮਹਾਰਾਜ, ਤੁਹਾਡੀ ਦਿੱਤੀ ਇਤਨੀ ਕੁ ਮੱਤ ਹੈ ਮੇਰੇ ਕੋਲ, ਜਿਸ ਤਰ੍ਹਾਂ ਜਿਸ ਵੇਲੇ ਕੁਝ ਲੋਕ ਇਕ ਕਮਰੇ ਵਿਚ ਬੈਠ ਕੇ ਆਪਸ ਵਿਚ ਉੱਚੀਆਂ ਉੱਚੀਆਂ ਗੱਲਾਂ ਕਰ ਰਹੇ ਹੁੰਦੇ ਹਨ ਤੇ ਜਿਹੜੀ ਘਰ ਵਾਲੀ ਹੁੰਦੀ ਏ, ਦੂਸਰੇ ਕਮਰੇ ਵਿਚ ਵੀ ਹੋਵੇ ਤਾਂ ਉਹ ਆਪਣੇ ਖਸਮ ਦੀ ਆਵਾਜ਼ ਪਹਿਚਾਣ ਲੈਂਦੀ ਹੈ, ਭਾਵੇਂ ਕਿਤਨੇ ਹੀ ਲੋਕ ਬੈਠੇ ਹੋਣ। ਮਹਾਰਾਜ, ਮੈਨੂੰ ਵੀ ਤੁਹਾਡੀ ਰਹਿਮਤ ਨਾਲ ਪਤਾ ਲੱਗਦਾ ਹੈ ਕਿ ਇਹ ਗੁਰੂ ਨਾਨਕ ਬੋਲਦੇ ਨੇ, ਇਹ ਕਬੀਰ ਪਿਆ ਬੋਲਦਾ ਹੈ, ਇਹ ਰਵਿਦਾਸ ਪਿਆ ਬੋਲਦਾ ਹੈ। ਇਸ ਕਰਕੇ ਕੋਈ ਵੀ, ਕਦੀ ਵੀ ਕਿਸੇ ਵੇਲੇ ਵੀ ਰਲਾ ਨਹੀਂ ਪੈਂਦਾ। ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸੰਭਾਲਾਂ ਕੀਤੀਆਂ ਗਈਆਂ ਹਨ। ਕੁਝ ਚੀਜ਼ਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਾਖ਼ਲ ਨਹੀਂ ਹੋਣ ਦਿੱਤਾ। ਕੁਝ ਚੀਜ਼ਾਂ ਆਪ ਨੇ ਪੱਕੀਆਂ ਕਰਕੇ ਪਾ ਦਿੱਤੀਆਂ ਤਾਂਕਿ ਸਿੱਖ ਜਿਸ ਵੇਲੇ ਵੀ ਗੁਰੂ ਗ੍ਰੰਥ ਸਾਹਿਬ ਪੜ੍ਹੇ ਆਪ ਗੁਰੂ ਦੇ ਹੋਰ ਨੇੜੇ ਹੋ ਜਾਏ। ਉਂਝ ਅਸੀਂ ਸਾਰੀ ਜ਼ਿੰਦਗੀ ਲੱਗੇ ਰਹੀਏ, ਪਰ ਗੁਰੂ ਗ੍ਰੰਥ ਸਾਹਿਬ ਦਾ ਥਾਹ ਨਹੀਂ ਪਾ ਸਕਦੇ, ਜਿਸ ਤਰ੍ਹਾਂ ਸਾਗਰ ਦੇ ਨੇੜੇ ਖੜੇ ਹੋ ਕੇ ਉਸ ਨੂੰ ਜਾਣ ਨਹੀਂ ਸਕਦੇ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਵੀ ਸਿਰਫ਼ ਨਜ਼ਾਰਾ ਹੀ ਕਰ ਸਕਦੇ ਹਾਂ। ਅਗਰ ਕਿਸੇ ਨੂੰ ਇਹ ਖ਼ਿਆਲ ਹੈ, ਮੈਂ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਇਕ ਤੁਕ ਨੂੰ ਜਾਂ ਸ਼ਬਦ ਨੂੰ ਆਪਣੀ ਜ਼ਿੰਦਗੀ ਅੰਦਰ ਲੋਕਾਂ ਤੱਕ ਸਮਝਾ ਸਕਾਂਗਾ, ਇਹ ਉਸ ਦੀ ਖ਼ਾਮ ਖ਼ਿਆਲੀ ਹੋਏਗੀ, ਕਿਉਂਕਿ ਆਪ ਗੁਰੂ ਹਰਿਗੋਬਿੰਦ ਪਾਤਸ਼ਾਹ ਇਕ ਵਾਰੀ ਸਾਨੂੰ ਰਾਹ ਦੱਸ ਗਏ ਹਨ। ਇਕ ਵਾਰ ਜਦ ਸੰਗਤ ਨੇ ਮਹਾਰਾਜ ਨੂੰ ਕਿਹਾ ਸਾਨੂੰ 'ਜਪੁ ਜੀ' ਦੇ ਅਰਥ ਸਮਝਾ ਦਿਉ। ਭਾਵੇਂ ਗੁਰੂ ਹਰਿਗੋਬਿੰਦ ਪਾਤਸ਼ਾਹ ਵੀ ਗੁਰੂ ਨਾਨਕ ਸਾਹਿਬ ਦਾ ਹੀ ਰੂਪ ਸਨ ਪਰ ਕਹਿਣ ਲੱਗੇ, ਇਹ ਹੈ ਤੇ ਬੜੀ ਕਠਿਨ ਪਰ ਤੁਸਾਂ ਆਗਿਆ ਕੀਤੀ ਹੈ, ਮੈਂ ਤੁਹਾਨੂੰ ਜਪੁ ਜੀ ਦੇ ਅਰਥ ਸੁਣਾਂਦਾ ਹਾਂ। ਮਹਾਰਾਜ, ਜਿਸ ਵੇਲੇ ਲਗਾਤਾਰ ਇਕ ਮਹੀਨਾ ਜਪੁਜੀ ਦੇ ਅਰਥ ਸੰਗਤ ਨੂੰ ਸੁਣਾ ਚੁੱਕੇ ਤਾਂ ਅਖ਼ੀਰ ਤੇ ਕਹਿੰਦੇ ਨੇ, "ਮੈਂ ਅਰਥ ਨਹੀਂ ਕਰ ਸਕਿਆ ਕਿਉਂਕਿ ਜਪੁ ਜੀ ਦੇ ਅਰਥ ਸਿਰਫ਼ ਦੋ ਬੰਦਿਆਂ ਨੂੰ ਪਤਾ ਹਨ, ਇਕ ਅਕਾਲ ਪੁਰਖ ਤੇ ਦੂਜਾ ਗੁਰੂ ਨਾਨਕ ਨੂੰ। ਹੁਣ ਅੰਦਾਜ਼ਾ ਲਗਾ ਲਵੋ ਕਿ

ਜਿਹੜੇ ਆਪ ਗੁਰੂ ਨਾਨਕ ਦਾ ਰੂਪ ਹਨ ਉਹ ਸਾਨੂੰ ਸੰਕੇਤ ਦੇ ਗਏ ਹਨ ਕਿ ਕੋਈ ਆਖ਼ਰੀ ਅਰਥ ਨਹੀਂ ਹੈ ਤੇ ਹੁਣ ਅੱਜ ਦਾ ਉਠਿਆ ਨੌਜੁਆਨ ਜਾਂ ਕੋਈ ਪੁਰਾਣਾ ਬੰਦਾ ਇਹ ਕਹਿ ਦੇਵੇ ਕਿ ਮੈਂ ਆਖ਼ਰੀ ਗੱਲ ਕਰ ਦਿੱਤੀ ਹੈ ਜਾਂ ਹੁਣ ਮੈਂ ਨਿਰਣਾ ਕਰ ਦਿੱਤਾ ਹੈ ਤਾਂ ਇਹ ਨਹੀਂ ਹੋ ਸਕਦਾ। ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਸ਼ਬਦ ਨੂੰ ਸਮਝਣ ਲਈ ਕਈ ਸਦੀਆਂ ਲੱਗ ਗਈਆਂ ਹਨ ਤੇ ਕਈ ਸਦੀਆਂ ਲੱਗ ਜਾਣਗੀਆਂ। ਗੁਰੂ ਗ੍ਰੰਥ ਸਾਹਿਬ ਨੂੰ ਜਾਣਨ ਲਈ ਸਿਰਫ਼ ਇਤਨੀ ਗੱਲ ਯਾਦ ਰੱਖੀਏ, ਦੁਨੀਆਂ ਦੀਆਂ ਸਭ ਪਾਵਨ ਧਾਰਮਿਕ ਪੁਸਤਕਾਂ ਵਾਹਿਗੁਰੂ ਦੀਆਂ ਗੱਲਾਂ ਕਰਦੀਆਂ ਹਨ ਪਰ ਧੰਨ ਗੁਰੂ ਅਰਜਨ ਪਾਤਸ਼ਾਹ ਜੀ, ਤੁਸੀਂ ਐਸਾ ਗੁਰੂ ਗ੍ਰੰਥ ਸਾਹਿਬ ਬਣਾਇਆ ਹੈ ਜਿਹੜਾ ਵਾਹਿਗੁਰੂ ਨਾਲ ਗੱਲਾਂ ਕਰਦਾ ਹੈ। ਬੱਸ ਇਤਨਾ ਫ਼ਰਕ ਹੈ ਕਿ ਜੇ ਅੰਗ੍ਰੇਜ਼ੀ ਵਿਚ ਸਮਝਾਉਣਾ ਹੋਵੇ ਤੇ ਕਹੋ "ਅਦਰ ਬੁਕਸ ਟਾਕ ਆਫ਼ ਗੋਡ" ਪਰ ਗੁਰੂ ਗ੍ਰੰਥ ਸਾਹਿਬ "ਟਾਕਸ ਟੂ ਗਾਡ" ਜਪੁ ਜੀ ਸਾਹਿਬ ਪੜ੍ਹਨੀ ਸ਼ੁਰੂ ਕਰੋ ਤੁਹਾਡੀਆਂ ਵਾਹਿਗੁਰੂ ਨਾਲ ਗੱਲਾਂ ਸ਼ੁਰੂ ਹੋ ਜਾਣਗੀਆਂ। ਸੁਖਮਨੀ ਸਾਹਿਬ ਪੜ੍ਹਨੀ ਸ਼ੁਰੂ ਕਰੋ ਇੰਝ ਲੱਗੇਗਾ ਮੇਰਾ ਸਰੀਰ ਹੁਣ ਇਸ ਅਸਥਾਨ 'ਤੇ ਰਹਿ ਗਿਆ ਹੈ ਤੇ ਆਤਮਾ ਸੁਖਮਨੀ ਸਹਿਜ ਨਾਲ ਹੀ ਵਾਹਿਗੁਰੂ ਦੇ ਦਰਵਾਜ਼ੇ 'ਤੇ ਪੁੱਜ ਰਹੀ ਹੈ। ਇਹ ਸਿੱਧੀ ਵਾਹਿਗੁਰੂ ਕੋਲੋਂ ਆਈ ਹੋਈ ਦਾਤ ਹੈ। ਇਸ ਵਿਚਕਾਰ ਹੋਰ ਕੋਈ ਨਹੀਂ। ਸਾਡੀ ਸਿੱਧੀ ਪਹੁੰਚ ਵਾਹਿਗੁਰੂ ਨਾਲ ਰਵ੍ਹੇ, ਇਸ ਕਰਕੇ ਸਾਨੂੰ ਗੁਰੂ ਗ੍ਰੰਥ ਸਾਹਿਬ ਮਿਲਿਆ। ਸਾਨੂੰ ਆਪ ਸਮਝਾ ਗਏ ਨੇ ਗੁਰੂ ਨਾਨਕ ਪਾਤਸ਼ਾਹ, ਆਪ ਗੁਰੂ ਅਰਜਨ ਪਾਤਸ਼ਾਹ, ਆਪ ਗੁਰੂ ਕਲਗੀਧਰ ਪਾਤਸ਼ਾਹ ਕਿ ਗੁਰੂ ਗ੍ਰੰਥ ਸਾਹਿਬ ਦੇ ਰੂਪ ਅੰਦਰ 'ਜਪੁ' ਕਰਨਾ ਹੈ, "ਆਦਿ ਸਚੁ, ਜੁਗਾਦਿ ਸਚੁ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ।"

ਕਿਸੇ ਹੋਰ ਦਾ ਜਪੁ ਅਸੀਂ ਨਹੀਂ ਕਰਦੇ, ਕਰਨਾ ਹੈ ਅੰਮ੍ਰਿਤ ਵੇਲੇ, ਹੋਰ ਕੋਈ ਨਹੀਂ ਸਮਾਂ, ਜਿਸ ਵੇਲੇ ਤੁਸੀਂ ਵਾਹਿਗੁਰੂ ਦੀ ਹੋਂਦ ਦਾ ਨਜ਼ਾਰਾ ਦੇਖ ਸਕਦੇ ਹੋ। ਨਾਮ ਦੇ ਅਰਥ ਹਨ, ਵਾਹਿਗੁਰੂ ਦੀ ਹੋਂਦ ਦਾ ਪ੍ਰਤੱਖ ਪ੍ਰਕਾਸ਼, ਇਹ ਅੰਮ੍ਰਿਤ ਵੇਲਾ ਹੈ ਉਸ ਤੋਂ ਬਗ਼ੈਰ ਕੋਈ ਇਨ੍ਸਾਨ ਭਾਵੇਂ ਆਖੇ ਪਿਆ ਪਰ ਉਸ ਦੀ ਯਾਦ ਪਕਾ ਨਹੀਂ ਸਕੇਗਾ ਅਤੇ ਕਰਨਾ ਕਿਸ ਤਰ੍ਹਾਂ ਹੈ :

'ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ।'

ਰਸਨਾ ਅੰਦਰ ਜਿਸ ਵੇਲੇ ਉਸ ਦੀ ਆਵਾਜ਼ ਆਏਗੀ ਤੇ ਹੋਏਗਾ, ਮੁਖ ਉਜਲਾ। ਇਹ ਸਾਨੂੰ ਆਪ ਢੰਗ ਨਾਲ ਸਮਝਾਂਦੇ ਸਨ। ਇਸ ਕਰਕੇ ਪਹਿਲਾਂ ਗੁਰੂ ਅਰਜਨ ਪਿਤਾ, ਬਾਅਦ ਵਿਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਗੁਰੂ ਗ੍ਰੰਥ ਸਾਹਿਬ ਬਣਾਉਣ ਵੇਲੇ ਜਿਹੜੀਆਂ ਸੰਭਾਲਾਂ ਕੀਤੀਆਂ ਗਈਆਂ।

ਇਹੀ ਕੁਝ ਗੱਲਾਂ ਮੈਂ ਆਪ ਜੀ ਨਾਲ ਵੀ ਸਾਂਝੀਆਂ ਕਰਨੀਆਂ ਹਨ, ਜਿਹੜੀਆਂ ਗੱਲਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਵਣ ਦਿੱਤੀਆਂ। ਹੇ ਕਲਗੀਆਂ ਵਾਲੇ, ਇਹ ਗੱਲਾਂ ਸਿੱਖ ਵਿਚ ਵੀ ਨਾ ਆਉਣ, ਖ਼ਾਲਸੇ ਵਿਚ ਨਾ ਆਵਣ ਤਾਂ ਗੁਰੂ ਗ੍ਰੰਥ ਸਾਹਿਬ ਦਾ ਸਾਇਆ ਸਾਡੇ ਸਿਰ 'ਤੇ ਹੋ ਜਾਏਗਾ। ਬੀੜ ਬੰਨ੍ਹਣ ਵੇਲੇ ਜਿਹੜੀਆਂ ਗੱਲਾਂ ਭਾਈ ਮਨੀ ਸਿੰਘ ਜੀ ਨੇ ਸਾਨੂੰ ਦੱਸੀਆਂ ਹਨ ਉਹ ਮੈਂ ਆਪ ਨਾਲ ਸਾਂਝੀਆਂ ਕਰਨੀਆਂ ਨੇ

ਤੇ ਵਾਹਿਗੁਰੂ ਮਿਹਰ ਕਰੇ ਸਾਡੇ ਨੇੜੇ ਉਹ ਚੀਜ਼ਾਂ ਨਾ ਆਵਣ ਜਿਹੜੀਆਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ, ਬੀੜ ਬੰਨ੍ਹਣੀ ਸ਼ੁਰੂ ਹੋ ਗਈ ਤੇ ਬੀੜ ਬੰਨ੍ਹਣ ਵੇਲੇ ਭਾਈ ਮਨੀ ਸਿੰਘ ਜੀ ਦੇ ਕਹਿਣ ਮੁਤਾਬਕ ਛੇ ਇਹਤਿਆਤਾਂ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਆਂ ਨੇ।

ਭਾਈ ਮਨੀ ਸਿੰਘ ਜੀ ਨੇ ਲਿਖਿਆ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਅੰਦਰ 'ਹਉ' ਨਹੀਂ ਹੈ। ਹਉ ਦਾ ਕੋਈ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ, ਗੁਰੂ ਗ੍ਰੰਥ ਸਾਹਿਬ ਵਿਚ ਹਉਮੈ ਦਾ ਪ੍ਰਗਟਾਵਾ ਨਹੀਂ ਹੈ। ਭਾਵੇਂ ਉਹ ਗੁਰੂ ਨਾਨਕ ਜੀ ਹਨ, ਗੁਰੂ ਅਰਜਨ ਹਨ, ਭਾਵੇਂ ਉਹ ਗੁਰੂ ਰਾਮਦਾਸ ਜੀ, ਭਾਵੇਂ ਉਹ ਗੁਰੂ ਅੰਗਦ ਜੀ ਹਨ, ਭਾਵੇਂ ਉਹ ਗੁਰੂ ਤੇਗ ਬਹਾਦਰ ਜੀ ਜਾਂ ਹੋਰ ਕੋਈ ਵੀ ਭਗਤ ਹੋਵੇ ਉਨ੍ਹਾਂ ਆਪਣੇ ਨਾਂ ਨਾਲ ਦਾਸ ਵਰਤਿਆ ਹੈ, ਕਿਤਨੀ ਨਿੰਮ੍ਰਤਾ ਉਨ੍ਹਾਂ ਨੇ ਦਿਖਾਈ ਹੈ। ਮਹਾਰਾਜ ਨੇ ਕਈ ਵਾਰੀ ਆਪਣੇ ਆਪ ਨੂੰ ਕਿਸ ਤਰ੍ਹਾਂ ਸੇਵਕ ਆਖਿਆ ਹੈ। ਆਪਣੇ ਆਪ ਨੂੰ ਦਾਸਮ ਦਾਸ ਆਖਿਆ ਹੈ। ਇਹ ਸਭ ਸਾਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਕੁਝ ਪਾਣ ਤੋਂ ਬਾਅਦ ਪ੍ਰਗਟਾਵਾ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਹਉ ਦਾ ਪ੍ਰਗਟਾਵਾ ਨਹੀਂ, ਹਉਮੈ ਦਾ ਪ੍ਰਗਟਾਵਾ ਨਹੀਂ ਹੈ। ਛੱਤੀ ਮਹਾਂਪੁਰਸ਼, ਗੁਰੂ ਗ੍ਰੰਥ ਸਾਹਿਬ ਵਿਚ ਹਨ। ਛੱਤੀ ਮਹਾਂਪੁਰਸ਼ਾਂ ਵਿਚੋਂ ਕਿਸੇ ਨੇ ਵੀ ਆਪਣਾ ਆਪ ਨਹੀਂ ਜਿਤਾਇਆ, ਸਿਰਫ਼ ਵਾਹਿਗੁਰੂ ਦੀ ਬਾਤ ਕੀਤੀ ਹੈ। ਵਾਹਿਗੁਰੂ ਦੇ ਨੇੜੇ ਹੋਣ ਨੂੰ ਸਾਨੂੰ ਸਮਝਾਇਆ ਹੈ। ਇਸ ਲਈ ਸਭ ਤੋਂ ਜ਼ਰੂਰੀ ਹੈ, ਹਉਂ ਸਾਡੇ ਨੇੜੇ ਨਾ ਆਵੇ, ਕਿਉਂਕਿ ਹਉਂ ਹੀ ਹੈ ਜਿਹੜੀ ਸਾਨੂੰ ਆਮ ਤੌਰ 'ਤੇ ਦੁਖ ਵਿਚ ਪਾਂਦੀ ਹੈ, ਹਉਂ ਹੀ ਹੈ ਜੋ ਵਾਹਿਗੁਰੂ ਕੋਲੋਂ ਸਾਨੂੰ ਵਿਛੋੜ ਰਹੀ ਹੈ, ਹਉਂ ਹੀ ਹੈ ਜਿਹੜੀ ਸਾਨੂੰ ਸੰਗਤ ਵਿਚ ਨਹੀਂ ਬੈਠਣ ਦਿੰਦੀ। ਹਰ ਵੇਲੇ ਸਾਡਾ ਖ਼ਿਆਲ ਉਡਿਆ ਰਹਿੰਦਾ ਹੈ। ਇਹ ਪਹਿਲੀ ਸੰਭਾਲ ਗੁਰੂ ਗ੍ਰੰਥ ਸਾਹਿਬ ਵਿਚ ਹੋਈ ਅਤੇ ਦੇਖ ਲਉ ਗੁਰੂ ਅਰਜੁਨ ਪਾਤਸ਼ਾਹ ਜੀ ਜੋ ਬਾਣੀ ਲਿਖ ਰਹੇ ਹਨ, ਆਪਣਾ ਆਪ ਮਿਟਾ ਕੇ ਲਿਖ ਰਹੇ ਹਨ ਤਾਂ ਹੀ ਆਪਣੀ ਰਚੀ ਬਾਣੀ 'ਤੇ ਆਪ ਵੀ ਛਾਪ ਨਾਨਕ ਦੀ ਲਿਖਦੇ ਹਨ ਤਾਂਕਿ ਕਿਸੇ ਵੇਲੇ ਕਿਸੇ ਨੂੰ ਵੀ ਸਰੀਰ ਦਾ ਖ਼ਿਆਲ ਨਾ ਆਵੇ। ਹਉਂ ਨੂੰ ਪੈਦਾ ਨਾ ਹੋਣ ਦੇਵੇ ਅਤੇ ਨਾ ਹੀ ਹਉਂ ਨੂੰ ਇੱਥੇ ਬੈਠਣ ਦੇਣਾ ਗੁਰੂ ਗ੍ਰੰਥ ਸਾਹਿਬ ਅੰਦਰ। ਇਹ ਉਨ੍ਹਾਂ ਦੀ ਪਹਿਲੀ ਰਹਿਮਤ ਸਾਡੇ 'ਤੇ ਹੋਈ।

ਦੂਸਰੀ ਬਖ਼ਸ਼ਿਸ਼ ਹੋਈ ਗੁਰੂ ਗ੍ਰੰਥ ਸਾਹਿਬ ਦੇ ਅੰਦਰ, ਨਾ ਦੀਪਕ ਰਾਗ ਹੈ, ਨਾ ਮੇਘ ਰਾਗ ਹੈ। ਗੁਰੂ ਗ੍ਰੰਥ ਸਾਹਿਬ ਅੰਦਰ 31 ਰਾਗ ਹਨ, ਬਾਨ੍ਹਵੇਂ ਉਨ੍ਹਾਂ 31 ਰਾਗਾਂ ਦੇ ਅੱਗੋਂ ਹਿੱਸੇ ਹਨ। ਜ਼ਰਾ ਧਿਆਨ ਨਾਲ ਦੇਖਣਾ, ਉਸ ਵੇਲੇ ਦੀਪਕ ਰਾਗ ਬੜਾ ਪ੍ਰਚਲਿਤ ਸੀ। ਤਾਨਸੈਨ ਦੀਪਕ ਰਾਗ ਗਾਣ ਵਿਚ ਮਾਹਿਰ ਸੀ। ਉਸ ਵੇਲੇ ਮੇਘ ਰਾਗ ਵੀ ਬੜਾ ਪ੍ਰਚੱਲਤ ਸੀ, ਪਰ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਨਾ ਮੇਘ ਆਇਆ, ਨਾ ਦੀਪਕ ਆਇਆ ਹੈ। ਜੇ ਹੋਰ ਵੀ ਆਸਾਨ ਗੱਲ ਕਰਨੀ ਹੋਵੇ ਤਾਂ ਇਹ ਸਮਝੋ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਨਾ ਅਤਿ ਸੋਗ ਹੈ, ਨਾ ਗੁਰੂ ਗ੍ਰੰਥ ਸਾਹਿਬ ਅੰਦਰ ਭੰਗੜਾ ਹੈ, ਨਾ ਖ਼ੁਸ਼ੀ ਨਾਲ ਛਾਲ ਮਾਰਨੀ ਹੈ, ਨਾ ਗ਼ਮਗੀਨ ਹੋ ਕੇ ਬੈਠ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਇਹ ਦੋ ਰਾਗ ਨਹੀਂ ਆਏ, ਨਾ ਦੀਪਕ ਨੂੰ ਆਵਣ ਦਿੱਤਾ, ਨਾ ਮੇਘ ਨੂੰ ਆਵਣ ਦਿੱਤਾ।

ਹਾਂ, ਦੀਪਕੀ ਵਰਤੀ ਹੈ ਕਿਉਂਕਿ ਗਉੜੀ ਬੜੀ ਗੰਭੀਰ ਹੈ। ਇਤਨਾ ਗੰਭੀਰ ਵੀ ਨਾ ਹੋ ਜਾਣਾ ਕਿ ਕੋਈ ਮੇਰਾ ਭਰਾ, ਮੇਰੇ ਹੀ ਧਰਮ ਨੂੰ ਛੱਡ ਕੇ ਜਾਂ ਇੰਝ ਕਹਿ ਲਉ ਉਹ ਕੇਸਗੜ੍ਹ ਦੇ ਕਿਲ੍ਹੇ ਵਿਚੋਂ ਨੱਸ ਰਿਹਾ ਹੋਵੇ ਤੁਸੀਂ ਆਵਾਜ਼ ਨਾ ਦੇਵੋ। ਤੁਸੀਂ ਚੁੱਪ ਕਰਕੇ ਕਿਵੇਂ ਬੈਠ ਸਕਦੇ ਹੋ, ਨਿਸਲ ਹੋ ਕੇ ਕਿਵੇਂ ਬੈਠ ਸਕਦੇ ਹੋ। ਤੁਸੀਂ ਇਹ ਨਹੀਂ ਆਖ ਸਕਦੇ, ਸਾਨੂੰ ਇਸ ਨਾਲ ਕੀ? ਇਹ ਜਿਹੜੀ ਸਾਨੂੰ ਕੀ ਵਾਲੀ ਗੱਲ ਹੈ, ਇਹ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨ/ਵਾਲੇ ਦੇ ਨਜ਼ਦੀਕ ਵੀ ਨਹੀਂ ਆਵੇਗੀ ਤਾਂ ਹੀ ਗਉੜੀ ਨਾਲ ਦੀਪਕੀ ਰਲਾਈ ਹੈ, ਤਾਂ ਕਿ ਕੋਈ ਇਨਸਾਨ ਨਿਸਲ ਹੋ ਕੇ ਨਾ ਬੈਠ ਜਾਏ। ਇਹ ਆਪ ਨੇ ਸਭ ਤੋਂ ਵੱਡੀ ਇਹਤਿਆਤ ਵਰਤੀ। ਇਹ ਜਿਹੜੇ ਤਿੰਨ ਔਗੁਣ ਸਾਰੇ ਸੰਸਾਰ 'ਤੇ ਫੈਲੇ ਹੋਏ ਸਨ ਉਨ੍ਹਾਂ ਨੂੰ ਰੋਕਣ ਦੀ ਜਾਚ ਸਿੱਖ ਲਈ। ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸ਼ਬਦ ਹੀ ਇਹੀ ਹੈ ਕਿ ਤਿੰਨ ਚੀਜ਼ਾਂ ਇਨਸਾਨ ਨੂੰ ਬਰਬਾਦ ਕਰ ਰਹੀਆਂ ਹਨ। ਚੌਥੀ ਚੀਜ਼ ਪੈਦਾ ਕਰ ਤਾਂਕਿ ਤੇਰਾ ਸਰੀਰ, ਤੇਰੀ ਆਤਮਾ, ਤੇਰੀ ਜ਼ਿੰਦਗੀ ਬਰਬਾਦ ਨਾ ਹੋ ਜਾਏ। ਉਹ ਤ੍ਰੈ ਚੀਜ਼ਾਂ ਹਨ ਗੁਰੂ ਨਾਨਕ ਪਾਤਸ਼ਾਹ ਨੇ ਸ਼ਬਦ ਵਿਚ ਆਖਿਆ ਹੈ, ਦੁਨੀਆਂ ਕਾਮ ਪਿੱਛੇ ਹੈ, ਦੁਨੀਆਂ ਦਾਮ ਪਿੱਛੇ ਹੈ, ਦੁਨੀਆਂ ਚਾਮ ਪਿੱਛੇ ਲੱਗੀ ਹੋਈ ਹੈ।

**"ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥"**

ਬਸ, ਜਾਂ ਤੇ ਲੱਗੀ ਹੋਈ ਹੈ ਉਸਾਰਣ ਵਿਚ, ਉਸਾਰੀ ਜਾਓ। ਉਸ ਦੇ ਦਿਮਾਗ਼ ਵਿਚ ਹੈ ਕਿ ਇਸ ਤੋਂ ਬਗ਼ੈਰ ਕੋਈ ਰਸਤਾ ਨਹੀਂ ਹੈ। ਸਾਰੀ ਦੁਨੀਆਂ ਇਸੇ ਤਰ੍ਹਾਂ ਕੁਝ ਨਾ ਕੁਝ ਕਿਸੇ ਪਿੱਛੇ ਲੱਗੀ ਹੋਈ ਹੈ। ਪਰ ਮਹਾਰਾਜ ਨੇ ਕਿਹਾ ਜਦ ਤੱਕ ਨਾਮ ਨਹੀਂ ਆਵੇਗਾ ਉਤਨੀ ਦੇਰ ਤੱਕ ਇਨਸਾਨ ਦੀ ਭਟਕਣਾ ਖ਼ਤਮ ਨਹੀਂ ਹੋ ਸਕਦੀ। ਇਸ ਕਰਕੇ ਆਖਿਆ ਹੈ ਦੀਵੇ ਨੂੰ ਬਾਲ ਕਿਉਂਕਿ ਦੀਵਾ ਜਿਸ ਵੇਲੇ ਬਾਲ ਲਵੇਂਗਾ ਚਾਨਣਾ ਹੋ ਜਾਏਗਾ, ਦੀਵਾ ਬਾਲਣ ਦੀ ਜਾਚ ਵੀ ਦੱਸ ਦਿੱਤੀ। ਇਹ ਦੂਜੀ ਇਹਤਿਆਤ ਆਪ ਨੇ ਵਰਤੀ ਤੇ ਨਾ ਸਾਨੂੰ ਇਤਨਾ ਗ਼ਮਗ਼ੀਨ ਹੋਣ ਦਿੱਤਾ ਤੇ ਨਾ ਛਾਲਾਂ ਮਾਰ ਕੇ ਨੱਚਣ ਦਿੱਤਾ। ਜੇ ਬੱਚੇ ਦਾ ਵਿਆਹ ਹੈ ਇਹ ਸੜਕ 'ਤੇ ਭੰਗੜਾ ਪਾਉਣ ਲੱਗ ਪੈਂਦਾ ਹੈ। ਐਸਾ ਬਹਾਨਾ ਕਰਦਾ ਹੈ, ਆਪਣੇ ਸਾਥੀਆਂ ਨੂੰ ਬੁਲਾ ਕੇ ਸ਼ਰਾਬ ਦਾ ਵਰਤਾਰਾ ਕਰ ਦਿੰਦਾ ਹੈ, ਉਸ ਨੂੰ ਇਹ ਸਮਝ ਨਹੀਂ ਆ ਰਹੀ ਕਿ ਦੋ ਚੀਜ਼ਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ, ਨਾ ਤੁਸੀਂ ਖ਼ੁਸ਼ੀ ਅੰਦਰ ਛਾਲ ਮਾਰਨੀ ਹੈ, ਨਾ ਤੁਸੀਂ ਗ਼ਮਗ਼ੀਨ ਹੋ ਕੇ ਬੈਠ ਜਾਣਾ ਹੈ। ਇਹ ਦੂਸਰੀ ਇਤਿਆਤ ਗੁਰੂ ਗ੍ਰੰਥ ਸਾਹਿਬ ਵਿਚ ਆਪ ਨੇ ਵਰਤੀ ਹੈ ਅਤੇ ਇਹੀ ਸਾਡੇ 'ਤੇ ਰਹਿਮਤ ਹੋਈ ਹੈ।

ਤੀਸਰੀ ਇਹਤਿਆਤ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਗਈ ਹੈ, ਇੱਥੇ ਵਿਤਕਰਾ ਨਹੀਂ ਪੈਣ ਦਿੱਤਾ, ਇੱਥੇ ਸਿਰਲੇਖ ਦੇਖਣਾ, ਗੁਰੂ ਗ੍ਰੰਥ ਸਾਹਿਬ ਦਾ। ਹੁਣ ਤੇ ਇਕ ਆਦਤ ਬਣੀ ਹੋਈ ਏ, ਅਖੰਡ ਪਾਠ ਰੱਖਣ ਦੀ, ਕਰਨ ਦੀ, ਕਿਉਂਕਿ ਕਾਹਲੀ ਕਾਹਲੀ ਇਸ ਨੂੰ ਪੜ੍ਹੀ ਜਾਂਦੇ ਹਨ। ਬੱਸ ਇਸ ਨੂੰ ਪੜ੍ਹਨਾ ਹੈ। ਰੱਖਣ ਵਾਲਾ ਵੀ ਇਕ ਟਿੱਕ ਬੈਠ ਕੇ ਨਹੀਂ ਸੁਣਦਾ, ਬੱਸ ਭਾਈ ਸਾਹਿਬ ਪੜ੍ਹੀ ਜਾਂਦੇ ਹਨ। ਬਹੁਤਿਆਂ ਨੂੰ ਨਹੀਂ ਪਤਾ ਅਖੰਡ ਪਾਠ ਦੀ ਮਰਯਾਦਾ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਸ਼ੁਰੂ ਕੀਤੀ ਸੀ। ਦਮਦਮਾ ਸਾਹਿਬ

ਗੁਰੂ ਮਹਾਰਾਜ ਨੇ ਆਪ ਪਾਠ ਰਖਵਾਇਆ ਸੀ ਅਤੇ ਜਿਸ ਤਰ੍ਹਾਂ ਆਪ ਨੇ ਬੈਠ ਕੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਿਆ ਹੈ, ਚਲੋ ਇਤਨੀ ਤਾਂ ਸਾਡੇ ਵਿਚ ਸ਼ਕਤੀ ਨਹੀਂ ਹੈ। ਪਰ ਤੁਸੀਂ ਵੀ ਜਿਸ ਵੇਲੇ ਆਪਣੇ ਪਰਿਵਾਰ ਨਾਲ ਬੈਠ ਕੇ ਅਖੰਡ ਪਾਠ ਸੁਣੋਗੇ, ਤੁਹਾਨੂੰ ਪਤਾ ਲੱਗ ਜਾਏਗਾ ਕਿਹੜੀ ਤੀਜੀ ਇਹਤਿਆਤ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੈ। ਤੀਜੀ ਸੰਭਾਲ ਹੈ, ਕੋਈ ਵਿਤਕਰਾ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਪੈਣ ਦਿੱਤਾ। ਸਭਨਾਂ ਭਗਤਾਂ ਦੀ ਬਾਣੀ ਅੰਦਰ ਕੋਈ ਅੰਤਰ ਵੀ ਨਹੀਂ ਪੈਣ ਦਿੱਤਾ। ਪ੍ਰਭੂ ਦੀ ਨਜ਼ਰ ਅੰਦਰ ਜਿਸ ਨੇ ਵੀ ਪਾਇਆ ਹੈ, ਵਾਹਿਗੁਰੂ ਨੂੰ ਉਹ ਪ੍ਰਵਾਨ ਹੈ। ਇਸ ਕਰਕੇ ਸਾਡੀ ਬਾਣੀ ਅੰਦਰ ਕੋਈ ਵਿਤਕਰਾ ਨਹੀਂ ਹੈ। ਕੋਈ ਵਰਣ ਨਹੀਂ ਹੈ, ਕੋਈ ਰੰਗ ਨਹੀਂ ਹੈ, ਭੇਦ ਨਹੀਂ ਹੈ, ਕਾਲ ਨਹੀਂ ਹੈ, ਦੇਸ਼ ਨਹੀਂ ਹੈ। ਸਾਰਿਆਂ ਨੂੰ ਇਕੋ ਜਿਹਾ ਹੀ ਦੇਖਿਆ ਹੈ। ਸਭ ਭਗਤਾਂ ਦੀ ਬਾਣੀ ਇਕੋ ਜਿਹੀ ਹੀ ਰੱਖੀ ਹੈ। ਗੁਰੂ ਗ੍ਰੰਥ ਸਾਹਿਬ ਅੰਦਰ ਇਹ ਆਪ ਨੇ ਸਾਡੇ 'ਤੇ ਵੱਡੀ ਰਹਿਮਤ ਕਰ ਦਿੱਤੀ, ਤਾਂਕਿ ਇਹ ਆਵਾਜ਼ ਜਿਸ ਅੰਦਰ ਵੀ ਕਦੀ ਕੋਈ ਸ਼ਕਤੀ ਗੁਰੂ ਬਖ਼ਸ਼ੇਗਾ ਸੰਸਾਰ 'ਤੇ ਜਾਏਗੀ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਆਵਾਜ਼ ਸੰਸਾਰ ਨੇ ਸੁਣਨੀ ਹੈ। ਪਰ ਅਜੇ ਮੈਨੂੰ ਜ਼ਬਾਨ ਨਹੀਂ ਮਿਲੀ। ਅਜੇ ਮੈਨੂੰ ਉਹ ਜਾਚ ਨਹੀਂ ਮਿਲੀ ਕਿ ਮੈਂ ਸੰਸਾਰ ਦੇ ਲੋਕਾਂ ਨੂੰ ਦੱਸ ਸਕਾਂ ਗੁਰੂ ਗ੍ਰੰਥ ਸਾਹਿਬ ਅੰਦਰ ਕੋਈ ਅੰਤਰ ਨਹੀਂ ਹੈ। ਨਾ ਜਿਨਸ ਦਾ, ਨਾ ਜਨਮ ਦਾ, ਨਾ ਜਾਤ ਦਾ। ਗੁਰੂ ਗ੍ਰੰਥ ਸਾਹਿਬ ਅੰਦਰ ਕਿਹੜੀ ਚੀਜ਼ ਗੁਰੂ ਨੇ ਰੱਖ ਦਿੱਤੀ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਪਿਤਾ ਇਸ ਨੂੰ ਗੁਰੂ ਕਹਿ ਕੇ ਮੱਥਾ ਟੇਕ ਰਹੇ ਹਨ। ਅਸੀਂ ਵੀ ਇਸ ਅੱਗੇ ਸਿਰ ਝੁਕਾ ਰਹੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਰਾਗ ਤੋਂ ਲੈ ਕੇ ਪ੍ਰਭਾਤੀ ਤੱਕ ਸਾਨੂੰ ਸਮਝਾਇਆ ਹੈ ਕਿਉਂਕਿ ਸਿੱਖ ਦਾ ਆਤਮਿਕ ਪੈਂਡਾ ਗੁਰੂ ਗ੍ਰੰਥ ਸਾਹਿਬ ਰਾਹੀਂ ਹੀ ਤੈਅ ਹੋ ਜਾਏ, ਹੋਰ ਕਿਤੇ ਭਟਕਦਾ ਨਾ ਰਹੇ। ਫਿਰ ਅਖ਼ੀਰ 'ਤੇ ਜੈਜਾਵੰਤੀ ਸਾਹਿਬ ਗੁਰੂ ਗੋਬਿੰਦ ਸਿੰਘ ਪਿਤਾ ਨੇ ਪਾ ਦਿੱਤੀ। ਜੈਜਾਵੰਤੀ ਦੇ ਅਰਥ ਹਨ ਜਿਸ ਵੇਲੇ ਰਾਜਸਥਾਨ ਅੰਦਰ ਕੋਈ ਬੰਦਾ ਘਰੋਂ ਲੜਨ ਜਾਂਦਾ ਸੀ ਉਸ ਨੂੰ ਘਰ ਦੇ ਸਭ ਬੰਦੇ ਬੜੇ ਚਾਅ ਨਾਲ ਭੇਜਦੇ ਸਨ। ਉਸ ਨੂੰ ਕਹਿੰਦੇ ਸਨ ਜਾਂ ਜਿੱਤ ਕੇ ਆਈਂ ਜਾਂ ਤੇਰੀ ਲਾਸ਼ ਆਉਣੀ ਚਾਹੀਦੀ ਹੈ। ਜਿਸ ਵੇਲੇ ਉਹ ਵਾਪਿਸ ਜਿੱਤ ਕੇ ਆਉਂਦਾ ਸੀ ਤੇ ਜਿਹੜੇ ਉਸ ਦੇ ਰਿਸ਼ਤੇਦਾਰ ਜਾਂ ਸ਼ਹਿਰ ਦੇ ਸਨ ਉਹ ਸਭ ਜੈਜਾਵੰਤੀ ਦਾ ਰਾਗ ਗਾਉਂਦੇ ਸਨ। ਦੇਖੋ ਇਹ ਜਿੱਤ ਕੇ ਆਇਆ ਹੈ। ਜਿਹੜੇ ਇਨਸਾਨ ਸਿਰੀ ਰਾਗ ਤੋਂ ਪੜ੍ਹਦੇ ਪੜ੍ਹਦੇ ਆਤਮਾ ਤੇ ਪ੍ਰਮਾਤਮਾ ਨੂੰ ਮਿਲਾ ਲੈਣਗੇ ਉਹ ਫਿਰ ਆਪ ਗੁਰੂ ਤੇਗ਼ ਬਹਾਦਰ ਜੀ ਦੇ ਜਿਹੜੇ ਜੈਜਾਵੰਤੀ ਦੇ ਸ਼ਬਦ ਨੇ, ਪੜ੍ਹਦਿਆਂ ਉਸ ਨੂੰ ਇੰਞ ਲੱਗੇਗਾ ਉਸ ਦੇ ਗਲੇ ਵਿਚ ਮਾਲਾ ਪੈ ਰਹੀ ਹੋਵੇ। ਉਹ ਸੰਸਾਰ 'ਤੇ ਜਿੱਤ ਕੇ ਆ ਰਿਹਾ ਹੈ, ਉਹ ਪਦਾਰਥਾਂ ਨਾਲ ਲੜ ਕੇ ਆ ਰਿਹਾ ਹੈ। ਇਸ ਨੇ ਧਾਤ ਦਾ ਰਾਹ ਨਹੀਂ ਪਕੜਿਆ, ਲਿਵ ਦਾ ਰਾਹ ਪਕੜਿਆ ਹੈ। ਦੇਖਣਾ, ਗੁਰੂ ਗ੍ਰੰਥ ਸਾਹਿਬ ਦੇ ਪ੍ਰਭਾਤੀ ਰਾਗ ਦੀ ਆਖ਼ਰੀ ਅਸ਼ਟਪਦੀ ਦਾ ਆਖ਼ਰੀ ਸ਼ਬਦ। ਹੁਣ ਕਹਿਣ ਦੀ ਲੋੜ ਨਹੀਂ ਹੈ, ਮੈਂ ਅੱਗੇ ਵੀ ਬੇਨਤੀ ਕੀਤੀ ਹੈ, ਤੁਸੀਂ ਕਦੀ ਨਾ ਕਦੀ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਹਿਜ ਵੀ ਕੀਤਾ ਹੋਏਗਾ। ਉਨ੍ਹਾਂ ਰਾਗਾਂ ਦੀ ਇਹ ਤਰਤੀਬ ਪਹਿਲਾਂ ਸ੍ਰੀ ਰਾਗ ਤੋਂ ਫਿਰ ਪ੍ਰਭਾਤੀ ਰਾਗ ਤੱਕ ਹੀ ਦੇਖੀ ਹੋਏਗੀ। ਸ੍ਰੀ ਦੇ ਅਰਥ ਹਨ ਰਾਤ, ਸ਼ਾਮ। ਸਿਰੀ ਦੇ ਅਰਥ ਮਾਇਆ ਵੀ

ਹੈ। ਸਿਰੀ ਰਾਗ ਦੇ ਅਰਥ ਹਨ ਸੌਂਦੇ ਨਾਲ ਲਈ ਹੋਈ ਇਕ ਔਰਤ ਜਿਹੜੀ ਹਰ ਇਕ ਬੰਦੇ ਨੂੰ ਲੁਭਾ ਰਹੀ ਹੋਵੇ। ਜਿਸ ਵੇਲੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹਨਾ ਸ਼ੁਰੂ ਕਰਾਂਗੇ, ਸ੍ਰੀਰਾਗ ਤੋਂ ਅਸੀਂ ਸ਼ੁਰੂ ਕਰਾਂਗੇ ਤੇ ਦੇਖਾਂਗੇ ਜੋ ਮੇਰੇ ਨਾਲ ਸਾਰੀ ਜ਼ਿੰਦਗੀ ਦੀ ਰਾਤ ਵਿਚ ਗੁਜ਼ਰਨਾ ਹੈ। ਆਪਨੇ ਸਾਰੇ ਰਾਗਾਂ ਦੀ ਤਰਤੀਬ ਦੇ ਕੇ ਸਾਨੂੰ ਸਮਝਾਇਆ, ਜਿਸ ਵੇਲੇ ਪ੍ਰਭਾਤ ਹੋ ਜਾਏਗੀ ਕਿਤਨਿਆਂ ਹਨ੍ਹੇਰਿਆਂ ਵਿਚੋਂ ਨਿਕਲ ਕੇ ਸਾਨੂੰ ਜ਼ਰਾ ਕੁ ਪ੍ਰਕਾਸ਼ ਹੋਏਗਾ ਤੇ ਅਖ਼ੀਰ ਤੇ ਪ੍ਰਭਾਤੀ ਰਾਗ ਪਾ ਦਿੱਤਾ। ਪ੍ਰਭਾਤ ਦੇ ਅਰਥ ਆਪ ਨੂੰ ਪਤਾ ਹੈ ਦਿਨ ਚੜ੍ਹ ਗਿਆ ਹੈ। ਇਤਨੀ ਲੰਮੀ ਰਾਤ ਜਿਹੜੀ ਕੱਟਣੀ ਹੈ ਮੈਂ ਆਤਮਾ ਨੇ ਇਸ ਵਿਚ ਜਾਚ ਸਿਖਾਈ ਏ ਤਾਂ ਹੀ ਤੇ ਅਖ਼ੀਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਪਾਇਆ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਜੈਜਾਵੰਤੀ, ਇਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਚਾਰ ਸ਼ਬਦ ਹਨ, ਜਿਸ ਵੇਲੇ ਤੂੰ ਪ੍ਰਭਾਤ ਚਾੜ੍ਹ ਲਵੇਂਗਾ ਤੇਰੇ ਗਲ ਦੇ ਅੰਦਰ ਆਪ ਵਾਹਿਗੁਰੂ ਇਕ ਜਿੱਤ ਦੀ ਮਾਲਾ ਪਾ ਦੇਵੇਗਾ। ਇਹ ਇਨਸਾਨ ਆਇਆ ਹੈ ਜਿਹੜਾ ਜਨਮ ਦੇ ਪਦਾਰਥ ਨੂੰ ਜਿੱਤ ਕੇ ਆਇਆ ਹੈ। "ਜਨਮ ਪਦਾਰਥ ਜੀਅ" ਇਸ ਕਰਕੇ ਇਸ ਦੇ ਗਲ ਵਿਚ ਮਾਲਾ ਪੈ ਰਹੀ ਹੈ ਅਤੇ ਆਖ਼ਰੀ ਸ਼ਬਦ ਵਿਚ ਸਮਝਾਇਆ ਹੈ, ਆਖ਼ਰੀ ਅਸ਼ਟਪਦੀ ਦੀ ਆਖ਼ਰੀ ਪਉੜੀ ਦੀਆਂ ਆਖ਼ਰੀ ਲਾਈਨਾਂ ਅੰਦਰ, ਕੀ ਚੀਜ਼ ਹੈ, ਜਿਹੜੀ ਮੈਂ ਸਿੱਖ ਕੋਲੋਂ ਚਾਹੁੰਦਾ ਹਾਂ ਜਾਂ ਗੁਰੂ ਗ੍ਰੰਥ ਸਾਹਿਬ ਦੇ ਮੰਨਣ ਵਾਲੇ ਕੋਲੋਂ ਚਾਹੁੰਦਾ ਹਾਂ। ਉਹ ਹੈ ਉਨ੍ਹਾਂ ਦਾ ਵਿਤਕਰੇ ਵਾਲਾ ਜੀਵਨ ਨਾ ਹੋਵੇ। ਉਹ ਸ਼ਬਦ ਦੀਆਂ ਤੁਕਾਂ ਇਸ ਤਰ੍ਹਾਂ ਨੇ:

**"ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥"**

ਕੋਈ ਵਿਰਲਾ ਹੋਏਗਾ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿਚ ਟੁਰਦਾ ਟੁਰਦਾ, ਜਿਸ ਵੇਲੇ ਪ੍ਰਭਾਤ ਚੜ੍ਹ ਜਾਏਗੀ, ਪਰਖ ਕੇ ਵਾਹਿਗੁਰੂ ਉਸ ਨੂੰ ਆਪਣੇ ਖ਼ਜ਼ਾਨੇ ਵਿਚ ਪਾ ਦੇਵੇਗਾ। ਕਿਹੜੇ ਪੈਣਗੇ ਪਰਖ ਖ਼ਜ਼ਾਨੇ ਅੰਦਰ, ਉਹ ਹਨ :

**"ਜਾਤਿ ਵਰਨ ਤੇ ਭਏ ਅਤੀਤਾ, ਮਮਤਾ ਲੋਭੁ ਚੁਕਾਇਆ॥"**

ਜਿਨ੍ਹਾਂ ਨੇ ਸਾਰੀ ਜ਼ਿੰਦਗੀ ਆਪਣੇ ਨਾਂ ਦੇ ਪਿੱਛੇ ਜ਼ਾਤ ਨਹੀਂ ਲਾਈ, ਜਿਸ ਨੇ ਕਿਸੇ ਗੁਰਦੁਆਰੇ ਨੂੰ ਕਿਸੇ ਜ਼ਾਤ ਨਾਲ ਨਹੀਂ ਜੋੜਿਆ, ਜਿਸ ਨੇ ਆਪਣੀ ਜ਼ਿੰਦਗੀ ਅੰਦਰ ਕਦੀ ਜ਼ਾਤ ਦਾ ਅਭਿਮਾਨ ਨਹੀਂ ਕੀਤਾ। ਜਿਸ ਨੇ ਪਕੜ, ਮੋਹ, ਮਮਤਾ ਨਹੀਂ ਰੱਖੀ, ਉਹ ਇਨਸਾਨ ਪਰਖ ਦੇ ਖ਼ਜ਼ਾਨੇ ਵਿਚ ਪਾ ਦਿੱਤੇ ਜਾਣਗੇ ਅਤੇ ਫ਼ੁਰਮਾਂਦੇ ਨੇ :

**"ਨਾਮਿ ਰਤੇ ਤੀਰਥ ਸੇ ਨਿਰਮਲੁ,**
**ਦੁਖੁ ਹਉਮੈ ਮੈਲੁ ਚੁਕਾਇਆ॥"**

ਉਨ੍ਹਾਂ ਦੀ ਸ਼ਖ਼ਸੀਅਤ ਇਤਨੀ ਪਾਵਨ ਹੋ ਜਾਏਗੀ ਜਿਹੜੇ ਵਾਹਿਗੁਰੂ ਦੀ ਹੋਂਦ ਵਿਚ ਸਦਾ ਰਹੇ ਹਨ, ਜਿਸ ਤਰ੍ਹਾਂ ਗੰਗਾ ਦਾ ਜਲ ਹੁੰਦਾ ਹੈ ਜਾਂ ਨਿਰਮਲ ਜਲ ਹੁੰਦਾ ਹੈ। ਉਨ੍ਹਾਂ ਦੀ ਜਿਹੜੀ ਤੁਖ ਦੀ, ਹਉਮੈ ਦੀ ਮੈਲ ਹੈ ਉਹ ਖ਼ਤਮ ਹੋ ਗਈ ਹੋਵੇਗੀ।

**"ਨਾਨਕ ਤਿਨ ਕੇ ਚਰਨ ਪਖਾਨੈ**
**ਜਿਨ ਗੁਰਮੁਖਿ ਸਾਚਾ ਭਾਇਆ॥"**

ਜਿਨ੍ਹਾਂ ਨੇ ਸ਼ਬਦ ਦੀ ਅਗਵਾਈ ਅੰਦਰ ਜ਼ਿੰਦਗੀ ਕੱਟੀ ਹੈ, ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਨੇ, ਮੈਂ ਉਸ ਦੇ ਚਰਨਾਂ ਉੱਤੇ ਨਮਸਕਾਰ ਕਰਦਾ ਹਾਂ, ਉਸਦੇ ਪੈਰਾਂ ਨੂੰ ਧੋਣ ਨੂੰ ਤਿਆਰ ਹਾਂ, ਧੋਂਦਾ ਵੀ ਹਾਂ, ਇਹ ਵਿਤਕਰਾ ਜੋ ਕਿਸੇ ਸਿੱਖ ਨੇ ਕਦੀ ਨਹੀਂ ਕੀਤਾ ਤਾਂਕਿ ਗੁਰੂ ਗ੍ਰੰਥ ਸਾਹਿਬ ਦੀ ਆਵਾਜ਼ ਸਦਾ ਸੰਸਾਰ 'ਤੇ ਜਾਏ। ਤੁਸੀਂ ਹੁਣ ਆਪ ਹੀ ਦੇਖ ਲਉ, ਬਾਬਾ ਫ਼ਰੀਦ ਗੁਰੂ ਗ੍ਰੰਥ ਸਾਹਿਬ ਅੰਦਰ ਕਹਿੰਦੇ ਹਨ:

**"ਫਰੀਦਾ ਬੇਨਵਾਜਾ ਕੁਤਿਆ, ਏਹ ਨ ਭਲੀ ਰੀਤਿ,**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥"**

ਕੀ ਕਿਸੇ ਟੋਕਿਆ ਬਾਬਾ ਫ਼ਰੀਦ ਨੂੰ, ਬਿਲਕੁੱਲ ਨਹੀਂ, ਬਾਬਾ ਫ਼ਰੀਦ ਤੁਹਾਨੂੰ ਹੱਕ ਹੈ ਤੁਸੀਂ ਆਪਣੀ ਆਵਾਜ਼ ਜਿਤਨੀ ਮਰਜ਼ੀ ਉਚੀ ਕਰਕੇ ਬੋਲੋ ਕਿਉਂਕਿ ਤੁਹਾਡਾ ਵੀ ਮਕਸਦ ਇਕ ਹੈ, ਮੇਰਾ ਵੀ ਮਕਸਦ ਇਕ ਹੈ। ਤੁਹਾਡਾ ਮਕਸਦ ਹੈ:

**"ਫ਼ਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥"**

ਮੈਂ ਹੱਥ ਜੋੜ ਕੇ ਪੁੱਛਦਾ ਹਾਂ ਕਿ ਕਿਸੇ ਬਾਪ ਵਿਚ ਏਨੀ ਤਾਕਤ ਹੈ ਕਿ ਅੰਮ੍ਰਿਤ ਵੇਲੇ ਉਠ ਕੇ ਆਪਣੇ ਸੁੱਤੇ ਹੋਏ ਬੱਚਿਆਂ ਨੂੰ ਆਖੇ, ਕਿਉਂ ਮੋਏ ਹੋਏ ਹੋ। ਕਿਸੇ ਵਿਚ ਇੰਨੀ ਤਾਕਤ ਹੈ ਜੇ ਕੋਈ ਕਿਸੇ ਦੇ ਘਰ ਚਲਾ ਜਾਵੇ, ਅੱਗੇ ਸਾਰੇ ਸੁੱਤੇ ਹੋਣ ਅੰਮ੍ਰਿਤ ਵੇਲੇ ਤੇ ਉਸ ਵਿਚ ਬਾਬਾ ਫ਼ਰੀਦ ਵਰਗੀ ਇੰਨੀ ਜੁਰਅੱਤ ਹੋਵੇ ਕਿ ਉਹ ਆਖ ਸਕੇ, ਮਰ ਗਏ ਹੋ ਕਿ ਜਾਗਦੇ ਪਏ ਹੋ। ਤੁਹਾਡਾ ਸਾਰਾ ਘਰ ਮਰ ਗਿਆ, ਜਿਹੜਾ ਅੰਮ੍ਰਿਤ ਵੇਲੇ ਨਹੀਂ ਜਾਗ ਰਿਹਾ। ਬਾਬਾ ਫ਼ਰੀਦ ਦੀ ਹੀ ਨਹੀਂ ਸਗੋਂ ਗੁਰੂ ਦੀ ਨਜ਼ਰ ਵਿਚ ਵੀ ਮਰ ਗਿਆ ਹੈ। ਇਸ ਕਰਕੇ ਇਸ ਗੁਰੂ ਗ੍ਰੰਥ ਸਾਹਿਬ ਅੰਦਰ ਸਭ ਨੂੰ ਇਜਾਜ਼ਤ ਮਿਲੀ ਹੈ ਆਪਣੀ ਆਵਾਜ਼ ਉੱਚੀ ਦਿਉ। ਪਰ ਨਿਸ਼ਾਨੇ ਨੂੰ ਨਾ ਖੁੰਝਾਓ। ਇਹ ਸੀ ਤੀਜੀ ਇਹਤਿਆਤ ਜੋ ਆਪ ਨੇ ਵਰਤੀ ਹੈ। ਇਸ ਕਰਕੇ, ਇਕ ਬਹੁਤ ਵੱਡਾ ਇਤਿਹਾਸਕਾਰ ਜਿਸਦਾ ਨਾਂ ਟਾਈਮ ਬਿਇੰਗ ਹੈ, ਉਸਨੇ ਆਖਿਆ ਹੈ ਕਿ ਆਉਣ ਵਾਲੇ ਸਮੇਂ ਅੰਦਰ ਜੇ ਦੁਨੀਆਂ ਨੇ ਈਰਖਾ ਛੱਡ ਦਿੱਤੀ, ਸ਼ਰੀਕਾ ਛੱਡ ਦਿੱਤਾ ਤੇ ਕਦੀ ਇਕੱਠੇ ਹੋ ਕੇ ਬੈਠੇ ਤਾਂ ਗੁਰੂ ਗ੍ਰੰਥ ਸਾਹਿਬ ਦੀ ਆਵਾਜ਼ ਸਭ ਇੰਨੀ ਧਿਆਨ ਨਾਲ ਸੁਣਨਗੇ ਕਿਉਂਕਿ ਸਭ ਤੋਂ ਕੀਮਤੀ ਆਵਾਜ਼ ਗੁਰੂ ਗ੍ਰੰਥ ਸਾਹਿਬ ਵਿਚੋਂ ਨਿਕਲ ਰਹੀ ਹੈ। ਇਸ ਕਰਕੇ ਅਸੀਂ ਮਾਨ ਕਰਦੇ ਹਾਂ ਕਲਗੀਧਰ ਪਾਤਸ਼ਾਹ 'ਤੇ, ਮਾਣ ਕਰਦੇ ਹਾਂ ਗੁਰੂ ਅਰਜਨ ਪਿਤਾ 'ਤੇ, ਸਾਨੂੰ ਇਹ ਤੀਜੀ ਇਹਤਿਆਤ ਦੇ ਗਏ ਕਿ ਵਿਤਕਰਾ ਨਹੀਂ ਕਰਨਾ। ਇਹ ਹਾਰਮਨੀ ਹੈ। ਕਨਿੰਘਮ ਨੇ ਕਿਹਾ ਸੀ, ਗੁਰੂ ਨਾਨਕ ਨੇ ਸਿਰਫ਼ ਹਾਰਮਨੀ ਪਰੀਚ ਕੀਤੀ ਹੈ, ਤਾਂ ਕਿ ਸਾਰੇ ਇਕ ਥਾਂ 'ਤੇ ਬੈਠ ਸੇਕਣ ਜਿਵੇਂ ਸੰਗਤ ਵਿਚ ਭਾਵੇਂ ਕੋਈ ਉੱਚਾ ਬੈਠੇ, ਨੀਚਾ ਬੈਠੇ, ਵੱਡਾ ਬੈਠੇ, ਛੋਟਾ ਬੈਠੇ, ਔਰਤ ਬੈਠੇ, ਮਰਦ ਬੈਠੇ ਪਰ ਗੁਰੂ ਦੇ ਹਜ਼ੂਰ ਆਉਂਦਿਆਂ ਸਭ ਸੰਗਤ ਬਣ ਗਈ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਅੰਦਰ ਇਕ ਸੰਗਤ ਬਣ ਗਈ ਏ, ਜਿੱਥੇ ਬਾਬਾ ਫਰੀਦ ਬੈਠੇ, ਕਬੀਰ ਬੈਠੇ, ਰਵਿਦਾਸ ਬੈਠੇ, ਜੈਦੇਵ ਬੈਠੇ, ਗੁਰੂ ਅਮਰਦਾਸ ਬੈਠੇ। ਗੁਰੂ ਗ੍ਰੰਥ ਸਾਹਿਬ ਵੀ ਆਤਮਿਕ ਲੋਕਾਂ ਦੀ ਸੰਗਤ ਹੈ ਜਿਵੇਂ ਇਹ ਸੰਗਤ ਹੋਈ ਹੈ। ਇਹ ਤੀਜੀ ਇਹਤਿਆਤ ਆਪ ਜੀ ਨੇ ਵਰਤੀ ਹੈ।

ਚੌਥੀ ਇਹਤਿਆਤ ਹੈ ਇਨਸਾਨੀ ਜੀਵਨ ਦੀ ਕਦਰ, ਇਥੇ ਆਪ ਨੇ ਇਨਸਾਨੀ

ਜੀਵਨ ਦੀ ਕਦਰ ਸਿਖਲਾਈ ਏ। ਮਹਾਰਾਜ ਨੇ ਸਾਨੂੰ ਸਮਝਾਇਆ, ਇਹ ਸਰੀਰ ਸਾਨੂੰ ਬੜੀ ਮੁਸ਼ਕਿਲ ਨਾਲ ਮਿਲਿਆ ਹੈ, ਇਸ ਸਰੀਰ ਦੇ ਰਾਹੀਂ ਤੇ ਅਸੀਂ ਵਾਹਿਗੁਰੂ ਨੂੰ ਪਾਉਣਾ ਹੈ। ਮਨੁੱਖ ਨੂੰ ਉਸਦੇ ਆਪਣੇ ਜੀਵਨ ਦੀ ਕਦਰ ਦੱਸੀ। ਹਰ ਇਕ ਨੂੰ ਤਾਂਕਿ ਆਪਣੇ ਮਿਲੇ ਹੋਏ ਸੁਆਸਾਂ ਨੂੰ ਮਨੁੱਖ ਜ਼ਾਇਆ ਨਾ ਕਰ ਜਾਏ। ਜਿਤਨਾ ਵੀ ਤੁਸੀਂ ਵਾਹਿਗੁਰੂ ਦੇ ਨਾਂ ਵਿਚ ਪਕਾਓਗੇ ਉਤਨਾ ਹੀ ਅਸੀਂ ਸੁਆਸਾਂ ਦੇ ਰਾਹੀਂ ਜਾਂ ਨਾਮ ਨੂੰ ਅਸੀਂ ਪਕੜ ਲਵਾਂਗੇ। ਇਹ ਸਾਨੂੰ ਜੀਵਨ ਸਮਝਾਉਣ ਲਈ ਕਿਹਾ। ਅੱਜ ਦੀ ਦੁਨੀਆਂ ਅੰਦਰ ਬੜੀ ਬਹਿਸ ਚੱਲ ਰਹੀ ਹੈ ਅਤੇ ਮੇਰੇ ਵੀ ਕੰਨਾਂ ਵਿਚ ਆਵਾਜ਼ ਪਈ ਏ ਅਖ਼ਬਾਰਾਂ ਦੇ ਰਾਹੀਂ, ਇੱਥੇ ਆ ਕੇ ਤੁਹਾਡੇ ਕੰਨਾਂ ਵਿਚ ਵੀ ਆਵਾਜ਼ ਪੈ ਰਹੀ ਹੋਈਗੀ, ਖ਼ੁਦਕੁਸ਼ੀ ਹੋ ਰਹੀ ਹੈ, ਇਨਸਾਨੀ ਜੀਵਨ ਦੀ ਕਦਰ ਨਹੀਂ ਹੋ ਰਹੀ। ਉਹ ਕਦਰ ਨਾ ਕਰਕੇ ਆਪਣੇ ਸਰੀਰ ਨੂੰ ਗਾਲਦਾ ਹੈ, ਢਾਲਦਾ ਹੈ, ਸਾੜਦਾ ਹੈ, ਖ਼ਤਮ ਕਰਦਾ ਹੈ। ਇੱਥੇ ਸਾਨੂੰ ਸਮਝਾ ਦਿੱਤਾ ਗਿਆ ਹੈ ਕਿ :

"ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"

ਸਰੀਰ ਨਾ ਜ਼ਾਇਆ ਕਰੋ, ਸਿਰਫ਼ ਤੈਨੂੰ ਜਾਚ ਚਾਹੀਦੀ ਹੈ। ਇਕ ਸੁਆਲ ਬੜਾ ਉਠ ਰਿਹਾ ਹੈ, ਅਮਰੀਕਾ ਵਿਚ ਬੜਾ ਉਠਿਆ ਹੈ, ਲੰਡਨ ਵਿਚ ਬੜਾ ਉਠਿਆ ਹੈ ਕਿ ਅਗਰ ਕੋਈ ਇਨਸਾਨ ਨੂੰ ਨਾ ਠੀਕ ਹੋਣ ਵਾਲੀ ਬੀਮਾਰੀ ਹੋ ਗਈ ਹੈ ਤੇ ਕੀ ਉਸ ਨੂੰ ਮਾਰ ਦੇਣਾ ਚਾਹੀਦਾ ਹੈ ? ਇਸ ਨੂੰ ਕਹਿੰਦੇ ਨੇ ਮਰਸੀਕੀਲਿੰਗ ਜਿਹਨੂੰ ਅੰਗ੍ਰੇਜ਼ੀ ਵਿਚ ਕਿਹਾ ਗਿਆ ਯੂਥਲੇਜੀਆ ਅਤੇ ਡਾਕਟਰਾਂ ਨੂੰ ਕਿਹਾ ਵੀ ਜਾਂਦਾ ਹੈ, ਉਹ ਕਹਿੰਦਾ ਹੈ ਮਰੀਜ਼ ਨੂੰ ਮਾਰ ਦੇ। ਲੇਕਿਨ ਸਿੱਖ ਧਰਮ ਅੰਦਰ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨ ਵਾਲੇ ਨੂੰ ਸਮਝ ਆ ਜਾਵੇਗੀ ਕਿ ਸੁਆਸਾਂ ਅੰਦਰ ਸਿਮਰਨ ਚੱਲ ਪਵੇ ਫਿਰ ਇਨਸਾਨ ਇਸ ਸੰਸਾਰ ਅੰਦਰ ਹਰ ਸੁਆਸ ਨੂੰ ਠੀਕ ਵਰਤ ਕੇ ਜਾਏਗਾ, ਆਪਣਾ ਸਰੀਰ ਜ਼ਾਇਆ ਨਹੀਂ ਕਰੇਗਾ ਅਤੇ ਗ਼ੁਲਾਮੀ ਨਹੀਂ ਕਰੇਗਾ। ਇਹ ਜਿਹੜੇ ਗ਼ੁਲਾਮ ਬਣੀ ਜਾਂਦੇ ਨੇ ਕਦੀ ਤਮਾਕੂ ਦੇ ਗ਼ੁਲਾਮ, ਕਦੀ ਸ਼ਰਾਬ ਦੇ ਗ਼ੁਲਾਮ, ਕਦੀ ਨਸ਼ੇ ਦੇ ਗ਼ੁਲਾਮ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਸਾਨੂੰ ਸਮਝਾਇਆ ਗਿਆ ਹੈ ਕਿ ਇਨ੍ਹਾਂ ਗ਼ਲਤ ਚੀਜ਼ਾਂ ਦੀ ਗ਼ੁਲਾਮੀ ਨਹੀਂ ਸਹਾਰਨੀ, ਸੁਤੰਤਰ ਰਹਿਣਾ, ਕਿਸੇ ਵੀ ਬਾਹਰੀ ਚੀਜ਼ ਦੀ ਅਧੀਨਗੀ ਪ੍ਰਵਾਨ ਨਹੀਂ ਕਰਨੀ। ਇਨਸਾਨੀ ਜੀਵਨ ਦੀ ਕਦਰ ਪੂਰੀ ਕਰਨੀ, ਪਲ ਜ਼ਾਇਆ ਨਹੀਂ ਕਰਨਾ, ਜਿਤਨੇ ਸੁਆਸ ਮਿਲੇ ਨੇ ਇਹ ਵੀ ਇਕ ਮਹਾਰਾਜ ਦਾ ਆਪਣਾ ਬਚਨ ਹੈ ਕਿ :

"ਨਿਤ ਮੂਸਾ ਲਾਜੁ ਟੁਕਾਇਓ"

ਸਰੀਰ ਰੂਪੀ ਸੁਆਸਾਂ ਦੀ ਲੱਜ ਨੂੰ ਚੂਹਾ ਪਿਆ ਕੱਟਦਾ ਹੈ। ਜਿਤਨੇ ਸਰੀਰ ਰੂਪੀ ਸੁਆਸ ਤੈਨੂੰ ਮਿਲੇ ਹਨ, ਉਨ੍ਹਾਂ ਨੂੰ ਚੂਹਾ ਕੱਟ ਰਿਹਾ ਹੈ। ਉਹਦੇ ਜਿਤਨੇ ਸੁਆਸ ਸਿਮਰਨ ਤੋਂ ਬਗ਼ੈਰ ਚੱਲ ਰਹੇ ਹਨ ਸਮਝ ਲਉ ਉਤਨੀ ਤੇਰੀ ਪੱਤ ਜਾ ਰਹੀ ਹੈ। ਇਹ ਪੱਤ ਦੇ ਅਰਥ ਲੱਜ ਭਾਵ ਪੱਤ ਵੀ ਹੈ ਅਤੇ ਲੱਜ ਦੇ ਅਰਥ ਰੱਸੀ ਵੀ ਹੈ। ਜਿਸ ਵੇਲੇ ਤੇਰੇ ਸੁਆਸ ਕੋਈ ਗ਼ਲਤ ਕੱਟ ਰਿਹਾ ਹੈ, ਨਸ਼ਾ ਕੱਟ ਰਿਹਾ ਹੈ, ਈਰਖਾ ਕੱਟ ਰਹੀ ਹੈ। ਤੇਰੀ ਨਿੰਦਿਆ ਕੱਟ ਰਹੀ ਹੈ। ਸਮਝ ਲਉ ਉਤਨੀ ਤੇਰੀ ਪਤ ਜਾ ਰਹੀ ਹੈ। ਇਨਸਾਨੀ ਜੀਵਨ ਦੀ

ਕਦਰ ਆਪ ਨੇ ਕਾਇਮ ਰੱਖੀ ਹੈ। ਇਹ ਚੌਥੀ ਇਹਤਿਆਤ ਆਪ ਨੇ ਗੁਰੂ ਗ੍ਰੰਥ ਸਾਹਿਬ ਵਿਚ ਰੱਖੀ।

ਪੰਜਵੀਂ ਇਹਤਿਆਤ ਹੈ ਇੱਥੇ ਪ੍ਰਚੰਡ ਭਗਤੀ ਨਹੀਂ ਹੈ, ਇੱਥੇ 'ਪੱਗ ਘੁੰਗਰੂ ਬਾਂਧ ਮੀਰਾ ਨਾਚੀ' ਵਰਗੀ ਅਵਸਥਾ ਨਹੀਂ ਹੈ। ਜਿਵੇਂ ਹੁਣ ਤੁਸੀਂ ਦੇਖ ਰਹੇ ਓ ਪੌਪ ਸੰਗੀਤ ਹੈ, ਇਕ ਨਵਾਂ ਸੰਗੀਤ ਹੈ ਰੈਪ ਸੰਗੀਤ ਅਤੇ ਇਹ ਮੈਨੂੰ ਡਰ ਵੀ ਹੈ ਸਾਡੇ ਵੀ ਘਰ ਦੇ ਅੰਦਰ ਕਿਧਰੇ ਕੀਰਤਨ ਨੂੰ ਕਰਨ ਵਾਸਤੇ ਇਤਨੇ ਸਾਜ਼ ਨਾ ਵਰਤ ਦਿੱਤੇ ਜਾਣ ਕਿ ਸ਼ਬਦ ਵਿਚ ਹੀ ਕਿਧਰੇ ਗੁੰਮ ਨਾ ਹੋ ਜਾਏ। ਇਸ ਲਈ ਇਹ ਜਿਹੜੇ ਪੌਪ ਸੰਗੀਤ ਨੇ ਉਛਲ-ਉਛਲ ਕੇ ਬੋਲਣ ਵਾਲੇ ਨੇ ਜਾਂ ਜਿਹੜੇ ਉਛਲ-ਉਛਲ ਕੇ ਨੱਚਦੇ ਨੇ ਜਾਂ ਜਿਹੜੇ ਸੜਕਾਂ 'ਤੇ ਕਹਿੰਦੇ ਨੇ ਬੋਲ ਬੋਲ ਕੇ ਅਸੀਂ ਵਾਹਿਗੁਰੂ ਨੂੰ ਪਾ ਲਿਆ ਹੈ, ਮਹਾਰਾਜ ਨੇ 'ਸਹਿਜ' ਦਾ ਸ਼ਬਦ ਵਰਤਿਆ ਹੈ, ਪ੍ਰਚੰਡ ਭਗਤੀ ਨਹੀਂ, ਜਿਹਨੂੰ ਅੰਗ੍ਰੇਜ਼ੀ ਵਿਚ ਕਹਿੰਦੇ ਨੇ 'ਵਾਇਲੈਂਟ ਮੈਡੀਟੇਸ਼ਨ'। ਵਸਤੂ ਪਾਉਣ ਤੋਂ ਬਾਅਦ ਸ਼ਾਂਤ ਹੋਣਾ ਹੈ ਜਾਂ ਇੰਝ ਸਮਝੀਏ ਥੋੜ੍ਹਾ ਜਿਹਾ ਆਸਾਨ ਜਿਸ ਵੇਲੇ ਸਿਖਰ ਨੂੰ ਛੋਹਣਾ ਹੈ ਸਿੱਖ ਨੇ, ਉਸ ਵੇਲੇ ਮੂੰਹ ਤੋਂ ਨਿਕਲਣਾ ਚਾਹੀਦਾ ਹੈ, 'ਤੂੰ ਤੂੰ ਤੂੰ' ਪਰ ਹੁੰਦਾ ਇੰਝ ਏ ਜਿਸ ਵੇਲੇ ਕੋਈ ਛੂਹਦਾ ਸਿਖਰ ਨੂੰ ਤਾਂ ਕਹਿਣ ਲੱਗ ਜਾਂਦਾ ਹੈ, 'ਅਭਰੰਬ' ਮੈਂ ਬ੍ਰਹਮ ਹਾਂ, ਮੈਂ ਬ੍ਰਹਮ ਹਾਂ। ਕਿਤਨਾ ਅਜੀਬ ਜਿਹਾ ਲੱਗਦਾ ਹੈ। ਇਕ ਬੂੰਦ ਨੇ ਸਾਗਰ ਵਿਚ ਸਮਾਉਣਾ ਹੈ ਤੇ ਬੂੰਦ ਨੂੰ ਤੇ ਸ਼ੁਕਰ ਮਨਾਉਣਾ ਚਾਹੀਦਾ ਹੈ, ਉਸ ਨੂੰ ਟਿਕਾਣਾ ਮਿਲ ਗਿਆ, ਸਾਗਰ ਵਿਚ ਸਮਾ ਕੇ ਉਹ ਵੀ ਉਸ ਦਾ ਇਕ ਹਿੱਸਾ ਬਣ ਗਈ। ਉਸਦੀ ਆਪਣੀ ਹੋਂਦ ਮਿੱਟ ਗਈ। ਹੁਣ ਉਸ ਬੂੰਦ ਨੂੰ ਸ਼ੁਕਰ ਕਰਨਾ ਚਾਹੀਦਾ ਹੈ ਨਾ ਕਿ ਇਹ ਕਹਿਣਾ ਚਾਹੀਦਾ ਹੈ ਕਿ ਮੈਂ ਵੀ ਸਾਗਰ ਹਾਂ। ਉਸਨੂੰ ਯਾਦ ਰੱਖਣਾ ਚਾਹੀਦਾ ਹੈ ਮੈਂ ਉਸ ਸਾਗਰ ਵਿਚ ਸਮਾਈ ਹਾਂ ਪਰ ਹੈ ਤੇ ਬੂੰਦ ਹੀ ਹਾਂ। ਇਹ ਸਾਗਰ ਦੀ ਮਹਾਨਤਾ ਹੈ ਉਸ ਨੇ ਮੈਨੂੰ ਆਪਣੇ ਵਿਚ ਸਮਾਇਆ ਹੈ। ਮਹਾਰਾਜ ਗੁਰੂ ਅਰਜਨ ਸਾਹਿਬ ਕਹਿੰਦੇ ਨੇ ਕੁਝ ਪਾਵਣ ਤੋਂ ਬਾਅਦ ਮਨੁੱਖ ਨੇ ਟਿੱਕ ਜਾਣਾ ਹੈ। ਸਹਿਜ ਵਿਚ ਰਹਿਣਾ ਹੈ, ਸ਼ੁਕਰ ਵਿਚ ਰਹਿਣਾ ਹੈ। ਕਿਸੇ ਵੇਲੇ ਸਾਡੇ ਵਿਚ ਇਹ ਖ਼ਿਆਲ ਪੈਦਾ ਨਾ ਹੋ ਜਾਏ ਕਿ ਵਾਹਿਗੁਰੂ ਦੀ ਪਾਈ ਹੋਈ ਰਹਿਮਤ ਨੂੰ ਗ਼ਲਤ ਵਰਤ ਦੇਣਾ ਹੈ। ਪੂਰੀ ਇਕਾਗਰਤਾ ਪਾਂਦਿਆਂ ਇਨਸਾਨ ਵਰ ਤੇ ਸਰਾਪ ਲਈ ਵਰਤਦਾ ਹੈ। ਸੂਰਜ ਦੀਆਂ ਕਿਰਨਾਂ ਨੂੰ ਸ਼ੀਸ਼ੇ ਵਿਚੋਂ ਕੱਢੋ, ਉਸ ਅੱਗੇ ਕਾਲਾ ਕੱਪੜਾ ਰਖਿਆ ਹੋਵੇ ਉਹ ਸੜ ਜਾਂਦਾ ਹੈ ਕਿਉਂਕਿ ਇਕ ਥਾਂ 'ਤੇ ਸੂਰਜ ਦੀਆਂ ਕਿਰਨਾਂ ਉਸ ਉੱਤੇ ਪੈਂਦੀਆਂ ਹਨ ਤੇ ਇਹ ਠੀਕ ਹੈ ਜਿਸ ਨੂੰ ਇਕਾਗਰਤਾ ਮਿਲੀ ਹੈ ਉਸ ਵਿਚ ਸਾੜਨ ਦੀ ਸ਼ਕਤੀ ਆ ਗਈ ਹੈ। ਇਹ ਸੱਚ ਹੈ ਇਕਾਗਰਤਾ ਵਿਚ ਤਾਕਤ ਹੈ, ਜੇ ਸੂਰਜ ਦੀਆਂ ਕਿਰਨਾਂ ਮੈਂ ਇਕ ਸ਼ੀਸ਼ੇ ਵਿਚੋਂ ਕੱਢ ਦਿਆਂ ਤੇ ਕਾਲੀ ਲੀਰ ਨੂੰ ਸਾੜ ਸਕਦੀਆਂ ਨੇ ਤੇ ਜਿਸ ਵੇਲੇ ਆਤਮਾ ਇਕਾਗਰ ਹੋ ਜਾਏਗੀ ਉਸ ਵਿਚ ਸਾੜਨ ਦੀ ਸ਼ਕਤੀ ਪੈਦਾ ਨਾ ਕਰੋ। ਉਸ ਵਿਚ ਵਰ ਦੇਣ ਦੀ ਸ਼ਕਤੀ ਪੈਦਾ ਨਾ ਕਰੋ। ਉਸ ਵਿਚ ਸਿਰਫ਼ ਸ਼ੁਕਰ ਦੀ ਸ਼ਕਤੀ ਆਵੇ। ਇਹ ਹੈ ਗੁਰੂ ਗ੍ਰੰਥ ਸਾਹਿਬ, ਜਿਸ ਵਿਚ ਇਹਤਿਆਤ ਵਰਤੀ ਹੈ। ਨਿੰਮ੍ਰਤਾ ਵਿਚ ਰਹਿਣਾ ਹੈ। ਬਹੁਤਿਆਂ ਨੂੰ ਸ਼ਾਇਦ ਨਹੀਂ ਪਤਾ ਗੁਰੂ ਗੋਬਿੰਦ ਸਿੰਘ ਪਿਤਾ ਜਿਸ ਵੇਲੇ ਜੋਤੀ ਜੋਤਿ ਸਮਾਏ ਹਨ, ਉਨ੍ਹਾਂ ਦੇ ਮੁੱਖ ਵਿਚ ਜਿੱਥੇ ਹੋਰ ਕੋਈ ਬਚਨ ਸਨ, ਇਕ

ਆਪ ਦੇ ਮੁੱਖ ਵਿਚ ਇਹ ਤੁਕ ਸੀ :

**'ਮੇਰਾ ਮੁਝ ਮਹਿ ਕਿਛੁ ਨਹੀਂ**
**ਜੋ ਕਿਛੁ ਹੈ ਸੋ ਤੇਰਾ॥'**

ਛੇਵੀਂ ਇਹਤਿਆਤ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ, ਉਹ ਕਿ ਐਸ਼ ਲਈ ਕੋਈ ਚੀਜ਼ ਨਹੀਂ ਵਰਤਣੀ। ਤੁਸੀਂ ਹੈਰਾਨ ਹੋਵੋਗੇ ਗੁਰੂ ਗ੍ਰੰਥ ਸਾਹਿਬ ਵਿਚ ਰਾਗਣੀ ਸ਼ਬਦ ਕਿਉਂ ਨਹੀਂ ਆਇਆ। ਇਹ ਜ਼ਰਾ ਕਿਸੇ ਪੁਰਾਣੇ ਸਿਆਣੇ ਰਾਗੀ ਕੋਲੋਂ ਪੁੱਛਣਾ, ਗ੍ਰੰਥੀ ਸਾਹਿਬ ਕੋਲੋਂ ਵੀ ਪੁੱਛਣਾ, ਟੋਡੀ ਰਾਗਣੀ ਹੈ, ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਰਾਗੁ ਟੋਡੀ ਮਹਲਾ ੧, ਰਾਗੁ ਟੋਡੀ ਮਹਲਾ ੫, ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਰਾਗਣੀ ਦਾ ਸ਼ਬਦ ਨਹੀਂ ਹੈ। ਇਹ ਇਸੇ ਕਰਕੇ ਹੈ ਕੋਈ ਚੀਜ਼ ਐਸ਼ ਲਈ ਨਹੀਂ ਵਰਤਣੀ। ਜਿਹੜੇ ਲੋਕ ਪਾਈ ਹੋਈ ਬਰਕਤ ਨੂੰ ਐਸ਼ ਲਈ ਵਰਤਦੇ ਹਨ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਉਸਨੂੰ ਸਭ ਦੀ ਮਨਾਹੀ ਕਰ ਦਿੱਤੀ ਗਈ ਹੈ ਤਾਂ ਕਿ ਜੋ ਆਪ ਜੀ ਨੂੰ ਕੋਈ ਚੀਜ਼ ਮਿਲੀ ਹੈ ਉਸ ਨੂੰ ਐਸ਼ ਲਈ ਨਹੀਂ ਵਰਤੋ, ਉਸ ਨੂੰ ਦੇਣ ਲਈ ਵਰਤੋ। ਜੋ ਆਪ ਦਾ ਬਚਨ ਸੀ, ਦਾਤ ਮਿਲੀ ਆ ਤੇ ਦਾਤੇ ਨੂੰ ਨਾ ਵਿਸਾਰ, ਤੈਨੂੰ ਉਸਦੀ ਰਹਿਮਤ ਹੋਈ ਆ ਉਹਦੇ ਕੋਲ ਹੋਰ ਚਲਾ ਜਾ, ਹੋਰ ਉਸਦੀ ਸਿਫ਼ਤ ਕਰ। ਇਹ ਸਾਨੂੰ ਜਾਚਾਂ ਸਿਖਾਈਆਂ, ਇਹਤਿਆਤਾਂ ਵਰਤੀਆਂ। ਇਹ ਮੈਂ ਸਮਝਦਾ ਹਾਂ ਬਾਕੀ ਗੁਰੂ ਗ੍ਰੰਥ ਸਾਹਿਬ ਅੰਦਰ ਸਾਨੂੰ ਜੋ ਦਾਤ ਮਿਲੀ, ਮੈਂ ਆਪ ਜੀ ਨੂੰ ਸੁਣਾ ਖ਼ਿਮਾ ਮੰਗਦਾ ਹਾਂ।

ਗੁਰੂ ਗ੍ਰੰਥ ਸਾਹਿਬ ਜਿਸ ਵੇਲੇ ਤਿਆਰ ਹੋ ਗਿਆ। ਮਹਾਰਾਜ ਨੂੰ ਉਸ ਤੋਂ ਇਕ ਵੱਡੀ ਮੁਸ਼ਕਿਲ ਹੋਰ ਆਈ, ਜਿਲਦ ਬੰਨ੍ਹਣ ਦੀ। ਜਿਲਦ ਦੀ ਹੁਣ ਵੀ ਬੜੀ ਮੁਸ਼ਕਿਲ ਆਉਂਦੀ ਹੈ। ਭਾਵੇਂ ਕਈ ਮਸ਼ੀਨਾਂ ਬਣ ਗਈਆਂ ਹਨ, ਪਰ ਮਹਾਰਾਜ ਦਾ ਪ੍ਰਕਾਸ਼ ਠੀਕ ਨਹੀਂ ਹੋ ਪਾਂਦਾ, ਇੰਝ ਲੱਗਦਾ ਹੈ ਘੁਟਿਆ ਘੁਟਿਆ ਮਹਿਸੂਸ ਹੋ ਰਿਹਾ ਹੈ। ਹੁਣ ਵੀ ਜਿਲਦ ਬਣਾਨ ਵਾਲੇ ਇਕ ਥਾਂ 'ਤੇ ਹਨ। ਉਸ ਵਕਤ ਲਾਹੌਰ ਵਿਚ ਜਿਲਦ ਬਨਾਣ ਵਾਲੇ ਸਨ। ਮਹਾਰਾਜ ਨੇ ਭਾਈ ਬੰਨੋ ਜੀ ਨੂੰ ਆਖਿਆ ਜਿਲਦ ਬੰਨ੍ਹਵਾ ਲਿਆਓ, ਨਾਲ ਭਾਈ ਗੁਰਦਾਸ ਜੀ ਗਏ ਤੇ ਬਾਬਾ ਬੁੱਢਾ ਜੀ ਵੀ ਗਏ। ਇਹ ਸਭ ਨੂੰ ਪਤਾ ਹੋਣਾ ਚਾਹੀਦਾ ਹੈ, ਗੁਰੂ ਅਰਜਨ ਜੀ ਭਾਈ ਬੰਨੋ ਦਾ ਬੜਾ ਆਦਰ ਕਰਦੇ ਸਨ ਤਾਂਹੀ ਉਨ੍ਹਾਂ ਨੂੰ ਏਡਾ ਵੱਡਾ ਕੰਮ ਸੌਂਪਿਆ। ਏਥੋਂ ਤੱਕ ਜਦ ਹਰਿਮੰਦਰ ਸਾਹਿਬ ਬਣ ਗਿਆ ਤੇ ਬ੍ਰਾਹਮਣ ਆ ਕੇ ਪੁੱਛਦੇ ਨੇ, 'ਮਹਾਰਾਜ ਪਹਿਲਾ ਥਾਲ ਕਿਸ ਨੂੰ ਦੇਵੋਗੇ?' ਅੱਗੇ ਹੁੰਦਾ ਸੀ ਕੋਈ ਚੰਗਾ ਕਾਰਜ ਹੁੰਦਾ ਸੀ ਸਭ ਤੋਂ ਪਹਿਲਾ ਥਾਲ ਬ੍ਰਾਹਮਣ ਨੂੰ ਦਿੱਤਾ ਜਾਂਦਾ ਸੀ। ਉਸ ਵਕਤ ਵੀ ਬ੍ਰਾਹਮਣਾਂ ਦਾ ਦਿਲ ਸੀ ਸਾਨੂੰ ਖ਼ੁਸ਼ੀ ਦਾ ਥਾਲ ਦਿੱਤਾ ਜਾਏ ਪਰ ਗੁਰੂ ਮਹਾਰਾਜ ਕਹਿਣ ਲੱਗੇ, "ਮੈਂ ਪਹਿਲਾ ਥਾਲ ਭਾਈ ਬੰਨੋ ਨੂੰ ਦੇਣਾ ਹੈ।"

**'ਹਮਰਾ ਪ੍ਰੋਹਤ ਭਾਈ ਬਨੋ, ਸਾਧ ਸੰਗਤ ਤੁਮ ਸਤੁ ਕਰ ਮਨੋ।'**

ਮੈਂ ਤੇ ਸਿੱਖ ਦੇ ਮੂੰਹ ਵਿਚ ਹੀ ਪਾਣਾ ਹੈ। ਸਾਡਾ ਪ੍ਰੋਹਤ ਤੇ ਗੁਰੂ ਦਾ ਸਿੱਖ ਹੀ ਹੈ। ਇਹ ਸਾਨੂੰ ਮੁੱਢ ਤੋਂ ਗੁਰੂ ਸਮਝਾ ਗਏ ਸਨ। ਆਪ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਸਾਖੀਆਂ ਜਾਣਦੇ ਹੋ। ਇਕ ਵਾਰ ਆਪ ਕਸ਼ਮੀਰ ਗਏ ਨੇ। ਉਨ੍ਹਾਂ ਦੇ ਦਰਸ਼ਨਾਂ ਨੂੰ ਸੰਗਤਾਂ ਆਉਣ ਲੱਗੀਆਂ। ਭਾਈ ਕਟੂ ਜੀ ਵੀ ਇਕ ਵਾਰ ਸੰਗਤਾਂ ਨਾਲ ਆ ਗਏ ਸਨ। ਉਨ੍ਹਾਂ

ਨੂੰ ਖੰਘ ਆ ਗਈ ਤੇ ਨਾਲ ਜਿਹੜੇ ਉਨ੍ਹਾਂ ਦੇ ਆ ਰਹੇ ਸਨ, ਜੋ ਮਹਾਰਾਜ ਲਈ ਤਾਜ਼ਾ ਕੱਢਿਆ ਸ਼ਹਿਦ ਲਿਆ ਰਹੇ ਸਨ, ਭਾਈ ਕਟੂ ਜੀ ਨੇ ਉਨ੍ਹਾਂ ਕੋਲੋਂ ਥੋੜ੍ਹਾ ਸ਼ਹਿਦ ਮੰਗਿਆ, ਪਰ ਉਨ੍ਹਾਂ ਦੇਣ ਤੋਂ ਇਨਕਾਰ ਕਰ ਦਿੱਤਾ, ਕਿਹਾ ਅਸੀਂ ਪਹਿਲਾਂ ਗੁਰੂ ਸਾਹਿਬ ਨੂੰ ਦੇਣਾ ਹੈ। ਜਦ ਸੰਗਤ ਨੇ ਸ਼ਾਲੀਮਾਰ ਬਾਗ਼ ਵਿਚ ਪੁੱਜ, ਗੁਰੂ ਸਾਹਿਬ ਅੱਗੇ ਸ਼ਹਿਦ ਰੱਖਿਆ ਤਾਂ ਮਹਾਰਾਜ ਕਹਿੰਦੇ ਨੇ ਇਹ ਕੀੜੇ ਮਕੌੜੇ ਕੀ ਲੈ ਆਏ ਹੋ ਮੇਰੇ ਲਈ। ਸਾਰੇ ਹੈਰਾਨ ਹੋਏ ਅਸੀਂ ਤੇ ਤਾਜ਼ਾ ਸ਼ਹਿਦ ਲਿਆਏ ਸੀ ਤਾਂ ਗੁਰੂ ਸਾਹਿਬ ਕਹਿਣ ਲੱਗੇ, ਜਿਸ ਵੇਲੇ ਮੈਂ ਮੰਗਿਆ ਸੀ ਤੁਸਾਂ ਦਿੱਤਾ ਨਹੀਂ। ਦੇਖੋ ਕਿਤਨੀ ਇੱਜ਼ਤ ਦਿੱਤੀ ਹੈ ਗੁਰੂ ਜੀ ਨੇ ਵੀ ਸਿੱਖ ਨੂੰ।

ਗੁਰੂ ਗ੍ਰੰਥ ਸਾਹਿਬ ਨੂੰ ਜਿਸ ਵੇਲੇ ਤੁਸੀਂ ਪੜ੍ਹੋਗੇ, ਮਹਿਸੂਸ ਕਰੋਗੇ ਕਿ ਹਰ ਭਗਤ, ਹਰ ਸਿੱਖ ਆਪ ਗੁਰੂ ਪਾਤਸ਼ਾਹ, ਆਪ ਭੱਟ ਸਾਨੂੰ ਇਸ ਨਿਸ਼ਾਨੇ ਵੱਲ ਲਿਜਾ ਰਹੇ ਹਨ। ਭਾਵੇਂ ਦਲੀਲਾਂ ਉਹ ਕਈ ਦੇਣ, ਇਹ ਤੇ ਫਿਰ ਇਕ ਐਸਾ ਮਜ਼ਮੂਨ ਹੈ। ਸਾਰੀ ਜ਼ਿੰਦਗੀ ਲੱਗੇ ਰਹੋ ਤੁਹਾਨੂੰ ਸੁਆਦ ਹੀ ਸੁਆਦ ਆਏਗਾ ਜਾਂ ਅਸੀਂ ਇਸ ਨੂੰ ਇੰਝ ਕਿਹਾ ਹੈ ਜਿਥੋਂ ਚੱਖੋ ਇੱਥੇ ਮਿਠਾਸ ਹੀ ਮਿਠਾਸ ਹੋਏਗੀ। ਸਿਰਫ਼ ਆਖ਼ਰੀ ਸ਼ਬਦ ਸਾਨੂੰ ਯਾਦ ਰਵ੍ਹੇ ਜੋ ਆਪ ਗੁਰੂ ਅਰਜਨ ਪਿਤਾ ਨੇ ਮੁੰਦਾਵਣੀ ਦੇ ਰੂਪ ਵਿਚ ਲਿਖਿਆ। ਮੁੰਦਾਵਣੀ ਦੇ ਅਰਥ ਕਈ ਹੋਣਗੇ, ਇਕ ਅਰਥ ਮੁੰਦਾਵਣੀ ਦਾ ਹੈ, ਸਦਾ ਖ਼ੁਸ਼ ਰਹਿਣ ਦਾ ਨੁਸਖਾ। ਸਦਾ ਖ਼ੁਸ਼ ਕਿਵੇਂ ਰਹਿਣਾ ਹੈ, ਇਹ ਅਖ਼ੀਰ 'ਤੇ ਮੁੰਦਾਵਣੀ ਲਿਖੀ ਨੇ। ਇਕ ਮੁੰਦਾਵਣੀ ਦੇ ਅਰਥ ਨੇ ਕੀਮਤੀ ਚੀਜ਼ ਨੂੰ ਸੀਲ੍ਹ ਮੋਹਰ ਕਰ ਦੇਣਾ। ਇਸ ਨੂੰ ਉਹੀ ਖੋਲ੍ਹ ਸਕਦਾ ਹੈ ਜਿਸ ਨੂੰ ਵਾਹਿਗੁਰੂ ਬਰਕਤ ਦੇਵੇ। ਚੀਜ਼ ਇਸ ਲਈ ਸੀਲ੍ਹ ਕਰ ਦੇਣੀ ਹੈ ਕਿ ਚੀਜ਼ ਸਾਬਤ ਰਵ੍ਹੇ, ਐਵੇਂ ਹੀ ਇਸ ਨੂੰ ਫਰੋਲਿਆ ਨਾ ਜਾਵੇ। ਇਕ ਮੁੰਦਾਵਣੀ ਦੇ ਅਰਥ ਬੁਝਾਰਤ ਵੀ ਹੈ। ਪਰ ਅੱਜ ਜੋ ਮੈਂ ਆਪ ਨਾਲ ਅਰਥ ਸਾਂਝੇ ਕਰਨੇ ਹਨ ਉਹ ਹਨ, 'ਸਦਾ ਖ਼ੁਸ਼ ਰਹਿਣ ਦਾ ਇਕ ਨੁਸਖਾ।' ਸਦਾ ਖ਼ੁਸ਼ ਰਹਿਣ ਦਾ ਕੀ ਤਰੀਕਾ ਹੈ, ਜੇ ਤਿੰਨ ਚੀਜ਼ਾਂ ਮਨੁੱਖ ਦੇ ਕੋਲ ਹੋਣ ਤੇ ਉਸ ਦੀ ਬੁਨਿਆਦ ਠੀਕ ਹੋਵੇ, ਤਾਂ ਉਸ ਨੂੰ ਖ਼ੁਸ਼ੀ ਰਵ੍ਹੇਗੀ।

'ਥਾਲ ਵਿਚਿ ਤਿੰਨਿ ਵਸਤੂ ਪਈਓ<br>ਸਤੁ ਸੰਤੋਖੁ ਵੀਚਾਰੋ॥'

ਸੱਚ ਵਾਲਾ ਜੀਵਨ, ਤਸੱਲੀ ਭਰੀ ਜ਼ਿੰਦਗੀ ਅਤੇ ਵਿਚਾਰਵਾਨ ਵਾਂਗੂੰ ਵਿਚਰਨਾ ਇਨ੍ਹਾਂ ਤਿੰਨਾਂ ਦੀ ਬੁਨਿਆਦ ਹੈ :

'ਅੰਮ੍ਰਿਤ ਨਾਮੁ ਠਾਕੁਰ ਕਾ ਪਇਓ<br>ਜਿਸਕਾ ਸਭਸੁ ਅਧਾਰੋ॥'

ਸਤ ਕਾਇਮ ਨਹੀਂ ਰਵ੍ਹੇਗਾ, ਜੇ ਨਾਮ ਨਹੀਂ ਹੈ। ਸੰਤੋਖ ਨਹੀਂ ਆ ਸਕਦਾ, ਜੇ ਨਾਮ ਨਹੀਂ ਹੈ। ਵਿਚਾਰ ਨਹੀਂ ਸੁਧ ਹੋ ਸਕਦੀ, ਜੇ ਨਾਮ ਨਹੀਂ ਹੈ। ਇਹ ਇਕ ਨੁਸਖ਼ਾ ਹੈ ਜੋ ਆਪ ਨੇ ਦਿੱਤਾ ਅਤੇ ਅਖ਼ੀਰ ਤੇ ਕਿਹਾ ਨੇ, 'ਤਨ, ਮਨ ਥੀਵੈ ਹਰਿਆ'। ਸਰੀਰ ਵੀ ਹਰਿਆ ਹੋ ਜਾਏਗਾ, ਮਨ ਵੀ ਹਰਿਆ ਹੋ ਜਾਏਗਾ ਅਤੇ ਆਤਮਾ ਵੀ ਹਰੀ ਹੋ ਜਾਏਗੀ, ਸਿਰਫ਼ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰੋ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਿਆਂ ਚਾਰੇ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਏਗਾ, ਬੰਦ ਕੀਤਿਆਂ ਇਹ ਨਹੀਂ ਹੋਣਾ। ਇਹ

ਸਾਨੂੰ ਦਾਤ ਆਪ ਵਾਹਿਗੁਰੂ ਨੇ ਦਿੱਤੀ, ਇਸ ਦਾਤ ਨੂੰ ਵੰਡੋ ਜਿਤਨਾ ਹੋ ਸਕਦਾ ਹੈ। ਇਸ ਪ੍ਰਕਾਸ਼ ਰੂਪੀ ਗ੍ਰੰਥ ਸਾਹਿਬ ਨੂੰ ਸੰਸਾਰ 'ਤੇ ਵੰਡਣ ਲਈ ਕੋਈ ਉਪਰਾਲਾ ਹੋਵੇ, ਉਦਮ ਹੋਵੇ, ਕੋਈ ਇਸ ਨੂੰ ਦੱਸੇ, ਕੋਈ ਇਸ ਦੀ ਵਿਆਖਿਆ ਕਰੇ, ਕੋਈ ਇਸ ਨੂੰ ਜੀਵਨ ਵਿਚ ਕਮਾਏ ਤਾਂਕਿ ਜੋ ਮੇਰੇ ਗੁਰੂ ਅਰਜਨ ਪਿਤਾ ਨੇ, ਜੋ ਮੇਰੇ ਕਲਗੀਧਰ ਪਾਤਸ਼ਾਹ ਨੇ ਸਾਨੂੰ ਸਮਝਾਇਆ ਹੈ ਉਸ ਨੂੰ ਅਸੀਂ ਸੰਸਾਰ ਨੂੰ ਦੇ ਸਕੀਏ। ਕਈ ਨੌਜੁਆਨ ਸਭਾਵਾਂ ਬਣੀਆਂ ਹੋਈਆਂ ਹਨ ਜਿਸ ਵਿਚ ਉਨ੍ਹਾਂ ਨੇ ਸਮਝਾਉਣ ਦਾ ਯਤਨ ਕਰਨਾ ਹੈ ਕਿ ਦੇਖ ਤੇਰਾ ਕਿਤਨਾ ਵੱਡਾ ਖ਼ਜ਼ਾਨਾ ਹੈ, ਇਸ ਦਾ ਤੂੰ ਨਜ਼ਾਰਾ ਲੈ ਲੈ ਅਤੇ ਉਸ ਨੂੰ ਅਹਿਸਾਸ ਹੋ ਜਾਏਗਾ।

'ਪਿਉ ਦਾਦੇ ਦਾ ਖੋਲ ਡਿਠਾ ਖਜਾਨਾ,
ਤਉ ਮੇਰੇ ਮਨ ਭਇਆ ਨਿਧਾਨਾ॥'

(ਗੁਰੂ) ਗ੍ਰੰਥ ਸਾਹਿਬ ਦਾ ਕਿਤਨਾ ਵੱਡਾ ਖ਼ਜ਼ਾਨਾ ਤੁਹਾਡੇ ਸਾਹਮਣੇ ਹੈ। ਜਦ ਤੁਹਾਨੂੰ ਇਸ ਦਾ ਪਤਾ ਲੱਗੇਗਾ ਤੁਸੀਂ ਆਖੋਗੇ, ਮੇਰਾ ਬਾਪ ਕਿਤਨਾ ਵੱਡਾ ਹੈ, ਮੇਰੇ ਬਾਪ ਵਰਗਾ ਕੋਈ ਨਹੀਂ ਹੈ। ਜਦ ਗੁਰੂ ਗ੍ਰੰਥ ਸਾਹਿਬ ਬਣ ਕੇ ਤਿਆਰ ਹੋ ਗਿਆ ਤਾਂ ਭਾਈ ਬੰਨੋ ਜੀ, ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਸੋਚਿਆ ਇਸ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਤੋਂ ਪਹਿਲਾਂ ਨਕਲ ਕਰ ਲੈਣੀ ਚਾਹੀਦੀ ਹੈ। ਕੋਈ ਕਹਿੰਦਾ ਹੈ 22 ਲਿਖਾਰੀ ਉਨ੍ਹਾਂ ਲਾਏ। ਜਦ ਬੀੜ ਮੰਗਵਾਈ ਗਈ, ਮਹਾਰਾਜ ਦੇ ਹਜ਼ੂਰ ਤਾਂ ਉਨ੍ਹਾਂ ਨੇ ਦੇਖਿਆ ਦੋ ਬੀੜਾਂ ਆ ਗਈਆਂ ਹਨ। ਮਹਾਰਾਜ ਨੇ ਕਿਹਾ ਇਹ ਤੁਸੀਂ ਕੀ ਕਰ ਆਏ ਹੋ, ਫਿਰ ਆਖਦੇ ਨੇ 'ਚਲੋ ਜੋ ਤੁਸੀਂ ਕੀਤਾ ਠੀਕ ਹੈ' ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਾਰੇ ਸੰਸਾਰ 'ਤੇ ਇਸ ਤਰ੍ਹਾਂ ਚੱਲੇਗੀ 'ਜਿਉ ਜਲ ਪੈ ਸੋ ਚਿਕਨਤਾ ਤਾਈ' ਕਦੀ ਤੁਸੀਂ ਸਾਗਰ ਉੱਤੇ ਇਕ ਤੇਲ ਦੀ ਬੂੰਦ ਪਾ ਦਿਉ ਆਪਣੇ ਆਪ ਉਹ ਤੇਲ, ਸਾਰੇ ਸਾਗਰ ਵਿਚ ਫੈਲ ਜਾਏਗਾ। ਇਸ ਤਰ੍ਹਾਂ ਮੈਨੂੰ ਵਿਸ਼ਵਾਸ ਹੈ, ਗੁਰੂ ਅਰਜਨ ਸਾਹਿਬ ਕਹਿਣ ਲੱਗੇ ਗੁਰੂ ਗ੍ਰੰਥ ਸਾਹਿਬ ਦੇ ਤਰਜਮੇ ਦੁਨੀਆਂ ਦੀ ਹਰ ਬੋਲੀ ਵਿਚ ਹੋਣਗੇ ਅਤੇ ਇਸ ਦਾ ਸਤਿਕਾਰ, ਇਸ ਵਿਚ ਜੋ ਉਪਦੇਸ਼ ਦਿੱਤਾ ਜਾ ਰਿਹਾ ਹੈ ਉਹ ਸਾਰਾ ਸੰਸਾਰ ਮੰਨੇਗਾ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਜਦ ਬੰਨ੍ਹ ਕੇ ਆ ਗਈ। ਸਾਡੇ ਇਤਿਹਾਸ ਵਿਚ ਲਿਖਿਆ ਹੈ ਸਾਰੇ ਭਾਰ ਮੁਕਤ ਹੋ ਆਰਾਮ ਨਾਲ ਸੌਂ ਗਏ। ਦੂਰੋਂ ਆਏ ਸਿੱਖ ਖ਼ੁਸ਼ੀ ਵਿਚ ਆਖਣ ਲੱਗੇ ਹੁਣ ਬੜੀ ਮੌਜ ਹੋ ਗਈ, ਵਾਹਿਗੁਰੂ ਸਾਡੇ ਨਾਲ ਗੱਲਾਂ ਕਰੇਗਾ ਆਪਣੀ ਬੋਲੀ ਵਿਚ, ਪਰ ਗੁਰੂ ਅਰਜਨ ਮਹਾਰਾਜ ਨਾ ਸੁੱਤੇ। ਉਨ੍ਹਾਂ ਨੂੰ ਵੀ ਗੁਰੂ ਗ੍ਰੰਥ ਸਾਹਿਬ ਲਿਖਣ ਤੋਂ ਬਾਅਦ ਆਰਾਮ ਕਰਨਾ ਚਾਹੀਦਾ ਸੀ ਪਰ ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ ਆਪ ਸਾਰੀ ਰਾਤ ਇਹ ਸੋਚਦੇ ਰਹੇ ਮੈਂ ਗੁਰੂ ਗ੍ਰੰਥ ਸਾਹਿਬ ਦਾ ਗ੍ਰੰਥੀ ਕਿਸ ਨੂੰ ਬਣਾਵਾਂ। ਮਸਲਾ ਦੋ ਦਾ ਸੀ ਭਾਈ ਗੁਰਦਾਸ ਨੂੰ ਬਣਾਵਾਂ ਕਿ ਬਾਬਾ ਬੁੱਢਾ ਜੀ ਨੂੰ। ਫਿਰ ਸੋਚ ਕੇ ਅੰਮ੍ਰਿਤ ਵੇਲੇ ਕਹਿੰਦੇ ਨੇ, 'ਬਾਬਾ ਬੁੱਢਾ ਜੀ ਹੀ ਗ੍ਰੰਥੀ ਬਣਨਗੇ ਕਿਉਂਕਿ ਸਾਰੀ ਝਲਕ ਸਾਨੂੰ ਬਾਬਾ ਬੁੱਢਾ ਜੀ ਵਿਚੋਂ ਮਿਲ ਜਾਏਗੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੈ। ਗ੍ਰੰਥੀ ਦੀ ਬੜੀ ਵੱਡੀ ਜ਼ਿੰਮੇਵਾਰੀ ਹੁੰਦੀ ਹੈ।' ਫਿਰ ਆਪ ਜੀ ਨੇ ਬਾਬਾ ਬੁੱਢਾ ਜੀ ਦੇ ਸਿਰ 'ਤੇ ਗੁਰੂ ਗ੍ਰੰਥ ਸਾਹਿਬ ਰੱਖਿਆ। ਪ੍ਰਕਾਸ਼ ਕੀਤਾ, ਵਾਕ

ਲਿਆ। ਗੁਰੂ ਗ੍ਰੰਥ ਸਾਹਿਬ ਵਿਚ ਜੋ ਗਿਆਨ ਪ੍ਰਕਾਸ਼ ਹੈ, ਉਹ ਲੈਣਾ। ਤੁਸੀਂ ਦੇਖੋਗੇ ਕਿਤਨੀ ਕੁ ਮਿਹਨਤ ਹੋਈ ਹੈ ਗੁਰੂ ਗ੍ਰੰਥ ਸਾਹਿਬ ਨੂੰ ਬਣਾਣ ਵਿਚ। ਪਹਿਲੇ ਦੇਖੋ ਜਪੁ ਜੀ ਸਾਹਿਬ ਵਿਚ ਜਿਤਨੇ ਅੱਖਰ ਨੇ ਉਤਨੀਆਂ ਹੀ ਮਾਤਰਾਂ ਹਨ। ਚਾਰ ਹਜ਼ਾਰ ਨੌਂ ਸੌ ਸਤੱਤਰ ਜਪੁਜੀ ਸਾਹਿਬ ਦੇ ਅੱਖਰ ਨੇ। ਚਾਰ ਹਜ਼ਾਰ ਨੌਂ ਸੌ ਸਤੱਤਰ (4977) ਹੀ ਮਾਤਰਾ ਹਨ। ਕੈਸੀ ਅਨੋਖੀ ਬਾਤ ਹੈ, ਲਿਖਣ ਵਾਸਤੇ ਕਿਤਨੀ ਕੁ ਇਹਤਿਆਤ ਵਰਤੀ ਹੋਏਗੀ ਗੁਰੂ ਸਾਹਿਬ ਨੇ ਤਾਂਕਿ ਜਪੁਜੀ ਪੜ੍ਹਨ ਵੇਲੇ ਮੇਰਾ ਧਿਆਨ ਜ਼ਰਾ ਕੁ ਲਾਂਭੇ ਚਲਾ ਨਾ ਜਾਏ। ਇਤਨੀ ਕੁ ਇਹਤਿਆਤ ਹੀ ਉਨ੍ਹਾਂ ਨੇ ਵਰਤੀ। ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੇਖੋਗੇ, ਉਸ ਵਿਚ ਕੋਈ ਜਗ੍ਹਾ ਵੀ ਐਸੀ ਨਹੀਂ ਹੈ ਜਿਸ ਵਿਚ ਕੋਈ ਆਦਮੀ ਇਹ ਕਹਿਣਾ ਸ਼ੁਰੂ ਕਰ ਦੇਵੇ ਕਿ ਇਸ ਦੀ ਤਰਤੀਬ ਬਦਲੋ ਜਾਂ ਮਹਾਰਾਜ ਨੇ ਇਹ ਕਿਉਂ ਲਿਖਿਆ ਹੈ। ਬੱਸ ਇਹ ਤੇ ਉਹੀ ਜਾਣਦਾ ਹੈ, ਉਨ੍ਹਾਂ ਐਸਾ ਕਿਉਂ ਲਿਖਿਆ, ਇਹ ਸਭ ਉਨ੍ਹਾਂ ਦੀ ਇੱਛਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਛਾਪੇ ਦੀ ਗ਼ਲਤੀ ਹੋ ਸਕਦੀ ਹੈ, ਉਸ ਨੂੰ ਸੁਧਾਰ ਲੈਣਾ ਚਾਹੀਦਾ ਹੈ, ਬਾਕੀ ਉਸੇ ਹੀ ਰੂਪ ਵਿਚ ਸਾਰੇ ਅੱਖਰ, ਮਾਤਰਾ ਬੜੇ ਧਿਆਨ ਨਾਲ ਹੌਲੀ-ਹੌਲੀ ਪੜ੍ਹਨੇ ਚਾਹੀਦੇ ਹਨ। ਛੇਤੀ ਪੜ੍ਹਾਂਗੇ ਅਰਥ ਸਮਝ ਨਹੀਂ ਆਣਗੇ। ਗੁਰੂ ਗ੍ਰੰਥ ਸਾਹਿਬ ਦਾ ਅੰਤ ਪਾਉਣਾ ਬੜਾ ਕਠਿਨ ਹੈ। ਮਹਾਰਾਜ ਨੂੰ ਲੋਕਾਂ ਨੇ ਕਿਹਾ, 'ਮਹਾਰਾਜ! ਇਸ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰ ਜਾਓ' ਤਾਂ ਗੁਰੂ ਅਰਜਨ ਸਾਹਿਬ ਨੇ ਕਿਹਾ, 'ਗੁਰੂ ਗ੍ਰੰਥ ਸਾਹਿਬ ਦੇ ਅਰਥ ਸਿੱਖ ਦੀ ਰਸਨਾ 'ਤੇ ਹੋਣਗੇ, ਜਿਤਨਾ ਉਸਦੀ ਸੁਰਤ ਦਾ ਐਨਟੇਨਾ ਉੱਚਾ ਹੋਏਗਾ ਉਤਨੇ ਹੀ ਅਰਥ ਉਹ ਕਰੀ ਜਾਏਗਾ। ਕਿਉਂਕਿ ਦੋ ਬੰਦਿਆਂ ਨੂੰ ਪਤਾ ਹੈ, ਗੁਰੂ ਗ੍ਰੰਥ ਸਾਹਿਬ ਦੀ ਰਚਨਾ ਦਾ, ਇਕ ਵਾਹਿਗੁਰੂ ਨੂੰ ਤੇ ਦੂਜਾ ਰਚਨਹਾਰੇ ਨੂੰ। ਵਾਹਿਗੁਰੂ ਹੀ ਮਿਹਰ ਕਰੇ ਤਾਂ ਕੋਈ ਅਰਥ-ਭਾਵ, ਸਮਝ ਆ ਸਕਦਾ ਹੈ। ਇਸ ਲਈ ਆਪਣੀ ਜ਼ਿੰਦਗੀ ਅੰਦਰ ਇਹ ਸਾਰੇ ਪ੍ਰਣ ਕਰੀਏ। ਇਕ ਵਾਰੀ ਜ਼ਰੂਰ, ਭਾਵੇਂ ਪੋਥੀਆਂ ਰਾਹੀਂ, ਭਾਵੇਂ ਸੁਣ ਕੇ, ਭਾਵੇਂ ਸ਼ਬਦਾਰਥ ਰਾਹੀਂ, ਭਾਵੇਂ ਪੜ੍ਹ ਕੇ ਗੁਰੂ ਗ੍ਰੰਥ ਸਾਹਿਬ ਵਿਚ ਜੋ ਸ਼ਬਦ ਆਏ ਨੇ ਉਨ੍ਹਾਂ ਨੂੰ ਅਸੀਂ ਧਿਆਨ ਨਾਲ ਪੜ੍ਹੀਏ। ਇਹ ਆਪ ਨੇ ਸਾਡੇ 'ਤੇ ਮਿਹਰ ਕੀਤੀ। ਦੁਨੀਆਂ ਦਾ ਕੋਈ ਐਸਾ ਇਨਸਾਨ ਨਹੀਂ, ਕੋਈ ਐਸਾ ਇਤਿਹਾਸਕਾਰ ਨਹੀਂ, ਕੋਈ ਐਸਾ ਲਿਖਣ ਵਾਲਾ ਨਹੀਂ ਜੋ ਇਸ ਨੂੰ ਪੜ੍ਹਨ ਤੋਂ ਬਾਅਦ ਸਿਰ ਨਾ ਝੁਕਾਵੇ। ਮਹਾਰਾਜ ਨੇ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਇਕ ਪਉੜੀ ਵਿਚ ਦਿੱਤਾ ਹੈ : '322' ਸਫ਼ੇ 'ਤੇ ਉਹ ਪਉੜੀ ਦਰਜ ਹੈ ਕਿ ਇਹ ਹੈ ਪੈਗ਼ਾਮ ਜੋ ਮੈਂ ਗੁਰੂ ਗ੍ਰੰਥ ਸਾਹਿਬ ਰਾਹੀਂ ਸਾਰੀ ਦੁਨੀਆਂ ਨੂੰ ਦਿੱਤਾ ਹੈ, ਇਹੀ ਹੈ ਪੈਗ਼ਾਮ ਜੋ ਸਾਨੂੰ ਸਮਝ ਆ ਜਾਏ ਤਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਆਪਣੇ ਆਪ ਹੋ ਜਾਏਗਾ। ਆਪ ਨੇ ਇਹ ਮਿਹਰ ਕੀਤੀ ਸਾਡੇ 'ਤੇ।

'ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੇ ਦੇਖਉ ਪਾਰਬ੍ਰਹਮ, ਇਕ ਨਾਮੁ ਧਿਆਵਉ ॥
ਹੋਇ ਸਗਲ ਕੀ ਰੇਣੁਕਾ, ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥
ਪਤਿਤ ਪੁਨੀਤ ਕਰਤਾ ਪੁਰਖ, ਨਾਨਕ ਸੁਣਾਵਉ ॥

ਇਹ ਗੱਲ ਉੱਚੀ-ਉੱਚੀ ਲੋਕਾਂ ਨੂੰ ਸੁਣਾਉ, ਜੇ ਕਿਸੇ ਨੇ ਕੋਈ ਜ਼ਿੰਦਗੀ ਦਾ ਫਲ ਲੈਣਾ ਹੈ, ਉਹ ਸੱਚ ਕਮਾਏ, ਵਾਹਿਗੁਰੂ ਨੂੰ ਤਾਂ ਰੋਜ਼ ਨੇੜੇ ਦੇਖੇ, ਸੰਗਤ ਦੀ ਧੂੜ ਉਹ ਸਮਝੇ ਮੈਂ ਹਾਂ, ਅਤੇ ਧੂੜ ਬਣਨ ਤੋਂ ਬਾਅਦ ਉਹ ਹੰਕਾਰ ਵਿਚ ਨਾ ਆਵੇ ਅਤੇ ਕਿਸੇ ਦੇ ਹਿਰਦੇ ਨੂੰ ਦੁਖਾਏ ਨਾ। ਇਹ ਕਰਦਿਆਂ ਹੋਇਆਂ, 'ਪਤ-ਸਿਉ' ਵਾਹਿਗੁਰੂ ਦੇ ਕੋਲ ਚਲਾ ਜਾਵੇ ਤੇ ਇਹ ਆਵਾਜ਼ ਦੁਨੀਆਂ ਨੂੰ ਦੇਂਦਾ ਰਹੇ ਮੈਂ ਨੀਵੇਂ ਨੂੰ ਉੱਚਾ ਉਠਾਣਾ ਹੈ। ਇਹ ਕਹਿੰਦਾ ਰਵੇ, ਭਾਵੇਂ ਉਹ ਵਿੱਦਿਆ ਕਰਕੇ ਨੀਵਾਂ ਹੈ, ਭਾਵੇਂ ਉਹ ਧਨ ਕਰਕੇ ਨੀਵਾਂ ਹੈ, ਭਾਵੇਂ ਉਹ ਜ਼ਾਤ ਕਰਕੇ ਨੀਵਾਂ ਹੈ। ਕੋਸ਼ਿਸ਼ ਕਰੇ ਉਸ ਨੂੰ ਉੱਚਾ ਉਠਾਣਾ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਉਨ੍ਹਾਂ ਇਹ ਦਿੱਤਾ, ਜਾਣ ਕੇ ਗੁਰੂ ਦਾ ਸ਼ਬਦ ਨਹੀਂ ਵਰਤਿਆ ਮਤੇ ਕੋਈ ਗੁਰੂ ਵੱਲ ਦੌੜਨਾ ਸ਼ੁਰੂ ਕਰ ਦੇਵੇ। ਸਾਰੀ ਦੁਨੀਆਂ ਦੀ ਲੋਕਾਈਂ ਨੂੰ, ਸਾਨੂੰ ਇਹ ਪੈਗ਼ਾਮ ਆਪ ਨੇ ਦੇ ਦਿੱਤਾ। ਇਹ ਹੈ ਗੁਰੂ ਗ੍ਰੰਥ ਸਾਹਿਬ ਜਿਸ ਨੂੰ ਬਣਾਨ ਵਿਚ, ਆਦਰਸ਼ ਦੇਣ ਵਿਚ ਅਤੇ ਪੈਗ਼ਾਮ ਦੇਣ ਵਿਚ ਆਪ ਨੇ ਅਖ਼ੀਰ ਤੇ ਫਿਰ ਨਿੰਮ੍ਰਤਾ ਦੀ ਹੱਦ ਦੱਸ ਦਿੱਤੀ। ਇਸ ਤੋਂ ਵੱਡੀ ਨਿੰਮ੍ਰਤਾ ਹੋਰ ਕੀ ਹੋ ਸਕਦੀ ਹੈ, ਆਪ ਨੇ ਅਖ਼ੀਰ 'ਤੇ ਲਿਖਿਆ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸ ਪਇਓਈ॥

ਕਦੀ ਕਿਸੇ ਗੱਲ ਦਾ ਹੰਕਾਰ ਨਾ ਆ ਜਾਏ, ਇਹੀ ਗੁਰੂ ਗ੍ਰੰਥ ਸਾਹਿਬ ਦਾ ਪੈਗ਼ਾਮ ਹੈ, ਇਹੀ ਇਸ ਦੀ ਵਡਿਆਈ ਹੈ। ਇਹ ਸਾਨੂੰ ਸਮਝਾਇਆ ਹੈ। ਇਹੀ ਗੁਰੂ ਗ੍ਰੰਥ ਸਾਹਿਬ ਰਾਹੀਂ ਸਾਨੂੰ ਮਿਲੇਗਾ। ਸਿਰਫ਼ ਇਸੇ ਨੂੰ ਇਕ ਵਾਰੀ ਜ਼ਰੂਰ ਪੜ੍ਹੋ ਤਾਂਕਿ ਤੁਹਾਡੇ ਬੋਲਾਂ ਅੰਦਰ ਬਾਣੀ ਜ਼ਰੂਰ ਹੋਣੀ ਚਾਹੀਦੀ ਹੈ ਅਤੇ ਇਕ ਇਕ ਸ਼ਬਦ ਪੜ੍ਹਨ ਦੀ ਜਾਚ ਆ ਜਾਏ।

ਕਲਗੀਧਰ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ ਦੇਣ ਵੇਲੇ ਇਹਤਿਆਤ ਕੀਤੀ ਹੈ, ਆਪ ਹੀ ਮੱਥਾ ਟੇਕਿਆ, ਆਪ ਹੀ ਪੰਜ ਪੈਸੇ ਟੇਕ ਕੇ ਆਪ ਹੀ ਪ੍ਰਕਰਮਾ ਕੀਤੀ। ਆਪ ਹੀ ਗੁਰੂ ਗ੍ਰੰਥ ਸਾਹਿਬ ਨੂੰ ਪਦਵੀ ਦੇ ਗਏ ਤਾਂਕਿ ਪਿਛੋਂ ਰੌਲਾ ਨਾ ਪਵੇ। ਕੋਈ ਗੁਰੂ ਗ੍ਰੰਥ ਸਾਹਿਬ ਦੇ ਵਿਰੁੱਧ ਆਵਾਜ਼ ਨਾ ਉਠਾਏ। ਭਾਈ ਮਨੀ ਸਿੰਘ ਜੀ ਨੇ ਵਾਕ ਲਿਆ। ਵਾਕ ਸੀ :

'ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ'

ਜੋ ਇਕ ਹਜ਼ਾਰ ਪੰਨੇ 'ਤੇ ਇਹ ਦਰਜ ਹੈ। ਇਹ ਸ਼ਬਦ ਹਜ਼ੂਰ ਸਾਹਿਬ ਦੀ ਇਕ ਦੀਵਾਰ 'ਤੇ ਉੱਕਰੇ ਹੋਏ ਹਨ। ਹੁਣ ਸਿੱਖ ਦੇ ਕਰਮ ਖੁੱਲ੍ਹ ਗਏ ਹਨ ਕਿਉਂਕਿ ਕ੍ਰਿਪਾ ਠਾਕੁਰ ਦੀ ਹੋ ਗਈ ਹੈ। ਕੋਈ ਸਿੱਖ ਗੁਰੂ ਗ੍ਰੰਥ ਸਾਹਿਬ ਤੋਂ ਸਿਵਾ ਕਿਧਰੇ ਨਹੀਂ ਜਾਵੇਗਾ। ਹੁਣ ਗੁਰੂ ਗ੍ਰੰਥ ਸਾਹਿਬ ਤੇ ਤੁਹਾਡੇ ਦਰਮਿਆਨ ਵਿਅਕਤੀ ਨਾ ਪੈਦਾ ਹੋਣ ਦੇਣਾ, ਹਾਂ ਕੋਈ ਵਿਆਖਿਆਕਾਰ ਪੈਦਾ ਹੋ ਜਾਏ ਕੋਈ ਹਰਜ ਨਹੀਂ, ਕੋਈ ਸਿੱਖਿਆਕਾਰ ਪੈਦਾ ਹੋ ਜਾਏ ਕੋਈ ਹਰਜ ਨਹੀਂ ਪਰ ਗੁਰੂ ਗ੍ਰੰਥ ਸਾਹਿਬ ਦੇ ਟਾਕਰੇ 'ਤੇ ਕਿਸੇ ਨੂੰ ਨਾ ਗਿਣਨ ਦੇਣਾ। ਇਹ ਵੀ ਗੁਰੂ ਪਿਤਾ ਦਾ ਫ਼ੁਰਮਾਨ ਸੀ ਅਗਰ ਕੋਈ ਰਾਜਾ ਵੀ ਆ ਜਾਏ ਉਸ ਨੂੰ ਇਤਨਾ ਨਾ ਦੇਣਾ ਸਤਿਕਾਰ, ਜਿਤਨਾ ਗੁਰੂ ਗ੍ਰੰਥ ਸਾਹਿਬ ਨੂੰ ਦੇਣਾ ਹੈ ਕਿਉਂਕਿ ਗੁਰੂ ਤੋਂ ਉੱਤੇ

ਸਾਡੇ ਲਈ ਕੋਈ ਹੋਰ ਵਸਤੂ ਨਹੀਂ ਹੈ।

ਇਹੀ ਮੈਂ ਧੰਨਵਾਦ ਕਰਦਾ ਹਾਂ ਸ੍ਰੀ ਗੁਰੂ ਸਿੰਘ ਸਭਾ ਦਾ ਜਿਨ੍ਹਾਂ ਸਾਨੂੰ ਸਮਾਂ ਬਖ਼ਸ਼ਿਆ। ਅਸੀਂ ਆਪ ਨਾਲ ਕੁਝ ਦੇਰ ਬੈਠ ਕੇ ਵਿਚਾਰ ਕੀਤੀ ਤਾਂਕਿ ਅਸੀਂ ਗੁਰੂ ਦੇ ਹੋਰ ਨੇੜੇ ਹੋ ਜਾਈਏ। ਸਾਨੂੰ ਇਕਾਗਰਤਾ ਮਿਲੇ, ਨਾਮ ਦਾ ਰਸ ਮਿਲੇ ਅਤੇ ਸਭ ਤੋਂ ਜ਼ਰੂਰੀ ਹੈ ਗੁਰੂ ਗ੍ਰੰਥ ਸਾਹਿਬ ਦਾ ਅਦਬ ਕਰਨ ਦੀ ਸਾਨੂੰ ਜਾਚ ਆਏ। ਜਿਵੇਂ ਬਾਬਾ ਬੁੱਢਾ ਜੀ ਦੇ ਸਿਰ 'ਤੇ ਆਪ ਚੌਰ ਕਰਦਿਆਂ ਗੁਰੂ ਗ੍ਰੰਥ ਸਾਹਿਬ ਨੂੰ ਹਰਿਮੰਦਰ ਸਾਹਿਬ ਪਹੁੰਚਾਇਆ। ਆਪ ਗੁਰੂ ਅਰਜਨ ਪਿਤਾ ਨੇ ਸਾਨੂੰ ਜਾਚ ਸਿਖਾਈ ਸੀ ਤਾਂਕਿ ਸਿੱਖਾਂ ਵਿਚ ਕਦੀ ਮਾਯੂਸੀ ਨਾ ਆਏ। ਜੋ ਆਵਾਜ਼ ਗੁਰੂ ਗ੍ਰੰਥ ਸਾਹਿਬ ਵਿਚੋਂ ਨਿਕਲੇਗੀ ਉਹੀ ਆਵਾਜ਼ ਪੰਥ ਨੂੰ ਹੁਕਮ ਦੇ ਰੂਪ ਵਿਚ ਰਸਤਾ ਦੇਂਦੀ ਰਵੇਗੀ। ਜਦੋਂ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਲੱਗੇ, ਪਹਿਲਾਂ ਉਸ ਵਕਤ ਬਾਬਾ ਬੁੱਢਾ ਜੀ ਨੂੰ ਗੁਰੂ ਅਰਜਨ ਸਾਹਿਬ ਨੇ ਕਿਹਾ:

**"ਬੁਢਾ ਸਾਹਿਬ ਖੋਲੋ ਅਬਿ ਗ੍ਰੰਥ**
**ਲਿਓ ਆਵਾਜ਼ ਸੁਣੇ ਸਭਿ ਪੰਥ॥**
**ਅਦਬਿ ਸੰਗਿ ਬੁਢਾ ਤਬੁ ਖੋਲਾ,**
**ਲਿਉ ਆਵਾਜਿ ਬੁਢਾ ਇਉ ਬੋਲਾ॥"**

**'ਵਿਚਿ ਕਰਤਾ ਪੁਰਖਿ ਖਲੋਆ ਵਾਲੁ ਨ ਵਿੰਗਾ ਹੋਆ॥'**

ਆਵਾਜ਼ ਹਰਿਮੰਦਰ ਸਾਹਿਬ ਤੋਂ ਆ ਚੁੱਕੀ ਹੈ, ਪੰਥ ਦਾ ਵਾਲ ਵਿੰਗਾ ਨਹੀਂ ਹੋ ਸਕਦਾ ਭਾਵੇਂ ਲੱਖ ਕੋਈ ਯਤਨ ਕਰੇ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਆਵਾਜ਼ ਸਾਰੇ ਬ੍ਰਹਿਮੰਡ ਵਿਚ ਗੂੰਜ ਰਹੀ ਹੈ ਅਤੇ ਇਹੀ ਪੰਥ ਨੂੰ ਸਹਾਰਾ ਹੈ ਕਿ ਜੋ ਗੁਰੂ ਗ੍ਰੰਥ ਸਾਹਿਬ ਦੇ ਵਾਕ ਵਿਚੋਂ ਨਿਕਲਿਆ ਹੈ ਉਹੀ ਸਾਰਾ ਪੰਥ ਉਸ ਦੇ ਉੱਤੇ ਪਹਿਰਾ ਦੇ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਗ਼ੈਰ ਸਾਡਾ ਇਸ਼ਟ ਕੋਈ ਨਹੀਂ, ਤੁਸੀਂ ਸਾਨੂੰ ਸ਼ਬਦ ਨਾਲ ਜੋੜਿਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਗੁਰਦੁਆਰੈ ਹੋਇ ਸੋਝੀ ਪਾਇਸੀ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅਸੀਂ ਇੱਥੇ ਇਸ ਕਾਰਨ ਇਕੱਠੇ ਹੋਏ ਹਾਂ ਕਿ ਸਾਨੂੰ ਜੋ ਗੁਰੂ ਵੱਲੋਂ ਮਿਲਿਆ ਇਕ ਖ਼ਜ਼ਾਨਾ ਹੈ ਉਸ ਨੂੰ ਖੋਲ੍ਹ ਕੇ ਦੇਖ ਸਕੀਏ ਅਤੇ ਇਹ ਪੱਕ ਹੈ, ਆਪ ਗੁਰੂ ਅਰਜਨ ਪਾਤਸ਼ਾਹ ਦੀ ਇਕ ਤੁਕ ਹੈ ਕਿ : 'ਪਿਉ ਦਾਦੇ ਦਾ ਖੋਲਿ ਡਿਠਾ ਖਜਾਨਾ ਤਾ-ਮੇਰੈ ਮਨਿ ਭਇਆ ਨਿਧਾਨਾ'। ਜਿਸ ਵੇਲੇ ਮੈਂ ਆਪਣੇ ਬਾਪ ਤੇ ਦਾਦੇ ਦੇ ਖ਼ਜ਼ਾਨੇ ਨੂੰ ਦੇਖਿਆ ਹੈ ਤਾਂ ਮੈਂ ਵੀ ਉਤਨਾ ਹੀ ਅਮੀਰ ਹੋ ਗਿਆ। ਇਹ ਇਕ ਯਤਨ ਹੈ ਜਿਸ ਵਿਚ ਗੁਰੂ ਕਾਮਯਾਬੀ ਦੇ ਰਿਹਾ ਹੈ। ਹਜ਼ਾਰਾਂ ਮੀਲਾਂ ਦਾ ਇਹ ਸਫ਼ਰ ਕਦੀ ਨਾ ਭੁੱਲਣਾ। ਪਹਿਲਾ ਕਦਮ ਚੁੱਕਣ ਨਾਲ ਈ ਪੂਰਾ ਹੋਣਾ ਹੈ। ਫਿਰ ਭਾਈ ਗੁਰਦਾਸ ਦਾ ਬਚਨ ਹੋ ਜਾਏ ਕਿ 'ਚਰਨ ਸਰਨ ਗੁਰ ਏਕੁ ਪੈਡਾ ਜਾਇ ਚਲਿ, ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤੁ ਹੈ' ਇਕ ਕਦਮ ਉਠਾਇਆਂ ਹੀ ਵਾਹਿਗੁਰੂ ਕ੍ਰੋੜਾਂ ਕਦਮ ਆਪ ਉਠਾ ਕੇ ਉਸ ਨੂੰ ਲੈ ਜਾਂਦਾ ਹੈ। ਅੱਜ ਦੀ ਸਕੀਮ ਇਹ ਰੱਖੀ ਹੈ ਕਿ ਦੋ ਦਿਨਾਂ ਅੰਦਰ ਅਸੀਂ ਤੁਹਾਨੂੰ ਸਿੱਖੀ ਦੇ ਮੁੱਢਲੇ ਸਿਧਾਂਤਾਂ ਦੀ ਜਾਣਕਾਰੀ ਦੇਈਏ। ਅੱਜ ਤੇ ਇਹ ਮਨ ਹੈ ਕਿਉਂਕਿ ਤਿੰਨ ਅੰਗ ਹਨ ਗੁਰਦੁਆਰੇ ਦੇ, ਅਗਰ ਇਹ ਤਿੰਨ ਸਾਨੂੰ ਸਮਝ ਆ ਜਾਣ ਤੇ ਫਿਰ ਅਸੀਂ ਤੁਰਦੇ ਰਵ੍ਹਾਂਗੇ ਗੁਰੂ ਦੇ ਦੁਆਰੇ ਵੱਲ। ਗੁਰਦੁਆਰਾ ਨਹੀਂ ਬਣ ਸਕਦਾ, ਜਿੱਥੇ ਗੁਰੂ ਗ੍ਰੰਥ ਸਾਹਿਬ ਨਹੀਂ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਜਿੱਥੇ ਪ੍ਰਕਾਸ਼ ਹੋ ਗਿਆ ਹੈ ਉੱਥੇ ਗ੍ਰੰਥੀ ਦੀ ਲੋੜ ਹੈ। ਇਸ ਕਰਕੇ ਮਜ਼ਮੂਨ ਦਾ ਧੁਰਾ ਇਹ ਰੱਖਿਐ ਜਿਹੜਾ ਚਾਲੀ ਮਿੰਟਾਂ ਅੰਦਰ ਖ਼ਿਆਲ ਨਾਲ ਪੂਰਾ ਕਰਾਂਗੇ ਕਿ ਗੁਰਦੁਆਰਾ, ਗੁਰੂ ਗ੍ਰੰਥ ਸਾਹਿਬ ਅਤੇ ਗ੍ਰੰਥੀ ਅਗਰ ਇਹ ਤਿੰਨ ਕਾਇਮ ਹਨ ਤਾਂ ਸਿੱਖ ਧਰਮ ਨੂੰ ਅੱਗੇ ਜਾਣ ਵਿਚ ਕਦੀ ਵੀ ਕੋਈ ਰੁਕਾਵਟ ਨਹੀਂ ਆਏਗੀ। ਗੁਰਦੁਆਰੇ ਦੀ ਸਭ ਤੋਂ ਵੱਡੀ ਸਿਫ਼ਤ ਇਹ ਵੀ ਹੈ ਕਿ ਜੋ ਸੱਤਾ ਤੇ ਬਲਵੰਡ ਨੇ ਕਹੀ ਹੈ। ਉਹ ਕਹਿੰਦੇ ਹਨ ਦੋ ਚੀਜ਼ਾਂ ਗੁਰਦੁਆਰੇ ਵਿਚ ਮਿਲਣਗੀਆਂ ਭਾਵੇਂ ਮਿਲਣਗੇ ਦੋਨੋਂ ਲੰਗਰ ਈ। ਗੁਰਦੁਆਰੇ ਵਿਚ ਇਹ ਦੋ ਲੰਗਰ ਹਰ ਇਕ ਨੂੰ ਮਿਲਣਗੇ। ਇਕ ਪ੍ਰਸ਼ਾਦ ਰੂਪ ਵਿਚ ਗੁਰੂ ਕਾ ਲੰਗਰ ਤੇ ਦੂਜਾ ਗੁਰੂ ਕਾ ਸ਼ਬਦ। ਅਸੀਂ ਹੁਣ ਇਹ ਦੇਖ ਰਹੇ ਹਾਂ

ਕਿ ਇਕ ਲੰਗਰ ਤੇ ਮਿਲ ਜਾਂਦਾ ਹੈ ਦੂਸਰੇ ਵਿਚ ਤੋਟ ਪੈ ਗਈ ਏ। ਸੱਤਾ ਤੇ ਬਲਵੰਡ ਜੀ ਕਹਿੰਦੇ ਨੇ : 'ਲੰਗਰ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ' ਕਿ ਗੁਰਦੁਆਰੇ ਦੇ ਵਿਚ ਸਭ ਤੋਂ ਜ਼ਰੂਰੀ ਲੰਗਰ ਹੈ, ਗੁਰੂ ਦੇ ਸ਼ਬਦ ਦਾ। ਅਗਰ ਗੁਰੂ ਦੇ ਸ਼ਬਦ ਦਾ ਲੰਗਰ ਨਹੀਂ ਹੈ ਤੇ ਸਮਝ ਲਉ ਰੁਕਾਵਟ ਪੈ ਗਈ। ਹੁਣ ਅਸੀਂ ਆਪ ਪ੍ਰਬੰਧਕ ਹਾਂ, ਤੁਸੀਂ ਵੀ ਪ੍ਰਬੰਧਕ ਹੋ। ਇਹ ਇਕ ਰੁਕਾਵਟ ਪੈ ਗਈ ਹੈ ਕਿ ਗੁਰੂ ਦੇ ਸ਼ਬਦ ਦਾ ਲੰਗਰ ਨਹੀਂ ਚੱਲ ਰਿਹਾ। ਅਗਰ ਉਹ ਲੰਗਰ ਚੱਲ ਰਿਹਾ ਹੋਵੇ ਤੇ ਜੋ ਭਾਈ ਸਾਹਿਬ, ਪ੍ਰਬੰਧਕ, ਸਕੱਤਰ ਸਾਹਿਬ ਯਕਦਮ ਇਹ ਤੇ ਆਖਦੇ ਨੇ ਕਿ ਗੁਰੂ ਕਾ ਲੰਗਰ ਖੁੱਲ੍ਹ ਗਿਆ ਹੈ, ਖ਼ਾਸ ਕਰ ਗੁਰਪੁਰਬ ਵਾਲੇ ਦਿਨ ਤੇ ਪਹਿਲਾਂ ਹੀ ਕਹਿ ਦਿੰਦੇ ਨੇ ਕਿ ਅੱਜ ਗੁਰੂ ਕਾ ਲੰਗਰ ਗਿਆਰਾਂ ਵਜੇ ਖੁੱਲ੍ਹ ਜਾਏਗਾ, ਸੰਗਤ ਜਾ ਕੇ ਛਕੇ ਪਰ ਨਾਲ ਹੀ ਘੱਟੋ ਘੱਟ ਇਹ ਵੀ ਜ਼ਰੂਰ ਲਿਖ ਦੇਣਾ ਚਾਹੀਦਾ ਹੈ ਕਿ ਪਿਤਾ ਦਾ ਪੁਰਬ ਆ ਰਿਹਾ ਹੈ ਅਤੇ ਲੰਗਰ ਗੁਰੂ ਦਾ ਸ਼ਬਦ ਵੀ ਵਰਤੇਗਾ, ਉਹਦਾ ਵਕਤ ਵੀ ਇਤਨਾ ਹੈ। ਉਹ ਨੌਂ ਵਜੇ ਸ਼ੁਰੂ ਕਰੋ, ਛੇ ਵਜੇ ਸ਼ੁਰੂ ਕਰੋ, ਅੰਮ੍ਰਿਤ ਵੇਲੇ ਸ਼ੁਰੂ ਕਰੋ ਉਸ ਦਾ ਵੀ ਕੋਈ ਸਮਾਂ ਹੈ, ਦੱਸ ਦਿਓ। ਇਸ ਲਈ ਸਭ ਤੋਂ ਜ਼ਰੂਰੀ ਅੰਗ ਇਹ ਹੈ ਕਿ ਗੁਰਦੁਆਰੇ ਦੀ ਸਰਵਿਸ, ਗੁਰਦੁਆਰੇ ਦੀ ਸੇਵਾ ਦਾ ਸਮਾਂ ਵੀ ਨੀਅਤ ਹੋਣਾ ਚਾਹੀਦਾ ਹੈ ਕਿ ਜਿਹੜਾ ਨਹੀਂ ਆਇਆ ਉਸ ਨੂੰ ਲੰਗਰ ਨਹੀਂ ਮਿਲੇਗਾ, ਉਡੀਕਣਾ ਬਿਲਕੁੱਲ ਨਹੀਂ ਚਾਹੀਦਾ। ਇਹ ਕਿਉਂਕਿ ਜਿਹੜੀ ਸਾਨੂੰ ਪਹਿਲੀ ਸੈਨਤ ਹੈ ਇਹ ਸੱਤਾ ਤੇ ਬਲਵੰਡ ਨੇ ਦਿੱਤੀ ਏ 'ਲੰਗਰ ਚਲੈ ਗੁਰ ਸ਼ਬਦ'। ਇਹਦੇ ਲਈ ਆਪਣਾ ਸਮਾਂ ਨੀਯਤ ਕਰਨਾ ਹੈ ਕਿ ਇਕ ਬੰਦੇ ਦੀ ਲਿਸਨਿੰਗ ਸਪੈਨ ਕਿਤਨੀ ਹੈ ਅਤੇ ਸਭ ਤੋਂ ਅੱਛਾ ਸ੍ਰੀ ਦਰਬਾਰ ਸਾਹਿਬ ਵਿਚ ਹੈ।

ਹਰਿਮੰਦਰ ਸਾਹਿਬ ਅੰਦਰ ਲਿਸਨਿੰਗ ਸਪੈਨ ਰੱਖੀ ਹੋਈ ਹੈ, ਇਕ ਬੰਦਾ ਵੱਧ ਤੋਂ ਵੱਧ ਸੁਣ ਕਿਤਨਾ ਸਕਦਾ ਹੈ। ਧੰਨ ਗੁਰੂ ਅਰਜਨ ਪਿਤਾ, ਧੰਨ ਗੁਰੂ ਹਰਿਗੋਬਿੰਦ ਪਾਤਸ਼ਾਹ, ਭਾਈ ਮਨੀ ਸਿੰਘ ਜੀ ਦੀ ਸ਼ਾਬਾਸ਼! ਉਨ੍ਹਾਂ ਕਿਹਾ ਕਿ ਇਕ ਬੰਦਾ ਇਕ ਵੇਲੇ ਡੇਢ ਘੰਟੇ ਤੋਂ ਵੱਧ ਸੁਣ ਨਹੀਂ ਸਕਦਾ। ਦਰਬਾਰ ਸਾਹਿਬ ਵਿਚ ਪੰਦਰਾਂ ਚੌਕੀਆਂ ਨੇ, ਕੈਸਾ ਇੰਤਜ਼ਾਮ ਕੀਤਾ ਹੈ ਸਾਡਾ, ਸਾਰਾ ਇੰਤਜ਼ਾਮ ਕਰਕੇ ਗਏ ਨੇ, ਅਸੀਂ ਧਿਆਨ ਕਰੀਏ ਨਾ ਕਰੀਏ। ਦਰਬਾਰ ਸਾਹਿਬ ਵਿਚ ਪੰਦਰਾਂ ਚੌਕੀਆਂ ਲੱਗਦੀਆਂ ਨੇ, ਅੱਠ ਰਬਾਬੀਆਂ ਦੀਆਂ ਲੱਗਦੀਆਂ ਹਨ, ਸੱਤ ਰਾਗੀਆਂ ਦੀਆਂ। ਹੁਣ ਵੀ ਪੰਦਰਾਂ ਚੌਕੀਆਂ ਲੱਗਦੀਆਂ ਨੇ ਅਤੇ ਚੌਵੀ ਘੰਟੇ ਨੇ। ਹਰ ਇਕ ਨੂੰ ਪਤੈ, ਇਹ ਸਪੈਨ ਹੈ, ਲਿਸਨਿੰਗ। ਉਸ ਤੋਂ ਬਾਅਦ ਬੰਦਾ ਸੁਣਨ ਤੋਂ ਇਨਕਾਰ ਕਰ ਦੇਵੇਗਾ, ਜੇ ਸੁਣੇਗਾ ਵੀ ਤੇ, ਇਕ ਅਸੀਂ ਸ਼ਬਦ ਕਹਿ ਰਹੇ ਹਾਂ ਡਰ ਕੇ, ਥੋੜ੍ਹਾ ਜਿਹਾ ਡਰ ਕੇ, ਸ਼ਬਦ ਬੋਲਦੇ ਹਾਂ ਕਿ ਬੋਲਣ ਵਾਲਾ ਵੀ ਪ੍ਰੋਫ਼ੈਸ਼ਨਲ ਹੋ ਗਿਆ ਤੇ ਸੁਣਨ ਵਾਲਾ ਵੀ ਪ੍ਰੋਫ਼ੈਸ਼ਨਲ ਹੋ ਗਿਆ। ਉਨ੍ਹਾਂ ਦਾ ਵੀ ਖ਼ਿਆਲ ਹੈ ਕਿ ਅਸੀਂ ਗੁਰਦੁਆਰੇ ਹੋ ਆਏ ਹਾਂ। ਬੱਸ ਸਾਡਾ ਇਤਨਾ ਕੰਮ ਇਹ ਕਿ ਇਕ ਸ਼ਬਦ ਦਾ ਲੰਗਰ ਚੱਲਣਾ ਅਤਿਅੰਤ ਜ਼ਰੂਰੀ ਹੈ, ਇਸਦੇ ਲਈ ਤੁਹਾਨੂੰ ਚਲੋ ਦੋ ਘੰਟੇ ਕਰ ਲਉ, ਤੁਸੀਂ ਕਿਉਂਕਿ ਦੂਰੋਂ-ਦੂਰੋਂ ਆਉਂਦੇ ਜੇ। ਇਸ ਸਮੇਂ ਅੰਦਰ, ਕੀ ਗੁਰਦੁਆਰੇ ਵਿਚ ਦੇਣਾ ਹੈ, ਕੀਰਤਨ, ਕਥਾ, ਵਿਚਾਰ, ਲੈਕਚਰ ਉਨ੍ਹਾਂ ਨੂੰ ਆਉਣ ਵਾਲੇ ਸਮੇਂ ਵਿਚ ਜਾਂ ਜੋ ਸਾਡੇ ਨਾਲ ਬੀਤ ਰਹੀ ਹੈ, ਉਹਦਾ ਥੋੜ੍ਹਾ ਜਿਹਾ ਜ਼ਿਕਰ, ਅਰਦਾਸ,

ਕੜ੍ਹਾਹ ਪ੍ਰਸ਼ਾਦਿ ਤਾਂ ਕਿ ਉਸ ਵੇਲੇ ਜਿਹੜੇ ਵੀ ਆਉਣ ਇਥੋਂ ਉਹ ਲੈ ਕੇ ਜਾਣ। ਖਾਣਾ, ਜਿਹੜਾ ਸੱਤਾ ਤੇ ਬਲਵੰਡ ਕਹਿੰਦੇ ਨੇ ਇੱਥੇ ਹਰ ਇਕ ਨੂੰ ਮਿਲਦੈ। ਇਕ ਗੱਲ ਸਾਡੇ ਸਾਰੇ ਗੁਰਦੁਆਰਿਆਂ ਬਾਰੇ ਆਵਣੀ ਸ਼ੁਰੂ ਹੋ ਗਈ ਜਿਹੜੀ ਬਿਲਕੁੱਲ ਗ਼ਲਤ ਹੈ, ਚੱਲ ਪਈ ਕਿ ਗੁਰਦੁਆਰਿਆਂ ਅੰਦਰ ਹੁਣ ਸ਼ਬਦ ਦਾ ਲੰਗਰ ਨਹੀਂ ਵਰਤਿਆ ਜਾ ਰਿਹਾ ਜਾਂ ਅੰਗ੍ਰੇਜ਼ੀ ਵਿਚ ਕਹਿੰਦੇ ਨੇ 'ਦੀ ਸਪਿਰਚਿਉਲ ਫੂਡ' ਇੱਥੇ ਨਹੀਂ ਮਿਲ ਰਿਹਾ। ਉਸ ਦਾ ਇੰਤਜ਼ਾਮ ਅਸੀਂ ਕਰ ਸਕਦੇ ਹਾਂ। ਹੁਣੇ ਦੇਖ ਲਉ ਪਿਤਾ ਦਾ ਪੁਰਬ ਆ ਰਿਹੈ, ਗੁਰੂ ਨਾਨਕ ਪਾਤਸ਼ਾਹ ਦਾ, ਤੇ ਜੇ ਅਸੀਂ ਭਾਵੇਂ ਦੱਸ ਆਈਏ ਇਹ ਕਦੀ ਨਾ ਗਿਣਨਾ, ਗਿਣਤੀ ਪੰਜ ਹੈ, ਦਸ ਹੈ, ਜਿਤਨੇ ਤੁਸੀਂ ਆਪ ਇਕੱਠੇ ਹੋਵੋਗੇ, ਏਸ ਤੋਂ ਦੱਸ ਗੁਣਾਂ ਲੋਕਾਂ ਨੂੰ ਤੁਸੀਂ ਸੁਣਾ ਸਕੋਗੇ। ਮਹਾਰਾਜ ਦਾ ਪੁਰਬ ਆ ਰਿਹੈ, ਅਸੀਂ ਕੁਝ ਵੀ ਨਾ ਕਰ ਸਕੀਏ ਪਰ ਇਹ ਜ਼ਰੂਰ ਕਰ ਸਕਦੇ ਹਾਂ ਕਿ ਗੁਰੂ ਨਾਨਕ ਪਿਤਾ ਦੀ ਸਭ ਤੋਂ ਪਿਆਰੀ ਬਾਣੀ, ਆਸਾ ਦੀ ਵਾਰ ਹੈ। ਕਿਉਂਕਿ ਗੁਰਪੁਰਬ ਵਾਲੇ ਦਿਨ ਤੁਹਾਡਾ ਧਿਆਨ ਨਹੀਂ ਹੋਣਾ ਅਸੀਂ ਆਸਾ ਦੀ ਵਾਰ ਸੰਪੂਰਨ ਸੁਣ ਸਕੀਏ। ਤੁਸੀਂ ਇਹ ਆਖ ਸਕਦੇ ਹੋ ਕਿ ਅਸੀਂ ਆਸਾ ਦੀ ਵਾਰ ਲਾਵਾਂਗੇ, ਆਉ, ਝਿੰਮ ਝਿੰਮ ਅੰਮ੍ਰਿਤ ਬਰਸਨਾ ਹੈ, ਸਾਰੇ ਆ ਕੇ ਉਸ ਲੰਗਰ ਗੁਰ ਸ਼ਬਦ ਨੂੰ ਛੱਕੋ ਜੋ ਆਪ ਗੁਰੂ ਨਾਨਕ ਪਿਤਾ ਸਾਨੂੰ ਦੇਂਦੇ ਰਹੇ ਹਨ ਜਾਂ ਇਕ ਹੋਰ ਤਰੀਕਾ ਵੀ ਹੈ। ਅਸੀਂ ਬੜੀ ਆਸਾਨੀ ਨਾਲ ਕਹਿ ਸਕਦੇ ਹਾਂ ਕਿ ਗੁਰਪੁਰਬ ਵਾਲੇ ਦਿਹਾੜੇ ਜਿਸ ਦਿਨ ਸਮਾਪਤੀ ਹੋਏ, ਸਾਡੇ ਵਿਚੋਂ ਕੁਝ ਬੀਬੀਆਂ, ਕੁਝ ਪ੍ਰਬੰਧਕ, ਕੁਝ ਨੌਜੁਆਨ ਨਾਲ ਲੱਗਦੇ ਹਸਪਤਾਲ ਜਿਹੜਾ ਵੀ ਇੱਥੇ ਹੈ, ਉੱਥੇ ਅਸੀਂ ਲਾਵਾਂਗੇ ਇਕ ਗੁਲਾਬ ਦਾ ਫੁੱਲ, ਇਕ ਤੁਕ, ਗੁਰੂ ਨਾਨਕ ਸਾਹਿਬ ਦੀ ਜਾਂ ਜੇ ਸਾਨੂੰ ਸਮਰੱਥਾ ਹੈ ਤਾਂ ਭਾਵੇਂ ਅਸੀਂ ਇਕ ਫਲ ਰੱਖ ਆਈਏ, ਭਾਵੇਂ ਇਕ ਸੇਬ ਰੱਖ ਆਈਏ। ਹਰ ਬੀਮਾਰ ਦੇ ਸਿਰਾਹਣੇ ਇਕ ਅਸੀਂ ਫਲ, ਇਕ ਤੁਕ, ਇਕ ਗੁਲਾਬ ਦਾ ਫੁੱਲ ਰੱਖ ਕੇ ਆਵਾਂਗੇ। ਤੁਕ ਲਿਖੀ ਹੋਏਗੀ : 'ਰੋਗੀ ਕਾ ਪ੍ਰਭੁ ਖੰਡਹੁ ਰੋਗੁ'। ਅੱਜ ਗੁਰੂ ਨਾਨਕ ਸਾਹਿਬ ਆਏ ਨੇ : 'ਆ ਗਿਆ ਬਾਬਾ ਵੈਦੁ ਰੋਗੀਆਂ ਦਾ' ਹੁਣ ਬਾਬਾ ਆ ਗਿਆ ਹੈ ਰੋਗ ਨਹੀਂ ਰਵ੍ਹੇਗਾ। ਇਹ ਤਾਂ ਹੀ ਹੋ ਸਕਦਾ ਹੈ ਜੇ ਦੋਨੋਂ ਲੰਗਰ ਗੁਰਦੁਆਰੇ ਵਿਚ ਚਲਣ। ਪਹਿਲਾ ਸ਼ਬਦ ਦਾ, ਦੂਸਰਾ ਲੰਗਰ ਦੌਲਤ ਵੰਡੀਏ 'ਰਸੁ ਅੰਮ੍ਰਿਤੁ ਖੀਰਿ ਘਿਆਲੀ'। ਇੱਥੇ ਸਰੀਰਕ ਰਸ ਲੈ ਕੇ ਵੀ ਜਾਂਦੇ ਨੇ ਤੇ ਆਤਮ ਰਸ ਲੈ ਕੇ ਵੀ ਜਾਂਦੇ ਨੇ। ਇਸ ਦਾ ਇੰਤਜ਼ਾਮ ਕਰਨਾ ਜ਼ਰੂਰੀ ਹੈ। ਉਂਝ ਗੁਰਦੁਆਰੇ ਦੇ ਪੰਜ ਅੰਗ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਲਿਖੇ ਨੇ। ਜਿੱਥੇ ਪੰਜ ਪੂਰੇ ਨੇ ਉਹੋ ਜਿਹਾ ਗੁਰਦੁਆਰਾ ਕੋਈ ਸੰਸਾਰ 'ਤੇ ਹੈ ਨਹੀਂ। ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਲਿਖਿਆ ਹੈ ਇਹ ਗੁਰਦੁਆਰੇ ਦਾ ਮੰਤਵ ਹੈ, ਪਹਿਲਾ ਗੁਰਦੁਆਰੇ ਦਾ ਮੰਤਵ ਹਰ ਇਕ ਨੂੰ ਪਤਾ ਹੈ : 'ਗੁਰਦੁਆਰੈ ਹੋਇ ਸੋਝੀ ਪਾਇਸੀ' ਇੱਥੇ ਪ੍ਰਕਾਸ਼ ਹੈ ਗੁਰੂ ਗ੍ਰੰਥ ਸਾਹਿਬ ਦਾ ਤੇ ਪ੍ਰਕਾਸ਼ ਹੀ ਹੋਏਗਾ ਹਰ ਇਕ ਦੇ ਦਿਮਾਗ਼ ਅੰਦਰ, ਹਰ ਇਕ ਦੀ ਸੁਰਤ ਅੰਦਰ, ਹਰ ਇਕ ਦੇ ਗਗਨ ਨਗਰ ਅੰਦਰ। ਇਹ ਪਹਿਲਾ, ਹਰ ਗੁਰਦੁਆਰਾ ਇਸ ਗੱਲ ਦਾ ਲਖਾਇਕ ਹੈ, ਇਸ ਗੱਲ ਦੀ ਹੋਂਦ ਦਾ ਨਿਸ਼ਾਨ ਹੈ, ਨਿਸ਼ਾਨ ਸਾਹਿਬ ਵਾਂਗੂੰ ਕਿ ਇੱਥੇ ਆਤਮਿਕ ਖੁਰਾਕ ਮਿਲਦੀ ਹੈ। ਇੱਥੇ ਅਨਪੂਰਨਾ ਵੀ ਹੈ, ਇੱਥੇ ਦੂਜੀ ਖੁਰਾਕ ਵੀ, ਸਰੀਰ ਦੀ ਖੁਰਾਕ ਵੀ ਹਰ ਇਕ ਨੂੰ ਮਿਲਦੀ ਹੈ। ਬੈਠੇ ਹੋਏ ਕਿਸੇ

ਦਾ ਖ਼ਿਆਲ ਬਾਹਰ ਖਾਣ ਵੱਲ ਨਾ ਜਾਏ। ਦੂਜਾ ਨਾਲ ਹੀ ਇੱਥੇ ਹਰ ਇਕ ਨੂੰ ਮਿਲ ਰਹੀ ਹੈ ਸਰੀਰ ਦੇ ਰੋਗ ਦੂਰ ਕਰਨ ਦੀ ਦਵਾਈ। ਹਰ ਗੁਰਦੁਆਰੇ ਨਾਲ ਡਿਸਪੈਂਸਰੀ, ਹਰ ਗੁਰਦੁਆਰੇ ਦਾ ਛੋਟਾ ਜਿਹਾ ਕਲੀਨਿਕ, ਪੁਰਾਣੇ ਗੁਰਦੁਆਰੇ ਭਾਵੇਂ ਜਿੱਥੇ ਵੀ ਹਨ ਇਤਿਹਾਸਕ ਜਾਂ ਹੁਣ ਵੀ ਜਿਹੜੇ ਉੱਤਮ ਹਨ ਉਨ੍ਹਾਂ ਨੇ ਇੰਤਜ਼ਾਮ ਕੀਤਾ ਹੁੰਦਾ ਹੈ ਕਿ ਕੋਈ ਸਰੀਰਕ ਰੋਗ ਵਾਲਾ ਵੀ ਜੇ ਗੁਰਦੁਆਰੇ ਆ ਜਾਏ, ਤਾਂ ਚਰਨ ਧੂੜ ਲਾ ਕੇ ਆਪਣੇ ਰੋਗ ਦੂਰ ਕਰ ਸਕਦਾ ਹੈ ਤੇ ਇੱਥੇ ਦਵਾਈ ਵੀ ਮਿਲਦੀ ਹੈ ਕਿਉਂਕਿ ਚਰਨ ਧੂੜ ਵਿਚ ਜਿਹੜੀ ਸ਼ਕਤੀ ਹੈ ਉਸ ਦਾ ਤੇ ਕੋਈ ਮੁਕਾਬਲਾ ਹੈ ਈ ਨਹੀਂ ਕਿਉਂਕਿ ਜਿਹੜੀ ਬੀਮਾਰੀ ਸੈਪਟਿਕ ਹੈ ਉਹ ਧੂੜ ਨਾਲ ਈ ਦੂਰ ਹੋਣੀ ਏ। ਜਿਹੜੀਆਂ ਬੀਮਾਰੀਆਂ ਬਾਹਰੋਂ ਲੱਗੀਆਂ ਨੇ ਉਹ ਇਸ ਧੂੜ ਨੇ ਦੂਰ ਕਰਨੀਆਂ ਨੇ। ਇਹ ਖ਼ਿਆਲ ਜਿਸ ਵੇਲੇ ਸਾਨੂੰ ਆ ਜਾਏ ਉਸ ਵੇਲੇ ਗੁਰਦੁਆਰੇ ਅੰਦਰ ਡਿਸਪੈਂਸਰੀ ਵੀ ਬਣੇਗੀ, ਕਲੀਨਿਕ ਵੀ ਬਣੇਗਾ। ਅੱਛਾ ਡਾਕਟਰ ਵੀ ਆ ਕੇ ਬੈਠੇਗਾ। ਇਹ ਦੂਜਾ ਅੰਗ ਹੈ। ਤੀਸਰਾ ਹੈ ਕਿ ਗੁਰਦੁਆਰਾ ਰੈਣ ਬਸੇਰਾ ਹੈ ਕਿ ਹਰ ਥੱਕਿਆ ਰਾਹੀ, ਭੁਲਿਆ ਰਾਹੀ ਨਿਸ਼ਾਨ ਸਾਹਿਬ ਦੇਖ ਕੇ ਉਸ ਨੂੰ ਇਹ ਪੱਕਾ ਯਕੀਨ ਹੁੰਦਾ ਹੈ ਕਿ ਇੱਥੇ ਮੈਂ ਰਾਤ ਕੱਟ ਸਕਦਾ ਹਾਂ। ਨਿਸ਼ਾਨ ਸਾਹਿਬ ਇਸੇ ਗੱਲ ਦੀ ਨਿਸ਼ਾਨੀ ਏ ਕਿ ਕਿਸੇ ਵੀ ਇਨਸਾਨ ਨੂੰ ਰਾਤ ਕੱਟਣ ਵਿਚ ਕਦੇ ਕੋਈ ਤਕਲੀਫ਼ ਨਾ ਆਵੇ। ਚੌਥਾ ਹੈ ਆਪ ਜਿਹੜਾ ਸਾਨੂੰ ਸਮਝਾ ਕੇ ਚਲੇ ਗਏ ਉਹ ਹੈ ਬੱਚਿਆਂ ਲਈ ਮਦਰੱਸਾ, ਜੇ ਉੱਥੇ ਬੋਲੀ ਨਹੀਂ ਸਿਖਾਈ ਜਾ ਰਹੀ, ਮਾਂ ਬੋਲੀ ਤੋਂ ਦੂਰ ਕੀਤਾ ਜਾ ਰਿਹਾ ਹੈ ਤਾਂ ਕੁਦਰਤੀ ਕਾਰਨ ਹੋਵੇਗਾ ਕਿ ਉਹ ਗੁਰੂ ਗ੍ਰੰਥ ਸਾਹਿਬ ਨੂੰ ਨਹੀਂ ਸਮਝ ਸਕੇਗਾ। ਤ੍ਰੈ ਗੱਲਾਂ ਮਹਾਰਾਜਾ ਦਲੀਪ ਸਿੰਘ ਨੂੰ ਸਿੱਖੀ ਤੋਂ ਦੂਰ ਕਰ ਗਈਆਂ। ਉੱਤਮ ਮਹਾਰਾਜਾ ਰਣਜੀਤ ਸਿੰਘ ਪਿਉ ਹੋਵੇ, ਮਾਂ ਮਹਾਂਰਾਣੀ ਜਿੰਦਾ ਵਰਗੀ ਹੋਵੇ ਤੇ ਉਹ ਪਤਿਤ ਹੋ ਜਾਏ ਬੜਾ ਅਜੀਬ ਜਿਹਾ ਲੱਗਦਾ ਹੈ। ਭਾਵੇਂ ਉਹ ਵਾਪਿਸ ਆਇਆ, ਲੇਕਿਨ ਤਿੰਨ ਕਾਰਨ ਹੈ ਕੀ ਸਨ ? ਉਸ ਦੇ ਦੂਰ ਹੋਣ ਦਾ ਵੱਡਾ ਕਾਰਨ ਸੀ ਤਿੰਨ ਮਾਵਾਂ ਤੋਂ ਦੂਰ ਹੋ ਗਿਆ। ਇਕ ਮਾਂ ਹੈ ਜਣਨੀ। ਹੁਣ ਤੁਸੀਂ ਆਪ ਦੇਖ ਲਉ ਸਾਡਾ ਆਪਣਾ ਜਾਇਆ ਬੱਚਾ ਵੀ ਆਪਣੀ ਮਾਂ ਤੋਂ ਦੂਰ ਹੋ ਰਿਹਾ ਹੈ ਅਤੇ ਜੰਮਦੇ ਸਾਰ ਦੂਰ ਹੋ ਜਾਂਦੈ। ਐਸਾ ਕੋਈ ਖੇਡ ਰਚਿਆ ਹੈ ਜੰਮਦੇ ਸਾਰ ਹੀ ਬੱਚਾ ਦੂਰ ਚਲਾ ਜਾਏਗਾ। ਦੂਸਰਾ ਮਾਂ-ਬੋਲੀ। ਮਾਂ ਬੋਲੀ ਵੀ ਉਤਨੀ ਜ਼ਰੂਰੀ ਹੈ ਜਿਸ ਨੇ ਬੱਚੇ ਨੂੰ ਗੁਰੂ ਦੇ ਨਾਲ ਜੋੜਨਾ ਹੈ ਅਤੇ ਤੀਸਰਾ ਹੈ ਧਰਤੀ, ਅਗਰ ਉਹ ਧਰਤੀ ਤੋਂ ਦੂਰ ਹੋ ਗਿਆ ਹੈ, ਉਸ ਨੂੰ ਪਤਾ ਹੀ ਨਹੀਂ ਕਿ ਦਰਬਾਰ ਸਾਹਿਬ ਦੀ ਕਿਤਨੀ ਮਹਿਮਾ ਹੈ। ਉਸ ਨੂੰ ਪਤਾ ਈ ਨਹੀਂ ਕਿ ਨਨਕਾਣਾ ਸਾਹਿਬ ਤੇ ਕੀ ਬਰਕਤ ਵੱਸ ਰਹੀ ਹੈ, ਉਹ ਜਾਣਦਾ ਈ ਨਹੀਂ ਕਿ ਕਰਤਾਰਪੁਰ ਮਹਾਰਾਜ ਦੇ ਜੋਤੀ ਜੋਤਿ ਅਸਥਾਨ ਤੋਂ ਉਸ ਤੋਂ ਸਾਨੂੰ ਕੀ ਬਰਕਤਾਂ ਮਿਲਣੀਆਂ ਨੇ। ਜਿਤਨਾ ਧਰਤੀ ਤੋਂ ਦੂਰ ਹੋਈ ਜਾਏਗਾ, ਜਿਤਨਾ ਉਹ ਉਨ੍ਹਾਂ ਵਸਤੂਆਂ ਤੋਂ ਦੂਰ ਹੋਏਗਾ ਜਿਥੋਂ ਉਸ ਨੂੰ ਰੌਸ਼ਨੀ ਮਿਲਣੀ ਹੈ, ਉਸ ਨਾਲ ਆਮ ਤੌਰ 'ਤੇ ਅਸਰ ਬੱਚੇ ਉੱਤੇ ਪਿਆ। ਦਲੀਪ ਸਿੰਘ ਵਰਗਾ, ਰਣਜੀਤ ਸਿੰਘ ਮਹਾਰਾਜੇ ਦਾ ਪੁੱਤਰ ਉਹ ਛੱਡ ਕੇ ਚਲਾ ਗਿਆ। ਬਿਲਕੁੱਲ ਇਸੇ ਤਰ੍ਹਾਂ ਹੀ ਗੁਰਦੁਆਰੇ ਨੇ, ਤਿੰਨੇ ਚੀਜ਼ਾਂ ਵਾਪਿਸ ਲਿਆਉਣੀਆਂ ਨੇ, ਇੱਥੇ ਸਤਿਕਾਰ, ਇੱਥੇ ਬੋਲੀ ਨੂੰ ਸਮਝਣਾ ਅਤੇ ਖ਼ਾਸਕਰ ਆਪਣੇ ਇਤਿਹਾਸ ਨੂੰ ਦੁਹਰਾ ਕੇ ਉਸ ਨੂੰ 'ਰੂਟਸ'

(Roots) ਨਾਲ ਜੋੜਨਾ ਬੜਾ ਜ਼ਰੂਰੀ ਹੈ, ਅਗਰ ਉਹ 'ਰੂਟਸ' ਨਾਲ ਨਹੀਂ ਜੁੜੇਗਾ ਤੇ ਫਿਰ ਇਤਨੀ ਦੂਰ ਚਲਾ ਜਾਏਗਾ ਕਿ ਸਾਡੀ ਗੱਲ ਤੇ ਸੁਣਨੀ ਇਕ ਪਾਸੇ ਰਹੀ ਉਹ ਸਾਡੀਆਂ ਗੱਲਾਂ ਦੇ ਵਿਰੋਧ ਵਿਚ ਖੜਾ ਹੋ ਜਾਏਗਾ। ਇਸ ਕਰਕੇ ਗੁਰਦੁਆਰੇ ਦਾ ਇਕ ਅੰਗ ਇਹ ਹੈ ਮਦਰੱਸਾ (ਸਕੂਲ) ਜਿੱਥੇ ਬੱਚੇ ਨੂੰ ਬੋਲੀ, ਸਤਿਕਾਰ ਅਤੇ ਪੁਰਾਤਨਤਾ ਨਾਲ ਜੋੜਿਆ ਜਾ ਸਕੇ। ਇਹ ਗੁਰਦੁਆਰਾ ਭਾਈ ਕਾਨ੍ਹ ਸਿੰਘ ਜੀ ਨਾਭਾ ਕਹਿੰਦੇ ਸਨ ਅਤੇ ਆਖ਼ਰੀ ਪੰਜਵੀਂ ਗੱਲ ਕਹਿੰਦੇ ਸਨ ਗੁਰਦੁਆਰਾ ਕਿਲ੍ਹਾ ਹੈ ਸਿੱਖ ਹਕੂਕ ਦੀ ਹਿਫ਼ਾਜ਼ਤ ਲਈ। ਇਹ ਜਿੱਥੇ ਵੀ ਕਿਤੇ ਹਮਲਾ ਹੋ ਰਿਹਾ ਹੈ ਸਿੱਖੀ ਉੱਤੇ, ਇਸ ਗੁਰਦੁਆਰੇ ਨੇ ਰੋਕਣਾ ਹੈ, ਹੋਰ ਕੋਈ ਰੋਕ ਨਹੀਂ ਸਕਦਾ। ਪਹਿਲੀ ਵਾਰੀ ਆਇਆ ਤੇ ਦੱਸਿਆ ਗਿਆ ਕਿ ਹੱਲਾ ਹੋ ਰਿਹੈ ਵਿਅਕਤੀ ਵੱਲੋਂ, ਤੁਸੀਂ ਇਕੱਠੇ ਹੋਏ ਜਿਹੜੇ ਵਿਅਕਤੀ ਧਰਮ ਦੇ ਖ਼ਿਲਾਫ਼ ਉਠ ਖਲੋਤੇ ਸਨ, ਜਿਹੜੇ ਸਾਡੇ ਘਰਾਂ ਵਿਚੋਂ ਉੱਠ ਖਲੋਤੇ ਸਨ ਉਨ੍ਹਾਂ ਦੇ ਖ਼ਿਲਾਫ ਤੁਸੀਂ ਉੱਠੇ ਤੇ ਆਵਾਜ਼ ਉਠਾਈ ਤੇ ਸਾਡੇ ਘਰ ਅੰਦਰ ਸ਼ਬਦ ਦੀ ਸ਼ਕਤੀ ਹੈ। ਸਾਧੂ, ਮਹਾਤਮਾ ਸੰਤ, ਬਣੇ ਹੋਏ ਗੁਰੂ ਵਿਅਕਤੀ ਦੀ ਸ਼ਕਤੀ ਨਹੀਂ। ਦੂਸਰੀ ਵਾਰੀ ਜਿਸ ਵੇਲੇ ਆਏ ਤੇ ਦਸਿਆ ਗਿਆ, ਹੁਣ ਜਥੇਬੰਦਕ ਹਮਲਾ ਸ਼ੁਰੂ ਹੋ ਗਿਆ ਹੈ, ਜਥੇਬੰਦਕ ਹਮਲਾ ਇਹ ਹੁੰਦੈ ਕਿ ਜਿੱਥੇ ਵੀ ਕੋਈ ਵੱਡੀ ਜਥੇਬੰਦੀ ਹੈ, ਜਿਹੜੀ ਸਾਨੂੰ ਕਮਜ਼ੋਰ ਸਮਝ ਕੇ ਹਮਲੇ ਕਰਦੀ ਏ, ਜਿਵੇਂ ਇਸਲਾਮ ਵੱਲੋਂ ਹਮਲਾ ਹੋ ਗਿਆ, ਜਿਵੇਂ ਕਿਸੇ ਹੋਰ ਸੰਗਠਨ ਵੱਲੋਂ ਸਾਡੇ 'ਤੇ ਹਮਲਾ ਹੋਇਆ। ਜਿਸ ਵੇਲੇ ਅਸੀਂ ਲਿਸਟ ਪੜ੍ਹਦੇ ਸਾਂ ਇੰਨੇ ਸਿੱਖ ਮੁਸਲਮਾਨ ਬਣ ਗਏ ਤੇ ਸਾਡੇ ਅੰਦਰ ਇਕ ਖ਼ਲਲ ਜਿਹਾ, ਤੂਫ਼ਾਨ ਜਿਹਾ ਉਠਦਾ ਸੀ। ਉਹਦਾ ਵੀ ਇੰਤਜ਼ਾਮ ਤੁਸਾਂ ਰਲ ਕੇ ਕੀਤਾ, ਕਰ ਵੀ ਰਹੇ ਓ, ਹੋਰ ਕਰੋਗੇ। ਹੁਣ ਤੁਸੀਂ ਦੇਖ ਰਹੇ ਓ, ਇਕ ਹੋਰ ਹਮਲਾ ਹੋ ਗਿਆ। ਆਪਣੇ ਵਿਚੋਂ ਈ ਕੋਈ ਸੱਜਣ ਈਸਾਈ ਧਰਮ ਦਾ ਆਗੂ ਬਣ ਗੁਰੂ ਨਾਨਕ ਦਾ ਨਾਂ ਲੈ ਕੇ ਜਾਂ ਗ਼ਲਤ ਨਾਂ ਲੈ ਕੇ ਹਮਲਾ ਸ਼ੁਰੂ ਕਰ ਦਿੱਤੈ। ਇਸ ਦੀ ਹਿਫ਼ਾਜ਼ਤ ਸਿਵਾਏ ਗੁਰਦੁਆਰੇ ਤੋਂ ਕੋਈ ਨਹੀਂ ਕਰ ਸਕਦਾ। ਅਗਰ ਗੁਰਦੁਆਰੇ ਨੇ ਹੀ ਉਸ ਦਾ ਟਾਕਰਾ ਨਹੀਂ ਕਰਨਾ, ਭਾਈ ਕਾਨ੍ਹ ਸਿੰਘ ਜੀ ਨਾਭਾ ਕਹਿੰਦੇ ਸਨ : 'ਗੁਰਦੁਆਰਾ ਦੁਰਗ ਹੈ', ਬਾਹਰੋਂ ਹੋਏ ਹਮਲਿਆਂ ਨੂੰ ਰੋਕਣ ਲਈ। ਉਸਦਾ ਇੰਤਜ਼ਾਮ ਕਿਵੇਂ ਹੋਵੇ ? ਸਭ ਤੋਂ ਵੱਡਾ ਇੰਤਜ਼ਾਮ ਇਹ ਹੈ ਕਿ ਜਿੱਥੇ ਵੀ ਕੋਈ ਤ੍ਰੇੜ ਪੈਂਦੀ ਏ, ਸੁਰਾਖ਼ ਹੁੰਦਾ ਹੈ, ਉਸਨੂੰ ਪੂਰਨਾ ਬੜਾ ਜ਼ਰੂਰੀ ਹੁੰਦੈ। ਉਹ ਇਤਨਾ ਗ਼ਲਤ ਹਮਲਾ ਕਰਦਾ ਹੈ। ਸਹੀ ਬਾਤ ਉਸ ਤੱਕ ਪੁਚਾਓ ਭਾਵੇਂ ਲਿਖ ਕੇ ਪੁਚਾਓ, ਬੋਲ ਕੇ ਪੁਚਾਓ, ਪੁਜ ਕੇ ਪੁਚਾਓ, ਭਾਵੇਂ ਕਿਸੇ ਐਸੇ ਤਰੀਕੇ ਨਾਲ ਪੁਚਾਓ, ਜਿਹੜਾ ਮੇਰੇ ਘਰੋਂ ਦੂਰ ਕਿਉਂ ਜਾ ਰਿਹੈ। ਮੈਂ ਬੇਨਤੀ ਕਰਾਂ ਉਸ ਦੇ ਮੁਕਾਬਲੇ ਤੇ ਸਾਨੂੰ ਦੱਸਣਾ ਹੋਏਗਾ ਕਿ ਤੇਰੇ ਕੋਲ ਭਰਾਵਾ ਅੱਗੇ ਈ ਕੁਝ ਨਹੀਂ ਹੈ ਤੂੰ ਇਹ ਕਿਉਂ ਕਹਿਣਾ ਸ਼ੁਰੂ ਕਰ ਦਿੱਤਾ ਕਿ ਮੈਂ ਸਿੱਖ ਘਰ ਤੋਂ ਦੂਰ ਜਾ ਰਿਹਾ ਹਾਂ। ਸਿੱਖ ਧਰਮ ਨੂੰ ਨਾ ਛੱਡਣ ਦੇ ਤੇ ਸ਼ਾਇਦ ਸੈਂਕੜੇ ਈ ਕਾਰਨ ਹੋਣ, ਸਿੱਖ ਧਰਮ ਕਿਉਂ ਛੱਡਾਂ ਇਕ ਵਾਰੀ ਮੈਨੂੰ ਉਸਨੂੰ ਸਮਝਾਣ ਲਈ ਸਾਰੇ ਕਾਰਣ ਦੱਸਣੇ ਪੈਣਗੇ। ਮੈਂ ਕਿਉਂ ਛੱਡਾਂ ਸਿੱਖ ਧਰਮ ਨੂੰ ਮੇਰੇ ਕੋਲ ਗੁਰੂ ਨਾਨਕ ਵਰਗਾ ਗੁਰੂ ਹੈ, ਮੈਂ ਕਿਉਂ ਛੱਡਾਂ, ਸਿੱਖ ਧਰਮ ਨੂੰ, ਮੇਰੇ ਕੋਲ ਗੁਰੂ ਗ੍ਰੰਥ ਸਾਹਿਬ ਵਰਗਾ ਸ਼ਬਦ ਗੁਰੂ ਹੈ, ਮੈਂ ਕਿਉਂ ਛੱਡਾਂ ਸਿੱਖ ਧਰਮ ਨੂੰ ਇੱਥੇ ਸਿਵਾਏ ਕਿਰਤ ਦੀ ਵਡਿਆਈ ਹੈ, ਵਰਨਚਾਰ

ਦੀ ਵਡਿਆਈ ਨਹੀਂ। ਮੈਨੂੰ ਘੱਟ ਤੋਂ ਘੱਟ ਸੌ ਕਾਰਨ ਐਸਾ ਦੇਣਾ ਪਵੇਗਾ, ਦੇਖੋ ਇਸ ਧਰਮ ਨੂੰ ਮੈਂ ਕਿਉਂ ਛੱਡਾਂ ਜਿਹੜੇ ਧਰਮ ਵਿਚ ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਸੂਲੀ ਨੂੰ ਦੇਖ ਕਹਿੰਦੇ ਨੇ : 'ਧਨ ਘੜੀ ਧਨ ਚਰਖੜੀ, ਧਨ ਨਿਆਉਂ ਤੁਮਾਰਾ। ਧਰਮ ਹੇਤੁ ਹਮ ਚੜੇ ਚਰਖੜੀ ਧਨ ਵਜੂਦ ਹਮਾਰਾ'। ਵੱਡੇ ਤੋਂ ਵੱਡਾ ਸੂਲੀ ਨੂੰ ਦੇਖ ਕੇ ਤ੍ਰਬਕ ਜਾਂਦਾ ਹੈ। ਤੇ ਇਕ ਸਿੱਖ ਨਿਮਾਣਾ, ਸਰਕਾਰੀ ਦੀਵਾਨ, ਨੌਕਰ ਚਰਖੜੀ ਨੂੰ ਦੇਖ ਕੇ ਕਹਿੰਦੈ : 'ਧਨ ਘੜੀ ਧਨ ਚਰਖੜੀ ਧਨ ਵਜੂਦ ਹਮਾਰਾ' ਇਹ ਜੋ ਸਾਡੇ ਅੰਦਰ ਐ, ਮੈਂ ਕਿਉਂ ਛੱਡਾਂ ਸਿੱਖ ਧਰਮ ਨੂੰ, ਜਿਹਦੇ ਵਿਚ ਸਿਵਾਏ ਪਿਆਰ ਤੋਂ ਕੁਝ ਨਹੀਂ ਹੈ, ਦੇਣ ਤੋਂ ਸਿਵਾ ਕੁਝ ਨਹੀਂ ਹੈ। ਘੱਟ ਤੋਂ ਘੱਟ ਸੌ ਕਾਰਨ ਨਹੀਂ, ਸੈਂਕੜੇ ਕਾਰਨ ਤੁਸੀਂ ਦੇ ਸਕਦੇ ਹੋ। ਫਿਰ ਵੀ ਸੋਚੇਗਾ ਮੈਂ ਉਸ ਕੋਲ ਕੀ ਲੈਣ ਚੱਲਾਂ ਹਾਂ, ਪਰ ਘਰ ਉਹ ਜਾਂਦਾ ਹੈ ਜਿਸ ਕੋਲ ਕੁਝ ਨਾ ਹੋਵੇ : ਗੁਰਦੁਆਰਾ ਦੁਰਗ ਹੈ, ਇਨ੍ਹਾਂ ਚੀਜ਼ਾਂ ਦੇ ਮੁਕਾਬਲੇ ਉੱਤੇ ਬਿਲਕੁੱਲ ਪਿਆਰ ਨਾਲ, ਤੁਹਾਨੂੰ ਜ਼ੋਰ ਨਾਲ ਦੋਨੋਂ ਚੀਜ਼ਾਂ ਜਿਸ ਨੂੰ ਅੰਗ੍ਰੇਜ਼ੀ ਵਿਚ ਕਹਿੰਦੇ ਨੇ ਪਾਜ਼ੇਟਿਵ ਅਫਰਵੈਟਿਵ। ਤੁਹਾਨੂੰ ਜੁਆਬ ਦੇਣੇ ਪੈਣਗੇ ਜੇ ਉਹ ਕੋਈ ਚਲਾਕ ਆਦਮੀ, ਸ਼ਰਾਰਤੀ ਆਦਮੀ ਇਹੀ ਕਹਿਣਾ ਸ਼ੁਰੂ ਕਰ ਦੇਵੇ, ਦੇਖੋ ਬਈ ਗੁਰੂ ਨਾਨਕ ਨੇ ਤਾਂ ਕੁਝ ਇਸਲਾਮ ਕੋਲੋਂ ਲਿਐ, ਕੁਝ ਹਿੰਦੂ ਕੋਲੋਂ ਲਿਐ, ਕੁਝ ਜੈਨੀਆਂ ਕੋਲੋਂ ਲਿਐ, ਉਹ ਤੇ ਨਿਰਾ ਉਧਾਰ ਲੈ ਕੇ ਕੰਮ ਚਲਾਂਦਾ ਰਿਹੈ, ਉਸ ਨੂੰ ਸਿਰਫ਼ ਗੁਰੂ ਨਾਨਕ ਸਾਹਿਬ ਦੀ ਇਕ ਤੁਕ ਹੀ ਸੁਣਾ ਦਿਉ ਕਾਫ਼ੀ ਹੈ, ਗੁਰੂ ਗ੍ਰੰਥ ਸਾਹਿਬ ਦੀ ਇਕ ਤੁਕ ਈ ਸੁਣਾ ਦਿਉ ਬੜੀ ਐ :

**'ਹਮਰਾ ਝਗਰਾ ਰਹਾ ਨਾ ਕੋਊ॥ ਪੰਡਿਤੁ, ਮੂਲਾ ਛਾਡੇ ਦੋਊ॥**
**ਪੰਡਿਤ ਮੂਲਾ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥'**

ਜਿਸ ਵੇਲੇ ਤੁਸੀਂ ਇਹ ਗੱਲ ਦੱਸੋਗੇ ਅਤੇ ਔਥੈਂਟਸਿਟੀ ਨਾਲ ਦੱਸੋਗੇ। ਇਹ ਕੰਮ ਹੈ ਸਭ ਤੋਂ ਜ਼ਰੂਰੀ ਗੁਰਦੁਆਰੇ ਦਾ ਤੇ ਲੰਗਰ ਦਾ। ਇੱਥੇ ਲੰਗਰ ਚੱਲੇ, ਗੁਰ ਸ਼ਬਦਿ, ਖੀਰ ਅੰਮ੍ਰਿਤ ਵਾਲੀ, ਰਸ ਵਾਲੀ ਵਰਤੀਵੇ ਤੇ ਨਾਲ ਦੁਰਗ ਬਣ ਜਾਏ। ਇਹ ਗੁਰਦੁਆਰਾ ਸੀ ਜਿਹਦੇ ਬਾਰੇ ਤੁਸੀਂ ਅੱਜ ਅਰਦਾਸ ਵਿਚੋਂ ਸੁਣਦੇ ਓ ਕਿ ਗੁਰਦੁਆਰਿਆਂ ਦੀ ਪਵਿੱਤਰਤਾ ਲਈ ਤੇ ਸ਼ਾਇਦ ਇਹੀ ਸ਼ਬਦ ਹੋਵੇ, ਗੁਰਦੁਆਰਿਆਂ ਦੀ ਪਵਿੱਤਰਤਾ ਲਈ ਜਿਨ੍ਹਾਂ ਕੁਰਬਾਨੀਆਂ ਦਿੱਤੀਆਂ। ਇਹ ਇਕ ਅੰਗ ਜ਼ਰੂਰੀ ਹੈ, ਅਸੀਂ ਪ੍ਰਬੰਧਕ ਵੀ ਹਾਂ, ਅਸੀਂ ਗ੍ਰੰਥੀ ਵੀ ਹਾਂ, ਅਸੀਂ ਸਿੱਖ ਵੀ ਹਾਂ। ਇਸ ਕਰਕੇ ਪਹਿਲਾਂ ਗੁਰਦੁਆਰੇ ਦੀ ਸੰਭਾਲ ਬੜੀ ਜ਼ਰੂਰੀ ਹੈ, ਗੁਰਦੁਆਰਾ ਨਹੀਂ ਹੋ ਸਕਦਾ ਗੁਰੂ ਗ੍ਰੰਥ ਸਾਹਿਬ ਤੋਂ ਬਗ਼ੈਰ। ਹੁਣ ਸਾਡੀ ਸਭ ਤੋਂ ਵੱਡੀ ਮੁਸ਼ਕਿਲ ਇਹ ਹੈ ਕਿ ਮਾਨਯੋਗ ਗ੍ਰੰਥੀ ਨੂੰ ਗੁਰੂ ਸਾਹਿਬ ਦਾ ਅਧਿਐਨ ਨਹੀਂ ਹੈ, ਜੇ ਹੈ ਪਾਠੀ ਤੱਕ ਹੈ, ਪਾਠੀ ਤੇ ਉਹ ਬਹੁਤ ਅੱਛਾ ਹੈ, ਸੰਭਾਲ ਵੀ ਅੱਛੀ ਕਰਦਾ ਹੈ, ਸਫਾਈ ਵੀ ਅੱਛੀ ਕਰਦੈ, ਰੁਮਾਲਾ ਵੀ ਠੀਕ ਦਿੰਦਾ ਹੈ, ਚੌਰ ਵੀ ਚੰਗੀ ਕਰ ਸਕਦਾ ਹੈ, ਕੜਾਹ ਪ੍ਰਸ਼ਾਦਿ ਵੀ ਠੀਕ ਬਣਾਂਦੈ, ਅਰਦਾਸ ਵੀ ਉਸ ਨੇ ਯਾਦ ਕਰ ਲਈ ਐ ਭਾਵੇਂ ਕੋਲੋਂ ਚਾਰ, ਦਸ, ਪੰਦਰਾਂ ਸ਼ਬਦ ਲਾ ਲੈਂਦੈ। ਉਸ ਨੂੰ ਅਜੇ ਪਤਾ ਨਹੀਂ ਲੱਗਾ ਇਤਨੀ ਉਮਰ ਵਿਚ ਆ ਕੇ ਵੀ ਕਿ ਜਿਹੜੀ ਅਰਦਾਸ ਗੁਰਦੁਆਰੇ ਵਿਚ ਉਸ ਨੂੰ ਇਜਾਜ਼ਤ ਹੈ ਕਰਨ ਦੀ, ਹੁਕਮ ਹੈ ਕਰਨ ਦਾ ਇਹਦੇ ਵਿਚੋਂ ਕੋਲੋਂ ਕੋਈ ਸ਼ਬਦ ਨਹੀਂ

ਲਾਉਣਾ ਕਿਉਂਕਿ ਜਿਹੜੀ ਅਰਦਾਸ ਇਸ ਗ੍ਰੰਥੀ ਨੇ ਗੁਰਦੁਆਰੇ ਵਿਚ ਕਰਨੀ ਹੈ ਇਹ ਅੱਜ ਤੋਂ ਤਕਰੀਬਨ 245 ਸਾਲ ਪਹਿਲਾਂ ਲਿਖੀ ਗਈ। ਹੁਣ ਗ੍ਰੰਥੀ ਸਾਹਿਬ ਨੂੰ ਹੱਥ ਜੋੜ ਕੇ ਤੁਸੀਂ ਬੇਨਤੀ ਕਰ ਸਕਦੇ ਹੋ ਕਿ 245 ਸਾਲ ਅਰਦਾਸ ਜੋ ਪਹਿਲਾਂ ਲਿਖੀ ਗਈ, 245 ਸਾਲ ਬੀਤ ਜਾਣ ਤੋਂ ਬਾਅਦ ਵੀ ਇਹਦਾ ਇਕ ਸ਼ਬਦ ਅਸਾਂ ਵਧਾਇਆ ਨਹੀਂ, ਇਕ ਸ਼ਬਦ ਘਟਾਇਆ ਨਹੀਂ, ਇਕ ਸ਼ਬਦ ਪਾਇਆ ਨਹੀਂ। ਇਹ ਕਿਉਂ ਐਸਾ ਹੋਇਆ ਸ਼ਾਇਦ ਬਹੁਤਿਆਂ ਨੂੰ ਨਾ ਈ ਪਤਾ ਹੋਵੇ। ਅਕਾਲੀ ਲਹਿਰ ਦਾ ਜਿਸ ਵੇਲੇ ਮੋਰਚਾ ਚਲਿਆ ਉਸ ਵੇਲੇ ਕੁਝ ਲੋਕਾਂ ਨੇ ਇਹ ਕਿਹਾ ਇਹ ਕੁਛ ਸ਼ਬਦ ਹੋਰ ਪਾ ਦਿਓ ਜਿਹੜੇ ਕਈ ਗ੍ਰੰਥੀ ਬੋਲ ਵੀ ਜਾਂਦੇ ਨੇ—ਜਿਹੜੇ ਜੰਡਾਂ ਨਾਲ ਬੰਨ੍ਹ ਕੇ ਸਾੜੇ ਗਏ ਜਾਂ ਕੁਝ ਹੋਰ ਸ਼ਬਦ ਬੋਲਦੇ ਨੇ ਭੱਠੀਆਂ ਵਿਚ ਪਾ ਕੇ ਸਾੜੇ ਗਏ। ਉਸ ਵੇਲੇ ਦੇ ਵਿਦਵਾਨ ਸਾਰੇ ਇਕੱਠੇ ਸਨ, ਸਿਆਣੇ ਸਭ ਭਾਈ ਜੋਧ ਸਿੰਘ ਜੀ ਵਰਗੇ, ਬਾਬਾ ਹਰਿਕ੍ਰਿਸ਼ਨ ਸਿੰਘ ਜੀ ਵਰਗੇ, ਪ੍ਰਿੰ. ਤੇਜਾ ਸਿੰਘ ਜੀ ਵਰਗੇ, ਭਾਈ ਵੀਰ ਸਿੰਘ ਜੀ ਵਰਗੇ, ਭਾਈ ਕਾਨ੍ਹ ਸਿੰਘ ਜੀ ਵਰਗੇ। ਧਾਰਮਿਕ ਸਲਾਹਕਾਰ ਕਮੇਟੀ ਹੁੰਦੀ ਸੀ ਜਿਵੇਂ ਹੁਣ ਬਣੀ ਐ, ਸਲਾਹਕਾਰ ਕਮੇਟੀ ਸਾਰੇ ਸੰਸਾਰ ਦੀ। ਉਨ੍ਹਾਂ ਕਿਹਾ ਦੇਖੋ ਭਾਈ ਤੁਸੀਂ ਅਰਦਾਸ ਵਿਚ ਵਾਧਾ ਨਹੀਂ ਕਰ ਸਕਦੇ, ਬੇਨਤੀ ਕਰ ਸਕਦੇ ਓ ਜਿਤਨੀ ਮਰਜ਼ੀ ਛੋਟੀ ਕਰੋ, ਵੱਡੀ ਕਰੋ। ਅਰਦਾਸ ਤੇ ਉਹੀ ਏ ਜਿਹੜੀ 1748 ਵਿਚ ਪੰਥ ਨੇ ਬਣਾਈ। ਇਕ ਸ਼ਬਦ ਅੱਜ ਤੱਕ ਇਸਦਾ ਬਦਲਿਆ ਨਹੀਂ ਗਿਆ ਤੇ ਕਿੰਨੇ ਸਿਆਣੇ ਹੋਣਗੇ ਉਹ ਪੁਰਾਣੇ ਲੋਕ ਜਿਹੜੇ ਅਸੀਂ ਮਰਯਾਦਾਪ੍ਰਸਤ ਹਾਂ। ਅਰਦਾਸ ਦੇ ਵਿਚੋਂ ਦੋ ਚੀਜ਼ਾਂ ਉਨ੍ਹਾਂ ਕੱਢ ਲਈਆਂ ਟਾਈਮ ਐਂਡ ਸਪੇਸ। ਸਾਡੀ ਅਰਦਾਸ ਵਿਚ ਨਾ ਟਾਈਮ ਹੈ ਨਾ ਸਪੇਸ ਤਾਂਕਿ ਕਿਸੇ ਵੇਲੇ ਸਮੇਂ ਤੇ ਸਥਾਨ ਦੇ ਗ਼ੁਲਾਮ ਨਾ ਹੋ ਜਾਈਏ। ਇਹ ਨਾ ਹੋਏ ਕਿ ਮਲੇਸ਼ੀਆ ਵਿਚ ਅਰਦਾਸ ਹੋਰ ਕਰਨੀ ਹੈ ਤੇ ਇੰਗਲੈਂਡ ਵਿਚ ਅਰਦਾਸ ਹੋਰ ਕਰਨੀ ਹੈ ਜਾਂ ਇਹ ਨਾ ਹੋ ਜਾਏ ਕਿ ਵਕਤ ਜਿਹੜਾ ਹੈ ਜੀ ਇਹ ਤੇ ਬਦਲ ਗਿਆ ਜੀ, ਵਕਤ ਬਦਲ ਗਿਆ। ਸਿੱਖਾਂ ਨੇ ਦੋ ਚੀਜ਼ਾਂ ਅਰਦਾਸ ਵਿਚੋਂ ਕੱਢ ਲਈਆਂ 'ਟਾਈਮ ਐਂਡ ਸਪੇਸ', ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਨੂੰ ਸਮਝਾ ਗਏ ਸਨ ਕਿ 'ਸਰਬ ਕਾਲ ਸਰਬ ਠੌਰ ਏਕੁ ਹੀ ਲਗਤਿ ਹੋ'। ਹੁਣ ਤੁਸੀਂ ਅਰਦਾਸ ਨੂੰ ਧਿਆਨ ਨਾਲ ਪੜ੍ਹਨਾ ਜਿਹੜੀ ਗੁਟਕਿਆਂ ਵਿਚ ਲਿਖੀ ਹੋਈ ਏ, ਕਿਸੇ ਮਹਾਤਮਾ ਨੇ, ਕਿਸੇ ਲਿਖਾਰੀ ਨੇ ਨਹੀਂ ਵਧਾਈ। ਹੁਣ ਏ ਤੇ ਅਰਦਾਸੀਏ ਜਾਂ ਗ੍ਰੰਥੀ ਦਾ ਹੀ ਕੰਮ ਹੈ ਕਿ ਉਹ ਉਸ ਅਰਦਾਸ ਨੂੰ ਹੀ ਕਰੇ ਜਿਹੜੀ ਅਰਦਾਸ ਪੁਰਾਤਨ ਸਿੱਖਾਂ ਤੋਂ ਲੈ ਕੇ ਹੁਣ ਤੱਕ ਹੋ ਰਹੀ ਹੈ। ਇਹ ਗ੍ਰੰਥੀ ਸਾਹਿਬ ਨੂੰ ਆਮ ਤੌਰ 'ਤੇ ਪਤਾ ਹੁੰਦਿਆਂ ਵੀ ਕਈ ਵਾਰੀ ਉਹ ਕੋਲੋਂ ਸ਼ਬਦ ਲਾ ਲੈਂਦੇ, ਵਧਾ ਲੈਂਦੇ, ਘਟਾ ਲੈਂਦੇ, ਉਸ ਨੂੰ ਪਤਾ ਈ ਨਹੀਂ ਇਹ ਅਰਦਾਸ ਹੈ ਕੀ। ਇਹ ਤੇ ਇਕ ਪਟੀਸ਼ਨ ਹੈ ਜਿਹੜੀ ਪ੍ਰਭੂ ਅੱਗੇ ਰੋਜ਼ ਕਰਦੇ ਆਂ ਕਿ ਸਾਨੂੰ ਇਹ ਦਾਤ ਦੇਈਂ ਇਕ ਇਹ ਦਾਤ ਸਿੱਖਾਂ ਨੂੰ ਮਿਲ ਜਾਏ : 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ'। ਸਿੱਖ ਨੂੰ ਇਹ ਜਾਚ ਨਹੀਂ ਕਿ ਤੇਰਾ ਇਤਨਾ ਕੁਝ ਸੁਣਨ ਤੋਂ ਬਾਅਦ ਜਿਨ੍ਹਾਂ ਸੀ ਨਹੀਂ ਕੀਤੀ, ਜਿਨ੍ਹਾਂ ਨੇ ਖੋਪਰ ਲੁਹਾਏ, ਆਰਿਆਂ ਨਾਲ ਚੀਰੇ ਗਏ, ਦੇਗਾਂ 'ਚ ਉਬਾਲੇ ਗਏ, ਉਨ੍ਹਾਂ ਦਾ ਕਾਰਨ ਇਕੋ ਈ ਹੈ ਤੱਤ ਕਿ ਨਾਮ ਨੂੰ ਉਨ੍ਹਾਂ ਨੇ ਰੱਖੀ ਬੁਨਿਆਦ ਤੇ ਜਿੱਥੇ ਨਾਮ ਦੀ ਬੁਨਿਆਦ ਹੈ ਉੱਥੇ ਚੜ੍ਹਦੀ ਕਲਾ

ਰਵ੍ਹੇ। ਇਹ ਹੈ ਤੱਤ ਜੋ ਸਾਨੂੰ ਮਿਲਦਾ ਹੈ ਰੋਜ਼ 'ਨਾਨਕ ਨਾਮਿ ਚੜ੍ਹਦੀ ਕਲਾ' ਤੇ ਜੇ ਨਾਮ ਨਹੀਂ ਹੈ ਬੁਨਿਆਦ, ਚੜ੍ਹਦੀ ਕਲਾ ਨਹੀਂ ਹੋਏਗੀ, ਕ੍ਰੋਧ ਹੋਏਗਾ, ਰੋਹ ਹੋਏਗਾ, ਜੋਸ਼ ਹੋਏਗਾ, ਗੁੱਸਾ ਹੋਏਗਾ, ਹੰਕਾਰ ਹੋਏਗਾ। ਨਾਮ ਨੇ ਹਮੇਸ਼ਾ ਚੜ੍ਹਦੀ ਕਲਾ ਦੇਣੀ ਏਂ ਅਤੇ ਚੜ੍ਹਦੀ ਕਲਾ ਕਦੀ ਰੁਕਦੀ ਨਹੀਂ ਹੈ ਸਿਵਾਏ ਵਾਹਿਗੁਰੂ ਦੇ ਕੋਲ ਜਾ ਕੇ ਉਹਦੇ ਵਿਚ ਸਮਾਏ ਅਤੇ ਇਹ ਗੱਲ ਸੰਸਾਰ 'ਤੇ ਜਾਏਗੀ : 'ਤੇਰੇ ਭਾਣੇ ਸਰਬਤਿ ਦਾ ਭਲਾ'। ਸਾਰੀ ਲੁਕਾਈ ਧਿਆਨ ਨਾਲ ਸੁਣ ਲਵੇ ਕਿ ਲੋਕਾਂ ਦਾ ਭਲਾ ਕਿਸੇ ਵਿਚ ਨਹੀਂ ਹੈ ਸਿਵਾਏ 'ਤੇਰੇ ਭਾਣੇ' ਪਰ ਮੈਂ ਅੰਜਾਣ ਇਨਸਾਨ ਅਨਪੜ੍ਹਤਾ ਵਿਚ ਕਹਿ ਦਿੰਦਾਂ ਸਿੱਖ ਪਿਆ ਕਹਿੰਦੈ 'ਸਰਬਤ ਦਾ ਭਲਾ'। ਸਿੱਖ ਬਿਲਕੁੱਲ ਨਹੀਂ ਕਹਿ ਰਿਹਾ, ਸਿੱਖ ਤੇ ਸਾਰੀ ਉਸ ਅਰਦਾਸ ਦਾ ਤੱਤ ਦੇ ਰਿਹਾ ਹੈ ਕਿ ਹਰ ਸਿੱਖ ਨੂੰ ਇਹ ਸਮਝ ਆ ਗਈ ਹੈ। ਵਾਹਿਗੁਰੂ, ਇਹ ਸਾਰੇ ਸੰਸਾਰ ਨੂੰ ਵੀ ਸਮਝਾਓ ਕਿ ਸਰਬਤ ਦਾ ਭਲਾ ਇਸ ਵਿਚ ਹੈ : 'ਤੇਰੇ ਭਾਣੇ'। ਜਿਵੇਂ ਸੁਖਮਨੀ ਸਾਹਿਬ ਦੀ ਪਿਆਰੀ ਤੁਕ ਹੈ : 'ਬੀਜੁ ਮੰਤ੍ਰ ਸਰਬੁ ਕੋ ਗਿਆਨੁ' ਹੁਣ ਜੇ ਮੇਰੇ ਪਿਆਰੇ ਗ੍ਰੰਥੀ ਨੂੰ ਸਾਡਾ ਮੂਲ ਨਹੀਂ ਪਤਾ, ਦੇਖੋ ਮੂਲ ਇਹੀ ਐ। ਰੂਟ ਫ਼ਾਰਮੂਲਾ ਇਹ ਹੈ ਜਿਹੜਾ ਇਥੋਂ ਮਿਲਦੈ ਗੁਰਦੁਆਰੇ 'ਚੋਂ 'ਸਰਬ ਕੋ ਗਿਆਨ'। ਹਰ ਇਕ ਕੋਲ ਕੰਪਰੀਹੈਨਸ਼ਨ ਹੈ, ਵਾਹਿਗੁਰੂ ਨੇ ਹਰ ਇਕ ਨੂੰ ਗਿਆਨ ਦੀ ਛੋਟੀ ਜਿਹੀ ਚਿੰਗਾਰੀ ਦਿੱਤੀ ਹੋਈ ਹੈ। ਇਸ ਲਈ ਕੋਈ ਦੁਨੀਆਂ 'ਤੇ ਐਸਾ ਇਨਸਾਨ ਨਹੀਂ ਹੈ ਜਿਸ ਕੋਲ ਗਿਆਨ ਨਹੀਂ ਹੈ ਲੇਕਿਨ ਕਿਹੜਾ ਗਿਆਨ ਨਹੀਂ ਹੈ ਉਹ ਫਿਰ ਮਹਾਰਾਜ ਕਹਿੰਦੇ ਨੇ ਗਿਆਨ ਇਹ ਨਹੀਂ ਸੂ ਕਿ 'ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ'। ਇਹ ਗਿਆਨ ਦੀ ਛੋਟੀ ਜਿਹੀ ਚਿੰਗਾਰੀ ਤੇ ਹਰ ਇਕ ਕੋਲ ਹੈ ਪਰ ਇਹ ਗਿਆਨ ਮਨੁੱਖ ਨੂੰ ਅਜੇ ਤੱਕ ਨਹੀਂ ਆਇਆ : 'ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ। ਚੰਦ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨ ਨਾ ਪਾਇਆ' ਇਹਨੂੰ ਇਹ ਗਿਆਨ ਨਹੀਂ ਆਇਆ। ਵਾਹਿਗੁਰੂ ਨੇ ਤਾਂ ਹਰ ਇਕ ਨੂੰ ਦੇ ਦਿੱਤਾ ਹੈ। 'ਬੀਜੁ ਮੰਤਰਿ ਸਰਬੁ ਕੋ ਗਿਆਨੁ' ਦੁਨੀਆਂ ਵਿਚ ਹਰ ਇਨਸਾਨ ਨੂੰ ਵਾਹਿਗੁਰੂ ਨੇ ਗਿਆਨ ਦੇ ਦਿੱਤਾ ਹੈ, ਪਰ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਇਹ ਗਿਆਨ ਨਹੀਂ ਸੂ ਆਇਆ ਇਸ ਲਈ ਭਟਕ ਰਿਹਾ ਹੈ, ਭਟਕਣ ਦਾ ਕਾਰਨ ਇਸ ਦਾ ਇਹ ਹੈ ਕਿ : 'ਭੀਤਰਿ ਅਗਨਿ' ਇਕ ਬਨਸਪਿਤ ਦੇ ਅੰਦਰ ਕੋਈ ਦੁਨੀਆਂ ਦੀ ਲੱਕੜ ਨਹੀਂ ਹੈ, ਕੋਈ ਦੁਨੀਆਂ ਦੀ ਸ਼ਾਖ਼ ਨਹੀਂ ਹੈ, ਕੋਈ ਦੁਨੀਆਂ ਦੀ ਬਨਸਪਤੀ ਨਹੀਂ ਹੈ, ਜਿਸ ਵਿਚ ਅਗਨੀ ਨਹੀਂ ਹੈ। ਤੁਹਾਨੂੰ ਸੋਚਣਾ ਤੇ ਪਵੇਗਾ ਨਾ, ਗੁਰੂ ਨਾਨਕ ਸਾਹਿਬ ਕਹਿੰਦੇ ਨੇ। ਇਹ ਹਰੀ ਭਰੀ ਕਿਉਂ ਹੋ ਰਹੀ ਹੈ, ਅੰਦਰ ਅਗਨ ਹੈ ਤਾਂ ਸਾੜ ਦੇਣਾ ਚਾਹੀਦੈ, ਇਹ ਸਾਰਾ ਹਰਾ ਭਰਾ ਕਿਉਂ ਹੋ ਰਿਹਾ ਹੈ, ਭਾਈ। ਮਹਾਰਾਜ ਨੇ ਪੂਰਾ ਸ਼ਬਦ ਲਿਖਿਐ ਕਦੀ ਬੈਠ ਕੇ ਸੋਚਿਆ ਕਰ ਕਿ ਕੋਈ ਲੱਕੜ ਉਥੋਂ ਤੋੜ ਕੇ ਆਪਣੇ ਕੋਲ ਰੱਖ ਲੈ ਤੇ ਜਿਸ ਵੇਲੇ ਮਰਜ਼ੀ ਉਸ ਨੂੰ ਬਾਲ ਲੈ ਪਰ ਮਹਾਰਾਜ ਕਹਿੰਦੇ ਨੇ ਬੜਾ ਅਜੀਬ ਹੋ ਰਿਹੈ : 'ਭੀਤਰਿ ਅਗਨਿ ਬਨਸਪਤਿ ਮਉਲੀ' ਬਨਸਪਤੀ ਨੂੰ ਅੰਦਰ ਅਗਨ ਰੱਖਣ ਦੀ ਜਾਚ ਆ ਗਈ ਏ ਤੇ ਖਿੜ ਰਿਹਾ ਹੈ। ਇਹ ਤੈਨੂੰ ਜਾਚ ਗੁਰਦੁਆਰੇ ਵਿਚ ਆਵੇਗੀ, ਆਪਣੀ ਅੰਦਰ ਦੀ ਅਗਨ ਨੂੰ ਅੰਦਰ ਰੱਖਣ ਦੀ, ਫਿਰ ਦੇਖੀਂ ਤੇਰੇ ਚਿਹਰੇ 'ਤੇ ਰੌਣਕ ਕਿਤਨੀ ਆਉਂਦੀ ਏ, ਫਿਰ

ਦੇਖੀਂ ਤੂੰ ਖਿੜਿਆ ਕਿਵੇਂ ਲੱਗੇਂਗਾ, ਫਿਰ ਤੂੰ ਕਦੀ ਆਪਣਾ ਹੱਥ ਇਸ ਤਰ੍ਹਾਂ ਕਰਕੇ ਨਹੀਂ ਬੈਠੇਂਗਾ। ਗੁਰੂ ਗੋਬਿੰਦ ਸਿੰਘ ਮਹਾਰਾਜ ਸੰਗਤ ਵਿਚ ਕਿਸੇ ਨੂੰ ਮਾਯੂਸ ਬੈਠਿਆ ਦੇਖਣ ਤੇ ਕਹਿੰਦੇ ਨੇ ਕਿ ਹੋਇਆ ਕੀ ਏ ਤੈਨੂੰ ਗੁਰਦੁਆਰੇ ਆ ਕੇ ? ਗੁਰੂ ਨਾਨਕ ਸਾਹਿਬ ਦੀ ਬੜੀ ਵੱਡੀ ਤੁਕ ਹੈ ਨਾ ਜੈਨੀਆਂ ਦੇ ਬਾਰੇ। ਜੈਨੀ ਲੋਕ ਜਿਸ ਵੇਲੇ ਬੈਠਣ ਲੱਗਦੇ ਨੇ ਇੰਞ ਬੈਠਦੇ ਨੇ ਜਿਵੇਂ ਕੋਈ ਮਰ ਗਿਆ ਹੁੰਦੈ : 'ਬੈਠੇ ਝੂੰਡੀ ਪਾਇ ਬੈਠੇ' ਸਾਡੇ ਘਰ ਦੇ ਅੰਦਰ ਹਰ ਇਕ ਦਾ ਚਿਹਰਾ ਚਮਕ ਰਿਹਾ ਹੈ। ਉਸ ਦਾ ਕਾਰਨ ਹੈ 'ਬਨਾਸਪਤਿ ਮਉਲੀ ਸਾਗਰਿ ਪੰਡੇ ਪਾਇਆ' ਮਹਾਰਾਜ ਕਹਿੰਦੇ ਨੇ ਕਮਾਲ ਐ, ਧਰਤੀ ਨੂੰ ਪਾਣੀ ਨੇ ਘੇਰਿਆ ਹੋਇਆ ਹੈ, ਇਹ ਧਰਤੀ ਹੜਪ ਕਿਉਂ ਨਹੀਂ ਹੁੰਦੀ ਬਈ। ਜੇ ਮੈਂ ਗ਼ਲਤ ਨਹੀਂ ਹਾਂ, ਸ਼ਾਇਦ ਜੋਗ੍ਰਫੀ (Geography) ਵਾਲਾ ਮੈਨੂੰ ਠੀਕ ਕਰ ਦੇਵੇਗਾ, ਨੌਂ ਹਿੱਸੇ ਪਾਣੀ ਹੈ ਸੰਸਾਰ 'ਤੇ, ਮੇਰਾ ਖ਼ਿਆਲ ਐ ਸਰੀਰ ਵਿਚ ਵੀ 80% ਪਾਣੀ ਹੈ। ਇਹ ਕਿਉਂ ਐਸਾ ਨਹੀਂ ਹੋ ਰਿਹਾ ਕਿ ਇਹ ਜਿਹੜਾ ਜਲ ਹੈ ਇਹ ਧਰਤੀ ਨੂੰ ਖਾ ਕਿਉਂ ਨਹੀਂ ਜਾਂਦਾ ਤੇ ਗੁਰੂ ਨਾਨਕ ਸਾਹਿਬ ਕਹਿੰਦੇ ਨੇ : 'ਇਹੁ ਗਿਆਨ ਨਹੀ ਸੂ ਆਇਆ' 'ਸਾਗਰ ਪੰਡੇ ਪਾਇਆ' ਵਾਹਿਗੁਰੂ ਨੇ ਸਾਗਰ ਦੀ ਪੰਡ ਬੰਨ੍ਹ ਕੇ ਰੱਖੀ ਹੋਈ ਹੈ, ਉਸ ਨੂੰ ਕੋਈ ਜ਼ਬਤ ਨਹੀਂ ਦਿੱਤਾ। ਬਸ ਮਨੁੱਖਾ ਤੈਨੂੰ ਵੀ ਅੰਦਰ ਦੀ ਅਗਨ ਅੰਦਰ ਰੱਖਣ ਦੀ ਜਾਚ ਆ ਜਾਏ : 'ਚੰਦੁ ਸੂਰਜਿ ਦੋਇ ਘਰੁ ਹੀ ਭੀਤਰਿ' ਇਕੋ ਈ ਘਰ ਅੰਦਰ ਦੋਨੋਂ ਨੇ, ਸੂਰਜ ਵੀ ਚਮਕ ਰਿਹੈ, ਗਰਮੀ ਦੇ ਰਿਹੈ, ਚੰਦ ਰਾਤ ਨੂੰ ਨਿਕਲੇਗਾ, ਆ ਗਈ ਏ ਨਾ ਪੂਰਨਮਾਸ਼ੀ, ਠੰਡ ਵਰਤਾਏਗਾ। ਉਸ ਨੇ ਉਹਦੇ ਕੋਲੋਂ ਅਗਨੀ ਨਹੀਂ ਲਈ, ਚੰਦ ਨੇ। ਮਹਾਰਾਜ ਦਾ ਪੂਰਾ ਇਕ ਸ਼ਬਦ ਏ ਸਿਧੁ ਗੋਸਟਿ ਅੰਦਰ, ਕਦੀ ਬੈਠ ਕੇ ਦੇਖਿਆ ਕਰ ਸੂਰਜ ਵੀ ਉਸੇ ਜਗ੍ਹਾ ਹੈ, ਚੰਦ ਵੀ ਉਸੇ ਜਗ੍ਹਾ ਹੈ, ਚੰਦ ਨੇ ਸੂਰਜ ਕੋਲੋਂ ਗਰਮੀ ਕਿਉਂ ਨਹੀਂ ਲਈ, ਸੀਤਲਤਾ ਕਿਉਂ ਲਈ, ਠੰਢ ਕਿਉਂ ਲਈ ਸੂ। 'ਸਸੀਅਰੁ ਅਰੁ ਸੂਰੁ ਨਾਮ ਉਲਾਸਹਿ' ਇਹ ਕਿਉਂ ਐਸਾ ਹੋ ਰਿਹੈ, ਕਹਿੰਦੇ ਨੇ ਇਹ ਗਿਆਨ ਦੁਨੀਆਂ ਨੂੰ ਨਹੀਂ ਆਇਆ। ਇਸ ਕਰਕੇ ਵਾਹਿਗੁਰੂ ਨੇ ਭੇਜਿਆ ਕਿ ਇਹ ਗਿਆਨ ਦੁਨੀਆਂ ਨੂੰ ਦੇ ਕੇ ਅੰਦਰ ਦੀ ਅਗਨਿ ਅੰਦਰ ਰੱਖੋ, ਚਿਹਰੇ ਉੱਤੇ ਚਮਕ ਆ ਜਾਏਗੀ। ਜੇ ਅੰਦਰ ਦੀ ਅਗਨਿ ਨੂੰ ਅੰਦਰ ਰੱਖੋਗੇ ਅਤੇ ਆਪਣੇ ਆਪ ਵਿਚ ਜੇ ਤੂੰ ਗਿਆਨਵਾਨ ਹੈਂ, ਜੇ ਤੂੰ ਸਮਰੱਥਾਵਾਨ ਹੈਂ, ਜੇ ਤੇਰੇ ਕੋਲ ਪਦਾਰਥ ਨੇ, ਜੇ ਤੇਰੇ ਕੋਲ ਤਾਕਤ ਹੈ, ਜੇ ਤੇਰੇ ਕੋਲ ਪਦਵੀ ਹੈ ਤੇ ਸਾਗਰ ਵੱਲ ਦੇਖਿਆ ਕਰ, ਸਮੋਹ ਕੇ ਰਿਹਾ ਕਰ, ਛਾਲ ਨਾ ਮਾਰਿਆ ਕਰ, ਹਉਂ ਵਿਚ ਨਾ ਆਇਆ ਕਰ ਅਤੇ ਜੇ ਸੂਰਜ ਕੋਲੋਂ ਲੈ ਕੇ ਚੰਦਰਮਾ ਠੰਡਾ ਹੈ, ਤੂੰ ਵੀ ਵਾਹਿਗੁਰੂ ਕੋਲੋਂ ਸ਼ਕਤੀ ਲੈ ਕੇ ਠੰਡਾ ਹੋ 'ਐਸਾ ਗਿਆਨ ਨਾ ਪਾਇਆ' ਇਹ ਹੈ 'ਬੀਜੁ ਮੰਤਰਿ ਸਰਬ ਕੋ ਗਿਆਨੁ' ਇਹ ਰੂਟ ਫਾਰਮੂਲਾ ਹੈ ਜਿਹੜਾ ਸਾਨੂੰ ਮਿਲਣਾ ਹੈ। ਇਸ ਕਰਕੇ ਮੇਰੀ ਇਕੋ ਹੀ ਬੇਨਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਇਸ ਰੂਪ ਅੰਦਰ ਮੱਥਾ ਟੇਕਣ ਤੱਕ, ਸਿਰ 'ਤੇ ਉਠਾਣ ਤੱਕ ਜਾਂ ਠੀਕ ਲਫ਼ਜ਼ ਈ ਵਰਤੀਏ ਪ੍ਰਕਾਸ਼ ਨਹੀਂ ਹੋਇਆ, ਗੁਰੂ ਗ੍ਰੰਥ ਸਾਹਿਬ ਖੋਲ੍ਹਿਆ ਹੈ ਪਰ ਪ੍ਰਕਾਸ਼ ਨਹੀਂ ਕੀਤਾ। ਕਈ ਅਨਜਾਣ ਗ੍ਰੰਥੀ ਕਹਿੰਦੇ ਸਨ, ਹੁਣ ਤੇ ਘੱਟ ਗਿਆ ਹੈ। ਆਉ ਗੁਰੂ ਗ੍ਰੰਥ ਸਾਹਿਬ ਖੋਲ੍ਹ ਲਈਏ ਜਾਂ ਇਕ ਸ਼ਬਦ ਪੰਜਾਬ ਵਿਚ ਤੇ ਬੜਾ ਪ੍ਰਚਲਿਤ ਸੀ, ਹੱਥ ਜੋੜ ਕੇ ਰੋਕਿਐ, ਆਉ ਗੁਰੂ ਗ੍ਰੰਥ ਸਾਹਿਬ ਦੇਖ ਆਈਏ,

ਆਓ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਆਈਏ। ਗੁਰੂ ਗ੍ਰੰਥ ਸਾਹਿਬ ਦਾ ਤੇ ਪ੍ਰਕਾਸ਼ ਹੈ, ਪ੍ਰਕਾਸ਼ ਹੋਣਾ ਬੜਾ ਜ਼ਰੂਰੀ ਹੈ, ਇਸ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਲਈ ਜੋ ਜ਼ਰੂਰੀ ਅੰਗ ਹਨ ਉਹ ਸਾਂਝੇ ਕਰਨੇ ਜ਼ਰੂਰੀ ਹਨ।

ਪਹਿਲੀ ਜ਼ਰੂਰਤ ਹੈ ਗੁਰੂ ਗ੍ਰੰਥ ਸਾਹਿਬ ਨੂੰ ਜਿਸ ਨੂੰ ਪਾਠ ਕਰਨ ਦਾ ਮੌਕਾ ਮਿਲਿਆ ਹੈ, ਗੁਰਦੁਆਰੇ ਦੇ ਗ੍ਰੰਥੀ ਨੂੰ ਉਹ ਗੁਰੂ ਗ੍ਰੰਥ ਸਾਹਿਬ ਦੀ ਮੁੱਢਲੀ ਗੱਲ ਰੋਜ਼ ਨਵੇਂ ਢੰਗ ਨਾਲ ਦੱਸਦਾ ਰਵ੍ਹੇ। ਸਭ ਤੋਂ ਜ਼ਰੂਰੀ ਏ, ਗੁਰੂ ਗ੍ਰੰਥ ਸਾਹਿਬ ਦਾ ਪ੍ਰੀਐਬਲ, ਕੋਈ ਵਿਧਾਨ ਦੁਨੀਆਂ ਵਿਚ ਨਹੀਂ ਹੈ, ਆਈਨ ਨਹੀਂ ਹੈ, ਕਾਨਸਟੀਚਿਊਸ਼ਨ ਨਹੀਂ ਹੈ ਜਿਸ ਦਾ ਪ੍ਰੀਐਬਲ ਨਹੀਂ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕੀ ਦੇਣੈ ? ਜਿਸ ਤਰ੍ਹਾਂ ਤੁਸੀਂ ਕੋਈ ਕਾਨਸਟੀਚਿਊਸ਼ਨ ਦੀ ਕਿਤਾਬ ਚੁੱਕ ਲਓ, ਭਾਵੇਂ ਅਮਰੀਕਾ ਦਾ ਚੁੱਕ ਲਓ, ਇੰਗਲੈਂਡ ਦਾ ਤੇ ਬਣਿਆ ਨਹੀਂ ਹੈ, ਸਮੇਂ ਨਾਲ ਬਣਿਐ, ਹਿੰਦੁਸਤਾਨ ਦਾ ਚੁੱਕ ਲਓ, ਕਿਸੇ ਮੁਲਕ ਦਾ ਕਾਨਸਟੀਚਿਊਸ਼ਨ ਚੁੱਕ ਲਓ ਪਹਿਲੇ ਸਫ਼ੇ 'ਤੇ ਲਿਖਿਆ ਹੋਏਗਾ 'ਪ੍ਰੀਐਬਲ', ਇਸ ਸਾਰੇ ਆਈਨ ਵਿਚ ਕੀ ਹੈ। ਇਹ ਪੰਜ ਗੱਲਾਂ ਹੋਣਗੀਆਂ, ਜਿਵੇਂ ਹਿੰਦੁਸਤਾਨ ਦੇ ਆਈਨ ਵਿਚ ਹਰ ਇਕ ਨੂੰ ਪਤੈ, ਹੋਣ ਨਾ ਹੋਣ ਲਿਖੀਆਂ ਜ਼ਰੂਰ ਨੇ, ਪੰਜ ਗੱਲਾਂ ਇੱਥੇ ਇਕੁਐਲਿਟੀ ਹੋਏਗੀ, ਇੱਥੇ ਭਰਾਤਰੀ ਭਾਵ ਹੋਏਗਾ, ਇੱਥੇ ਫ਼ਰੀਡਮ ਹੋਏਗੀ, ਇੱਥੇ ਆਵਣ ਜਾਣ ਦੀ ਖੁੱਲ੍ਹ ਹੋਏਗੀ, ਇੱਥੇ ਸੈਕੂਲਰਿਜ਼ਮ ਹੋਏਗਾ, ਪੰਜਵਾਂ ਸ਼ਬਦ ਹੁਣ ਪਾਇਆ ਨੇ। ਪੰਜ ਗੱਲਾਂ ਹਿੰਦੁਸਤਾਨ ਦੇ ਆਈਨ ਵਿਚ ਹੋਣਗੀਆਂ। ਧੰਨ ਗੁਰੂ ਅਰਜਨ ਪਿਤਾ ਮਹਾਰਾਜ ਇਨ੍ਹਾਂ ਵੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਪ੍ਰੀਐਬਲ ਲਿਖ ਦਿੱਤਾ। ਹੁਣ ਗੁਰੂ ਗ੍ਰੰਥ ਸਾਹਿਬ ਦਾ ਤਤਕਰਾ ਦੇਖਣਾ, ਘਰ ਜਾ ਕੇ ਦੇਖਣਾ, ਇੱਥੇ ਈ ਦੇਖ ਲੈਣਾ, ਕੱਲ੍ਹ ਈ ਦੇਖ ਲੈਣਾ। ਮਹਾਰਾਜ ਨੇ ਗੁਰੂ ਗ੍ਰੰਥ ਸਾਹਿਬ ਦਾ ਪ੍ਰੀਐਬਲ ਲਿਖਿਆ ਹੈ, ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਮੈਂ ਪੰਜ ਗੱਲਾਂ ਦੇ ਰਿਹਾ ਹਾਂ। ਹੁਣ ਜੇ ਮੈਂ ਪੰਜ ਗੱਲਾਂ ਉੱਤੇ ਪਹਿਰਾ ਦੇ ਦਿਆਂ, ਗ੍ਰੰਥੀ ਸਾਹਿਬ ਮਨ ਵਿਚ ਪੱਕਾ ਧਾਰ ਲੈਣ ਕਿ ਇਹ ਪੰਜਾਂ ਗੱਲਾਂ ਤਾਂ ਮੈਂ ਕਦੀ ਵੀ ਗੁਰਦੁਆਰੇ ਦੇ ਆਏ ਹੋਏ ਬੰਦੇ ਨੂੰ ਦ੍ਰਿੜ੍ਹ ਕਰਕੇ ਦੇਣੀਆਂ ਨੇ ਤੇ ਮੇਰਾ ਖ਼ਿਆਲ ਗੁਰਦੁਆਰਿਆਂ ਦੇ ਅੰਦਰ ਸਪਿਰਚੂਅਲ ਫੂਡ, ਲੰਗਰ ਹੀ ਚੱਲ ਪਿਆ। ਇਸ ਪ੍ਰੀਐਬਲ ਤੋਂ ਬਾਅਦ ਕੀ ਐ ? ਉਸ ਪ੍ਰੀਐਬਲ ਨੂੰ ਦੇਣ ਦਾ ਢੰਗ ਹੈ 'ਰਾਗ'। ਜੋ ਪੰਜ ਗੱਲਾਂ ਲਿਖੀਆਂ ਨੇ ਨਾ ਉਸ ਨੂੰ ਫਿਰ ਕਿਹਾ ਨੇ ਕਿ ਮੈਂ ਰਾਗ ਰਾਹੀਂ ਦੇ ਰਿਹਾਂ, ਮਿਠਾਸ ਰਾਹੀਂ ਦੇ ਰਿਹਾਂ। ਰਾਗ ਭਾਵ ਪਿਆਰ, ਰਾਗ ਮਾਇਨੇ ਰੰਗ ਐ, ਰਾਗ ਮਾਇਨੇ ਰਸ ਐ, ਰਾਗ ਮਾਇਨੇ ਰੰਗਣਾ ਹੈ, ਰਾਗ ਮਾਇਨੇ ਸੰਸਾਰ ਦੇ ਅੰਦਰ ਰਾਗ ਤੋਂ ਬਗ਼ੈਰ ਕੋਈ ਟੁਰ ਨਹੀਂ ਸਕਦਾ ਕਿਉਂਕਿ ਸੋਦਰੁ ਦੀ ਪਉੜੀ ਸਾਡੇ ਕੋਲ ਹੈ, ਸਭ ਤੈਨੂੰ ਗਾ ਰਹੇ ਹਨ। ਇਸ ਲਈ ਅੱਗੇ ਰਾਗ ਦਿੱਤੇ ਹੋਏ ਹਨ, ਇਕੱਤੀ ਰਾਗ ਦਿੱਤੇ ਹੋਏ ਹਨ ਕਿ ਰਾਗ ਰਾਹੀਂ ਉਸ ਪ੍ਰੀਐਬਲ ਨੂੰ ਦੇਣਾ ਹੈ। ਉਸ ਤੋਂ ਬਾਅਦ ਦਸਿਆ ਹੈ ਜਿਸ ਵੇਲੇ ਵਸਤੂਆਂ ਮਿਲ ਜਾਣਗੀਆਂ ਉਸ ਵੇਲੇ ਉਸ ਆਦਮੀ ਦੀ ਹਾਲਤ ਕੀ ਹੋਏਗੀ। ਇਹਨੂੰ ਕਹਿੰਦੇ ਨੇ ਐਪੀਲੋਕ, ਕੈਸਾ ਮੇਰਾ ਗੁਰੂ ਏ, ਅਖੰਡ ਪਾਠ ਕਦੀ ਹੋਵੇ ਨਾ, ਰੱਖਣਾ ਤੁਸਾਂ ਜ਼ਰੂਰ ਐ, ਇਹ ਤੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਮਿਹਰ ਕਰ ਗਏ ਸਨ, ਆਪ ਅਖੰਡ ਪਾਠ ਰੱਖਿਆ ਸਨ ਨੇ ਤੇ ਸਿੱਖ ਨੂੰ ਜਾਚ ਆ ਗਈ ਏ ਅਖੰਡ ਪਾਠ ਰੱਖਣ ਦੀ। ਜਿਸ ਵੇਲੇ ਕਦੀ ਅਖੰਡ ਪਾਠ ਰੱਖਣਾ

ਆਰੰਭ ਹੋਵੇ, ਤੁਸੀਂ ਤੇ ਵਿਦਵਾਨ ਹੋ, ਗੁਰੂ ਨੇ ਤੁਹਾਨੂੰ ਸੋਝੀ ਦਿੱਤੀ ਹੋਈ ਐ, ਕਹੋ ਬਈ ਸਾਰੀ ਸੰਗਤ ਨੂੰ ਇਸ ਤਰ੍ਹਾਂ ਸਾਡਾ ਮਨ ਬਣਿਆ ਹੈ, ਅਖੰਡ ਪਾਠ ਹੋਣਾ ਹੈ, ਘੱਟ ਤੋਂ ਘੱਟ ਕੁਝ ਨਾ ਕੁਝ ਸਮਾਂ ਕੱਢ ਕੇ ਆਉਣਾ, ਇਸ ਵੇਲੇ ਹੋਏਗੀ ਸੁਖਮਨੀ ਸਾਹਿਬ, ਇਸ ਵੇਲੇ ਹੋਏਗੀ ਸਾਰੰਗ ਦੀ ਵਾਰ, ਇਸ ਵੇਲੇ ਹੋਏਗੀ ਆਸਾ ਦੀ ਵਾਰ, ਇਸ ਵੇਲੇ ਹੋਵੇਗੀ ਬਾਵਨ ਅੱਖਰੀ। ਮੇਰਾ ਖ਼ਿਆਲ ਏ ਇਤਨਾ ਤੇ ਅਸੀਂ ਗਏ ਗੁਜ਼ਰੇ ਨਹੀਂ ਹਾਂ ਕਿ ਜਿਹਦਾ ਚਿੱਤ ਨਾ ਕਰੇ। ਸਾਰੰਗ ਦੀ ਵਾਰ ਨਾਮ ਦੀ ਵਾਰ ਐ, ਤੁਸੀਂ ਆਖ ਦਿਉ ਜੀ। ਫ਼ਰਜ਼ ਕਰੋ ਅੱਜ ਮੈਂ ਅਖੰਡ ਪਾਠ ਰਖਿਐ ਤੇ ਸਾਰੰਗ ਦੀ ਵਾਰ ਕੱਲ੍ਹ ਸ਼ਾਮ ਚਾਰ ਵਜੇ ਆਏਗੀ। ਤੁਸੀਂ ਆਖੋ ਕਿ ਕੱਲ੍ਹ ਸ਼ਾਮ ਨੂੰ ਚਾਰ ਵਜੇ ਗੁਰੂ ਗ੍ਰੰਥ ਸਾਹਿਬ ਆਪਣੇ ਮੁਖਾਰਬਿੰਦ ਤੋਂ ਨਾਮ੍ਹ ਦੀ ਵਾਰ, ਨਾਮ ਦੀ 'ਸੇਲ', 'ਨਾਮ ਦੀ ਦੁਕਾਨ' ਗੁਰਦੁਆਰੇ ਅੰਦਰ ਲੱਗੇਗੀ। ਖ਼ਾਲਸਾ ਜੀ 'ਲੂਟਨਾ ਹੈ ਤੋ ਲੂਟ ਲੈ ਰਾਮ ਨਾਮ ਹੈ ਲੂਟ'। ਸਾਰੰਗ ਦੀ ਵਾਰ ਨਾਮ ਦੀ ਵਾਰ ਹੈ। ਤੁਸੀਂ ਆਖ ਸਕਦੇ ਓ, ਅਖੰਡ ਪਾਠ ਹੋ ਰਿਹੈ। ਸਾਧ ਸੰਗਤ ਜੀ ਕੱਲ੍ਹ ਸ਼ਾਮ ਨੂੰ ਕਾਨੜੇ ਦੀ ਵਾਰ ਲੱਗੇਗੀ, ਆਵਣ ਵਾਲੀ ਜ਼ਿੰਦਗੀ ਵਿਚ ਕੀ ਕੀ ਠੇਡਾ ਤੈਨੂੰ ਲੱਗਣਾ ਹੈ, ਇਹ ਕਾਨੜੇ ਦੀ ਵਾਰ ਨੇ ਦੱਸਣਾ ਹੈ। ਸਾਰੀ ਸੰਗਤ ਨੂੰ ਬਾਈ ਵਾਰਾਂ, ਜਿਸ ਵੇਲੇ ਤੁਸੀਂ ਦੱਸੋਗੇ ਕਿ ਅੱਜ ਤੁਸੀਂ ਸਾਰੇ ਇਕੱਠੇ ਹੋਵੋਗੇ ਸ਼ਾਮ ਨੂੰ ਤਕਰੀਬਨ ਤਿੰਨ ਵਜੇ, ਮੇਰੇ ਹਿਸਾਬ ਨਾਲ ਹਿਸਾਬ ਗ਼ਲਤ ਹੋ ਸਕਦਾ ਹੈ, ਇਹ ਨਾ ਕਹਿਣਾ ਤਿੰਨ ਵੱਜੇ ਐ ਜੀ ਤੁਸੀਂ ਆਪ ਗ੍ਰੰਥੀ ਕੋਲੋਂ ਪੁੱਛ ਲੈਣਾ ਕਿਤਨੇ ਵਜੇ ਲੱਗਣੀ ਐ। ਕਹਿਣਾ ਅੱਜ ਸ਼ਾਮ ਨੂੰ ਤਿੰਨ ਵਜੇ ਜਾਂ ਚਾਰ ਵਜੇ ਗਉੜੀ ਕੀ ਵਾਰ ਗੁਰੂ ਰਾਮਦਾਸ ਜੀ ਦੀ ਲੱਗੇਗੀ। ਸਾਨੂੰ ਮਹਾਰਾਜ ਦੱਸਣਗੇ, ਜਿਹੜੇ ਲੋਕ ਮੁੱਢ ਨਾਲੋਂ ਟੁੱਟ ਜਾਂਦੇ ਨੇ ਉਹ ਮੁਰਝਾ ਕਿਵੇਂ ਜਾਂਦੇ ਨੇ। ਗਉੜੀ ਕੀ ਵਾਰ ਮਹਲਾ ਚੌਥਾ। ਇਸ ਲਈ ਅਖੰਡ ਪਾਠ ਦਾ ਅਰਥ ਬਿਲਕੁਲ ਇਹੀ ਹੈ ਕਿ ਜਿਨ੍ਹਾਂ ਕੋਲ ਸਮਾਂ ਨਹੀਂ ਹੋਇਆ ਉਹ ਇਸ ਵਾਰੀ ਇਹ ਸੁਣ ਜਾਣ, ਅਗਲੀ ਵਾਰ ਇਹ ਸੁਣ ਜਾਣ, ਤੀਜੀ ਵਾਰ ਇਹ ਸੁਣ ਜਾਣਗੇ, ਚੌਥੀ ਵਾਰੀ ਇਹ ਸੁਣ ਜਾਣਗੇ। ਇਸ ਤਰ੍ਹਾਂ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਨਜ਼ਾਰਾ ਹੋ ਜਾਏਗਾ। ਇਹ ਹੈ ਐਪੀਲੋਂਕ, ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੇ ਰਾਗ ਖ਼ਤਮ ਹੋ ਜਾਣਗੇ ਫਿਰ ਐਪੀਲੋਂਕ ਹੋਣਗੇ, ਐਪੀਲੋਂਕ ਦਾ ਅਰਥ ਹੈ ਕਿ ਮੈਂ ਵਿਚਰਨਾ ਕਿਸ ਤਰ੍ਹਾਂ ਹੈ, ਇਹ ਮੈਨੂੰ ਸਮਝ ਆ ਗਈ ਸਹਿਸਕ੍ਰਿਤੀ, ਸਹਸਕ੍ਰਿਤੀ ਦਾ ਅਰਥ ਹੈ ਵਰਤਣਾ ਕਿਸ ਤਰ੍ਹਾਂ ਹੈ, ਜਗਤ ਨਾਲ। ਉਸ ਤੋਂ ਬਾਅਦ ਵਰਤਣ ਵੇਲੇ ਉਤਸ਼ਾਹ ਕਾਇਮ ਰੱਖਣਾ ਹੈ। ਉਸ ਦਾ ਨਾਂ ਹੈ, ਜੋ ਬੋਲੇ, ਹਰ ਵੇਲੇ ਚਾਅ ਵਿਚ ਕੁਝ ਬੋਲਦੇ ਰਹਿਣਾ। ਧੰਨ ਗੁਰੂ ਅਰਜਨ ਪਿਤਾ ਜੀ ਮਹਾਰਾਜ, ਤੁਹਾਡਾ ਸ਼ਬਦ ਵੀ ਕਮਾਲ, ਤੁਹਾਡਾ ਢੰਗ ਵੀ ਕਮਾਲ, ਤੁਹਾਡਾ ਗੁਰੂ ਗ੍ਰੰਥ ਸਾਹਿਬ ਵੀ ਕਮਾਲ, ਤੁਹਾਡੀ ਦਾਤ ਵੀ ਕਮਾਲ ਕਿ, ਕੀ ਜੋ ਤੁਸੀਂ ਬੋਲੇ ਤੁਹਾਡਾ ਚਾਅ ਨਾ ਮੁੱਕੇ, ਕੋਈ ਚੀਜ਼ ਤੇ ਹੈ ਨਾ ਜਿਹਦਾ ਚਾਅ ਨਾ ਮੁੱਕੇ, ਉਹ ਫਿਰ ਵਿਚੋਂ ਬੋਲਿਆ ਹੋਏਗਾ। ਇਸ ਤਰ੍ਹਾਂ ਸਾਨੂੰ ਦੱਸਣਗੇ ਕਿ ਕਿਵੇਂ ਤੁਸੀਂ ਸੰਸਾਰ 'ਤੇ ਵਿਚਰਦਿਆਂ, ਅਕਲਵਾਨ ਹੋ ਸਕਦਾ ਹੈਂ। 'ਗਾਥਾ' ਸਾਰੀ ਦੁਨੀਆਂ ਦੀ ਗਾਥਾ ਸਾਨੂੰ 19 ਸਲੋਕਾਂ ਵਿਚ ਦੱਸ ਜਾਣਗੇ। ਫਿਰ ਜਾਚ ਆਵੇਗੀ ਗੁਰੂਆਂ ਦਾ ਸਤਿਕਾਰ ਕਰਨ ਦੀ। ਅਖ਼ੀਰ ਤੇ ਹੋਏਗਾ ਸਲੋਕ, ਸਲੋਕ ਭਾਵ, ਵਿਛੜਿਆ ਹਾਂ ਸ਼ੁਕਰ ਹੈ ਤੁਸੀਂ ਮੈਨੂੰ ਮਿਲਾ ਦਿੱਤਾ ਹੈ। ਸਲੋਕ, ਵਾਰਾਂ ਤੇ ਵਧੀਕ, ਅਖ਼ੀਰ ਤੇ ਹੋਏਗੀ

ਜਿਹਨੂੰ ਕਹਿੰਦੇ ਨੇ ਸੀਲ ਮੋਹਰ ਕਿ ਜੋ ਕੁਝ ਅਸੀਂ ਸੁਣਿਆ ਹੈ ਉਸ ਨੂੰ ਹਿਰਦੇ ਦੀ ਗੁੱਥੀ ਵਿਚ ਰੱਖ ਲਿਐ ਤੇ ਹੁਣ ਮੈਂ ਸੀਲ ਮੋਹਰ ਲਾ ਰਿਹਾਂ, ਕੋਈ ਬਾਹਰਲਾ ਤੋੜ ਨਹੀਂ ਸਕੇਗਾ। ਉਹਨੂੰ ਕਹਿੰਦੇ ਨੇ, ਮੁੰਦਾਵਣੀ, ਕਿ ਮੈਂ ਹਿਰਦੇ ਅੰਦਰ ਰੱਖ ਲਿਆ ਹੈ, ਅਸੀਂ ਲਿਫ਼ਾਫ਼ਾ ਭੇਜਦੇ ਆਂ ਨਾ ਸੀਲ ਮੋਹਰ ਲਾ ਕੇ, ਅਵਾਰਡ ਭੇਜਦੇ ਆਂ, ਮਤਲਬ ਹੁਣ ਮੈਂ ਸੀਲ ਮੋਹਰ ਲਾ ਕੇ ਰੱਖਿਆ, ਮੁੰਦਾਵਣੀ, ਪੂਰੀ ਸੀਲ ਮੋਹਰ ਲਾ ਰਿਹਾ ਹਾਂ। ਕੋਈ ਬਾਹਰਲਾ ਖ਼ਿਆਲ ਮੇਰੇ ਹਿਰਦੇ ਅੰਦਰ ਨਹੀਂ ਆ ਸਕੇਗਾ ਕਿਉਂਕਿ ਤੁਸਾਂ ਮੈਨੂੰ ਮੋਹਰ ਲਾਣ ਦੀ ਜਾਚ ਸਿਖਾ ਦਿੱਤੀ ਏ ਕਿ ਉਹ ਮੋਹਰ ਕੀ ਏ। ਫਿਰ ਅਖ਼ੀਰ ਤੇ ਸਾਨੂੰ ਦਸਿਆ ਨੇ ਕਿ, ਮੈਂ ਤਿੰਨ ਚੀਜ਼ਾਂ ਆਪਣੇ ਹਿਰਦੇ ਅੰਦਰ ਸੰਭਾਲ ਲਈਆਂ ਨੇ, ਥਾਲ ਭਾਵ ਹਿਰਦਾ, ਇਹ ਯਾਦ ਰੱਖਣਾ ਤੇ ਆਪ ਗੁਰੂ ਅਮਰਦਾਸ ਮਹਾਰਾਜ ਨੇ ਥਾਲ ਦਾ ਅਰਥ ਵਰਤਿਆ ਹੈ। ਮਹਾਰਾਜ ਗੁਰੂ ਅਮਰਦਾਸ ਦੀ ਤੁਕ ਹੈ ਨਾ 'ਥਾਲ ਵਿਚਿ ਤਿਨਿ ਵਸਤੂ ਪਈਓ' ਫਿਰ ਗੁਰੂ ਅਰਜਨ ਸਾਹਿਬ ਨੇ ਵਰਤੀ ਏ ਹਿਰਦੇ ਰੂਪ ਥਾਲ ਵਿਚ ਤਿੰਨ ਚੀਜ਼ਾਂ ਪਾ ਲਈਆਂ ਨੇ, ਮੈਂ ਨਾਮ ਦੀ ਮੋਹਰ ਉੱਤੇ ਲਾ ਦਿੱਤੀ ਏ, ਦਸ ਖਾਂ ਖੋਲ੍ਹ ਕੇ ਈਸਾਈ, ਦਸ ਖਾਂ ਖੋਲ੍ਹ ਕੇ ਇਸਲਾਮ ਵਾਲਿਆ, ਦਸ ਖਾਂ ਖੋਲ੍ਹ ਕੇ ਵੇਦਾਂ ਵਾਲਿਆ। ਨਹੀਂ ਖੋਲ੍ਹ ਸਕੇਗਾ ਕੋਈ, ਜੇਕਰ ਇਸ ਤਰ੍ਹਾਂ ਨਾਲ ਗੁਰੂ ਗ੍ਰੰਥ ਸਾਹਿਬ ਦਾ ਸਿਰਫ਼ ਧਿਆਨ ਈ, ਬਾਹਰਲਾ ਈ, ਅੰਦਰ ਤੇ ਮੈਂ, ਤੁਹਾਡੇ ਨਾਲ ਜਾ ਹੀ ਨਹੀਂ ਸਕਾਂਗਾ। ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਇਕ ਅੰਗ, ਇਕ ਇਕ ਪੰਨਾ, ਇਕ ਇਕ ਸਫ਼ਾ ਦੇਖਣ ਵਾਲਾ ਹੈ। ਇਹ ਗ੍ਰੰਥੀ ਸਾਹਿਬ ਤੁਹਾਨੂੰ ਮੌਕਾ ਮਿਲਿਆ ਹੈ, ਵਿਦਵਾਨ ਤੈਨੂੰ ਮੌਕਾ ਮਿਲਿਆ। ਸੱਤ ਸੌ ਸਾਲ ਦਾ ਗਿਆਨ ਇਕ ਥਾਂ 'ਤੇ ਇਕੱਠਾ ਕਰ ਦੇਣਾ, ਇਹ ਕੋਈ ਛੋਟੀ ਮੋਟੀ ਚੀਜ਼ ਨਹੀਂ ਸੀ। 1170 ਵਿਚ ਬਾਬਾ ਫਰੀਦ ਆਇਆ ਹੈ, 1675 ਵਿਚ ਸਾਹਿਬ ਗੁਰੂ ਤੇਗ਼ ਬਹਾਦਰ ਗਏ ਹਨ, 1704 ਵਿਚ ਚਲੋ 5 ਲਾ ਲਉ ਸਾਲ ਅੱਗੇ ਪਾ ਲੈਂਦੇ ਆਂ। 1705 ਵਿਚ ਇਹ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਿਲ ਗਿਐ। ਹੁਣ ਟੋਟਲ ਕਰਕੇ ਦੇਖਣਾ ਕਿੰਨੇ ਸਾਲ ਲੱਗੇ ਨੇ 700 ਸਾਲ ਦਾ ਗਿਆਨ ਜੋ ਸਾਨੂੰ ਮਿਲ ਗਿਆ। ਅਸੀਂ ਤੇ ਇਕ ਆਸਾਨ ਸ਼ਬਦ ਘੜ ਲਿਐ, ਚੰਗਾ ਕੰਮ ਆਇਐ, ਗੁਰੂ ਗ੍ਰੰਥ ਸਾਹਿਬ ਅੰਦਰ ਛੱਤੀ ਪਦਾਰਥ ਨੇ, ਛੱਤੀ ਮਹਾਂਪੁਰਸ਼ਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਏ, ਛੱਤੀ ਗੁਰੂ ਗ੍ਰੰਥ ਸਾਹਿਬ ਵਿਚ ਪਦਾਰਥ ਨੇ ਛਕਣ ਵਾਸਤੇ ਅਤੇ ਛੱਤੀ ਹੀ ਸੰਸਾਰ ਦੇ ਰਾਗ ਸਨ ਅਤੇ ਗੁਰੂ ਮਹਾਰਾਜ ਨੇ ਉਨ੍ਹਾਂ ਵਿਚੋਂ ਇਕੱਤੀ ਚੁਣ ਲਏ, ਪੰਜ ਨਹੀਂ ਚੁਣੇ। ਕਿਆ ਹੈ ਮੇਰਾ, ਗੁਰੂ ਮਹਾਰਾਜ ਕਹਿੰਦੇ ਨੇ ਇਹ ਪੰਜ ਰਾਗ ਮੈਂ ਇਹਨੂੰ ਨਹੀਂ ਦੇਣੇ, ਉਂਝ ਤੇ ਛੱਤੀ ਨੇ ਨਾ ਦੁਨੀਆਂ ਦੇ ਰਾਗ, ਰਾਗਮਾਲਾ ਦਾ ਇਹੀ ਹੈ ਨਾ, ਹੋਰ ਰਾਗਮਾਲਾ ਕਾਹਦੀ ਏ, 'ਰਾਗ ਏਕ ਸੰਗਿ ਪੰਚ ਬਰੰਗਨ' ਛੇ ਦੁਨੀਆਂ ਦੇ ਮੁੱਢ ਰਾਗ ਨੇ ਅਤੇ ਛੇ ਉਨ੍ਹਾਂ ਦੀਆਂ ਘਰ ਵਾਲੀਆਂ ਨੇ ਛੱਤੀ ਬਣ ਗਏ ਨਾ। ਰਾਗ ਏਕ, ਪੰਜ ਵਹੁਟੀਆਂ, ਛੱਤੀ ਦੁਨੀਆਂ ਦੇ ਰਾਗ ਸਨ। ਮਹਾਰਾਜ ਨੇ ਕਿਹਾ ਪੰਜ ਰਾਗ ਮੈਂ ਸੰਸਾਰ ਨੂੰ ਨਹੀਂ ਦੇਣੇ ਕਿਉਂਕਿ ਇਹ ਐਸ਼ ਪੈਦਾ ਕਰਦੇ ਨੇ, ਸਾੜਾ ਪੈਦਾ ਕਰਦੇ ਨੇ, ਘ੍ਰਿਣਾ ਪੈਦਾ ਕਰਦੇ ਨੇ, ਕਰੁਣਾ ਪੈਦਾ ਕਰਦੇ ਨੇ, ਗ਼ੁੱਸਾ ਪੈਦਾ ਕਰਦੇ ਨੇ। ਇਹ ਤੁਸੀਂ ਦੇਖ ਲੈਣਾ ਕੈਸੀ ਬਖ਼ਸ਼ਿਸ਼ ਕੀਤੀ ਨੇ ਕਿ ਨਾ ਗੁਰੂ ਗ੍ਰੰਥ ਸਾਹਿਬ ਵਿਚ ਮੇਘ ਪਾਇਆ ਨੇ ਨਾ ਗੁਰੂ ਗ੍ਰੰਥ ਸਾਹਿਬ ਵਿਚ ਦੀਪਕ ਪਾਇਆ ਨੇ। ਗੁਰੂ ਗ੍ਰੰਥ ਸਾਹਿਬ ਵਿਚ ਮੇਘ

ਰਾਗ ਨਹੀਂ ਹੈ। ਇਤਨਾ ਨਾ ਛਾਲ ਮਾਰੀਂ ਕਿ ਤੇਰੇ ਬੇਟੇ ਦੀ ਸ਼ਾਦੀ ਹੈ ਤੇ ਸੜਕ ਤੇ ਭੰਗੜਾ ਪਾਉਣ ਲੱਗ ਪਵੇਂ, ਇਤਨਾ ਨਾ ਖ਼ੁਸ਼ ਹੋ ਜਾਈਂ ਕਿ ਗੁਰਦੁਆਰੇ ਦਾ ਤੂੰ ਪ੍ਰਬੰਧਕ ਹੈਂ, ਸਕੱਤਰ ਹੈਂ, ਪ੍ਰਧਾਨ ਹੈਂ, ਤੇਰਾ ਆਦਰ ਹੈ ਤੇ ਅੱਜ ਬਹਾਨਾ ਲਾਈਂ ਕਿ ਮੇਰੇ ਪੁੱਤਰ ਦੀ ਸ਼ਾਦੀ ਹੈ ਮੈਂ ਤੇ ਕਾਕਟੇਲ ਕਰਨੀ ਹੈ, ਬਹਾਨਾ ਨਾ ਤੂੰ ਲਾਈਂ। ਇਸ ਲਈ ਮਹਾਰਾਜ ਨੇ ਇਹ ਬਹਾਨਾ ਤੋੜਨ ਲਈ ਮੇਘ ਰਾਗ ਨਹੀਂ ਵਰਤਿਆ। ਖ਼ੁਸ਼ੀ ਵਿਚ ਤੂੰ ਛਾਲ ਨਹੀਂ ਮਾਰਨੀ ਭਾਵੇਂ ਕੁਝ ਹੋ ਜਾਏ ਅਤੇ ਦੂਸਰੇ ਦੀਪਕ ਰਾਗ ਨਹੀਂ ਵਰਤਿਆ ਕਿਉਂਕਿ ਦੀਪਕ ਸਾੜੇ ਦਾ ਰਾਗ ਹੈ, ਦੀਪਕ ਕ੍ਰੋਧ ਦਾ ਰਾਗ ਹੈ। ਕਦੀ ਕੋਈ ਗੁਰੂ ਗ੍ਰੰਥ ਸਾਹਿਬ ਕੋਲ ਬੈਠਣ ਵਾਲਾ, ਪੜ੍ਹਨ ਵਾਲਾ, ਜਾਣਨ ਵਾਲਾ, ਸਿਰ ਝੁਕਾਣ ਵਾਲਾ ਸਾੜੇ ਵਿਚ ਨਹੀਂ ਆਏਗਾ। ਨਾ ਆਪ ਸੜੇਗਾ ਨਾ ਦੂਜੇ ਨੂੰ ਸਾੜੇਗਾ। ਦੀਪਕ ਦਾ ਕੰਮ ਇਹੀ ਸੀ ਆਪ ਵੀ ਸੜਦਾ ਸੀ ਤੇ ਦੂਜੇ ਨੂੰ ਵੀ ਸਾੜਦਾ ਸੀ। ਕਹਾਣੀਆਂ ਬੜੀਆਂ ਮਸ਼ਹੂਰ ਨੇ ਦੀਪਕ ਦੀਆਂ ਜਦੋਂ ਤਾਨਸੇਨ ਨੇ ਗਾਇਆ ਆਪ ਵੀ ਸੜ ਗਿਆ ਤੇ ਸਾਰੀ ਮਹਿਫ਼ਿਲ ਨੂੰ ਵੀ ਸਾੜ ਦਿੱਤਾ। ਸਿੱਖ ਦੇ ਕੋਲ ਆਇਆ ਨਾ ਕੋਈ ਆਪ ਸੜਿਆ ਹੈ, ਨਾ ਉਹ ਕਿਸੇ ਨੂੰ ਸਾੜੇਗਾ। ਪੰਜ ਰਾਗ ਨਹੀਂ ਨੇ ਵਰਤੇ, ਬੜੀ ਕ੍ਰਿਪਾ ਕੀਤੀ ਨੇ ਇਕੱਤੀ ਰਾਗ ਵਰਤ ਕੇ। ਫਿਰ ਬੜੀ ਇਕ ਇਹਤਿਆਤ ਦੇਖ ਲਉ ਕਿੰਨੀ ਕੀਤੀ ਜਿਵੇਂ ਟੋਡੀ ਰਾਗ ਐ, ਹਰ ਇਕ ਨੂੰ ਪਤੈ ਟੋਡੀ ਰਾਗ ਨਹੀਂ ਵਰਤਿਆ ਹੈ, ਮਹਾਰਾਜ ਨੇ ਕਿਹਾ ਬਿਲਕੁੱਲ ਨਹੀਂ, ਮੈਂ ਰਾਗਣੀ ਸ਼ਬਦ ਵਰਤਣਾ ਨਹੀਂ ਰਾਗਣੀ ਸ਼ਬਦ ਆਇਆ ਨਹੀਂ ਤੇ ਐਸ਼ ਸ਼ੁਰੂ ਹੋਈ ਨਹੀਂ ਕਿਉਂਕਿ ਜ਼ਰਾ ਵੀ ਇਹ ਖ਼ਿਆਲ ਐ ਸੰਸਾਰ ਦਾ ਹੈ, ਠੀਕ ਹੈ ਮਹਾਰਾਜ ਦਾ ਆਪਣਾ ਵੀ ਇਹੀ ਖ਼ਿਆਲ ਹੈ, ਇਸ ਵਾਸਤੇ ਕੋਈ ਦੋ ਰਾਏ ਹੋ ਨਹੀਂ ਸਕਦੀਆਂ। ਲੇਕਿਨ ਸੱਚੀ ਮੁੱਚੀ ਖ਼ਿਆਲ ਵੀ ਇਹੀ ਹੈ ਕਿ ਇਕ ਵਾਰੀ ਸਾਰੀ ਦੁਨੀਆਂ ਨੇ ਫ਼ੈਸਲਾ ਕਰ ਲਿਆ ਕਿ ਅਸੀਂ ਕਾਮ ਨੂੰ ਜਿੱਤ ਲੈਣੈ, ਸਾਡੇ ਉੱਤੇ ਅਸਰ ਨਹੀਂ ਹੋ ਸਕੇਗਾ ਸੈਕਸ ਦਾ। ਕਹਿੰਦੇ ਨੇ ਸਾਰੀ ਦੁਨੀਆਂ ਨੇ ਫ਼ੈਸਲਾ ਕਰ ਲਿਆ ਅਤੇ ਸਭ ਨੇ ਫ਼ੈਸਲਾ ਕਰਕੇ, ਕਾਮ ਨੂੰ ਜਿੱਤਣ ਲਈ ਪ੍ਰਬੰਧ ਕਰ ਲਿਆ ਅਤੇ ਕਹਿਣ ਲੱਗ ਪਏ, ਕਾਮ ਜਿੱਤਿਆ ਗਿਆ, ਕਾਮ ਜਿੱਤਿਆ ਗਿਆ। ਇਹ ਪਤਾ ਲੱਗ ਗਿਆ ਕਾਮ ਨੂੰ, ਕਿ ਮੈਨੂੰ ਇਹ ਲੋਕ ਕਹਿੰਦੇ ਨੇ ਜਿੱਤ ਲਿਐ। ਦੂਜੇ ਕਹਿਣ ਲੱਗੇ ਕਾਮ ਨੂੰ ਤੂੰ ਘਬਰਾ ਨਹੀਂ ਰਿਹਾ, ਕਾਮ, ਤੈਨੂੰ ਤੇ ਲੋਕਾਂ ਜਿੱਤ ਲਿਐ। ਕਾਮ ਕਹਿਣ ਲੱਗਾ ਮੈਨੂੰ ਇਹ ਕਿੱਥੇ ਜਿੱਤ ਸਕਣਗੇ, ਮੈਨੂੰ ਨਹੀਂ ਜਿੱਤ ਸਕਦੇ ਕਦੀ ਇਹ, ਕਿਉਂਕਿ ਜਿੱਥੇ ਇਹ ਬੈਠੇ ਹੋਏ ਨੇ ਨਾ ਸਾਰੇ, ਜਿੱਥੇ ਇਹ ਹੁਣ ਸਮਝਦੇ ਪਏ ਨੇ ਅਸੀਂ ਕਾਮ ਨੂੰ ਜਿੱਤ ਬੈਠੇ ਹਾਂ। ਇਨ੍ਹਾਂ ਦੇ ਅੰਦਰ ਹੀ ਮੈਂ ਕੋਈ ਤਸਵੀਰ ਐਸੀ ਖੜ੍ਹੀ ਕਰ ਦਿਆਂਗਾ, ਖ਼ੂਬਸੂਰਤੀ ਦੀ ਕੋਈ ਤਸਵੀਰ ਖੜ੍ਹੀ ਕਰਾਂਗਾ, ਉਸ ਨੂੰ ਦੇਖਦਿਆਂ ਹੀ ਅੰਦਰ ਹੀ ਅੰਦਰ ਕੰਬਣ ਲੱਗ ਪੈਣਗੇ 'ਚੀਤ ਚਿਤਾਰਤ ਇਹ ਯੁਵਤੀ ਜੰਤਰ ਤੇ ਗਏ ਜੋ ਮੀਨ ਥਲੀ ਕੋ' ਮੈਂ ਫੈਂਟੇਸੀ ਐਸੀ ਪੈਦਾ ਕਰ ਦਿਆਂਗਾ ਕਿ ਬੈਠੇ ਬੈਠੇ ਈ ਉਨ੍ਹਾਂ ਦਾ ਧਿਆਨ ਵਿਗੜ ਜਾਏਗਾ। ਇਸ ਲਈ ਮਹਾਰਾਜ ਨੇ ਕਿਹਾ ਜੇ ਸ਼ਬਦ ਰਾਗਣੀ ਵਰਤਿਆ ਨਾ ਤੇ ਹੋ ਸਕਦੈ ਐਸ਼ ਲਈ ਕੋਈ ਰਾਗ ਨੂੰ ਵਰਤ ਲਏ। ਮਹਾਰਾਜ ਨੇ ਰਾਗਣੀ ਸ਼ਬਦ ਨਾ ਵਰਤ ਕੇ ਰਾਗ ਵਰਤਿਆ ਤਾਂ ਕਿ ਕੋਈ ਵੀ ਸਿੱਖ ਘਰ ਅੰਦਰ ਕਿਸੇ ਵੀ ਚੀਜ਼ ਨੂੰ ਐਸ਼ ਲਈ ਨਾ ਵਰਤਿਆ ਜਾਏ, ਤੈਸ਼ ਲਈ ਨਾ ਵਰਤਿਆ ਜਾਏ। ਲੋਕੀਂ ਸਾਨੂੰ

ਕਹਿੰਦੇ ਨੇ ਕਿਹੜੀ ਦਾਤ ਗੁਰੂ ਨੇ ਦਿੱਤੀ ਏ। ਮੈਂ ਉਨ੍ਹਾਂ ਨੂੰ ਕਿਹਾ ਦੋ ਰਾਗਾਂ ਤੋਂ ਬਚਾ ਗਿਆ ਸਾਡਾ ਗੁਰੂ। ਨਾ ਸਾਡੇ ਵਿਚ ਐਸ਼ ਹੈ, ਨਾ ਸਾਡੇ ਵਿਚ ਤੈਸ਼ ਹੈ, ਨਾ ਐਸ਼ ਦਾ ਕੋਈ ਰਾਗ ਹੈ ਨਾ ਤੈਸ਼ ਦਾ ਕੋਈ ਰਾਗ ਹੈ। ਕੋਈ ਰਾਗ ਵਰਤਣ ਵੇਲੇ ਇਹ ਸਾਨੂੰ ਜਾਚ ਦੱਸ ਗਏ। ਇਹ ਹੈ ਅਖ਼ੀਰ ਮੁੰਦਾਵਣੀ ਅਤੇ ਆਖ਼ਰੀ ਤੁਕ ਸਾਨੂੰ ਸਮਝਾ ਗਏ ਕਿ 'ਤਨੁ ਮਨੁ ਥੀਵੈ ਹਰਿਆ' ਤਨ ਵੀ ਹਰਿਆ, ਮਨ ਵੀ ਹਰਿਆ ਅਤੇ ਅਸੀਂ ਫਿਰ ਇਸ ਨੂੰ ਆਪਣੇ ਮਨ ਨੂੰ ਸਮਝਾਣ ਲਈ ਤਰੀਕਾ ਵਰਤਿਐ ਕਿ ਜਿਸ ਇਨਸਾਨ ਨੇ ਦੋ ਕਿਨਾਰੇ ਪਕੜ ਲਏ ਨੇ ਕਿਉਂਕਿ ਸੁਖਮਨੀ ਸਾਹਿਬ ਦੀ ਵੀ ਇਹੀ ਤੁਕ ਹੈ, ਜਾਪੁ ਸਾਹਿਬ ਦੀ ਵੀ ਤੁਕ ਇਹੀ ਹੈ 'ਦੋ ਸਿਰਿਆ ਕਾ ਆਪੁ ਸੁਆਮੀ' ਜਿਨ੍ਹਾਂ ਦੋ ਸਿਰੇ ਪਕੜ ਲਏ ਨੇ ਨਾ ਉਸ ਦੇ ਅੰਦਰ ਕਦੀ ਵੀ ਡਿਗਨਡੋਲਾ ਨਹੀਂ ਆਏਗਾ ਜਾਂ ਜਿਵੇਂ ਮਹਾਰਾਜ ਨੇ ਕਿਹਾ ਹੈ: 'ਦੁਕਾਲੰ ਪ੍ਰਣਾਸੀ' 'ਦਿਆਲੰ ਸਰੂਪੇ', ਜਿਸ ਨੇ ਦੋ ਸਿਰੇ ਪਕੜ ਲਏ ਨੇ ਉਹ ਫਿਰ ਸੰਸਾਰ ਅੰਦਰ ਦੁਖੀ ਨਹੀਂ ਹੋਣ ਲੱਗਾ। ਦੋ ਸਿਰੇ ਗੁਰੂ ਗ੍ਰੰਥ ਸਾਹਿਬ ਦੇ ਪਕੜ ਲਉ ਬਈ, ਇਸ ਤੋਂ ਆਸਾਨ ਕੀ ਹੈ। ਦੋ ਸਿਰੇ, ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਅੱਖਰ ਤੇ ਗੁਰੂ ਗ੍ਰੰਥ ਸਾਹਿਬ ਦਾ ਆਖ਼ਰੀ ਅੱਖਰ। ਕਿੰਨਾ ਆਸਾਨ ਤਰੀਕਾ ਹੈ, ਇਹ ਕੋਈ ਦੋ ਨਹੀਂ ਛੱਡਣੇ ਭਾਵੇਂ ਕੁਝ ਹੋ ਜਾਏ। ਪਹਿਲਾ ੴ ਇਸ ਨੂੰ ਨਹੀਂ ਛੱਡਣਾ, ਘੁੱਟ ਕੇ ਪਕੜ ਲੈਣਾ ਤੇ ਆਖ਼ਰੀ ਏ 'ਨਾਨਕ ਬ੍ਰਹਮ ਪਸਾਰੋ' ਸੰਸਾਰ ਵੀ ਨਹੀਂ ਛੱਡਣਾ। ਜਿਸ ਵੇਲੇ ਦੇਖੋ ਸੰਸਾਰ ਵਿਚ ਉਲਰ ਗਈਆਂ ਜ਼ਿਆਦਾ, ਇਕ ਤਾਂ ੴ ਦੀ ਘੁੰਡੀ ਢਿੱਲੀ ਹੋ ਗਈ ਤੇ ਜ਼ਿਆਦਾ ਕੋਈ ੴ ਨੂੰ ਪਕੜੀ ਬੈਠਾ ਹੈ, ਨਾ ਕਈ ਵਾਰੀ ਐਸਾ ਵੀ ਤੁਸੀਂ ਦੇਖਿਆ ਹੋਣੈ, ਘਰ ਈ ਛੱਡ ਬੈਠਦੈ, ਹੋਰ ਹੋਰ ਗੱਲਾਂ ਕਰਦੈ ਜਿਸ ਦਾ ਸੰਬੰਧ ਈ ਕੋਈ ਨਹੀਂ ਹੁੰਦਾ, ਇਹ ਤੇ ਉੱਤੋਂ ਬੋਲਦੈ ਪਿਐ ਜੀ, ਇਹ ਜੀ ਇਸਦੀ ਸੁਰਤ ਉੱਚੀ ਹੋ ਗਈ, ਸਮਝ ਲਉ ਉਸ ਨੇ ਆਖ਼ਰੀ ਤੁਕ ਨੂੰ ਛੱਡ ਦਿੱਤਾ। 'ੴ ਤੇ ਬ੍ਰਹਮ ਪਸਾਰੋ' ਇਹ ਵਾਹਿਗੁਰੂ ਦਾ ਹੀ ਪਸਾਰਾ ਹੈ, ਇਨ੍ਹਾਂ ਦੋਹਾਂ ਨੂੰ ਪਕੜ ਕੇ ਰੱਖਣਾ ਜਾਂ ਆਪ ਜਪੁਜੀ ਵਿਚ ਸਮਝਾਇਆ ਨੇ 'ਸਚਖੰਡੁ ਵਸੈ ਨਿਰੰਕਾਰੁ' ਤੇ ਬਖ਼ਸ਼ਿਸ਼ ਕੀ ਕੀਤੀ ਸਾਡੇ 'ਤੇ 'ਤਿਸ ਵਿਚਿ ਥਾਪ ਰਖੀ ਧਰਮਸਾਲ' ਵਾਹਿਗੁਰੂ ਆਪ ਸਚਖੰਡ ਦਾ ਵਾਸੀ ਹੈ, ਸਦਾ ਹੀ ਉਸ ਕੋਲ ਸਿਵਾਏ ਸੱਚ ਦੇ ਕੁਝ ਨਹੀਂ ਹੈ ਅਤੇ ਇਹ ਧਰਤੀ ਉਸ ਨੇ ਬਣਾਈ ਧਰਮ ਨੂੰ ਧਾਰਨ ਲਈ। ਇਨ੍ਹਾਂ ਦੋਨਾਂ ਦੇ ਵਿਚਕਾਰ ਇਕ ਤੰਦ ਰੱਖੀ ਹੋਈ ਸੂ 'ਨਾਨਕ ਨਦਰੀ ਨਦਰਿ ਨਿਹਾਲ' ਜਾਂ ਇੰਝ ਕਹਿ ਲਉ 'ਕਰਿ ਕਰਿ ਵੇਖੈ ਨਦਰਿ ਨਿਹਾਲ'। ਬੈਠਾ ਕਿਥੇ ਹੈ 'ਸਚਖੰਡਿ ਵਸੈ ਨਿਰੰਕਾਰ' ਮੈਂ ਇਸ ਧਰਤੀ 'ਤੇ ਬੈਠਿਆਂ। ਇਸ ਧਰਤੀ ਦੀ ਪਾਲਣਾ ਕਿਵੇਂ ਪਿਆ ਕਰਦੈ 'ਕਰਿ ਕਰਿ ਵੇਖੈ ਨਦਰਿ ਨਿਹਾਲੁ'। ਇਸ ਨਾਲ ਇਹ ਸਾਰੀ ਦੁਨੀਆਂ ਪਈ ਤੁਰਦੀ ਏ ਤੇ ਮੈਨੂੰ ਫਿਰ ਰਸਤਾ ਮਿਲ ਗਿਆ ਛੋਟਾ ਜਿਹਾ। ਮੈਂ ਦੁਨੀਆਂ ਵਿਚ ਬੈਠੇ ਹੋਏ ਹੋਰ ਕੁਝ ਨਾ ਕਰਾਂ, ਉਸ ਦੀ 'ਨਦਰਿ' ਨੂੰ ਲੈਣ ਲਈ ਕੋਸ਼ਿਸ਼ ਕਰਾਂ। ਬੱਸ ਅਤੇ ਇਹੀ ਹੈ ਤੁਕ ਜਿਹੜੀ ਰਹਿਰਾਸ ਸਾਹਿਬ ਵਿਚ ਰੋਜ਼ ਪੜ੍ਹਦੇ ਆਂ, ਭਾਈ ਸਾਹਿਬ ਕਾਹਲੀ ਵਿਚ ਪੜ੍ਹ ਜਾਂਦੇ ਨੇ। ਬੜੀ ਵਾਰੀ ਆਖਿਆ ਆਰਾਮ ਨਾਲ ਪੜ੍ਹਿਆ ਕਰੋ ਫਿਰ ਦੇਖੋ ਕਿੰਨਾ ਮਜ਼ਾ ਹੈ 'ਕਰਮਿ ਮਿਲੈ ਨਾਹੀ ਠਾਕਿ ਰਹਾਈਆ' ਬਖ਼ਸ਼ਿਸ਼ ਨਾਲ ਮਿਲੇਗੀ ਹਰ ਵਸਤੂ। ਕੋਈ ਦੁਨੀਆਂ ਅੰਦਰ ਪੈਦਾ ਨਹੀਂ ਹੋਇਆ ਕਿ ਉਸ ਦੀ ਬਖ਼ਸ਼ਿਸ਼ ਹੋ ਰਹੀ ਹੋਵੇ ਤੇ ਰਸਤੇ

ਵਿਚ ਆ ਕੇ ਰੋਕ ਕੇ ਖੜ੍ਹਾ ਹੋ ਜਾਵੇ, ਕੋਈ ਰੋਕ ਨਹੀਂ ਸਕਦਾ, ਠੋਕ ਨਹੀਂ ਸਕਦਾ 'ਕਰਮਿ ਮਿਲੈ ਨਾਹੀ ਠਾਕਿ ਰਹਾਈਆ' ਜਿਹੜੀ ਚੀਜ਼ ਬਖ਼ਸ਼ਿਸ਼ ਨਾਲ ਮਿਲੀ ਹੈ ਉਹਨੂੰ ਕੋਈ ਖੋਹਣ ਵਾਲਾ ਪੈਦਾ ਨਹੀਂ ਹੋ ਸਕਦਾ। ਸਿੱਖੀ ਰਹਿਮਤ ਨਾਲ ਮਿਲੀ ਏ, ਬਖ਼ਸ਼ਿਸ਼ ਨਾਲ ਮਿਲੀ ਏ ਅਤੇ ਕੈਸੀ ਬਖ਼ਸ਼ਿਸ਼ ਹੋਈ ਏ ਉਸਦੀ ਇਸ ਨੂੰ ਕੋਈ ਖੋਹਣ ਦਾ ਜੇ ਕੋਈ ਯਤਨ ਕਰ ਰਿਹਾ ਹੈ ਉਸ ਨੂੰ ਸਮਝਾਉ। ਸਮਝ ਲਓ, ਇਹੀ ਹੈ ਗੁਰਦੁਆਰੇ ਦਾ ਅਸਲ ਕੰਮ। ਗੁਰੂ ਗ੍ਰੰਥ ਸਾਹਿਬ ਦੀ, ਬਾਕੀ ਸਾਰੀ ਮਹਿਮਾ, ਰਾਗਾਂ ਵਿਚ ਕੀ ਪਾਇਆ ਨੇ, ਪ੍ਰੀਐਂਬਲ ਵਿਚ ਕੀ, ਪ੍ਰੀਐਂਬਲ ਮੈਂ ਦਸ ਦਿਆਂ, ਤਤਕਰੇ ਵਿਚ ਕੀ ਲਿਖਿਆ ਨੇ ਸਿਰਫ਼ ਯਾਦ ਰਵ੍ਹੇ, ਵਿਆਖਿਆ ਮੈਂ ਬਿਲਕੁੱਲ ਨਹੀਂ ਕਰਨੀ ਕਿਉਂਕਿ ਸਮਾਂ ਵੀ ਕਾਫੀ ਹੋ ਗਿਐ ਅਤੇ ਤੀਜਾ ਅੰਗ ਬੜਾ ਜ਼ਰੂਰੀ ਹੈ। ਗੁਰਦੁਆਰਾ, ਗੁਰੂ ਗ੍ਰੰਥ ਸਾਹਿਬ ਅਤੇ ਗ੍ਰੰਥੀ ਇਹ ਤਿੰਨ ਹਨ ਧੁਰੇ ਪ੍ਰੀਐਂਬਲ ਇਹ ਹੈ, ਗੁਰੂ ਗ੍ਰੰਥ ਸਾਹਿਬ ਦਾ ਤਤਕਰੇ ਵਿਚ ਲਿਖਿਆ 'ਜਪੁ ਨੀਸਾਣੁ' ਅਰਥ ਨਹੀਂ ਮੈਂ ਕਰਾਂਗਾ। ਫਿਰ ਕਦੀ ਬੈਠ ਕੇ ਵਿਚਾਰ ਕਰ ਲਵਾਂਗਾ। 'ਜਪੁ ਨੀਸਾਣੁ' ਕਦੀ ਕਿਸੇ ਕੋਲੋਂ ਕੰਨਾਂ ਵਿਚ ਮੰਤਰ ਨਾਮੁ ਸਿਮਰਨ ਨਾਲ ਨਹੀਂ ਲੈਣਾ। 'ਜਪੁ ਨੀਸਾਣੁ' ਧੌਂਸੇ ਨਾਲ, ਨਗਾਰੇ ਨਾਲ, ਪ੍ਰਗਟ ਹੋ ਕੇ ਇਹ, ਮੈਂ ਜਪ ਸੰਸਾਰ ਲੈ ਆਂਦਾ ਵਾਹਿਗੁਰੂ ਕੋਲੋਂ, ਤੁਹਾਨੂੰ ਦੇ ਰਿਹਾ ਹਾਂ ਵਿਅਕਤੀ ਕੋਲੋਂ ਨਹੀਂ ਲੈਣਾ 'ਜਪੁ ਨੀਸਾਣੁ'। ਅੱਗੇ ਹੈ 'ਸੁਣਿ ਵਡਾ' ਸਾਰੀ ਦੁਨੀਆਂ ਸੁਣ ਕੇ ਵਾਹਿਗੁਰੂ ਨੂੰ ਵੱਡਾ ਕਹਿੰਦੀ ਹੈ। ਆ ਗੁਰਮੁਖਾ ਤੈਨੂੰ ਜਾਚ ਦੱਸਾਂ ਉਸ ਨੂੰ ਦੇਖ ਕੇ ਤੈਨੂੰ ਕਿੰਨਾ ਸਵਾਦ ਆਏਗਾ 'ਸੁਣਿ ਵਡਾ ਆਖੈ ਸਭ ਕੋਇ' 'ਕੇਵਡ ਵਡਾ ਡੀਠਾ ਹੋਇ' ਇਹ ਅਗਲਾ ਪ੍ਰੀਐਬਲ ਹੈ 'ਸੁਣਿ ਵਡਾ' ਸੁਣ ਕੇ ਨਹੀਂ ਰਹਿਣਾ, ਕਮਾਣਾ ਹੈ। ਇਹ ਚਾਰ ਸ਼ਬਦ ਹਨ ਉਸ ਤੋਂ ਬਾਅਦ ਹੈ 'ਸੋ ਪੁਰਖਿ'। ਉਸ ਵਾਹਿਗੁਰੂ ਦਾ ਕਿਤਨਾ ਕੁ ਵੱਡਾ ਨਾਂ ਹੈ, ਕਿਥੇ ਉਹ ਰਹਿੰਦਾ ਹੈ, ਇਹ ਜਾਚ ਸਾਨੂੰ ਸਮਝਾਈ ਨੇ ਅਤੇ ਪਹਿਲਾਂ ਆ ਗਿਆ 'ਜਪੁ ਨੀਸਾਣੁ', ਦੂਸਰਾ 'ਸੋ ਦਰੁ' ਉਸ ਦਾ ਦਰਵਾਜ਼ਾ, ਤੀਸਰਾ 'ਸੁਣਿ ਵਡਾ', ਚੌਥਾ 'ਸੋ ਪੁਰਖ' ਤੇ ਉਸ ਦਰਵਾਜ਼ੇ ਦੇ ਅੱਗੇ ਗਿਆਂ, ਖੜਕਾਇਆਂ ਉਸ ਵੱਡੇ ਦਾ ਦੀਦਾਰ ਹੋਏਗਾ। ਇਸ ਲਈ ਨਾਂ ਰੱਖਿਐ 'ਸੋ ਪੁਰਖਿ' ਉਸ ਪੁਰਖ ਦੇ ਅੰਦਰ ਕੀ ਕੁਝ ਹੈ, ਕੌਣ ਹੈ, ਕੀ ਰੂਪ ਹੈ, ਕਰਦਾ ਕੀ ਏ, ਰਹਿਮਤ ਕਿਸ ਤਰ੍ਹਾਂ ਕਰਦੈ। ਇਹ ਕਲਗੀਧਰ ਪਾਤਸ਼ਾਹ ਦੀ ਰਹਿਮਤ ਹੋਈ ਸੀ ਇਹ ਚਾਰ ਸ਼ਬਦ, ਸੋ ਪੁਰਖ ਵਾਲੇ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੀੜ ਵਿਚ ਪਾਏ ਸਨ। ਕਰਤਾਰਪੁਰ ਦੀ ਬੀੜ ਅੰਦਰ ਸੋ ਪੁਰਖਿ ਦੇ ਸ਼ਬਦ ਨਹੀਂ ਹਨ। ਉਨ੍ਹਾਂ ਨੇ ਚੁਣ ਕੇ ਗੁਰੂ ਗ੍ਰੰਥ ਸਾਹਿਬ ਵਿਚੋਂ, ਮੱਥ ਕੇ ਲਿਖਿਐ ਇਤਿਹਾਸ ਅੰਦਰ, ਸਾਰਾ ਗੁਰੂ ਗ੍ਰੰਥ ਸਾਹਿਬ ਮਿੱਥ ਕੇ ਕਲਗੀਧਰ ਵਾਲੇ ਨੇ ਇਹ 'ਸੋ ਪੁਰਖ' ਦੇ ਸ਼ਬਦ ਸਾਨੂੰ ਦਿੱਤੇ ਕਿ ਜਿਸ ਦਰਵਾਜ਼ੇ ਜਾਓਗੇ, ਦਰਵਾਜ਼ਾ ਖਟਖਟਾਓਗੇ, ਅੱਗੇ ਸੋ ਪੁਰਖ ਮਿਲੇਗਾ। ਉਹ ਸੋ ਪੁਰਖ ਕੈਸਾ ਹੈ ਇਹ ਚਾਰ ਸ਼ਬਦਾਂ ਵਿਚ ਸਾਨੂੰ ਦਸਿਆ ਅਤੇ ਸੋ ਪੁਰਖ ਤੋਂ ਬਾਅਦ ਹੈ 'ਸੋਹਿਲਾ' ਜਿਸ ਲਈ ਐਡਾ ਵੱਡਾ ਪੁਰਖ ਮਿਲ ਜਾਏ ਤੇ ਫਿਰ ਤੇ ਭਾਈ ਲਹਿਰ ਬਹਿਰ ਹੋ ਗਈ, ਲਹਿਰ ਬਹਿਰ ਹੋ ਗਈ ਕਿਤਨਾ ਵੱਡਾ ਮਿਲ ਗਿਆ, ਕੋਈ ਛੋਟਾ ਜਿਹਾ ਮਨੁੱਖ ਮਿਲ ਜਾਏ ਤੇ ਕਹਿੰਦੇ ਨੇ ਯਾਰਾ ਕਮਾਲ ਹੋ ਗਈ ਅੱਜ ਮੇਰੇ ਘਰ ਆ ਗਿਐਂ। ਉਹ ਕਹਿੰਦੇ ਨੇ ਜਿਸ ਵੇਲੇ 'ਸੋ ਪੁਰਖ' ਮਿਲ ਜਾਏਗਾ ਨਾ ਸੁਹੇਲਾ ਹੋ ਜਾਏਗਾ, ਉਹ ਸੁਹੇਲੇ ਦੇ ਪੰਜ ਸ਼ਬਦ ਸਾਹਿਬ ਗੁਰੂ ਅਰਜਨ ਪਿਤਾ ਨੇ

ਲਿਖੇ ਸਨ, ਇਹ ਹੈ ਪ੍ਰੀਐਬਲ, ਸਾਰੇ ਗੁਰੂ ਗ੍ਰੰਥ ਸਾਹਿਬ ਅੰਦਰ ਇਹ ਮੈਂ ਦੱਸਾਂਗਾ। 'ਗੁਣਿ ਗੋਬਿੰਦੁ ਤੇ ਨਾਮੁ ਧੁਨਿ' ਇਹ ਹੈ ਸਾਰਾ ਪ੍ਰੀਐਬਲ, ਸਾਰਾ ਪ੍ਰੀਐਬਲ ਇਹਨੂੰ ਅੱਗੇ ਜੋ ਅਖਰਾਂ ਵਿਚ ਸਮਝ ਲਉ, ਸਮਝ ਲਈਏ ਬੈਠ ਕੇ ਤਾਂਕਿ ਗੁਰੂ ਨਾਨਕ ਆਪ ਕ੍ਰਿਪਾ ਕਰੇ। ਸਾਰਾ ਗੁਰੂ ਗ੍ਰੰਥ ਸਾਹਿਬ ਹੈ 'ਗੁਣਿ ਗੋਬਿੰਦ' ਵਾਹਿਗੁਰੂ ਦੇ ਗੁਣ ਪੰਨੇ ਪੰਨੇ 'ਤੇ ਲਿਖੇ ਹੋਏ ਹਨ ਅਤੇ ਜਿਹੜਾ ਵੀ ਗੁਣ ਗੋਬਿੰਦ। ਗਾਏਗਾ ਉਸ ਅੰਦਰ ਇਕ ਧੁਨੀ ਉਠੇਗੀ, ਉਸਦਾ ਨਾਂ ਹੈ 'ਨਾਮ ਧੁਨਿ'। ਹੁਣ ਇਸ ਤੋਂ ਆਸਾਨ ਮੇਰਾ ਖ਼ਿਆਲ ਹੈ ਸਾਨੂੰ ਸਮਝਾ ਨਹੀਂ ਸਨ ਸਕਦੇ। ਕੋਈ ਭਟਕੇ ਤੇ ਭਟਕੀ ਜਾਏ, ਗਿਰਦਾ ਹੈ ਤੇ ਗਿਰਨ ਦਿਉ ਸਿਰਫ਼ ਤੁਸੀਂ ਫੱਟੀ ਜ਼ਰੂਰ ਲਾ ਦਿਉ ਅਤੇ ਫੱਟੀਆਂ ਜ਼ਰੂਰ ਲਾ ਦਿਉ। ਸਾਇਨ ਬੋਰਡ, ਗਿਰਨ ਲੱਗਾ ਈ ਜਿਸ ਤਰ੍ਹਾਂ ਸੜਕ 'ਤੇ ਲਿਖਿਆ ਨਹੀਂ ਹੁੰਦਾ ਅਤੇ ਟੋਇਆ ਆ ਗਿਆ, ਹੰਪ ਆ ਗਿਆ, ਤੁਸੀਂ ਲਾ ਜ਼ਰੂਰ ਦਿਉ ਫੱਟੀਆਂ ਤਾਂ ਕਿ ਭਲਾ ਲੋਕ ਗਿਰਨ ਲਗਿਐ 'ਤੇ ਦੇਖ ਲਉ। ਇਸ ਤਰ੍ਹਾਂ ਨਾਮ ਦੀ ਪ੍ਰਾਪਤੀ ਬਿਲਕੁੱਲ ਨਹੀਂ ਹੈ ਤਾਂ ਹੀ ਇਹ ਡਿੱਗਾ ਹੈ। ਉਹਦੇ ਉੱਤੇ ਲਾ ਦਿਉ 'ਨਾਮੁ ਧੁਨਿ' ਜਿਸ ਵੇਲੇ ਹੋਏਗੀ ਉਸ ਵੇਲੇ ਕੀ ਹੁੰਦੈ, ਉਹ ਫਿਰ ਸਾਨੂੰ ਦਸਿਆ ਨੇ, ਜਿਸ ਅੰਦਰ ਧੁਨਿ ਹੋਏਗੀ ਉਸ ਦੀ ਅਵਸਥਾ ਕੈਸੀ ਹੁੰਦੀ ਏ, ਇਹ ਗੁਰੂ ਗ੍ਰੰਥ ਸਾਹਿਬ ਅੰਦਰ ਉਨ੍ਹਾਂ ਦੀ ਅਵਸਥਾ ਵਾਲੇ ਲੋਕਾਂ ਦਾ ਜ਼ਿਕਰ ਹੈ। ਜਿਨ੍ਹਾਂ ਨੇ ਨਾਮੁ ਧੁਨਿ ਨਹੀਂ ਦੇਖੀ ਉਨ੍ਹਾਂ ਦੀ ਅਵਸਥਾ ਦਾ ਵੀ ਜ਼ਿਕਰ ਕੀਤੈ ਗੁਰੂ ਗ੍ਰੰਥ ਸਾਹਿਬ ਅੰਦਰ। ਇਹ ਚਾਰ ਚੀਜ਼ਾਂ ਗੁਰੂ ਗ੍ਰੰਥ ਸਾਹਿਬ ਅੰਦਰ ਸਾਨੂੰ ਮਿਲਦੀਆਂ ਨੇ ਤਾਂ ਕਿ ਅਸੀਂ ਗੁਣਿ ਗੋਬਿੰਦ ਗਾਂਦੇ ਹੋਏ ਨਾਮ ਧੁਨਿ ਨੂੰ ਪੈਦਾ ਕਰ ਲਈਏ। 'ਝਿਲੁ ਮਿਲੁ ਕਾਲਿ ਦਿਸੰਤਾ' ਜਿਸ ਵੇਲੇ ਕੋਈ ਵਾਹਿਗੁਰੂ ਦੇ ਗੁਣ ਗਾਏਗਾ ਅੰਦਰ ਬੈਟਰੀ ਦੇ ਵਾਂਗੂੰ, ਕਿਆ ਸ਼ਬਦ ਵਰਤਿਐ ਮਹਾਰਾਜ ਨੇ ਬੈਟਰੀ ਦੇ ਵਾਂਗੂੰ 'ਫਲੈਸ਼ਿਸ਼' ਹੋਣੀਆਂ ਸ਼ੁਰੂ ਹੋ ਜਾਣਗੀਆਂ : 'ਝਿਲਮਿਲ ਕਾਰੁ' ਝਿਲਮਿਲ ਕਾਰ ਭਾਵ 'ਫਲੈਸ਼ਿਸ਼' ਆਪਣੇ ਆਪ ਅੰਦਰ ਇੰਝ ਲੱਗਦੈ ਜਿਵੇਂ ਬੈਟਰੀ ਪਈ ਜਗਦੀ ਏ ਲੇਕਿਨ ਉਸ ਵੇਲੇ ਫਿਰ 'ਝਿਲਮਿਲ ਕਾਰੁ ਦਿਸੰਤਾ ਤੇ ਅਨਹਦ ਸਬਦਿ ਵਾਜੰਤਾ' ਉਸ ਵੇਲੇ ਫਿਰ ਸ਼ਬਦ ਆਪਣੇ ਆਪ ਇਸ ਤਰ੍ਹਾਂ ਵੱਜੇਗਾ ਫਿਰ ਇਹ ਲੋੜ ਨਹੀਂ ਹੋਏਗੀ ਕਿਸੇ ਇਹ ਉਠੇ ਹੋਏ ਲੋਕਾਂ ਵਾਂਗੂੰ ਪਤਾ ਨਹੀਂ ਕੈਸੇ ਕੈਸੇ ਲੋਕ ਆਏ ਨੇ। ਆਖਦੇ ਨੇ ਅਨੰਦ ਸ਼ਬਦ ਹੋਰ ਐ, ਫਲਾਣੀ ਜਗ੍ਹਾ ਮਿਲੇਗਾ, ਆ ਫਲਾਣਾ ਅਨੰਦ ਦਸੂ ਅਤੇ ਫਿਰ ਉਹ ਵਾਇਲਟ ਹੋ ਜਾਂਦੇ ਨੇ, ਵਾਇਲੈਂਟ ਮੈਡੀਟੇਸ਼ਨ ਕਰਦੇ ਨੇ, ਕਦੀ ਹਿੱਲਣ ਲੱਗ ਪੈਂਦੇ ਨੇ, ਕਦੀ ਕੇਸ ਖੋਲ੍ਹ ਲੈਂਦੇ ਨੇ, ਕਦੀ ਖਵਰੇ ਕੀ ਕੀ ਕਰਦੇ ਨੇ, ਵਾਹਿਗੁਰੂ ਉਨ੍ਹਾਂ ਨੂੰ ਮੱਤ ਦੇਈਂ। ਲੇਕਿਨ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲੇ ਨੂੰ ਜਿਸ ਵੇਲੇ ਅਨਹਦ ਸ਼ਬਦ ਆਵੇਗਾ ਇਹ ਟਿੱਕ ਜਾਏਗਾ। 'ਕਮਲ ਪ੍ਰਗਾਸ' ਐਸਾ ਖੇੜਾ ਆਏਗਾ ਸੂ, ਆਖੇਗਾ ਵਾਹਿਗੁਰੂ ਇਸ ਖੇੜੇ ਨੂੰ ਕਾਇਮ ਰੱਖੀਂ। ਉਹ ਫਿਰ ਜਾਚ ਸਾਨੂੰ ਦੱਸੀਂ। ਇਹ ਹੈ ਗੁਰੂ ਗ੍ਰੰਥ ਸਾਹਿਬ ਦਾ ਪ੍ਰੀਐਬਲ ਰਾਗ, 'ਸ੍ਰੀ' ਰਾਗ ਤੋਂ ਸ਼ੁਰੂ ਹੋ ਕੇ 'ਜੈਜਾਵੰਤੀ' ਤੱਕ ਜਾਣਾ 'ਸ੍ਰੀ' ਭਾਵ ਸ਼ਾਮ ਤੇ 'ਪ੍ਰਭਾਤੀ' ਭਾਵ ਦਿਨ, ਜੈਜਾਵੰਤੀ ਰਾਗ ਭਾਵ ਗਲੇ 'ਚ ਪਿਆ ਹਾਰ। ਜਿਸ ਵੇਲੇ ਕੋਈ ਜਿੱਤ ਜਾਂਦੈ ਉਸ ਦੇ ਗਲੇ ਵਿਚ ਹਾਰ ਪਾਈਦੈ, ਇਹ ਸਾਨੂੰ ਜਾਚ ਦੱਸੀ ਨੇ ਸ੍ਰੀ ਤੋਂ ਸ਼ੁਰੂ ਹੋ ਜਾ, ਚਲਦੇ ਚਲਦੇ ਪ੍ਰਭਾਤ ਹੋ ਜਾਏਗੀ। ਪ੍ਰਭਾਤੀ ਰਾਗ ਆਖ਼ਰੀ ਅਤੇ ਪ੍ਰਭਾਤੀ ਤੋਂ ਬਾਅਦ ਤੇਰੇ ਗਲੇ ਅੰਦਰ ਗੁਰੂ ਗੋਬਿੰਦ ਸਿੰਘ

ਜੀ ਕਹਿੰਦੇ ਨੇ ਇਕ ਹਾਰ ਪਵੇਗਾ, ਇਕ ਚਾਅ ਦਾ, ਖ਼ੁਸ਼ੀ ਦਾ ਵਾਹਿਗੁਰੂ ਵੱਲੋਂ, ਫਿਰ ਜ਼ਿੰਦਗੀ ਆਪਣੇ ਆਪ ਸੁਹਣੀ ਗੁਜ਼ਰ ਜਾਏਗੀ। ਇਹ ਹੈ, ਪਹਿਲਾ ਗੁਰਦੁਆਰਾ, ਗੁਰੂ ਗ੍ਰੰਥ ਸਾਹਿਬ ਤੇ ਗ੍ਰੰਥੀ ਕੈਸਾ ਹੋਵੇ, ਇਨ੍ਹਾਂ ਸਭਨਾਂ ਦਾ ਜ਼ਿਕਰ ਅਸੀਂ ਕੀਤਾ। ਹੁਣ ਗੁਰੂ ਰਾਮਦਾਸ ਪਿਤਾ ਜੀ ਦੀ ਇਹ ਆਖ਼ਰੀ ਗੱਲ ਕਹਿ ਕੇ ਮੈਂ ਇੱਥੇ ਹੀ ਖ਼ਤਮ ਕਰਾਂਗਾ।

ਇਕ ਪਿੰਡ ਦੇ ਕੁਝ ਅਮੀਰ ਗੁਰੂ ਰਾਮਦਾਸ ਪਿਤਾ ਜੀ ਕੋਲ ਆਏ ਤੇ ਆ ਕੇ ਕਹਿਣ ਲੱਗੇ, 'ਮਹਾਰਾਜ, ਆਪ ਜੀ ਦੀ ਬਖ਼ਸ਼ਿਸ਼ ਨਾਲ ਸਾਡੇ ਕੋਲ ਵਾਹਿਗੁਰੂ ਦਾ ਦਿੱਤਾ ਬਹੁਤ ਕੁਝ ਹੈ, ਕੀ ਕਰੀਏ', ਮਹਾਰਾਜ ਕਹਿਣ ਲੱਗੇ, 'ਜੇ ਧਨ ਹੈ ਤਾਂ ਗੁਰਦੁਆਰਾ ਬਣਾ ਦਿਉ, ਧਰਮਸ਼ਾਲਾ ਬਣਾ ਦਿਉ।' ਆਈ ਸੰਗਤ ਕਹਿਣ ਲੱਗੀ, ਉਹ ਤੇ ਅਸੀਂ ਬਣਾ ਆਏ ਹਾਂ ਤੇ ਫਿਰ ਪਾਤਸ਼ਾਹ ਆਖਦੇ ਹਨ, 'ਇੰਝ ਕਰੋ, ਇਸ ਧਰਮਸ਼ਾਲਾ ਅੰਦਰ, ਇਸ ਗੁਰਦੁਆਰੇ ਅੰਦਰ, ਆਪਣੇ ਇਲਾਕੇ ਵਿਚੋਂ ਸਭ ਤੋਂ ਵਿਦਵਾਨ, ਗ੍ਰੰਥੀ ਢੂੰਡੋ, ਉਸ ਨੂੰ ਉਸ ਧਰਮਸ਼ਾਲਾ ਵਿਚ ਬਿਠਾ ਦਿਉ ਤਾਂਕਿ ਤੁਹਾਡੀ ਧਰਮਸ਼ਾਲਾ ਠੀਕ ਚੱਲੇ।' ਇਹ ਗੱਲ ਜੋ ਗੁਰੂ ਅਰਜਨ ਪਾਤਸ਼ਾਹ ਨੇ ਕਹੀ ਇਹੀ ਗੱਲ ਕਲਗੀਧਰ ਪਾਤਸ਼ਾਹ ਨੇ ਕਹੀ। ਇਹੀ ਪੁਰਾਤਨ ਸਿੱਖ ਕਰਦੇ ਰਹੇ, ਇਹੀ ਮਹਾਰਾਜਾ ਰਣਜੀਤ ਸਿੰਘ ਜੀ ਨੇ ਸੋਚਿਆ ਕਿ ਗ੍ਰੰਥੀ ਦੀ ਚੋਣ ਵੇਲੇ ਬੜੀ ਇਹਤਿਆਤ ਤੇ ਸਾਵਧਾਨੀ ਵਰਤੀ ਜਾਏ। ਐਸਾ ਗ੍ਰੰਥੀ ਬਿਠਾਓ ਜਿਸ ਵਿਚ ਬਹੁਤੇ ਗੁਣ ਹੋਣ ਕਿਉਂਕਿ ਗੁਰਦੁਆਰੇ ਆਈ ਸੰਗਤ ਨੂੰ ਉਸ ਨੇ ਹੀ ਸਹੀ ਰਾਹ 'ਤੇ ਪਾਉਣਾ ਹੈ। ਆਪਣੇ ਚੰਗੇ ਗੁਣਾਂ ਨੂੰ ਸਾਡੇ ਵਿਚ ਵੀ ਭਰੀ ਜਾਏਗਾ। ਇਹੀ ਮੇਰਾ ਅੱਜ ਦਾ ਮਜ਼ਮੂਨ ਸੀ। ਗੁਰਦੁਆਰਾ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਇਸ ਦਾ ਪ੍ਰਕਾਸ਼ ਕਰਨ ਵਾਲਾ ਹੈ ਗ੍ਰੰਥੀ। ਇਹ ਸਭ ਠੀਕ ਹੋਣ, ਇਹ ਦਾਤਾ ਸਾਰਿਆਂ 'ਤੇ ਮਿਹਰ ਕਰੇ। ਗੁਰਦੁਆਰੇ ਇਸ ਗੱਲ ਦਾ ਵੀ ਨਿਸ਼ਾਨ ਸਾਹਿਬ ਹੋਵੇ ਜਿਥੋਂ ਅਸੀਂ ਕੁਝ ਲੈ ਕੇ ਆਈਏ। ਗੁਰਦੁਆਰਾ ਇਹ ਅਸਥਾਨ ਹੈ ਜਿੱਥੇ ਸਾਨੂੰ ਸੋਝੀ ਮਿਲੇਗੀ, ਇੱਥੇ ਹੀ ਆਤਮਾ ਤ੍ਰਿਪਤ ਹੋਣੀ ਹੈ। ਇੱਥੇ ਹੀ ਸਾਨੂੰ ਸਭ ਕੁਝ ਮਿਲੇਗਾ।

ਵਾਹਿਗੁਰੂ ਜੀ ਕਾ ਖ਼ਾਲਸਾ॥<br>ਵਾਹਿਗੁਰੂ ਜੀ ਕੀ ਫ਼ਤਹਿ॥





# ਗ੍ਰੰਥੀ ਦੇ ਗੁਣ

ਜਿਵੇਂ ਸਕੱਤਰ ਸਾਹਿਬ ਨੇ ਦੱਸਿਆ ਹੈ ਕਿ ਕੱਲ੍ਹ ਅਸੀਂ ਆਪਣੀ ਗੱਲ ਦਾ ਮੋੜ ਇੱਥੇ ਛੱਡਿਆ ਸੀ ਕਿ 'ਗ੍ਰੰਥੀ ਦੇ ਕੀ ਗੁਣ ਨੇ ?' ਉਹ ਮੈਂ ਬੇਨਤੀ ਕੀਤੀ ਸੀ ਕਿ ਸਮਾਂ ਐਸਾ ਹੁੰਦਾ ਹੈ ਕਿ ਇਕ ਗੱਲ ਸ਼ੁਰੂ ਕਰੀਏ ਜਦ ਤੱਕ ਤੋੜ ਨਾ ਨਿਭਾਈਏ ਵਿਚਕਾਰ ਅੜੀ ਰਹਿੰਦੀ ਹੈ। ਇਸ ਕਰਕੇ ਮੈਂ ਇਨ੍ਹਾਂ ਨੂੰ ਪਹਿਲਾਂ ਹੀ ਬੇਨਤੀ ਕਰ ਦਿੱਤੀ ਹੈ ਕਿ ਜੋ ਗ੍ਰੰਥੀ ਬਾਰੇ ਕਲਗੀਧਰ ਪਾਤਸ਼ਾਹ ਨੇ ਜਾਂ ਗੁਰੂ ਅਮਰਦਾਸ ਪਿਤਾ ਨੇ ਜਾਂ ਸਾਡੇ ਸਾਰੇ ਵਿਦਵਾਨਾਂ ਨੇ ਸੋਲ੍ਹਾਂ ਗੁਣ ਦੱਸੇ ਹਨ, ਉਹਨੂੰ ਸਿਰਫ਼ ਮੈਂ ਪੜ੍ਹ ਦਿੰਦਾ ਹਾਂ, ਤਰਜਮਾ ਨਾਲ ਜਿਤਨੀ ਕੁ ਸਮਝ ਹੈ, ਤੁਸੀਂ ਕਰ ਲੈਣਾ। ਜੋ ਕੁਝ ਅਸਾਂ ਤਰਜਮਾ ਕੀਤਾ ਹੈ, ਅੰਗ੍ਰੇਜ਼ੀ ਵਿਚ ਉਹ ਮੈਂ ਨਾਲ ਹੀ ਸੁਣਾ ਦਿੰਦਾ ਹਾਂ। ਉਹ ਮੈਂ ਤਾਂ ਦੱਸਣ ਲੱਗਾ ਹਾਂ ਕਿਉਂਕਿ ਆਪ ਕਲਗੀਧਰ ਪਾਤਸ਼ਾਹ ਜਿਸ ਵੇਲੇ ਕਿਸੇ ਗ੍ਰੰਥੀ ਨੂੰ ਢੂੰਡਦੇ ਸਨ ਜਾਂ ਆਪ ਗੁਰੂ ਅਰਜਨ ਪਾਤਸ਼ਾਹ ਨੇ ਜਿਸ ਵੇਲੇ ਗ੍ਰੰਥੀ ਦੀ ਭਾਲ ਕੀਤੀ ਜਾਂ ਬਾਅਦ ਵਿਚ ਮਾਤਾ ਸੁੰਦਰੀ ਜੀ ਨੇ ਜਿਸ ਵੇਲੇ ਗ੍ਰੰਥੀ ਭਾਈ ਮਨੀ ਸਿੰਘ ਨੂੰ ਭੇਜਿਆ ਹੈ ਜਾਂ ਬਾਅਦ ਵਿਚ ਜਿਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਦਾ ਮਹਾਨ ਗ੍ਰੰਥੀ, ਮੇਰਾ ਖ਼ਿਆਲ ਹੈ ਕਿਸੇ ਦੁਨੀਆਂ ਦੇ ਗੁਰਦੁਆਰੇ ਵਿਚ ਗ੍ਰੰਥੀ ਦੇ ਨਾਂ ਦੀ ਮੈਂ ਸਿਲ੍ਹਾ ਨਹੀਂ ਦੇਖੀ। ਸ੍ਰੀ ਹਰਿਮੰਦਰ ਸਾਹਿਬ ਵਿਚ, ਤਿੰਨ ਦਰਵਾਜ਼ਿਆਂ ਤੇ ਗ੍ਰੰਥੀ ਦਾ ਨਾਂ ਲਿਖਿਆ ਹੈ, ਤੇ ਬੜਾ ਅਜੀਬ ਜਿਹਾ ਲੱਗੇਗਾ ਕਿ ਤੁਸੀਂ ਮੱਥਾ ਟੇਕਦੇ ਹੋ ਸ੍ਰੀ ਦਰਬਾਰ ਸਾਹਿਬ ਤੇ ਉੱਤੇ ਜੋ ਸੋਨੇ ਵਿਚ ਲਿਖੀ ਹੋਈ ਫੱਟੀ ਹੈ ਜਿਸ 'ਤੇ ਲਿਖਿਆ ਹੈ ਸ੍ਰੀ ਦਰਬਾਰ ਸਾਹਿਬ ਦੇ ਸਵਰਣ ਮੰਦਰ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਮਾਰਫ਼ਤ ਗਿਆਨੀ ਸੰਤ ਸਿੰਘ ਦੇ  ਕਰਵਾਈ। ਥੱਲੇ ਦਹਿਲੀਜ਼ 'ਤੇ ਲਿਖਿਆ ਹੈ ਸੰਗੇ ਸਫੈਦ ਦੀ ਸੇਵਾ ਗਿਆਨੀ ਗੁਰਮੁਖ ਸਿੰਘ ਨੇ ਕਰਵਾਈ, ਮਹਾਰਾਜਾ ਖੜਕ ਸਿੰਘ ਨੇ ਗਿਆਨੀ ਗੁਰਮੁਖ ਸਿੰਘ ਦੀ ਮਾਰਫ਼ਤ ਕਰਵਾਈ। ਜਿਸ ਵੇਲੇ ਮੱਥਾ ਟੇਕ ਕੇ ਬਾਹਰ ਨਿਕਲਦੇ ਓ, ਤੁਸੀਂ ਖੱਬੇ ਪਾਸੇ ਉੱਤੇ ਤਿੰਨ ਸਿਲ੍ਹਾਂ ਲੱਗੀਆਂ ਨੇ ਸੰਗਮਰਮਰ ਦੀਆਂ ਤੇ ਸੰਗਮਰਮਰ ਦੀ ਸਿਲ੍ਹਾ ਉੱਤੇ ਲਿਖਿਆ ਹੈ ਕਿ ਵਾਹਿਗੁਰੂ ਨੇ ਕ੍ਰਿਪਾ ਕਰਕੇ ਸਵਰਣ ਮੰਦਿਰ ਸੰਗ ਸਫ਼ੈਦ ਅਤੇ ਬਾਕੀ ਸੇਵਾ ਗਿਆਨੀ ਸੰਤ ਸਿੰਘ ਜੀ ਦੀ ਮਾਰਫ਼ਤ ਹੋਈ। ਹੁਣ ਕੁਦਰਤੀ ਖ਼ਿਆਲ ਸੀ ਜਿਹੜੇ ਅਸੀਂ ਇਤਿਹਾਸ ਨੂੰ ਪੜ੍ਹਨ ਵਾਲੇ ਹਾਂ, ਇਹ

ਇਤਨਾ ਵੱਡਾ ਕੌਣ ਐ ਗਿਆਨੀ ਸੰਤ ਸਿੰਘ ਕਿ ਜਿਸਦੀ ਮਾਰਫ਼ਤ ਈ ਸਾਰੀ ਸੇਵਾ ਹੁੰਦੀ ਰਹੀ। ਇਹ ਹੈ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਅਤੇ ਆਪ ਨੂੰ ਪਤਾ ਹੀ ਹੈ ਕਿ ਕਵੀ ਸੰਤੋਖ ਸਿੰਘ ਜੀ ਦਾ ਸਿੱਖਿਆਦਾਤਾ ਗਿਆਨੀ ਸੰਤ ਸਿੰਘ ਹੈ। ਜੇ ਮੈਂ ਭੁੱਲ ਨਹੀਂ ਕਰ ਰਿਹਾ ਤੇ ਗਿਆਨੀ ਸੰਤ ਸਿੰਘ ਜੀ ਨੇ ਹੀ ਪਹਿਲੀ ਵਾਰੀ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਸੰਥਿਆ ਸਾਰੀ ਸੰਗਤ ਨੂੰ ਸੁਣਾਈ ਸੀ। ਕਿਤਨਾ ਕੁ ਦਰਜਾ ਹੋਏਗਾ, ਇਹਦਾ ਅੰਦਾਜ਼ਾ ਤੁਸੀਂ ਲਗਾ ਸਕਦੇ ਓ। ਇਸ ਕਰਕੇ ਗ੍ਰੰਥੀ ਦੇ ਗੁਣ ਲਿਖੇ ਹੋਏ ਹਨ ਅਤੇ ਆਪ ਈ ਗਿਆਨੀ ਸੰਤ ਸਿੰਘ ਜੀ ਨੇ ਦੱਸੇ ਸਨ। ਆਪਣੇ ਬੇਟੇ ਨੂੰ ਕਿਹਾ ਇਹ ਗੁਣ ਹੋਣ ਬੇਟਾ ਤੇ ਦੁਨੀਆਂ ਮੰਨਦੀ ਹੈ ਗ੍ਰੰਥੀ ਨੂੰ, ਨਹੀਂ ਤੇ ਪ੍ਰੋਹਿਤ ਬੜੇ ਫਿਰਦੇ ਪਏ ਨੇ ਜਾਂ ਸੰਸਾਰ ਅੰਦਰ ਬ੍ਰਾਹਮਣ ਬੜੇ ਫਿਰਦੇ ਪਏ ਨੇ। ਇਤਨਾ ਸਿਆਣਾ ਬੰਦਾ ਜਿਸ ਨੇ ਕਵੀ ਸੰਤੋਖ ਸਿੰਘ ਵਰਗਾ ਇਕ ਵਿਦਵਾਨ ਪੈਦਾ ਕਰ ਦਿੱਤਾ ਸਿਰਫ਼ ਬੋਲ ਬੋਲ ਕੇ। ਇਸ ਕਰਕੇ ਉਹ ਗੁਣ ਮੈਂ ਆਪ ਜੀ ਨੂੰ ਸੁਣਾਨ ਲੱਗਾ ਹਾਂ ਤਾਂਕਿ ਪਤਾ ਲੱਗ ਜਾਏ ਕਿ ਸਾਡੇ ਮਾਨਯੋਗ ਗ੍ਰੰਥੀਆਂ ਅੰਦਰ ਸਾਰੇ ਤਾਂ ਨਾ ਸਹੀ, ਕੋਈ ਨਾ ਕੋਈ ਗੁਣ ਦਿੱਸਣਾ ਚਾਹੀਦਾ ਹੈ। ਇਹ ਗੁਣ ਆਪ ਮਹਾਰਾਜ ਨੇ, ਵਿਦਵਾਨਾਂ ਨੇ ਤੇ ਫਿਰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਅੰਕਿਤ ਕਰ ਦਿੱਤੇ, ਗ੍ਰੰਥੀ ਦੀ ਐਂਟਰੀ ਵਿਚ, ਤਾਂ ਕਿ ਜਿਸ ਵੇਲੇ ਗ੍ਰੰਥੀ ਦੇਖੋ, ਢੂੰਡੋ, ਕੋਸ਼ਿਸ਼ ਕਰੋ ਕਿ ਇਨ੍ਹਾਂ ਸੋਲ੍ਹਾਂ ਵਿਚੋਂ ਕੋਈ ਨਾ ਕੋਈ ਗੁਣ ਉਹਦੇ ਵਿਚ ਹੋਵੇ।

**ਸਭ ਤੋਂ ਪਹਿਲਾ ਗੁਣ 'ਨਿਰਲੋਭੀ'** ('ਵਿਦਾਊਟ ਐਵਰਸ') : ਉਸ ਨੂੰ ਸੇਵਾ 'ਤੇ ਲਗਾਉਣ ਵੇਲੇ ਉਹ ਤੁਹਾਡੇ ਨਾਲ ਕੋਈ ਡੀਲ ਨਾ ਕਰੇ। ਜਿਹੜਾ ਗ੍ਰੰਥੀ ਡੀਲ ਕਰ ਰਿਹਾ ਹੈ, ਸਮਝ ਲਉ ਉਹ ਗ੍ਰੰਥੀ ਨਹੀਂ ਹੈ। ਇਹ ਮੇਰਾ ਫ਼ਰਜ਼ ਹੈ, ਪ੍ਰਬੰਧਕ ਦਾ ਫ਼ਰਜ਼ ਹੈ ਕਿ ਉਸ ਨੂੰ ਮੈਂ ਆਪਣੇ ਮੂੰਹ ਵਿਚੋਂ ਲਾਲਚ ਦੀ ਹੱਦ ਤੱਕ ਨਾ ਜਾਣ ਦਿਆਂ। ਇਸ ਲਈ ਪਹਿਲਾ ਗੁਣ ਹੈ 'ਨਿਰਲੋਭੀ'। ਪੰਜਾਬੀ ਵਿਚ ਹੋਰ ਸਮਝਾਉਣਾ ਹੋਵੇ, ਹਵਸ ਨਾ ਉਸਦੀ ਵਧੀ ਹੋਵੇ, ਉਸ ਨੂੰ ਇਹ ਖ਼ਿਆਲ ਨਾ ਹੋਵੇ ਕਿ ਜਿਵੇਂ ਸਾਡੇ ਸਾਰਿਆਂ ਵਿਚ ਦੇਖ ਲਉ, ਪ੍ਰਚਾਰਕਾਂ, ਵਿਦਵਾਨਾਂ, ਗ੍ਰੰਥੀਆਂ ਵਿਚ ਆਉਣਾ ਸ਼ੁਰੂ ਹੋ ਗਿਆ ਹੈ ਕਿ ਉੱਥੇ ਚੱਲੇ ਆਂ ਰੱਜ ਕੇ ਆਵਾਂਗੇ, ਉੱਥੇ ਚੱਲੇ ਆਂ ਇਹ ਲੈ ਕੇ ਆਵਾਂਗੇ। ਪਹਿਲੀ ਚੀਜ਼ ਇਹ ਉਸ ਗ੍ਰੰਥੀ ਵਿਚ ਚਾਹੀਦੀ ਹੈ ਕਿ ਕਿਸੇ ਕਿਸਮ ਦਾ ਲਾਲਚ ਨਾ ਕਰੇ।

2—**ਦੂਸਰਾ, 'ਨਿਰਮਾਨੀ'** ('ਵਿਦਾਊਟ ਪਰਾਈਡ') ਉਸ ਨੂੰ ਇਹ ਹੰਕਾਰ ਨਾ ਹੋਵੇ ਕਿ ਮੇਰੇ ਤੋਂ ਸਿਵਾ ਸੋਹਣਾ ਪਾਠ ਕੋਈ ਨਹੀਂ ਕਰ ਸਕਦਾ, ਮੇਰੇ ਤੋਂ ਸਿਵਾ ਗੁਰਦੁਆਰੇ ਦੀ ਸੰਭਾਲ ਕੋਈ ਨਹੀਂ ਕਰ ਸਕਦਾ। ਉਹ ਨਿਰਮਾਣੀ ਹੋਵੇ। ਹੰਕਾਰ ਤੋਂ ਦੂਰ ਹੋਵੇ, ਉਹਦੇ ਅੰਦਰ ਕਿਸੇ ਵੇਲੇ ਵੀ ਇਹ ਖ਼ਿਆਲ ਪੈਦਾ ਨਾ ਹੋਵੇ ਕਿ ਮੈਂ ਇੱਥੇ ਜੇ ਗ੍ਰੰਥੀ ਨਹੀਂ ਹਾਂ ਤੇ ਗੁਰਦੁਆਰਾ ਕੌਣ ਸੰਭਾਲੇਗਾ। ਆਮ ਤੌਰ 'ਤੇ ਹਰ ਗ੍ਰੰਥੀ ਅੰਦਰ ਕਿਸੇ ਨਾ ਕਿਸੇ ਨੁੱਕਰੋਂ ਪਤਾ ਨਹੀਂ ਕਿਸ ਥਾਵੇਂ ਹੰਕਾਰ ਦਾ ਬੀਜ ਪੈਦਾ ਹੋ ਜਾਂਦਾ ਹੈ। ਇਸ ਕਰਕੇ ਮਹਾਰਾਜ ਕਹਿੰਦੇ ਸਨ 'ਨਿਰਮਾਣੀ ਹੋਵੇ'। ਭਾਈ ਮਨੀ ਸਿੰਘ ਜੀ ਵਰਗਾ ਜਾਂ ਭਾਈ ਸੰਤ ਸਿੰਘ ਜੀ ਵਰਗਾ ਜਾਂ ਜਿਹੜੇ ਅਸੀਂ ਪੁਰਾਣੇ ਗ੍ਰੰਥੀਆਂ ਦੀ ਸਾਰੀ ਸੂਚੀ ਆਪ ਦੇ ਸਾਹਮਣੇ ਰੱਖੀ ਹੈ।

3—**ਤੀਸਰੇ, 'ਪਰਸੁਆਰਥੀ ਹੋਵੇ'** (ਲਿਵਜ਼ ਫ਼ਾਰ ਅਦਰ) : ਬਸ ਉਸ ਨੂੰ ਇਹ ਫ਼ਿਕਰ ਰਵ੍ਹੇ ਬੈਠਿਆਂ ਵੀ ਕਿ ਜਿਹੜਾ ਗੁਰਦੁਆਰੇ ਆਇਆ ਹੈ ਉਸ ਨੂੰ ਕਦੀ ਵੀ ਇਹ ਖ਼ਿਆਲ ਪੈਦਾ ਨਾ ਹੋਵੇ ਕਿ ਮੇਰੀ ਮੁੱਠੀ ਵਿਚ ਕੁਝ ਦੇ ਕੇ ਜਾਣਾ ਹੈ, ਸ਼ਾਇਦ ਰਹਿਤਨਾਮੇ ਤੁਸਾਂ ਪੜ੍ਹੇ ਹੋਣਗੇ। ਇਕ ਰਹਿਤਨਾਮੇ ਅੰਦਰ ਇਹ ਲਿਖਿਆ ਹੈ ਭਾਈ ਸਾਹਿਬ ਅਰਦਾਸ ਕਰਦੇ ਹੋਣ ਤੇ ਉਨ੍ਹਾਂ ਦੇ ਦੋ ਹੱਥਾਂ ਵਿਚ ਰੁਪਈਏ ਨਹੀਂ ਰੱਖਣੇ, ਸਾਡੇ ਵਿਚੋਂ ਕਈ ਕਰਦੇ ਨੇ ਨਾ ਅਰਦਾਸ ਹੋਵੇ ਗ੍ਰੰਥੀ ਨੇ ਦੋ ਹੱਥ ਜੋੜੇ ਹੁੰਦੇ ਨੇਂ ਤੇ ਉਸ ਵਿਚ ਪੈਸੇ ਜਾ ਕੇ ਰੱਖ ਦਿੰਦੇ ਨੇ, ਇੰਝ ਨਹੀਂ ਕਰਨਾ। ਆਮ ਤੌਰ 'ਤੇ ਐਸੀਆਂ ਗ਼ਲਤ ਰਿਵਾਇਤਾਂ ਵੀ ਸ਼ੁਰੂ ਹੋ ਗਈਆਂ ਹਨ। ਗ੍ਰੰਥੀ ਦੇ ਮਨ ਵਿਚ ਹਮੇਸ਼ਾ ਖ਼ਿਆਲ ਹੋਵੇ ਕਿ ਮੈਂ ਆਪਣੇ ਸੁਆਰਥ ਵਾਸਤੇ ਕੁਝ ਨਹੀਂ ਕਰ ਰਿਹਾ 'ਪਰਸੁਆਰਥ ਹੀ ਹਾਂ'। I am living for others.

4—**ਚੌਥੇ, ਧੀਰਜੀ ਹੋਵੇ** : ਟਾਲਰੈਂਸ ਉਸਦੀ ਬੜੀ ਹੋਵੇ। ਉਸ ਵਿਚ, ਟਾਲਰੈਂਸ ਬਹੁਤ ਜ਼ਿਆਦਾ ਹੋਵੇ, ਮੇਰਾ ਖ਼ਿਆਲ ਹੈ ਸਭ ਤੋਂ ਜ਼ਿਆਦਾ ਲੋੜ ਗ੍ਰੰਥੀ ਦੀ ਧੀਰਜ ਦੀ ਹੈ। ਕਿਉਂਕਿ ਹੋ ਨਹੀਂ ਸਕਦਾ, ਅਸੀਂ ਅੰਞਾਣ ਬੱਚੇ ਅੰਞਾਣ ਗੁਰਮਤਿ ਤੋਂ, ਅੰਞਾਣ ਚੀਜ਼ਾਂ ਤੋਂ ਗੁਰਦੁਆਰੇ ਆਉਂਦੇ ਹਾਂ, ਸਾਨੂੰ ਤੇ ਪਤਾ ਨਹੀਂ ਹੁੰਦਾ ਕਿ ਮੱਥਾ ਕਿਸ ਤਰ੍ਹਾਂ ਟੇਕਣਾ ਹੈ ਅਤੇ ਕਈ ਵਾਰੀ ਤੁਸਾਂ ਦੇਖਿਆ ਹੋਵੇਗਾ, ਖ਼ਾਸਕਰ ਬਾਹਰਲੇ ਮੁਲਕਾਂ ਵਿਚ ਕੋਈ ਬਾਹਰੋਂ ਅੰਦਰ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਆਉਂਦਾ ਹੈ ਤੇ ਉਹ ਬਹੁਤੀ ਦੂਰ ਤੱਕ ਅੰਦਰ ਆ ਕੇ ਉਹਦਾ ਸਿਰ ਵੀ ਨਹੀਂ ਕੱਜਿਆ ਹੁੰਦਾ ਤੇ ਉੱਥੇ ਧੀਰਜ ਨਹੀਂ ਛੱਡਣਾ ਗ੍ਰੰਥੀ ਨੇ, ਆਰਾਮ ਨਾਲ ਆਪਣੀ ਥਾਂ ਤੋਂ ਉਠੇ, ਜੇ ਬੈਠਿਆ ਹੈ ਜਾਂ ਜੇ ਬਾਹਰ ਈ ਬੈਠਿਆ ਹੈ ਤਾਂ ਸਿਰ 'ਤੇ ਕੱਪੜਾ ਦੇ ਕੇ ਆਵੇ। ਜੇ ਉਸ ਨੂੰ ਜੋੜੇ ਉਤਾਰਨ ਦੀ ਨਹੀਂ ਜਾਚ ਤਾਂ ਦੱਸ ਦੇਵੇ, ਉਸ ਨੂੰ ਪਾਰਕ ਕਰਨ ਦੀ ਨਹੀਂ ਜਾਚ, ਜੇ ਉਸ ਨੂੰ ਮਹਾਰਾਜ ਅੱਗੇ ਮੱਥਾ ਟੇਕਣ ਦੀ ਨਹੀਂ ਜਾਚ, ਜੇ ਉਸ ਨੂੰ ਭੇਟਾ ਕਰਨ ਦੀ ਨਹੀਂ ਜਾਚ, ਸਾਰੀ ਜਾਚ ਗ੍ਰੰਥੀ ਨੇ ਦੱਸਣੀ ਹੈ। ਗ੍ਰੰਥੀ ਧੀਰਜੀ ਹੋਵੇ, ਕਦੀ ਵੀ ਗੁੱਸੇ ਨਾਲ ਕੋਈ ਮੈਸੇਜ ਕਿਸੇ ਸਿੱਖ ਨੂੰ ਕਨਵੇਅ ਨਾ ਕਰੇ। ਸਾਡੇ ਅੰਦਰ ਇਹ ਬੜੀ ਬੀਮਾਰੀ ਪੈ ਗਈ ਹੈ ਕਿ ਅਸੀਂ ਮੈਸੇਜ ਈ ਗੁੱਸੇ ਨਾਲ ਕਨਵੇਅ ਕਰ ਰਹੇ ਹਾਂ। ਇਸ ਲਈ ਧੀਰਜੀ ਹੋਣਾ ਬੜਾ ਜ਼ਰੂਰੀ ਹੈ।

5—**ਪੰਜਵੇਂ, 'ਉਦਾਰਚਿਤ ਹੋਵੇ'** (ਮੈਗਨੌਨੀਮਸ) : ਉਹਦਾ ਚਿੱਤ ਬੜਾ ਉਦਾਰ ਹੋਵੇ, ਉਹਦੇ ਦਿਲ ਵਿਚ ਇਹ ਖ਼ਿਆਲ ਈ ਪੈਦਾ ਨਾ ਹੋਵੇ ਕਿ ਅੱਜ ਮੇਰੀ ਭੇਟਾ ਘੱਟ ਗਈ ਹੈ ਜਾਂ ਅੱਜ ਮੇਰੀ ਭੇਟਾ ਵੱਧ ਗਈ ਹੈ। ਅੱਜ ਤੇ ਬੜਾ ਅੱਛਾ ਹੋਇਆ ਹੈ, ਅੱਜ ਬੜਾ ਮਾੜਾ ਹੋਇਆ ਹੈ, ਅੱਜ ਸੰਗਤ ਨੂੰ ਸਮਝ ਨਹੀਂ ਆਈ, ਉਹ ਉਦਾਰਚਿਤ ਵਾਂਗੂੰ ਵਰਤੇ।

6—**ਛੇਵੇਂ, 'ਦਇਆਵਾਨ ਹੋਵੇ'** (ਮਰਸੀਫੁੱਲ) : ਦਇਆਵਾਨ ਲਈ ਉਂਝ ਪੁਰਾਣੇ ਜਿੰਨੇ ਰਾਗੀ, ਗ੍ਰੰਥੀ ਸਾਡੇ ਸਨ ਇਕ ਉਨ੍ਹਾਂ 'ਚ ਵਾਧਾ ਬੜਾ ਜ਼ਰੂਰੀ ਸੀ ਕਿ ਜਿੱਥੇ ਜਾਂਦੇ ਸਨ, ਜੋ ਵੀ ਭੇਟਾ ਉੱਥੇ ਹੁੰਦੀ ਸੀ ਆਮ ਤੌਰ 'ਤੇ ਪੁੱਛ ਆਉਂਦੇ ਸਨ, ਸੰਗਤ ਕੋਲੋਂ ਕਿ ਇੱਥੇ ਕਿਸੇ ਚੀਜ਼ ਦੀ ਲੋੜ ਤੇ ਨਹੀਂ ਹੈ ਕਿਉਂਕਿ ਭੇਟਾ ਕਈ ਵਾਰੀ ਅਗਲੇ ਜ਼ਮਾਨੇ ਵਿਚ ਵੀ ਬੜੀ ਆਉਂਦੀ ਸੀ, ਹੁਣ ਵੀ ਬੜੀ ਆਉਂਦੀ ਏ ਤੇ ਗ੍ਰੰਥੀ ਫਿਰ ਪੁੱਛ ਲੈਂਦਾ ਸੀ ਕਿ ਇੱਥੇ ਕਿਸੇ ਚੀਜ਼ ਦੀ ਲੋੜ ਤੇ ਨਹੀਂ ਤੇ ਪ੍ਰਬੰਧਕ ਦੱਸਦੇ ਸਨ ਜੀ ਇੱਥੇ ਫਲਾਣੀ

ਚੀਜ਼ ਦੀ ਲੋੜ ਹੈ। ਕਈ ਅੱਛੇ ਗ੍ਰੰਥੀ, ਰਾਗੀ ਆਪਣੀ ਕਮਾਈ ਦਾ, ਆਪਣੀ ਭੇਟਾ ਦਾ ਇਕ ਹਿੱਸਾ ਗੁਰਦੁਆਰੇ 'ਚ ਦੇ ਦਿੰਦੇ ਸਨ, ਪੁਰਾਣੇ ਬਹੁਤਿਆਂ ਗ੍ਰੰਥੀਆਂ ਦਾ ਇਹੀ ਤਰੀਕਾ ਸੀ। ਤਾਂ ਹੀ ਇਨ੍ਹਾਂ ਗ੍ਰੰਥੀਆਂ ਦੇ ਨਾਂ ਸਿਲ੍ਹਾ 'ਤੇ ਲਿਖੇ ਹੁੰਦੇ ਹਨ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਇਹੀ ਨਿਯਮ ਅਪਣਾਇਆ ਹੈ। ਭਾਈ ਹੀਰਾ ਸਿੰਘ ਜੀ ਰਾਗੀ ਬਾਰੇ ਤੇ ਬਹੁਤ ਮਸ਼ਹੂਰ ਹੈ ਕਿਉਂਕਿ ਸਿੰਧ ਵੀ ਜਾਂਦੇ ਸਨ। ਸਿੰਧ ਵੀ ਜਿਸ ਵੇਲੇ ਜਾਂਦੇ ਸਨ ਬੜੀ ਭੇਟਾ ਹੁੰਦੀ ਸੀ ਤੇ ਪੁੱਛਦੇ ਸਨ ਕਿ ਤੁਹਾਡੇ ਇਲਾਕੇ ਵਿਚ ਸਕੂਲ ਹੈ ਕੋਈ? ਬਈ ਅਸੀਂ ਸਕੂਲ ਨਹੀਂ ਬਣਾ ਸਕੇ ਤੇ ਭਾਈ ਸਾਹਿਬ ਆਖਦੇ ਇਹ ਲਉ ਭੇਟਾ, ਅੱਛਾ ਸਕੂਲ ਬਣਾਓ ਅਤੇ ਬਹੁਤਿਆਂ ਨੂੰ ਪਤਾ ਹੋਏਗਾ ਭਾਈ ਵੀਰ ਸਿੰਘ ਜੀ ਨੇ ਜਿਸ ਵੇਲੇ ਸੂਰਜ ਪ੍ਰਕਾਸ਼ ਲਿਖ ਲਿਆ ਪੂਰੇ ਤੇਰ੍ਹਾਂ ਸਾਲ ਲਾ ਕੇ, ਦੇਖੋ ਕੈਸੇ ਕੈਸੇ ਚੰਗੇ ਲੋਕ ਸਨ ਦੁਨੀਆਂ ਅੰਦਰ ਤੇ ਭਾਈ ਹੀਰਾ ਸਿੰਘ ਜੀ ਇਹਨਾਂ ਨੂੰ ਮਿਲਣ ਗਏ। ਇਤਨਾ ਵੱਡਾ ਕੰਮ ਕਰਨ ਤੋਂ ਬਾਅਦ ਭਾਈ ਵੀਰ ਸਿੰਘ ਜੀ ਮਾਯੂਸ ਬੈਠੇ ਹੋਏ ਸਨ ਤੇ ਬੜਾ ਹੈਰਾਨ ਹੋਏ ਭਾਈ ਹੀਰਾ ਸਿੰਘ ਜੀ, ਸਿੰਧ ਪ੍ਰਦੇਸ਼ ਤੋਂ ਨਵੇਂ ਨਵੇਂ ਆਏ ਸਨ, ਕਹਿਣ ਲੱਗੇ, 'ਭਾਈ ਵੀਰ ਸਿੰਘ ਬੜੇ ਮਾਯੂਸ ਬੈਠੇ ਓ?' ਭਾਈ ਵੀਰ ਸਿੰਘ ਜੀ ਕਹਿਣ ਲੱਗੇ ਲਿਖ ਤੇ ਲਿਆ ਹੈ ਛਾਪੇ ਕੌਣ? ਇਹ ਸੂਰਜ ਪ੍ਰਕਾਸ਼ ਦੇ ਪਹਿਲੇ ਵਾਲਿਊਮ ਤੇ ਲਿਖਿਆ ਹੈ, ਪੜ੍ਹ ਲੈਣਾ ਸਾਰੇ। ਉਹ ਆਖਦੇ ਸਨ ਕਿ ਲਿਖ ਤੇ ਲਿਆ ਹੈ ਛਾਪੇ ਕੌਣ? ਉਸ ਵੇਲੇ ਭਾਈ ਹੀਰਾ ਸਿੰਘ ਜੀ ਕਹਿਣ ਲੱਗੇ ਛਪ ਸਕਦਾ ਹੈ ਕਿਸੇ ਤਰੀਕੇ ਨਾਲ ਜੋ ਤੁਸੀਂ ਕੋਈ ਵਿਉਂਤ ਬਣਾਈ ਹੈ ਤੇ ਭਾਈ ਵੀਰ ਸਿੰਘ ਜੀ ਕਹਿੰਦੇ ਹਨ, ਛਪ ਸਕਦਾ ਹੈ ਅਗਰ ਮੈਨੂੰ ਢਾਈ ਸੌ ਬੰਦਾ ਇਸ ਦੀ ਛਪਵਾਈ ਪਹਿਲਾਂ ਭੇਜ ਦੇਵੇ ਤੇ ਇਹ ਛਪ ਸਕਦਾ ਹੈ। ਤੇ ਕੈਸੇ ਸਨ ਇਹ ਲੋਕ ਜਿਹੜੇ ਇਤਨੇ ਉਦਾਰਚਿਤ ਸਨ ਜਾਂ ਦਇਆਵਾਨ ਸਨ ਜਾਂ ਕਿਤਨੇ ਵਿਸ਼ਾਲ ਸਨ ਇਨ੍ਹਾਂ ਦੇ ਹਿਰਦੇ। ਕਹਿਣ ਲੱਗੇ, 'ਫਿਰ ਤੇ ਘਬਰਾਣ ਦੀ ਲੋੜ ਨਹੀਂ, ਭਾਈ ਹੀਰਾ ਸਿੰਘ ਜੀ ਕਹਿਣ ਲੱਗੇ, ਫਿਰ ਤੇ ਮਾਯੂਸੀ ਦੀ ਲੋੜ ਨਹੀਂ ਹੈ ਕੋਈ। ਇਹ ਲਉ ਮੈਂ ਸਿੰਧ ਤੋਂ ਨਵਾਂ ਨਵਾਂ ਆਇਆ ਹਾਂ, ਪੰਜਾਹ ਸੈਂਚੀਆਂ ਦਾ ਖਰਚਾ ਤੇ ਮੇਰੇ ਕੋਲੋਂ ਲੈ ਲਉ, ਮੈਂ ਆਪ ਈ ਜਿਥੋਂ ਮਰਜ਼ੀ ਇਕੱਠਾ ਕਰਾਂ ਤੇ ਮੇਰੇ ਜ਼ਿੰਮੇ ਐ ਬਾਕੀ ਦੋ ਸੌ ਦਾ ਖਰਚਾ ਤੁਹਾਨੂੰ ਪਹੁੰਚਾਣਾ, ਜਿਹੜਾ ਤੁਹਾਡਾ ਕੁਲ ਢਾਈ ਸੌ ਸੈਂਚੀਆਂ ਦਾ ਖਰਚਾ ਹੈ। ਅਗਰ ਐਸਾ ਕੋਈ ਗ੍ਰੰਥੀ ਦਇਆਵਾਨ ਹੋਵੇਗਾ ਤੁਸੀਂ ਦੇਖਣਾ ਜਿਹੜਾ ਮੈਂ ਪਿਆਰ ਨਾਲ ਕਹਿ ਰਿਹਾ ਹਾਂ, ਹਰ ਗੁਰਦੁਆਰੇ ਅੰਦਰ ਰੈਫਰੈਂਸ ਲਾਇਬ੍ਰੇਰੀ ਹੋਣੀ ਚਾਹੀਦੀ ਏ, ਹਰ ਗੁਰਦੁਆਰੇ ਅੰਦਰ ਅੰਮ੍ਰਿਤ ਵੇਲੇ ਦਾ ਜਾਗਣਾ ਚਾਹੀਦਾ ਹੈ, ਆਪਣੇ ਆਪ ਸ਼ੁਰੂ ਹੋ ਜਾਏਗਾ ਕਿਉਂਕਿ ਗ੍ਰੰਥੀ ਦੇ ਹਿਰਦੇ ਅੰਦਰ ਪੰਥ ਨੂੰ ਜਗਾਉਣ ਦਾ ਖ਼ਿਆਲ ਆਉਣਾ ਬੜਾ ਜ਼ਰੂਰੀ ਹੈ।

**7—ਸੱਤਵੇਂ 'ਪ੍ਰੀਤਵਾਨ ਹੋਵੇ'** : ਪ੍ਰੀਤਵਾਨ ਦਾ ਤਰਜਮਾ ਗ਼ਲਤ ਵੀ ਹੋ ਸਕਦਾ ਹੈ, ਮੈਂ ਕੀਤਾ ਹੈ 'ਐਮੀਐਬਲ' ਹੋਵੇ। ਉਸ ਦੇ ਹੱਥ ਜੁੜੇ ਹੋਏ ਚਾਹੀਦੇ ਨੇ, ਗ੍ਰੰਥੀ ਦੇ ਹੱਥ ਹਮੇਸ਼ਾ ਜੁੜੇ ਹੀ ਚਾਹੀਦੇ ਹਨ। ਇਹ ਨਾ ਹੋਵੇ ਕਿ ਬੋਲਣ ਵੇਲੇ ਜਾਂ ਹੱਥ ਉਠਾਣ ਵੇਲੇ ਜਾਂ ਕੋਈ ਗੱਲ ਕਰਨ ਵੇਲੇ ਉਹ ਉੱਚਾ ਜਿਹਾ ਬੋਲੀ ਜਾਏ, ਪ੍ਰੀਤਵਾਨ ਹੋਵੇ।

**8—ਅੱਠਵੇਂ, 'ਰਹਿਤਵਾਨ ਹੋਵੇ'** (ਫੋਲੋਸ ਕੋਡ ਆਫ਼ ਕਨਡਕਟ ਆਫ਼ ਮਰਯਾਦਾ) : ਰਹਿਤਵਾਨ ਹੋਵੇ। ਉਹ ਇਹ ਨਾ ਕਹਿ ਦੇਵੇ ਅਸੀਂ ਵੀ ਮਨੁੱਖ ਹਾਂ ਜੀ। ਆਮ ਤੌਰ 'ਤੇ

ਗ੍ਰੰਥੀ ਕਹਿ ਦਿੰਦੇ ਨੇ, ਅਸੀਂ ਵੀ ਇਨਸਾਨ ਹਾਂ ਜੀ, ਸਾਨੂੰ ਨਹੀਂ ਇਹੋ ਜਿਹੀਆਂ ਚੀਜ਼ਾਂ ਲੋੜ ਹੁੰਦੀਆਂ ? ਆਪ ਉਹ ਰਹਿਤਵਾਨ ਹੋਵੇ।

9—**ਨੌਂਵਾਂ, 'ਮੱਤਸਰ' ਬਿਨਾਂ ਹੋਵੇ** : ਸਭ ਤੋਂ ਖ਼ਤਰਨਾਕ ਚੀਜ਼ ਹੈ (ਨਾਟ ਐਰੋਗੇਂਟ) ਜਿਸ ਦਾ ਮੈਂ ਜ਼ਿਕਰ ਕਰ ਰਿਹਾ ਸਾਂ ਫਾਸਟਰ ਦਾ, ਜਿਹੜਾ ਪੀਨਾਮ ਤੋਂ ਗਿਆ ਸੀ। ਹਿੰਦੁਸਤਾਨ ਅੰਦਰ ਅੰਗ੍ਰੇਜ਼ਾਂ ਦੇ ਕਹਿਣ 'ਤੇ, ਉਸ ਜਾ ਕੇ ਸਾਡੇ ਸਿੱਖਾਂ ਬਾਰੇ ਇਕ ਰਿਪੋਰਟ ਤਿਆਰ ਕੀਤੀ। ਉਸ ਨੇ ਜੋ ਔਗੁਣ ਸਾਡੇ ਲਿਖੇ ਉਸ ਵਿਚ ਇਕ ਔਗੁਣ ਇਹ ਲਿਖਿਆ ਕਿ ਇਹ ਸ਼ਰਾਬ ਛੁਪ ਕੇ ਪੀਣ ਲੱਗ ਪਏ ਨੇ, ਦੂਜਾ ਇਹ ਲਿਖਿਆ ਸਿੱਖ 'ਐਰੋਗੈਂਟ' ਹੋ ਗਏ ਨੇ, ਆਕੜ ਕੇ ਗੱਲ ਕਰਦੇ ਨੇ ਤੇ ਆਕੜ ਬਾਰੇ ਮੈਂ ਬੜੇ ਪਿਆਰ ਨਾਲ ਸਭ ਨੂੰ ਕਿਹਾ ਹੈ, ਜਿਸ ਵੇਲੇ ਕੋਈ ਮਰ ਜਾਏ ਨਾ ਤੇ ਅਸੀਂ ਪੰਜਾਬੀ ਵਿਚ ਕਹਿੰਦੇ ਹਾਂ 'ਆਕੜ ਗਿਆ ਹੈ'। ਬੱਸ ਜਿਹੜਾ ਆਕੜ ਕੇ ਗੱਲ ਕਰ ਰਿਹਾ ਹੈ, ਉਹ ਮੁਰਦਾ ਹੈ, ਕੋਈ ਭਾਵੇਂ ਹੋਵੇ, ਭਾਵੇਂ ਤੁਹਾਡਾ ਭਰਾ ਹੋਵੇ, ਗ੍ਰੰਥੀ ਹੋਵੇ, ਜਿਹੜਾ ਆਕੜ ਕੇ ਗੱਲ ਕਰੇ ਨਾ, ਜਿਸਨੂੰ ਆਕੜ ਗਿਆ—ਅਸੀਂ ਕਹਿੰਦੇ ਆਂ ਉਹ ਮੁਰਦਾ ਹੋ ਗਿਆ ਹੈ। ਗ੍ਰੰਥੀ ਨੇ ਕਦੇ ਐਰੋਗੈਂਟ ਨਹੀਂ ਹੋਣਾ, ਕੁਝ ਹੋ ਜਾਏ ਉਸ ਨੇ ਮੱਤਸਰ ਬਿਨਾਂ ਹੋਣਾ ਹੈ।

10—**ਦੱਸਵਾਂ, ਸਭ ਤੋਂ ਜ਼ਰੂਰੀ ਗ੍ਰੰਥੀ ਪਰਦੇ ਕੱਜ ਹੋਵੇ**, ਮੇਰਾ ਖ਼ਿਆਲ ਹੈ, ਇਹਦਾ ਤਰਜਮਾ ਮੈਂ ਕੀਤਾ ਹੈ ਗ਼ਲਤ ਹੋ ਸਕਦਾ ਹੈ (ਡਜ਼ ਨੌਟ ਬਰੌਡਕਾਸਟ ਅਦਰ ਬੈਡ ਕਵਾਲਟੀਜ਼)।

ਉਹ ਬਰਾਡਕਾਸਟਿੰਗ ਸਟੇਸ਼ਨ ਨਾ ਲਾ ਦੇਵੇ, ਕਿਉਂਕਿ ਗ੍ਰੰਥੀ ਨੂੰ ਬਹੁਤ ਪਤਾ ਹੁੰਦਾ ਹੈ ਕਿਥੇ ਕੀ ਹੋ ਰਿਹਾ ਹੈ, ਕਿਵੇਂ ਗ੍ਰੰਥੀ ਨੂੰ ਘਰਾਂ ਵਿਚ ਜਾਣ ਦੀ ਖੁੱਲ੍ਹ ਹੁੰਦੀ ਏ, ਗ੍ਰੰਥੀ ਨੂੰ ਬੀਬੀਆਂ ਆ ਕੇ ਕੁਝ ਕਹਿ ਜਾਂਦੀਆਂ ਨੇ। ਗ੍ਰੰਥੀ ਨੂੰ ਕਈ ਗੱਲਾਂ ਐਸੀਆਂ ਪਤਾ ਲੱਗ ਜਾਂਦੀਆਂ ਨੇ ਜਿਹੜੀਆਂ ਸ਼ਾਇਦ ਕਿਸੇ ਨੂੰ ਪਤਾ ਨਾ ਹੋਣ। ਉਹ ਪਰਦੇ ਕੱਜ ਹੋਵੇ, ਬਰਾਡਕਾਸਟਿੰਗ ਸਟੇਸ਼ਨ ਨਾ ਲਾ ਲਵੇ ਗ੍ਰੰਥੀ, ਅਤੇ ਸੱਚੀ ਗੱਲ ਇਹ ਹੈ ਕਿ ਅਸੀਂ ਐਸੇ ਦੇਖੇ ਨੇ ਉਹ ਬਰਾਡਕਾਸਟਿੰਗ ਸਟੇਸ਼ਨ ਲਾ ਲੈਂਦੇ ਨੇ, ਦੱਸੀ ਜਾਂਦੇ ਨੇ, ਪਰਦਾ ਕੱਜੇਗਾ ਤੇ ਆਪਣੇ ਆਪ ਹੀ ਮਹਾਰਾਜ ਕਹਿੰਦੇ ਸਨ ਕਿ ਉਸ ਦਾ ਪਰਦਾ ਕੱਜਣ ਨਾਲ ਹੀ ਸ਼ਾਇਦ ਉਸ ਦੇ ਘਰ ਦੇ ਅੰਦਰ ਬਾਕੀ ਜੋ ਔਗੁਣ ਪਏ ਹਨ ਉਹ ਕੱਜੇ ਜਾਣ।

11—**ਗਿਆਰ੍ਹਵਾਂ 'ਸੁਚੇਤ ਹੋਵੇ'** (ਆਲਵੇਸ ਅਟੈਨਟਿਵ) : ਸੁਚੇਤ ਹੋਣਾ ਬੜਾ ਜ਼ਰੂਰੀ ਏ, ਉਹਨੂੰ ਵਾਈਡਰ ਪਤਾ ਹੋਵੇ, ਉਸ ਨੂੰ ਆਪਣੇ ਆਲੇ-ਦੁਆਲੇ ਦਾ ਪਤਾ ਹੋਵੇ ਕਿ ਜੇ ਮਲੇਸ਼ੀਆ ਵਿਚ ਹਾਂ ਤਾਂ ਇਰਦ-ਗਿਰਦ ਕੀ ਹੋ ਰਿਹਾ ਹੈ ? ਉਸ ਦੀ ਕਿਸਚੈਂਟੀ 'ਤੇ ਹਮਲਾ ਹੋ ਗਿਆ ਹੈ, ਉਹਨੂੰ ਪਤਾ ਈ ਨਹੀਂ ਹੈ, ਨਾਲ ਕਿਥੇ ਕਿਸੇ ਵਿਆਹ ਅੰਦਰ ਕੋਈ ਕੁਰੀਤੀ ਹੋ ਗਈ ਏ ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੇਰੇ ਧਰਮ ਦੇ ਅੰਦਰ ਜਿਸ ਦਾ ਮੈਂ ਪਹਿਰੇਦਾਰ ਹਾਂ, ਕੌਣ ਹੈ ਜੋ ਸਕਾਫ਼ ਪਾ ਰਿਹਾ ਹੈ, ਅਗਰ ਉਹ ਸੁਚੇਤ ਨਹੀਂ ਰਹੇਗਾ, ਅਟੈਂਟਿਵ ਨਹੀਂ ਹੋਏਗਾ ਤਾਂ ਉਸ ਦਾ ਆਪਣਾ ਵੀ ਨੁਕਸਾਨ ਹੋਏਗਾ, ਗੁਰਦੁਆਰੇ ਦਾ ਵੀ ਹੋਏਗਾ ਤੇ ਬਾਕੀਆਂ ਦਾ ਵੀ ਨੁਕਸਾਨ ਹੋਏਗਾ।

12—**ਬਾਰ੍ਹਵਾਂ 'ਦੇਹ ਪਵਿੱਤਰ ਹੋਵੇ'** (ਕਰੈਕਟਰ ਅਬੱਵ ਬੋਲਡ) : ਇਹ ਨਾ ਕਹਿਣ

ਦੀ ਲੋੜ ਕਿਸੇ ਪ੍ਰਬੰਧਕ ਨੂੰ ਹੋਵੇ ਕਿ ਭਾਈ ਸਾਹਿਬ ਆਪਣਾ ਬਿਸਤਰਾ ਚੁੱਕੋ, ਇਹ ਹਵਾਈ ਜਹਾਜ਼ ਦੀ ਟਿਕਟ ਲਉ ਤੇ ਚਲੇ ਜਾਓ। ਉਸ ਦੀ ਦੇਹ ਪਵਿੱਤਰ ਹੋਵੇ, ਆਪ ਕਦੀ ਉਹ ਜਾਣਾ ਚਾਹੇ ਤਾਂ ਚਾਅ ਨਾਲ ਜਾਏ, ਕਦੀ ਕਿਸੇ ਸੰਗਤ ਨੂੰ ਕਹਿਣ ਦਾ ਮੌਕਾ ਨਾ ਮਿਲੇ ਕਿ ਬੜਾ ਅਜੀਬ ਜਿਹਾ ਗ੍ਰੰਥੀ ਦੇਖਿਆ, ਉਸਦੀ ਹਮੇਸ਼ਾ ਦੇਹ ਪਵਿੱਤਰ ਰਵ੍ਹੇ।

13—**ਤੇਰ੍ਹਵੇਂ 'ਟਹਿਲੀਆ' ਹੋਵੇ** (ਹੰਬਲ ਸਰਵੈਂਟ) : ਆਪ ਕਿਸੇ ਵੀ ਸ਼ਕਲ ਦੇ ਅੰਦਰ ਨਿੰਮ੍ਰਤਾ ਵਿਚ ਰਵ੍ਹੇ। ਟਹਿਲੀਆ ਸ਼ਬਦ ਮਹਾਰਾਜ ਨੇ ਇਸ ਲਈ ਵਰਤਿਆ ਸੀ ਕਿ ਉਸ ਦੀ ਜਿਹੜੀ ਜ਼ਿੰਦਗੀ ਦਾ ਕਰਤੱਵ ਹੈ, ਉਸ ਵਿਚ ਸੇਵਾ ਹੀ ਸੇਵਾ ਝਲਕੇ।

14—**ਚੌਦਵੇਂ 'ਵੰਡ ਖਾਣ ਵਾਲਾ ਹੋਵੇ** (ਸ਼ੇਅਰ ਵਿਦ ਅਦਰਜ਼) : ਕਿਉਂਕਿ ਗੁਰਦੁਆਰਿਆਂ ਅੰਦਰ ਆਮ ਤੌਰ 'ਤੇ ਭੇਟਾ ਵਜੋਂ ਇਤਨਾ ਕੁਝ ਆ ਜਾਂਦਾ ਹੈ ਕਿ ਉਸ ਨੂੰ ਇਹ ਖ਼ਿਆਲ ਈ ਨਾ ਹੋਵੇ ਕਿ ਮੈਂ ਇੱਥੇ ਕੋਈ ਚੀਜ਼ ਆਪਣੇ ਘਰ ਲੈ ਜਾਣੀ ਹੈ। ਇਕ ਜਗ੍ਹਾ ਮੈਂ ਦੇਖਿਆ ਕਿ ਇਸ ਕਰਕੇ ਗ੍ਰੰਥੀ ਨੂੰ ਕੱਢਣਾ ਪਿਆ ਕਿ ਕਿਸੇ ਨੇ ਘੜੀ, ਗੁਰੂ ਗ੍ਰੰਥ ਸਾਹਿਬ ਨੂੰ ਭੇਟ ਕੀਤੀ, ਉਸ ਨੇ ਦੇਖਿਆ ਹਾਲ ਵਿਚ ਘੜੀਆਂ ਬੜੀਆਂ ਲੱਗੀਆਂ ਨੇ। ਕਹਿਣ ਲੱਗਾ, ਹੋਰ ਤੇ ਇੱਥੇ ਲੋੜ ਨਹੀਂ ਹੈ ਉਹ ਘੜੀ ਉਸ ਨੇ ਆਪਣੇ ਘਰ ਲਾ ਲਈ ਤੇ ਜਿਸ ਵੇਲੇ ਪਤਾ ਲੱਗਾ ਸਾਨੂੰ, ਹੱਥ ਜੋੜ ਕੇ ਕਿਹਾ ਬਈ ਐਸਾ ਨਹੀਂ ਹੋਣਾ ਚਾਹੀਦਾ, ਕਿਉਂਕਿ ਇਹ ਪ੍ਰਬੰਧਕ ਦਾ ਕੰਮ ਹੈ, ਇਹ ਉਸ ਦਾ ਕੰਮ ਹੈ ਜੋ ਗੁਰਦੁਆਰੇ ਦਾ ਇੰਤਜ਼ਾਮ ਕਰ ਰਿਹਾ ਹੈ ਕਿ ਭੇਟਾ ਘੜੀ ਉੱਥੇ ਹੀ ਰਹਿਣ ਦੇਵੇ। ਇਹ ਹੋ ਸਕਦਾ ਹੈ ਕਿ ਉਹ ਕਿਸੇ ਹਸਪਤਾਲ ਵਿਚ ਦੇਣੀ ਹੋਵੇ, ਹੋ ਸਕਦਾ ਹੈ ਕਿ ਕਿਸੇ ਸਕੂਲ ਵਿਚ ਦੇਣੀ ਹੋਵੇ, ਹੋ ਸਕਦਾ ਹੈ ਕਿ ਕਿਸੇ ਹੋਰ ਹਾਲ ਵਿਚ ਲਾਣੀ ਹੋਵੇ। ਉਸ ਦੇ ਦਿਮਾਗ਼ ਅੰਦਰ ਹਮੇਸ਼ਾ 'ਵੰਡ ਛਕਣ' ਦਾ ਖ਼ਿਆਲ ਪੈਦਾ ਰਵ੍ਹੇ।

15—**ਪੰਦਰ੍ਹਵਾਂ—ਸਭ ਤੋਂ ਜ਼ਰੂਰੀ ਹੈ ਆਏ ਗਏ ਮੁਸਾਫ਼ਿਰ, ਅਭਿਆਗਤ ਦਾ ਖ਼ਿਆਲ ਰੱਖੇ,** ਦਰਵਾਜ਼ਾ ਨਾ ਬੰਦ ਕਰ ਦੇਵੇ ਕਿ ਖੜਕਾ ਖੜਕਾ ਕੇ ਥੱਕ ਜਾਈਏ। ਕਿਸੇ ਵੇਲੇ ਵੀ ਕੋਈ ਆਵੇ, ਕੁਵੇਲੇ ਵੀ ਕਿਸੇ ਆਣਾ ਹੀ ਹੈ, ਗੁਰਦੁਆਰਾ ਹੈ। ਨਿਸ਼ਾਨ ਸਾਹਿਬ ਦੇਖ ਕੇ ਜੇ ਕਿਸੇ ਦਾ ਜਹਾਜ਼ ਲੇਟ ਹੋ ਗਿਆ ਹੈ ਤੇ ਉਸ ਰਾਤ ਤਾਂ ਕੱਟਣੀ ਹੈ ਨਾ। ਕਿਸੇ ਨੇ ਆ ਕੇ ਇੱਥੇ ਸ਼ਾਇਦ ਪ੍ਰਸ਼ਾਦਾ ਤਾਂ ਮੂੰਹ ਵਿਚ ਪਾਣਾ ਹੀ ਹੈ ਨਾ। ਜੇ ਪ੍ਰਸ਼ਾਦਾ ਨਹੀਂ ਹੋਵੇਗਾ ਤਾਂ ਹੱਥ ਜੋੜ ਕੇ ਬੇਸ਼ੱਕ ਕਹਿ ਦੇਵੇ। ਲੇਕਿਨ ਦਰਵਾਜ਼ਾ ਖੁੱਲ੍ਹਾ ਰੱਖੇ। ਹਾਲ ਵਿਚ ਸਵਾ ਦੇਵੇ ਭਾਵੇਂ ਕਮਰੇ ਵਿਚ ਸਵਾ ਦੇਵੇ।

16—**ਸੋਲ੍ਹਵਾਂ—ਸਭ ਨਾਲ ਇਕੋ ਜਿਹਾ ਵਰਤਾਓ ਕਰੇ** (ਇਕੁਅਲ ਟਰੀਟਮੈਂਟ ਟੂ ਆਲ ਹੂ ਵਿਜ਼ਿਟ ਗੁਰਦੁਆਰਾ) : ਉਹਦੇ ਦਿਮਾਗ਼ ਵਿਚ ਇਹ ਨਾ ਹੋਵੇ ਕਿ ਹਿੰਦੂ ਆਇਆ ਹੈ, ਮੁਸਲਮਾਨ ਆਇਆ ਹੈ, ਸ਼ਾਇਦ ਆਪ ਨੂੰ ਪਤਾ ਹੈ ਪਾਕਿਸਤਾਨ ਦੇ ਇਕ ਅੰਬੈਸਡਰ ਨੇ ਜਿਹੜਾ ਬਾਅਦ ਵਿਚ ਬਣਿਆ ਸ਼ਾਇਦ ਫ਼ਾਰਨ ਮਨਿਸਟਰ ਵੀ। ਅਬਦੁੱਲ ਕਾਦਰ ਨਾਂ ਏ ਉਸਦਾ। ਉਸ ਨੇ ਲਿਖਿਐ ਕਿ ਜਦ ਮੈਂ ਪਹਿਲੀ ਵਾਰੀ ਪੜ੍ਹਨ ਗਿਆ ਨਿਊਯਾਰਕ ਤਾਂ ਮੈਨੂੰ ਕੋਈ ਕਿਸੇ ਨੇ ਝੱਲਿਆ ਨਾ, ਉੱਥੇ ਇਕ ਗੁਰਦੁਆਰਾ ਸੀ, ਮੈਂ ਉੱਥੇ ਚਲਾ ਗਿਆ। ਦਰਵਾਜ਼ਾ ਜਾ ਕੇ ਖਟਖਟਾਇਆ, ਭਾਈ/ਗ੍ਰੰਥੀ ਸਾਹਿਬ ਆਏ, ਕਹਿਣ ਲੱਗੇ ਕਿਥੋਂ ਆਏਂ ਹੋ ? ਮੈਂ ਕਿਹਾ, 'ਪਾਕਿਸਤਾਨ ਤੋਂ ਆਇਆ ਹਾਂ'। ਉਹਨੇ ਕੁਝ

ਨਹੀਂ ਕਿਹਾ, ਆਪਣਾ ਕਮਰਾ ਖੋਲ੍ਹ ਕੇ ਕਿਹਾ, 'ਜੀ ਰਾਤ ਆਰਾਮ ਕਰੋ ਦੇਖੀ ਜਾਏਗੀ।' ਐਸਾ ਉਸ 'ਤੇ ਅਸਰ ਪਿਆ ਉਸ ਬੰਦੇ ਦਾ ਜਿਸਦਾ ਤੁਸੀਂ ਅੰਦਾਜ਼ਾ ਨਹੀਂ ਲਗਾ ਸਕਦੇ। ਇਕ ਛੋਟੀ ਜਿਹੀ, ਵਕਤ ਸਿਰ ਕੀਤੀ ਹੋਈ ਮਦਦ ਗੁਰਦੁਆਰੇ ਵੱਲੋਂ ਸਾਰੀ ਜ਼ਿੰਦਗੀ ਉਸ ਨੂੰ ਤਾਰ ਜਾਂਦੀ ਏ। ਹਿੰਦੁਸਤਾਨ ਦਾ ਇਕ ਬਹੁਤ ਵੱਡਾ ਲਿਖਾਰੀ, ਫਿਰ ਸੈਕਟਰੀ ਫ਼ਾਰਨ ਰਿਹਾ ਹੈ ਵੀ. ਪੀ. ਮੈਨਨ। ਉਸ ਨੇ ਆਪਣੀ ਆਟੋਬਾਇਓਗ੍ਰਾਫ਼ੀ ਵਿਚ ਲਿਖਿਆ ਹੈ, ਕਹਿੰਦਾ ਹੈ, ਮੈਂ ਪੜ੍ਹਨ ਗਿਆ ਇੰਗਲੈਂਡ, ਉਥੋਂ ਦਾ ਮੈਂ ਸੋਚ ਕੇ ਕਿ ਗੁਰਦੁਆਰਾ ਹੈ, ਮੈਂ ਚਲਾ ਗਿਆ। ਮੈਂ ਇਮਤਿਹਾਨ ਦੇਣ ਜਾਣਾ ਸੀ। ਮੈਂ ਗ੍ਰੰਥੀ ਸਾਹਿਬ ਨੂੰ ਕਿਹਾ, ਅੰਗ੍ਰੇਜ਼ੀ ਤੇ ਉਸ ਨੂੰ ਆਉਂਦੀ ਨਹੀਂ ਸੀ, ਮੈਂ ਹੱਥ ਜੋੜ ਕੇ ਕਿਹਾ ਮੇਰੇ ਵਾਸਤੇ ਅਰਦਾਸ ਕਰ, ਮੈਂ ਪਾਸ ਹੋ ਜਾਵਾਂ। ਗ੍ਰੰਥੀ ਨੇ ਕਿਹਾ ਇਹ ਮੂਲ ਮੰਤਰ ਯਾਦ ਰੱਖੀਂ 'ੴ ਸਤਿਨਾਮੁ ਕਰਤਾ ਪੁਰਖਿ'। ਜਦੋਂ ਪੇਪਰ ਆਵੇਗਾ ਨਾ ਤੂੰ 'ੴ' ਪੜ੍ਹ ਦੇਈਂ ਤੇ ਲਿਖਦਾ ਹੈ ਆਟੋਬਾਇਓਗ੍ਰਾਫ਼ੀ ਵਿਚ ਕਿ ਪਤਾ ਨਹੀਂ ਗ੍ਰੰਥੀ ਨੇ ਕਿਸ ਤਰ੍ਹਾਂ ਮੈਨੂੰ ਕਿਹਾ ਹੈ, ਜਦੋਂ ਪੇਪਰ ਆਇਆ ਤਾਂ 'ੴ' ਪੜ੍ਹ ਕੇ ਸ਼ੁਰੂ ਕਰ ਦਿੱਤਾ। ਉਹ ਕਹਿੰਦਾ ਹੈ ਅੱਜ ਤੱਕ ਮੈਂ ਕੋਈ ਕੰਮ ਕਰਾਂ 'ੴ' ਕਰਕੇ ਕਰਦਾ ਹਾਂ ਅਤੇ ਹੋਰ ਛੱਡੋ ਜਿਹੜਾ ਪਾਕਿਸਤਾਨ ਦਾ ਸਦਰ ਸੀ, ਇਹ ਆਪਣੀ ਆਟੋਬਾਇਓਗ੍ਰਾਫ਼ੀ ਵਿਚ ਲਿਖਦਾ ਹੈ, ਆਟੋਬਾਇਓਗ੍ਰਾਫ਼ੀ ਤੁਸੀਂ ਇੱਥੇ ਕਿਸੇ ਕੋਲੋਂ ਪੜ੍ਹ ਲੈਣੀ। ਕਿਤਾਬ ਦਾ ਨਾਂ ਏ 'ਫ਼ਰੈਂਡਜ਼ ਨਾਟ ਮਾਸਟਰ'। ਉਹਦੇ ਵਿਚ ਲਿਖਦਾ ਹੈ, ਮੈਂ ਐਬਟਾਬਾਦ ਵਿਚ ਸਾਂ। ਮੈਨੂੰ ਰੋਜ਼ਾਨਾ ਟੀਚਰ ਕੋਲੋਂ ਮਾਰ ਪੈਂਦੀ ਸੀ, ਮੈਂ ਕੰਮ ਕਰਕੇ ਨਹੀਂ ਸਾਂ ਜਾਂਦਾ ਤੇ ਗੁਰਦੁਆਰਾ ਨੇੜੇ ਸੀ। ਮੈਂ ਗ੍ਰੰਥੀ ਨੂੰ ਪੁੱਛਿਆ ਕੋਈ ਤਰੀਕਾ ਹੈ, ਮੈਨੂੰ ਮਾਰ ਨਾ ਪਵੇ। ਉਹ ਕਹਿੰਦਾ, 'ਤੂੰ ਮੂਲ ਮੰਤਰ ਪੜ੍ਹਿਆ ਕਰ' ਅਤੇ ਦੇਖਣਾ ਉਸ ਕਿਤਾਬ ਅੰਦਰ ਕਹਿੰਦਾ ਹੈ। ਮੈਂ ਸਾਰੀ ਜ਼ਿੰਦਗੀ ਮੂਲ ਮੰਤਰ ਨਹੀਂ ਛੱਡਿਆ। ਇਕ ਪਾਕਿਸਤਾਨ ਦਾ ਸਦਰ ਅਯੂਬ ਕਿਤਾਬ ਵਿਚ ਲਿਖਦਾ ਹੈ ਕਿ ਇਕ ਗ੍ਰੰਥੀ ਨੇ ਇਤਨੀ ਸੋਝੀ ਦੇ ਦਿੱਤੀ ਕਿ ਮੂਲ ਮੰਤਰ ਪੜ੍ਹਨ ਨਾਲ ਕਦੀ ਮੈਨੂੰ ਮਾਰ ਨਹੀਂ ਪਵੇਗੀ। ਕਹਿੰਦਾ ਹੈ ਕਮਾਲ ਈ ਹੋਇਆ, ਮੂਲ ਮੰਤਰ ਪੜ੍ਹਿਆ, ਉਹਦੇ ਬਾਅਦ ਫਿਰ ਮੈਨੂੰ ਸੋਟੀਆਂ ਨਹੀਂ ਪਈਆਂ। ਇਹ ਤਾਂ ਹੋਵੇਗਾ ਅਗਰ ਗ੍ਰੰਥੀ ਨੂੰ ਸਮਝਾਉਣਾ ਆਵੇਗਾ। ਯਾਦ ਰੱਖਣਾ ਸਾਰੀ ਸੰਗਤ ਵਿਚੋਂ ਅਗਰ ਕੋਈ ਸੁਣ ਸਕਦਾ ਹੈ ਦੁਖ ਤਾਂ ਉਹ ਗ੍ਰੰਥੀ ਹੀ ਹੈ। ਆਏ ਗਏ ਮੁਸਾਫ਼ਿਰ, ਅਭਿਆਗਤ ਦਾ ਪੂਰਾ ਖ਼ਿਆਲ ਰੱਖੇ। ਇਹ ਮੋਟੇ ਮੋਟੇ ਗੁਣ ਸਾਡੀਆਂ ਪੁਰਾਣੀਆਂ ਪੁਸਤਕਾਂ ਵਿਚ ਲਿਖੇ ਸਨ। ਫਿਰ ਸਾਨੂੰ ਸੋਝੀ ਮਿਲੀ ਤਾਂ ਕਿ ਅਸੀਂ ਕਿਸੇ ਵੇਲੇ ਵੀ ਗ੍ਰੰਥੀ ਜਿਸ ਨੂੰ ਥਾਪਣ ਲੱਗੇ ਹਾਂ, ਇਤਨੀ ਵੱਡੀ ਪਦਵੀ 'ਤੇ, ਉਹਦੇ ਵਿਚ ਇਹ ਗੁਣ ਜ਼ਰੂਰ ਹੋਣ।

ਬਾਬਾ ਬੁੱਢਾ ਜੀ ਤੇ ਫਿਰ ਬਹੁਤ ਉੱਚੇ ਹਨ ਜਿਨ੍ਹਾਂ ਦਾ ਕੋਈ ਮੁਕਾਬਲਾ ਨਹੀਂ ਹੈ। ਤੁਸੀਂ ਹਿਸਾਬ ਲਾ ਲਉ ਕਿਤਨਾ ਉੱਚਾ ਹੋਵੇਗਾ ਬਾਬਾ ਬੁੱਢਾ ਜੀ। ਹੁਣ ਸਾਡਾ ਪ੍ਰਧਾਨ, ਸਕੱਤਰ ਜਾਂ ਮੈਂਬਰ, ਗ੍ਰੰਥੀ ਅਗਰ ਆ ਰਿਹਾ ਹੋਵੇ, ਆਪਣੀ ਕੁਰਸੀ ਤੋਂ ਨਹੀਂ ਉਠਦਾ। ਗੁਰੂ ਅਰਜਨ ਤੋਂ ਕੋਈ ਵੱਡਾ ਹੈ ਦੁਨੀਆਂ 'ਤੇ ਲੇਕਿਨ ਜਿਸ ਵੇਲੇ ਬਾਬਾ ਬੁੱਢਾ ਜੀ ਦਰਬਾਰ ਸਾਹਿਬ ਆਉਂਦੇ ਸਨ ਆਪ ਗੁਰੂ ਅਰਜਨ ਸਾਹਿਬ ਖੜੇ ਹੋ ਜਾਂਦੇ ਸਨ। ਅੰਦਾਜ਼ਾ ਲਗਾ ਲਉ ਅਤੇ ਮਾਫ਼ ਕਰਨਾ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਆਪਣਾ ਬੇਟਾ ਗੁਜ਼ਰ ਗਿਆ,

ਕਿਸੇ ਨੇ ਅੱਖਾਂ ਵਿਚ ਆਂਸੂ ਨਹੀਂ ਦੇਖਿਆ। ਭਾਵੇਂ ਸਾਂਢੂੰ ਨੇ ਆ ਕੇ ਕਿਹਾ ਹੈ, ਸਾਂਈ ਦਾਸ ਨੇ ਕਿ ਮਹਾਰਾਜ ਤੁਹਾਡਾ ਤੇ ਬੇਟਾ ਚਲਾ ਗਿਆ ਹੈ, ਬਾਬਾ ਅਟੱਲ ਰਾਏ, ਤੁਸੀਂ ਜ਼ਰਾ ਵੀ ਮਹਿਸੂਸ ਨਹੀਂ ਕਰਦੇ ਪਏ। ਮਹਾਰਾਜ ਨੇ ਕਿਹਾ ਸਾਂਈਂ ਦਾਸ ਬਾਬਾ ਅਟੱਲ ਰਾਏ, ਅੱਗੋਂ ਪੂਰੀ ਸਾਖੀ ਜਿਵੇਂ ਆਪ ਨੇ ਸੁਣੀ ਹੋਈ ਏ, ਗੁਰੂ ਹਰਿਗੋਬਿੰਦ ਪਾਤਸ਼ਾਹ ਅਪਣੇ ਸਾਂਢੂ ਸਾਂਈਦਾਸ ਨੂੰ ਕਹਿੰਦੇ ਨੇ ਕਿ ਧਰਤੀ 'ਤੇ ਇਹ ਲਕੀਰ ਪਾ ਦਿਉ, ਉਹਨੇ ਲਕੀਰ ਪਾ ਦਿੱਤੀ ਤੇ ਫਿਰ ਕਹਿੰਦੇ ਨੇ, ਸਾਂਈਂ ਦਾਸ ਜੀ ਲਕੀਰ ਨੂੰ ਮਿਟਾ ਦਿਉ, ਉਸ ਐਸਾ ਹੀ ਕੀਤਾ। ਮਹਾਰਾਜ ਪੁੱਛਦੇ ਨੇ ਸਾਂਈਂ ਦਾਸ ਨੂੰ, ਲਕੀਰ ਪਾਉਣ ਦੀ ਕੋਈ ਖ਼ੁਸ਼ੀ ਹੋਈ ਏ, ਉਹ ਕਹਿੰਦਾ : ਕਾਹਦੀ ਖ਼ੁਸ਼ੀ, ਤੁਸਾਂ ਹੁਕਮ ਕੀਤਾ ਮੈਂ ਪਾ ਦਿੱਤੀ। ਫਿਰ ਪੁੱਛਦੇ ਨੇ ਤੈਨੂੰ ਲਕੀਰ ਮਿਟਾਣ ਦਾ ਕੋਈ ਅਫ਼ਸੋਸ ਹੋਇਆ ਹੈ, ਉਹ ਕਹਿੰਦੇ ਨੇ ਕਾਹਦਾ ਅਫ਼ਸੋਸ, ਕਾਹਦੀ ਗ਼ਮੀ, ਤੁਸਾਂ ਹੁਕਮ ਕੀਤਾ ਤੇ ਮੈਂ ਮਿਟਾ ਦਿੱਤੀ ਏ। ਪਾਤਸ਼ਾਹ ਕਹਿਣ ਲੱਗੇ ਸਾਈਂ ਦਾਸ ਨੂੰ, ਅਟੱਲ ਰਾਏ ਵੀ ਸ਼ਾਇਦ ਇਸ ਬ੍ਰਹਿਮੰਡ ਵਿਚ ਇਕ ਲਕੀਰ ਦੇ ਨਿਆਈਂ ਵੀ ਨਹੀਂ ਸੀ, ਉਹਦਾ ਵੀ ਕੀ ਮੈਂ ਅਫ਼ਸੋਸ ਕਰਾਂ, ਵਾਹਿਗੁਰੂ ਨੇ ਪਾਈ ਸੀ, ਵਾਹਿਗੁਰੂ ਨੇ ਮਿਟਾ ਦਿੱਤੀ ਪਰ ਕਿਆ ਇਤਿਹਾਸ ਵਿਚ ਲਿਖਿਆ ਹੈ ਕਿ ਜਿਸ ਦਿਨ ਬਾਬਾ ਬਾਬਾ ਬੁੱਢਾ ਜੀ ਗੁਜ਼ਰੇ ਨੇ ਤਾਂ ਲਿਖਿਆ ਹੈ, 'ਚਿਖਾ ਉੱਪਰ ਜਬ ਧਰੀ ਸਾਹਿਬ, ਬੁਢੇ ਦੇਹ, ਹਰਿਗੋਬਿੰਦ ਕੇ ਨੈਣੁ ਸੇ ਚਲਿਓ ਨੀਰੁ ਅਸਨੇਹੁ'। ਜਿਸ ਵੇਲੇ ਬਾਬਾ ਬੁੱਢਾ ਜੀ ਦੀ ਦੇਹ ਨੂੰ ਆਪ ਗੁਰੂ ਹਰਿਗੋਬਿੰਦ ਮਹਾਰਾਜ ਨੇ ਚਿਖਾ ਉੱਤੇ ਰੱਖਿਆ, ਉਨ੍ਹਾਂ ਦੇ ਨੈਣ ਛਲਕ ਆਏ। ਹੁਣ ਐਸਾ ਹੀ ਗ੍ਰੰਥੀ ਹੋਣਾ ਚਾਹੀਦਾ ਹੈ ਜਿਸ ਵੇਲੇ ਜਾਣ ਲੱਗੇ ਘੱਟ ਤੋਂ ਘੱਟ ਪ੍ਰਧਾਨ, ਸਕੱਤਰ ਦੀਆਂ ਅੱਖਾਂ ਵਿਚ ਆਂਸੂ ਜ਼ਰੂਰ ਹੋਣੇ ਚਾਹੀਦੇ ਹਨ। ਕੈਸਾ ਗ੍ਰੰਥੀ ਸਾਨੂੰ ਛੱਡ ਕੇ ਜਾ ਰਿਹਾ ਹੈ। ਅਗਰ ਐਸਾ ਹੋ ਜਾਏ ਤਾਂ ਮੈਂ ਸਮਝਦਾ ਹਾਂ ਸਾਡਾ ਅਸਲ ਮੰਤਵ ਪੂਰਾ ਹੋ ਗਿਆ ਕਿਉਂਕਿ ਗ੍ਰੰਥੀ ਪ੍ਰੋਹਿਤ ਨਹੀਂ ਹੈ, ਗ੍ਰੰਥੀ ਪ੍ਰੀਸ਼ਦ ਨਹੀਂ ਹੈ। ਗ੍ਰੰਥੀ ਤੇ ਸਿਰਫ਼ ਇਸ ਕਰਕੇ ਹੈ ਜਿੱਥੇ ਵੀ ਅਸੀਂ ਖੁੰਝ ਜਾਈਏ ਸਾਨੂੰ ਉਹੀ ਸੋਝੀ ਦੇਣ ਵਾਲਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਗੁਰੂ ਅਰਜਨ ਮਹਾਰਾਜ ਜੀ ਨੇ ਬੜੀ ਸੋਚ ਵਿਚਾਰ ਕੇ ਬਣਾਇਆ ਸੀ। ਲਿਖਿਆ ਸਾਰੇ ਇਤਿਹਾਸ ਵਿਚ ਜਦ ਬੀੜ ਬੰਨ੍ਹ ਕੇ ਤਿਆਰ ਹੋ ਗਈ ਤਾਂ ਮਹਾਰਾਜ ਸਾਰੀ ਰਾਤ ਸੁੱਤੇ ਨਹੀਂ, ਇਹ ਸੋਚਦੇ ਰਹੇ ਕਿ ਗ੍ਰੰਥੀ ਕਿਸ ਨੂੰ ਬਣਾਵਾਂ। ਮੰਤਵ ਹੈ ਗ੍ਰੰਥੀ ਦਾ ਸਾਰੇ ਇਤਿਹਾਸ ਵਿਚ ਨਾਂ ਹੋਵੇ। ਬਾਕੀ ਉਸ ਦੀਆਂ ਲੋੜਾਂ ਜੋ ਸੰਸਾਰਕ ਹਨ, ਉਹ ਮੇਰਾ ਵਿਸ਼ਵਾਸ ਹੈ, ਅੱਜ ਦੀ ਦੁਨੀਆਂ ਅੰਦਰ ਕਿਤਨੀ ਕੁ ਹੋਸ਼ ਆ ਗਈ ਹੈ ਕਿ ਉਸ ਨੂੰ ਬਾਹਰ ਝਾਕਣ ਦੀ ਲੋੜ ਨਹੀਂ ਰਹਿਣ ਦੇਂਦੇ, ਨਾ ਰਹਿਣ ਦਿਆਂਗੇ। ਇਸ ਕਰਕੇ ਗ੍ਰੰਥੀ, ਗੁਰਦੁਆਰਾ, ਗੁਰੂ ਗ੍ਰੰਥ ਸਾਹਿਬ ਦੀ ਦੇਖਭਾਲ ਅਗਰ ਠੀਕ ਨੇ ਤਾਂ ਮੇਰਾ ਖ਼ਿਆਲ ਹੈ ਸਾਡਾ ਧਾਰਮਿਕ ਸਰੀਰ ਪੰਥ ਦਾ ਠੀਕ ਹੈ। ਇਹ ਪਹਿਲਾਂ ਜ਼ਰੂਰੀ ਸੀ ਬਾਕੀ ਡਿਟੇਲ ਵਿਚ ਜਾਣ ਦੀ ਲੋੜ ਨਹੀਂ ਕਿਉਂਕਿ ਉਸ ਵੇਲੇ ਤੋਂ ਅੱਜ ਤੱਕ ਜੋ ਗ੍ਰੰਥੀਆਂ ਦੇ ਜੀਵਨ ਦੇਖਣ ਲੱਗੀਏ ਇਕ ਤੋਂ ਇਕ ਨਿਰਾਲਾ ਹੋਏਗਾ, ਇਕ ਤੋਂ ਇਕ ਆਪਣੇ ਅਸਮਾਨ ਨੂੰ ਛੂੰਹਣ ਵਾਲਾ ਹੋਵੇਗਾ, ਜਿਸ ਦੇ ਸਹਾਰੇ ਅਸੀਂ ਤੁਰ ਰਹੇ ਹਾਂ। ਇਹ ਅੱਜ ਦੀ ਲੋੜ ਇਹੀ ਹੈ, ਬੜੀ ਸੁਹਣੀ ਗੱਲ ਹੁਣੇ ਈ ਸਕੱਤਰ ਸਾਹਿਬ ਨੇ ਕਹੀ ਸੀ ਗ੍ਰੰਥੀਆਂ ਨੂੰ ਜ਼ਰੂਰ ਸਾਲ ਵਿਚ ਇਕ ਵਾਰੀ ਬਾਹਰ ਭੇਜਣਾ ਚਾਹੀਦਾ

ਹੈ। ਅਸੀਂ ਤੇ ਪੰਜਾਬ ਵਿਚ ਕਰਦੇ ਹਾਂ, ਕਾਮਯਾਬ ਹੋਏ ਆਂ ਨਾ ਹੋਏ ਆਂ ਇਹ ਕੋਈ ਬਹਿਸ ਨਹੀਂ ਹੈ, ਅਸੀਂ ਤੇ ਹਰ ਗ੍ਰੰਥੀ ਨੂੰ ਤੀਸਰੇ ਮਹੀਨੇ ਪੰਜਾਬ ਬੁਲਾ ਲੈਂਦੇ ਹਾਂ, ਖ਼ਾਸਕਰ ਮੈਂ ਆਪ ਬੁਲਾ ਲੈਂਦਾ ਹਾਂ। ਉਨ੍ਹਾਂ ਨੂੰ ਕਹਿੰਦਾ ਹਾਂ ਜਿਨ੍ਹੇ ਦਿਨ ਤੇਰੀ ਗ਼ੈਰ-ਹਾਜ਼ਰੀ ਏ, ਇਸਦਾ ਖਰਚਾ ਮੈਂ ਦਿਆਂਗਾ ਜਾਣ ਵੇਲੇ ਤੈਨੂੰ। ਚੱਲੋ ਅੱਜ ਦੇ ਜ਼ਮਾਨੇ ਵਿਚ ਤੇ ਕੁਝ ਨਹੀਂ ਪੰਜ ਸੌ ਰੁਇਆ ਤੇ ਨਾਲ ਸਿਰੋਪਾ ਦਿਆਂਗੇ, ਤੁਸੀਂ ਗੱਲ 'ਤੇ ਹੁਣ ਜਾਓ ਜੋ ਸਾਡੇ ਇਤਿਹਾਸ ਵਿਚ ਲਿਖੀ ਹੋਈ ਏ, ਗ੍ਰੰਥੀ ਵਿਚਾਰੇ ਦਾ ਕੋਈ ਕਸੂਰ ਨਹੀਂ ਹੈ ਕਿਉਂਕਿ ਉਸ ਨੂੰ ਮੈਟਰ ਸਪਲਾਈ ਕਰਨਾ ਪਵੇਗਾ, ਉਸ ਨੂੰ ਹਰ ਚੀਜ਼ ਦੱਸਣੀ ਹੋਏਗੀ ਕਿ ਇਹ ਬਾਣੀ ਕਹਿ ਰਹੀ ਏ, ਇਹ ਇਤਿਹਾਸ ਕਹਿ ਰਿਹਾ ਹੈ, ਨਵੀਂ ਖੋਜ ਕਹਿ ਰਹੀ ਏ। ਇਸ ਦਾ ਇੰਤਜ਼ਾਮ ਤੁਸੀਂ ਕਰੋ, ਇਹ ਕੋਈ ਜ਼ਰੂਰੀ ਨਹੀਂ ਸੰਮੇਲਨ ਦੇ ਨਾਲ ਹੋਵੇ, ਆਪ ਈ ਤੁਹਾਡੇ ਕੋਲ ਇਤਨੇ ਸਿਆਣੇ ਪੁਰਾਣੇ ਗ੍ਰੰਥੀ ਬੈਠੇ ਹੋਏ ਨੇ, ਵਿਦਵਾਨ ਬੈਠੇ ਹੋਏ ਨੇ, ਹੁਣ ਤੇ ਪੁਸਤਕਾਂ ਸਾਰੀਆਂ ਤੁਹਾਡੇ ਕੋਲ ਨੇ, ਜਿਹੜੀਆਂ ਪੜ੍ਹ ਕੇ ਇਤਿਹਾਸ ਦੀਆਂ, ਕਲਾਸਿਕਸ ਦੀਆਂ ਦਲੀਲਾਂ ਦੇ ਸਕਦੇ ਓ। ਗ੍ਰੰਥੀ ਨੂੰ ਮਜ਼ਬੂਤ ਰੱਖਣਾ, ਗ੍ਰੰਥੀ ਨੂੰ ਹਰ ਪਾਸੇ ਅੰਗ੍ਰੇਜ਼ੀ ਵਿਚ ਕਹਿੰਦੇ ਨੇ ਔਨ ਰੱਖਣਾ ਜ਼ਰੂਰੀ ਹੈ। ਅਸੀਂ ਕੰਮਾਂ ਕਾਰਾਂ ਵਾਲੇ ਪ੍ਰਬੰਧਕ ਸ਼ਾਇਦ ਇਤਨਾ ਕੁਝ ਨਾ ਕਰ ਸਕੀਏ ਜਿਤਨਾ ਗ੍ਰੰਥੀ ਕਰ ਸਕਦਾ ਹੈ। ਗ੍ਰੰਥੀ ਐਸਾ ਹੋਵੇ ਜਿਸ ਨੇ ਗੁਰੂ ਗ੍ਰੰਥ ਸਾਹਿਬ ਪਿੱਛੇ ਬੈਠਣਾ ਹੈ ਤੇ ਉਸ ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਜ਼ਰੂਰੀ ਦਿੱਸਣੀ ਚਾਹੀਦੀ ਹੈ। ਇਸ ਲਈ ਉਨ੍ਹਾਂ ਨੇ ਭਾਈ ਗੁਰਦਾਸ ਜੀ ਨੂੰ ਗ੍ਰੰਥੀ ਨਹੀਂ ਬਣਾਇਆ, ਕਿਤਨਾ ਵਿਦਵਾਨ ਹੈ, ਕਿਤਨਾ ਸਿਆਣਾ ਹੈ, ਕਿਤਨਾ ਲੇਖਕ ਹੈ ਭਾਈ ਗੁਰਦਾਸ ਜੀ। ਇਸ ਲਈ ਜਿਹੜਾ ਇਹ ਆਖਣ ਲੱਗ ਪਿਆ ਨਾ, ਜੀ ਕੋਈ ਗ੍ਰੰਥੀ ਖਣਾ ਲਉ, ਬਿਲਕੁੱਲ ਨਹੀਂ ਗ੍ਰੰਥੀ ਬਣਾਨਾ, ਇਹਤਿਆਤ ਕਰਨੀ ਪਏਗੀ, ਸੋਚ ਕਰਨੀ ਪਏਗੀ, ਗ੍ਰੰਥੀ ਸਿਰਫ਼ ਇਹ ਹੀ ਹੈ ਕਿ ਉਸ ਨੇ ਸਿਰਫ਼ ਕੜਾਹ ਪ੍ਰਸ਼ਾਦਿ ਬਣਾਨਾ ਹੈ ਜਾਂ ਸਾਨੂੰ ਉਡੀਕਣਾ ਹੈ ਸੰਗਤ ਨੂੰ। ਉਸ ਨੇ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੈ, ਉਹਨੂੰ ਵੀ ਸਮਾਂ ਦਿਉ, ਪੁਛਿਆ ਕਰੋ ਉਹਨੂੰ ਕਿ ਭਲੇ ਲੋਕ ਤੂੰ ਚੌਵੀ ਘੰਟਿਆਂ ਵਿਚੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਵੇਲੇ ਸਾਡੇ ਲਈ ਕੀ ਤਿਆਰ ਕੀਤਾ ਈ, ਹਫ਼ਤੇ ਬਾਅਦ, ਕੁਝ ਚੀਜ਼ ਤੇ ਤਿਆਰ ਕੀਤੀ ਹੋਏਗੀ ਨਾ, ਪਰੋਸ ਕੇ ਲੰਗਰ 'ਚ, ਅੱਜ ਸ਼ਬਦ ਦੇ ਲੰਗਰ ਵਿਚ ਕੀ ਦੇਣਾ ਈ, ਉਹ ਫਿਰ ਤਿਆਰੀ ਕਰੇਗਾ, ਉਹਨੂੰ ਪਤਾ ਹੋਏਗਾ ਕਿ ਸੰਗਤ ਆਉਣ ਵਾਲੀ ਏ, ਉਹ ਫਿਰ ਅੱਛੀਆਂ ਤੁਕਾਂ, ਅੱਛੇ ਸ਼ਬਦ, ਅੱਛੇ ਲਫ਼ਜ਼, ਅੱਛੀ ਬਾਣੀ, ਅੱਛਾ ਕਰਤੱਵ ਯਾਦ ਕਰਕੇ ਆਏਗਾ। ਮੈਂ ਇਕ ਵਾਰੀ ਆਪ ਈ ਕੋਸ਼ਿਸ਼ ਕੀਤੀ ਏ ਇਸੇ ਕਿਤਾਬ ਵਿਚ, ਜਿਹੜੀ ਪਹਿਲੀ ਪ੍ਰਸਤਾਵਨਾ ਸੀ ਗੁਰੂ ਗ੍ਰੰਥ ਸਾਹਿਬ ਦੀ, ਮੇਰੇ ਮਨ ਵਿਚ ਆਇਆ ਕੁਝ ਤੁਕਾਂ ਐਸੀਆਂ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਜਿਹੜੀਆਂ ਸਾਡੇ ਜੀਵਨ ਦਾ ਹਿੱਸਾ ਬਣਨੀਆਂ ਨੇ, ਸਾਡੇ ਬੋਲ 'ਚ ਗੁਰੂ ਗ੍ਰੰਥ ਸਾਹਿਬ ਆਉਣਾ ਚਾਹੀਦਾ ਹੈ, ਸਾਡੇ ਕਰਤੱਵ ਵਿਚ ਆਉਣਾ ਚਾਹੀਦਾ ਹੈ। ਐਸੀਆਂ ਕੁਝ ਤੁਕਾਂ ਜ਼ਰੂਰ ਹਰ ਵਾਰੀ ਭਾਵੇਂ ਪੰਜ ਤੁਕਾਂ ਈ ਹੋਣ ਤੇ ਕੋਈ ਮੁਸ਼ਕਿਲ ਹੈ ਨਹੀਂ, ਪ੍ਰਿੰਟਰ ਲੱਗੇ ਹੋਏ ਨੇ, ਕੰਪਿਊਟਰ ਲੱਗੇ ਹੋਏ ਨੇ, ਉਹ ਮੋਟੀਆਂ ਮੋਟੀਆਂ ਛਾਪ ਕੇ ਕੋਈ ਆ ਜਾਏ, ਅੰਗ੍ਰੇਜ਼ੀ ਪੰਜਾਬੀ ਵਿਚ ਉਹਦੇ ਹਵਾਲੇ ਕਰੋ। ਇਹ ਬੜੀ ਸਾਨੂੰ

ਇਕ ਹਫ਼ਤੇ ਅੰਦਰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਿਆਂ ਮਿਲੀ। ਮੈਂ ਅੱਜ ਈ ਸਵੇਰੇ ਸਵੇਰੇ ਇਕ ਤੁਕ ਮੈਨੂੰ ਯਾਦ ਆਈ, ਮੈਂ ਕਿਹਾ ਦੇਖੋ ਕਿਤਨਾ ਪਿਆਰਾ ਸ਼ਬਦ ਮਹਾਰਾਜ ਨੇ ਆਪ ਸਾਡੇ ਜੀਵਨ ਲਈ ਵਰਤਿਆ ਹੈ, ਕਿਵੇਂ ਉਹ ਸਾਨੂੰ ਸਮਝਾਉਣ ਲੱਗਦੇ ਨੇ ਤੇ ਫ਼ਰਮਾਂਦੇ ਨੇ, 'ਤਲੈ ਰੈ ਬੈਸਾ ਊਪਰਿ ਅਸੂਲ' ਕਿਆ ਬਾਤ ਹੈ ਗੁਰੂ ਪਾਤਸ਼ਾਹ ਦੀ, 'ਤਲੈ ਰੈ ਬੈਸਾ' ਆਪਣੇ ਪੈਰਾਂ ਦੇ ਹੇਠਾਂ ਮੈਂ ਹਰ ਚੀਜ਼ ਰੱਖਾਂਗਾ ਲੇਕਿਨ ਸਭ ਤੋਂ ਉੱਪਰ ਮੈਂ ਅਸੂਲ ਰੱਖਾਂਗਾ। ਪ੍ਰਿੰਸੀਪਲ ਨੂੰ ਮੈਂ ਛੱਡਣਾ ਨਹੀਂ ਭਾਵੇਂ ਮੇਰੇ ਮੁਕਾਬਲੇ 'ਤੇ ਕੋਈ ਪ੍ਰਸਨੈਲਿਟੀ ਆ ਜਾਏ। ਹੁਣ ਇਹੋ ਜਿਹੀਆਂ ਤੁਕਾਂ ਜਦੋਂ ਬੱਚਿਆਂ ਨੂੰ ਅਸੀਂ ਦੱਸਾਂਗੇ ਉਹ ਕਹਿਣਗੇ : 'ਤਲੈ ਰੈ ਬੈਸਾ' ਪੈਰ ਦੇ ਹੇਠਾਂ ਰੱਖਾਂਗਾ ਇਨ੍ਹਾਂ ਸਾਰੀਆਂ ਨੂੰ 'ਊਪਰਿ ਅਸੂਲੁ' ਉੱਤੇ ਮੈਂ ਅਸੂਲ ਰਖਾਂਗਾ। ਇਸ ਤਰ੍ਹਾਂ ਜਿਹੜੀ ਬੋਲੀ ਮਹਾਰਾਜ ਦੀ ਆਪਣੀ ਮਿੱਠੀ, ਚੰਗੀ, ਠੀਕ, ਸੁਹਣੀ, ਤੁਕਾਂ ਨੂੰ ਚੁਣੇਦੀ ਸਹੀ, ਕਲ ਫ਼ਰਜ਼ ਕਰੋ, ਸੰਗਤ ਆਉਣਾ ਹੈ ਐਤਵਾਰ ਨੂੰ, ਇਹ ਤੁਕ ਲਿਖ ਕੇ ਕਾਮਾ ਲਾਕੇ 'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ ਪੰਚੁ ਜਨਾ ਸਿਉ ਸੰਗੁ ਨਾ ਛੁਟਕਿਓ ਅਧਿਕ ਅਹੰਬੁਧਿ ਬਾਧੇ ॥' ਜਿਸ ਵੇਲੇ ਦੱਸੋਗੇ ਨਾ ਤਰਜਮਾ ਕਰ ਦਿਉ ਜਾਂ ਕਿ ਮੈਂ ਪੜ੍ਹ ਪੜ੍ਹ ਕੇ ਦੇਖ ਲਿਆ ਹੈ ਕਿ ਕੋਈ ਚੀਜ਼ ਕਿਸੇ ਕੋਲ ਨਹੀਂ ਹੈ। ਇਸ ਤਰ੍ਹਾਂ ਦੀਆਂ ਜਿਸ ਵੇਲੇ ਅਸੀਂ ਪਿਆਰੀਆਂ ਤੁਕਾਂ ਦੋ ਚਾਰ ਰੋਜ਼, ਹਫ਼ਤੇ ਬਾਅਦ, ਪੰਦਰਾਂ ਦਿਨਾਂ ਬਾਅਦ ਦਿਆਂਗੇ, ਨਾਲ ਤਰਜਮਾ ਵੀ ਐਨ ਠੁਕਵਾਂ ਤੇ ਢੁਕਵਾਂ, ਪੰਜਾਬੀ, ਅੰਗ੍ਰੇਜ਼ੀ ਤੇ ਮਿਲਾਈ ਵਿਚ ਉਹ ਬੱਚੇ ਸਾਡੀ ਸੁਣਨਗੇ ਵੀ, ਮੰਨਣਗੇ ਵੀ, ਉਨ੍ਹਾਂ ਨੂੰ ਪਤਾ ਲੱਗੇਗਾ ਕਿ ਇਹ ਖ਼ਜ਼ਾਨੇ ਵਿਚੋਂ ਲਿਆ ਹੈ। ਇਸ ਤਰ੍ਹਾਂ ਉਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੋਰ ਨੇੜੇ ਹੋ ਕੇ ਪੜ੍ਹਨਗੇ। ਇਹ ਦੱਸੋ ਗੁਰੂ ਗ੍ਰੰਥ ਸਾਹਿਬ ਦੇ ਖਜ਼ਾਨੇ ਵਿਚੋਂ ਕੱਢ ਕੱਢ ਕੇ ਮੋਤੀ ਤੈਨੂੰ ਦੇ ਰਿਹਾ ਹਾਂ। ਇਹ ਸਾਡਾ ਇਕ ਨਾ ਇਕ ਢੰਗ ਹੋਏਗਾ, ਉਨ੍ਹਾਂ ਲੋਕਾਂ ਨੂੰ ਜਿਹੜੇ ਸਾਡੇ ਘਰ ਉੱਤੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਜਿਨ੍ਹਾਂ ਨੇ ਕਿ ਆਤਮਕ ਗੱਲਾਂ ਨਹੀਂ ਕਰਦੇ, ਇਹ ਤੇ ਰੂਹਾਨੀਅਤ ਨੂੰ ਦੱਸਦੇ ਨਹੀਂ, ਇਹ ਤੇ ਸ਼ਬਦ ਨੂੰ ਸਿਰਫ਼ ਕਹਿੰਦੇ ਨੇ, ਮੰਨਦੇ ਨਹੀਂ ਹਨ। ਇਹ ਅਸੀਂ ਸਾਰੇ ਕਰ ਸਕਦੇ ਹਾਂ, ਦੇ ਸਕਦੇ ਹਾਂ। ਸਾਨੂੰ ਦਾਤਾ ਆਪ ਮਿਹਰ ਕਰੇ ਅਤੇ ਇਹੀ ਮੇਰਾ, ਤੁਹਾਡਾ, ਪ੍ਰਬੰਧਕਾਂ ਦਾ, ਸਭ ਦਾ ਜਾਂ ਜਥੇਦਾਰ ਅਵਤਾਰ ਸਿੰਘ ਜੀ ਦਾ, ਸਕੱਤਰ ਸਾਹਿਬ ਦਾ। ਪ੍ਰਧਾਨ ਸਾਹਿਬ ਦੀ ਇੱਛਾ ਹੈ ਕਿ ਗੁਰਦੁਆਰੇ ਵਿਚ ਇਸ ਗੱਲ ਦਾ ਵੀ ਨਿਸ਼ਾਨ ਕਾਇਮ ਹੋਵੇ ਜਿਥੋਂ ਅਸੀਂ ਇਹ ਸਭ ਚੀਜ਼ਾਂ ਲੈ ਕੇ ਜਾਈਏ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਮਹਿਮਾ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਦੀ

ਇਕ ਜ਼ਿਕਰ ਹੈ ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਕਿ ਜਦ ਗੁਰੂ ਹਰਿਗੋਬਿੰਦ ਪਾਤਸ਼ਾਹ ਗ੍ਰਿਫ਼ਤਾਰ ਕਰ ਲਏ ਗਏ, ਉਨ੍ਹਾਂ ਨੂੰ ਗਵਾਲੀਅਰ ਭੇਜ ਦਿੱਤਾ ਗਿਆ। ਇੱਥੇ ਅੰਮ੍ਰਿਤਸਰ ਵਿਚ ਸਾਰੀ ਸੰਗਤ ਬੜੀ ਇਸ ਖ਼ਿਆਲ ਨਾਲ ਖੋਹ ਵਿਚ ਆਈ ਕਿ ਹੁਣ ਪਤਾ ਨਹੀਂ ਗੁਰੂ ਸਾਹਿਬ ਦੇ ਦੀਦਾਰ ਹੋਣ ਕਿ ਨਾ ਹੋਣਗੇ, ਕਿਉਂਕਿ ਗਵਾਲੀਅਰ ਬਾਰੇ ਇਹ ਮਸ਼ਹੂਰ ਸੀ ਕਿ ਜਿਹੜਾ ਉਸ ਕਿਲ੍ਹੇ ਵਿਚ ਚਲਾ ਗਿਆ ਹੈ ਬੰਦੀ ਪਾ ਕੇ ਫਿਰ ਉਹ ਵਾਪਿਸ ਜ਼ਿੰਦਾ ਨਹੀਂ ਆਏਗਾ। ਇਸ ਕਰਕੇ ਸਿੱਖਾਂ ਵਿਚ, ਬਾਬਾ ਬੁੱਢਾ ਜੀ ਵਿਚ, ਭਾਈ ਗੁਰਦਾਸ ਜੀ ਵਿਚ ਇਹ ਘਬਰਾਹਟ ਬਹੁਤ ਜ਼ਰੂਰੀ ਸੀ ਕਿ ਹੁਣ ਕੀ ਹੋਏਗਾ? ਪਰ ਅੰਮ੍ਰਿਤਸਰ ਸਾਹਿਬ ਦੀਆਂ ਜੋ ਮਾਈਆਂ ਸਨ ਉਹ ਜ਼ਿਆਦਾ ਹੀ ਘਬਰਾਹਟ ਵਿਚ ਆ ਗਈਆਂ ਸਨ ਤੇ ਸਾਰੀਆਂ ਨੇ ਇਕੱਠੇ ਹੋ ਕੇ ਮਾਤਾ ਗੰਗਾ ਜੀ ਨੂੰ ਪੁੱਛਿਆ ਕਿ ਹੁਣ ਗੁਰੂ ਜੀ ਨੂੰ ਕਿਥੋਂ ਢੂੰਢੀਏ? ਹੁਣ ਗੁਰੂ ਜੀ ਨੂੰ ਕਿਥੇ ਲੱਭੀਏ? ਧੰਨ ਮਾਤਾ ਜੀ ਸਨ, ਜੋ ਗੁਰੂ ਹਰਿਗੋਬਿੰਦ ਪਿਤਾ ਜੀ ਦੀ ਮਾਤਾ ਸਨ, ਗੁਰੂ ਅਰਜਨ ਪਾਤਸ਼ਾਹ ਜੀ ਦੇ ਘਰੋਂ ਸਨ। ਉਸ ਵੇਲੇ ਉਨ੍ਹਾਂ ਨੇ ਜੋ ਸ਼ਬਦ ਕਹੇ ਬਸ ਇਹੀ ਸਮਝੋ ਉਹ ਸ਼ਬਦ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਉਪਮਾ ਹੈ। ਹਰ ਮਾਂ ਆਪਣੇ ਬੱਚੇ ਨੂੰ ਜਿਸ ਤਰ੍ਹਾਂ ਸਮਝਾਂਦੀ ਹੈ ਉਸੇ ਤਰ੍ਹਾਂ ਸ਼ਹਿਰ ਦੀਆਂ ਬੀਬੀਆਂ ਨੂੰ ਮਾਤਾ ਗੰਗਾ ਜੀ ਨੇ ਕਿਹਾ ਕਿ :

**"ਅਰਾਧਨ ਕਰੋ ਸ੍ਰੀ ਹਰਿਮੰਦਰ।**
**ਜਾਗਤ ਜੋਤੁ ਗੁਰ ਕੀ ਅੰਦਰ।"**

ਬੱਸ ਅਰਦਾਸ ਕਰਨ ਦੀ ਜਾਚ ਸਿਖ ਲਉ :

**"ਬਿਨਤੀ ਕਰੀ ਭਨੀ ਜੋਤ ਗੁਲਜਾਹਿਰ ਤੇ**
**ਕੁਸ਼ਲ ਕਰੋ ਸਭ ਘਰ ਅਰ ਬਾਹਰ।"**

ਇਹ ਜੁਗਤੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ ਜਾ ਕੇ ਜਿਹੜੀ ਉੱਥੇ ਗੁਰੂ ਦੀ ਜੋਤ ਹੈ, ਸਰੀਰ ਨਹੀਂ, ਉਸ ਥਾਂ ਜਾ ਕੇ, ਜੋ ਤੁਹਾਡੇ ਅੰਦਰ ਹੈ, ਜ਼ਾਹਿਰ ਕਰਨ ਲਈ ਅਰਦਾਸ ਕਰੋ, ਤਾਂ ਤੁਹਾਡੇ ਘਰ ਵੀ ਸੁੱਖ ਹੋ ਜਾਏਗਾ, ਬਾਹਰ ਵੀ ਸੁਖ ਹੋ ਜਾਏਗਾ। ਇਹ ਸਾਨੂੰ ਫਿਰ ਹੁਣ ਹਰਿਮੰਦਰ ਸਾਹਿਬ ਦੀ ਮਹਿਮਾ ਆਪ ਪਤਾ ਲੱਗ ਗਈ। ਮਾਂ ਸਾਨੂੰ

ਸਮਝਾ ਰਹੀ ਹੈ। ਇਤਿਹਾਸਕਾਰ ਵੀ ਸਮਝਾ ਰਹੇ ਹਨ ਕਿ ਹਰਿਮੰਦਰ ਨੂੰ ਇਮਾਰਤ ਨਾ ਸਮਝੋ। ਜਿਸ ਨੇ ਇਮਾਰਤ ਸਮਝੀ ਹੈ ਉਸ ਨੇ ਆਪ ਵੀ ਠੇਢੇ ਖਾਧੇ ਹਨ ਅਤੇ ਫਿਰ ਜੋ ਉਸ ਦਾ ਹਸ਼ਰ ਹੋਇਆ ਹੈ ਉਹ ਤੁਹਾਡੇ ਸਾਹਮਣੇ ਹੈ। ਇਤਿਹਾਸ ਅੰਦਰ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਕਿਸੇ ਅੰਞਾਣ ਆਦਮੀ ਜਾਂ ਅੰਞਾਣ ਔਰਤ ਨੇ ਕਿਲ੍ਹਾ ਸਮਝ ਕੇ ਜਿਸ ਵੇਲੇ ਕੁਕ੍ਰਮ ਕਮਾਇਆ ਹੈ ਉਸ ਨੂੰ ਸ਼ਾਇਦ ਹਰਿਮੰਦਰ ਸਾਹਿਬ ਦੀ ਮਹਿਮਾ ਦਾ ਪਤਾ ਨਹੀਂ ਸੀ। ਸਾਡੇ ਵਿਚ ਵੀ ਕਈ ਐਸੇ ਹਨ ਜਿਹੜੇ ਹਰਿਮੰਦਰ ਸਾਹਿਬ ਨੂੰ ਸ਼ਾਇਦ ਇਮਾਰਤ ਸਮਝ ਰਹੇ ਹਨ। ਬੜਾ ਵੱਡਾ ਇਤਿਹਾਸਕਾਰ ਹੈ, ਮਾਈਕਲ ਐਡਵਰਡਜ਼। ਇਹ ਹੁਣੇ ਹੀ ਉਸਦੀ ਕਿਤਾਬ ਛਪੀ ਹੈ, ਪਿਛਲੇ ਸਾਲ। ਉਸਨੇ ਆਪਣੀ ਕਿਤਾਬ ਵਿਚ ਸਾਰੇ ਹਿੰਦੁਸਤਾਨ ਦੇ ਮੰਦਰ, ਸਾਰੇ ਹਿੰਦੁਸਤਾਨ ਦੇ ਕਿਲ੍ਹੇ, ਸਾਰੇ ਹਿੰਦੁਸਤਾਨ ਦੇ ਬਾਗ, ਦੇਖਣ ਤੋਂ ਬਾਅਦ ਉਸਨੇ ਉਹ ਕਿਤਾਬ ਲਿਖੀ ਅਤੇ ਆਪ ਨੂੰ ਪਤਾ ਹੀ ਹੈ ਕਿ ਪਿਛਲੇ ਸਾਲ ਇਹ ਕਿਤਾਬ ਛਪੀ ਹੈ ਪਰ, ਹਮਲਾ ਸ੍ਰੀ ਦਰਬਾਰ ਸਾਹਿਬ ਤੇ 1984 ਵਿਚ ਹੋ ਗਿਆ ਹੈ। ਉਸਨੇ ਫਿਰ ਆਪਣੀ ਪੁਸਤਕ ਵਿਚ ਸਾਰੀ ਦੁਨੀਆਂ ਨੂੰ ਇਕ ਵਾਰਨਿੰਗ ਦਿੱਤੀ ਹੈ। ਇਹ ਸਿਰਫ਼ ਸੰਸਾਰ ਦੇ ਦੂਜੇ ਬੰਦਿਆਂ ਨੂੰ ਵਾਰਨਿੰਗ ਨਹੀਂ ਸਗੋਂ ਸਾਨੂੰ ਵੀ ਇਕ ਵਾਰਨਿੰਗ ਹੈ। ਮਾਈਕਲ ਐਡਵਰਡਜ਼ ਕਹਿੰਦਾ ਹੈ ਕਿ ਇਹ ਨਾ ਭੁਲ ਕਰਿਆ ਜੇ ਕਿ ਦਰਬਾਰ ਸਾਹਿਬ ਕੋਈ ਇਮਾਰਤ ਹੈ, ਦਰਬਾਰ ਸਾਹਿਬ ਤੇ ਉਹ ਪਾਵਨ ਅਸਥਾਨ ਹੈ ਜੋ ਜ਼ਿੰਦਾ ਕੌਮ ਦੀ ਜ਼ਿੰਦਗੀ ਨੂੰ ਹਰਕਤ ਦੇਣ ਵਾਲਾ ਹੈ। ਇਹ ਕੋਈ ਅਜਾਇਬ ਘਰ ਨਹੀਂ ਹੈ, ਕੋਈ ਇਮਾਰਤ ਨਹੀਂ ਹੈ। ਉਸਦੇ ਠੀਕ ਅੰਗ੍ਰੇਜ਼ੀ ਦੇ ਸ਼ਬਦ ਹਨ।

"Darbar Sahib is not a museum, it is a shrine part of essential machinery of living faith."

ਜਿਹੜੀ ਇਹ ਜ਼ਿੰਦਾ ਕੌਮ ਹੈ, ਇਸ ਦੇ ਜ਼ਿੰਦਾ ਹੀ ਜਜ਼ਬਾਤ ਹਨ, ਉਸਦੀ ਜੇ ਕੋਈ ਮੂਰਤੀ ਹੈ ਤਾਂ ਉਹ ਹੈ ਸ੍ਰੀ ਦਰਬਾਰ ਸਾਹਿਬ। ਇਕ ਹੋਰ ਬੜੀ ਸਿਆਣੀ ਅੰਗ੍ਰੇਜ਼ੀ ਲਿਖਾਰਣ ਹੈ 'ਪਰਸੀ ਬਰਾਊਨ' ਜਿਸਦੇ ਬਾਰੇ ਇਹ ਕਹਿੰਦੇ ਹਨ ਕਿ ਜਿਤਨਾ ਉਹ ਕਲਾ ਨੂੰ ਸਮਝੀ ਹੈ, ਆਰਚੀਟੈਕਚਰ ਨੂੰ ਸਮਝੀ ਹੈ, ਸ਼ਾਇਦ ਇਸ ਸਦੀ ਅੰਦਰ ਕੋਈ ਸਮਝਿਆ ਨਾ ਹੋਵੇ। ਉਹ ਵੀ ਦਰਬਾਰ ਸਾਹਿਬ ਆਈ। ਉਸਨੇ ਵੀ ਆਪਣੀ ਇਕ ਕਿਤਾਬ ਜਿਸਦਾ ਨਾਂ ਹੈ, "ਇੰਡੀਅਨ ਆਰਕੀਟੈਕਚਰ' ਲਿਖੀ। ਉਹ ਜਦ ਸਾਰੇ ਹਿੰਦੁਸਤਾਨ ਦੀ ਕਲਾ ਦੇਖ ਆਈ ਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਈ ਤਾਂ ਫਿਰ ਉਹ ਲਿਖਦੀ ਹੈ, "ਮੈਂ ਹਿੰਦੁਸਤਾਨ ਦੇ ਸਾਰੇ ਪੁਰਾਤਨ ਅਸਥਾਨ ਦੇਖੇ ਹਨ। ਇਕ ਗੱਲ ਮੈਂ ਨਿਸ਼ਚੇ ਨਾਲ ਕਹਿੰਦੀ ਹਾਂ, ਕਦੇ ਕਿਸੇ ਨੇ ਜਜ਼ਬਾਤ ਨੂੰ ਤਸਵੀਰ ਵਿਚ ਦੇਖਣਾ ਹੋਵੇ, ਜਜ਼ਬਾਤ ਨੂੰ ਮੂਰਤ ਵਿਚ ਦੇਖਣਾ ਹੋਵੇ, ਜਜ਼ਬਾਤ ਨੂੰ ਮਿਸਟ੍ਰੀਲਾਈਜ਼ ਹੋਇਆ ਦੇਖਣਾ ਹੋਵੇ, ਸ੍ਰੀ ਦਰਬਾਰ ਸਾਹਿਬ ਦੇਖੋ।" ਮੇਰੇ ਸਾਰੇ ਜਜ਼ਬਾਤ ਤੋਂ ਹਾਵ ਭਾਵ ਦਾ ਆਈਨਾ ਹੈ ਸ੍ਰੀ ਦਰਬਾਰ ਸਾਹਿਬ ਅਤੇ ਇਕ ਹੋਰ ਕਿਤਾਬ ਛਪੀ ਹੈ ਜਿਹੜੀ ਮੇਰਾ ਖ਼ਿਆਲ ਹੈ ਕ੍ਰੋੜਾਂ ਵਿਚ ਛਪ ਚੁੱਕੀ ਹੈ। ਇਹ ਕਿਤਾਬ ਪੰਜਾਹ ਕ੍ਰੋੜ ਛਪੀ ਹੋਈ ਹੈ, ਗਿਣਤੀ ਉਸ ਪੁਸਤਕ 'ਤੇ ਲਿਖੀ ਹੋਈ ਹੁੰਦੀ ਹੈ। ਜਿਹੜੀ ਮੇਰੇ ਹੱਥ ਵਿਚ ਕਿਤਾਬ ਆਈ ਸੀ ਉਸ ਉੱਤੇ ਵੀ ਲਿਖਿਆ ਸੀ। ਉਸ

ਪੁਸਤਕ ਦਾ ਨਾਂ ਹੈ, "ਮੰਨੋ ਭਾਵੇਂ ਨਾ" ਤੁਹਾਡੇ ਕਿਸੇ ਵੀ ਚੰਗੇ ਬੁੱਕ ਸਟਾਲ ਤੋਂ, ਜਿਹੜੇ ਇੱਥੇ ਬੈਂਕਾਕ ਵਿਚ ਹਨ, ਮਿਲ ਜਾਏਗੀ।

'Believe it or not' 'ਮੰਨੋ ਭਾਵੇਂ ਨਾ' ਉਹਦੇ ਵਿਚ ਉਸਨੇ ਇਕ ਹੋਰ ਉੱਚੀ ਗੱਲ ਕਹੀ ਹੈ। ਸ੍ਰੀ ਦਰਬਾਰ ਸਾਹਿਬ ਦੀ ਮਹਿਮਾ ਵਿਚ, *ਰਿਪਲੇ* ਲਿਖਦਾ ਹੈ, "ਸੰਸਾਰ 'ਤੇ ਸਭ ਤੋਂ ਕੀਮਤੀ ਜਿਲਦ ਜੇ ਕਿਸੇ ਪੁਸਤਕ ਦੀ ਜਾਂ ਕਿਸੇ ਗ੍ਰੰਥ ਦੀ ਦੁਨੀਆਂ ਵਿਚ ਹੈ ਤਾਂ ਉਹ ਸਿੱਖਾਂ ਕੋਲ ਹੈ। ਬੜੀ ਹੈਰਾਨੀ ਹੋਈ ਸਾਡੇ ਕੋਲ ਕਿਹੜੀ ਕੀਮਤੀ ਜਿਲਦ ਹੈ? ਫਿਰ ਲਿਖਦਾ ਹੈ "ਉਹ ਹੈ ਸ੍ਰੀ ਦਰਬਾਰ ਸਾਹਿਬ (ਹਰਿਮੰਦਰ ਸਾਹਿਬ ਅੰਮ੍ਰਿਤਸਰ) ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਕੀਮਤੀ ਜਿਲਦ ਹੈ। ਇਤਨਾ ਕੀਮਤੀ ਅੱਜ ਤੱਕ ਕੋਈ ਕਿਸੇ ਨੇ ਕਵਰ ਨਹੀਂ ਬਣਾਇਆ।" ਸ੍ਰੀ ਦਰਬਾਰ ਸਾਹਿਬ ਨੂੰ ਰੱਖਣ ਲੱਗਿਆਂ ਤੇ ਇਸ ਦੇ ਕਵਰ ਨੂੰ ਬਣਾਉਣ ਲਈ, ਇਸਦੀ ਪਾਲਕੀ ਨੂੰ ਬਣਾਉਣ ਲਈ, ਇਸਦੇ ਚੰਦੋਏ ਨੂੰ ਬਣਾਉਣ ਲਈ ਕੋਸ਼ਿਸ਼ ਇਹ ਹੋਈ ਹੈ ਕਿ ਸਭ ਤੋਂ ਆਲਾ ਬਣ ਜਾਏ। ਇਹੀ ਗੁਰੂ ਅਰਜਨ ਪਿਤਾ ਨੇ ਕੀਤਾ ਕਿ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦਾ ਹੈ, ਇਸ ਲਈ ਇਸ ਦਾ ਕਵਰ ਐਸਾ ਹੋਣਾ ਚਾਹੀਦਾ ਹੈ ਤਾਂ ਕਿ ਜਿਹੜਾ ਇੱਥੇ ਆਏ ਉਸ ਨੂੰ ਇਕ ਅਲੱਗ ਅਹਿਸਾਸ ਹੋਵੇ।

ਐਥੇ ਮੈਂ ਫਿਰ ਬੇਨਤੀ ਕਰ ਦਿਆਂ ਕਿ ਸਾਡੇ ਘਰ ਵਿਚ ਕਾਹਲੀ ਨਹੀਂ ਹੈ। ਉਂਝ ਤੇ ਹਰ ਕੋਈ ਜਾਣਦਾ ਹੈ, ਹਰ ਕੋਈ ਕਹਿੰਦਾ ਹੈ, ਇਹ ਫਾਸਟ ਦਾ ਸਮਾਂ ਹੈ, ਕਾਹਲੀ ਦਾ ਸਮਾਂ ਹੈ, ਤਾਂ ਮੈਂ ਉਨ੍ਹਾਂ ਨੂੰ ਦੂਸਰਾ ਸ਼ਬਦ ਉਨ੍ਹਾਂ ਨੂੰ ਸਮਝਾਣ ਲਈ ਘੜਿਆ ਹੈ, "ਛੇਤੀ ਤੇ ਕਰ ਲਿਆ ਕਰੋ ਪਰ ਕਾਹਲੀ ਨਾ ਪਾਇਆ ਕਰੋ।' ਚਲੋ ਕੁਝ ਤੇ ਸਾਨੂੰ ਸਮਝ ਆ ਜਾਏ ਨਾ, ਅਸੀਂ ਤੇ ਨਿਰੇ ਕਾਹਲੇ ਪੈ ਜਾਂਦੇ ਹਾਂ। ਦਰਬਾਰ ਸਾਹਿਬ ਜਾਂਦਿਆਂ ਕਦੀ ਕਾਹਲੀ ਨਹੀਂ ਪੈਣਾ। ਇਹ ਖ਼ਿਆਲ ਜਿਸ ਵੇਲੇ ਮਨ ਵਿਚ ਆ ਜਾਵੇਗਾ ਫਿਰ ਦਰਬਾਰ ਸਾਹਿਬ ਦੇ ਜੋ ਇਮੋਸ਼ਨਜ਼ ਹਨ ਸਾਰੀ ਕੌਮ ਦੇ ਜਜ਼ਬਾਤ ਹਨ, ਹਾਵਭਾਵ ਹਨ, ਇਹ ਕਿਸੇ ਨੂੰ ਕਿਸੇ ਵੇਲੇ ਵੀ ਉਸ ਦੇ ਮਨ ਨੂੰ ਚੋਟ ਮਾਰ ਜਾਣਗੇ। ਜੇ ਜ਼ਰਾ ਵੀ ਕਾਹਲੀ ਕਰੋਗੇ ਤਾਂ ਉਸ ਵੇਲੇ ਸਿੱਖ ਨੇ ਪੁਛਿਆ, ਪਿਤਾ, ਦੁੱਖਭੰਜਨੀ ਦੇ ਨਾਲ ਅਠਸਠ ਤੀਰਥ ਹੈ। ਅਠਸਠ ਤੀਰਥ ਬਾਰੇ ਤੁਸੀਂ ਸਭ ਜਾਣਦੇ ਹੋ, ਉੱਥੇ ਇਕ ਅਸਥਾਨ ਬਣਿਆ ਹੋਇਆ ਹੈ। ਅਠਸਠ ਤੀਰਥ ਦਾ ਉਸਦੀ ਵੀ ਬੜੀ ਮਹਿਮਾ ਹੈ, ਸ਼ਾਇਦ ਗੁਰੂ ਰਾਮਦਾਸ ਪਿਤਾ, ਗੁਰੂ ਅਰਜਨ ਪਿਤਾ ਤੁਹਾਡੇ ਚਰਨ ਛੱਡੀਏ ਹੀ ਨਾ। ਹੁਣ ਜਿਸ ਵੇਲੇ ਕਦੀ ਦਰਬਾਰ ਸਾਹਿਬ ਜਾਣਾ ਤਾਂ ਅਠਸਠ ਤੀਰਥ ਨੂੰ ਧਿਆਨ ਨਾਲ ਦੇਖਣਾ, ਜ਼ਰਾ ਕੁ ਧਿਆਨ ਨਾਲ ਦੇਖਣਾ। ਜਿਹੜਾ ਅਠਸਠ ਤੀਰਥ ਬਣਾਇਆ ਹੈ ਨਾ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਉਸ ਦੀ ਪਾਲਕੀ ਦੇ ਪਾਵੇ ਮੰਜੀ ਵਾਲੇ ਪਾਵੇ ਹਨ। ਕਦੇ ਸੰਸਾਰ 'ਤੇ ਐਸਾ ਹੋਇਆ ਕਿ ਹੋਵੇ ਤੀਰਥ ਤੇ ਉਹਦੇ ਪਾਵੇ ਮੰਜੀ ਵਾਂਗੂੰ ਬਣਾਏ ਹੋਣ। ਇਹ ਸਭ ਸਿੱਖ ਨੂੰ ਸਮਝਾਣ ਲਈ ਕਿ ਜੋ ਕੁਝ ਹੈ ਤੇਰੇ ਘਰ ਵਿਚ ਹੈ। ਮੰਜੀ ਘਰਾਂ ਵਿਚ ਹੀ ਹੁੰਦੀ ਹੈ। ਇਸ ਕਰਕੇ ਸਿੱਖ ਨੂੰ ਸਮਝਾਇਆ ਤੀਰਥ ਵੀ ਤੇਰੇ ਘਰ ਵਿਚ ਹੈ। ਇਹੀ ਅਠਸਠ ਤੀਰਥ ਹੈ। ਬਣਾਈ ਮੰਜੀ ਹੈ, ਬਣਾਏ ਉਸ ਦੇ ਪਾਵੇ ਹਨ। ਉੱਥੇ ਹੀ ਖੜੇ ਹੋ ਕੇ ਸ੍ਰੀ ਦਰਬਾਰ ਸਾਹਿਬ ਵੱਲ ਦੇਖਣਾ, ਬਹੁਤਾ ਚਿਰ ਨਹੀਂ ਸ਼ਾਇਦ ਜੇ ਮੈਂ ਬਹੁਤੀ ਦੇਰ ਜਾਂ ਲੰਮਾ ਸਮਾਂ ਨਾ ਦੱਸਾਂ ਸਿਰਫ਼

ਤੁਸੀਂ ਪੰਦਰਾਂ ਸੈਕਿੰਡ ਖੜੇ ਹੋ ਜਾਣਾ ਤੇ ਦਰਬਾਰ ਸਾਹਿਬ ਵੱਲ ਟਿਕਟਿਕੀ ਲਗਾ ਕੇ ਦੇਖਣਾ। ਇਕ ਬੜੇ ਪੁਰਾਣੇ ਸਿੱਖ ਨੇ ਜਦ ਟਿਕਟਿਕੀ ਲਗਾ ਕੇ ਦੇਖੀ, ਦੇਖ ਗੁਰੂ ਅਰਜਨ ਸਾਹਿਬ ਨੂੰ ਕਹਿਣ ਲੱਗਾ, 'ਮਹਾਰਾਜ, ਅੱਜ ਮੈਂ ਅਠਸਠ ਤੀਰਥ ਦੇ ਕੋਲ ਖੜੇ ਹੋ ਕੇ ਸ੍ਰੀ ਦਰਬਾਰ ਸਾਹਿਬ ਨੂੰ ਬੜੇ ਗਹੁ ਨਾਲ ਵੇਖਿਆ ਹੈ। ਮੈਨੂੰ ਤੇ ਇੰਝ ਲੱਗਾ ਹੈ ਜਿਵੇਂ ਇਹ ਇਕ ਵੱਡਾ ਜਹਾਜ਼ ਹੈ। ਸੱਚੀ ਮੁੱਚੀ ਇੰਝ ਲੱਗਦਾ ਹੈ। ਜਦ ਜ਼ਰਾ ਜਿਸ ਵੇਲੇ ਤੁਸੀਂ ਉੱਥੇ ਰੁਕੋਗੇ, ਤੁਹਾਨੂੰ ਇਸ ਤਰ੍ਹਾਂ ਲੱਗੇਗਾ ਜਿਵੇਂ ਜਹਾਜ਼ ਦੀ ਸ਼ਕਲ ਹੈ ਸ੍ਰੀ ਦਰਬਾਰ ਸਾਹਿਬ ਅਤੇ ਲੱਗੇਗਾ ਇਸ ਤਰ੍ਹਾਂ ਜਿਵੇਂ ਹਰਿਮੰਦਰ ਮੇਰੇ ਅੱਗੇ ਤੁਰੀ ਜਾ ਰਿਹੈ। ਪਾਣੀ ਵਿਚ ਕੋਈ ਚੀਜ਼ ਸਥਿਰ ਹੋਵੇ ਆਪਣੇ ਆਪ ਲੱਗੇਗੀ ਤੁਰੀ ਹੋਈ ਆ ਰਹੀ ਹੈ, ਇਹ ਸਭ ਕੁਝ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ। ਇਹ ਸਭ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ। ਫਿਰ ਉਸ ਸਿੱਖ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, 'ਮਹਾਰਾਜ! ਮੇਰੀ ਦੂਸਰੀ ਬੇਨਤੀ ਹੈ ਕਿ ਇਹ ਮੈਨੂੰ ਦੱਸੋ ਇਸ ਜਹਾਜ਼ ਦਾ ਬਾਦਬਾਨ ਕੌਣ ਹੈ ਅਤੇ ਮਲਾਹ ਕੌਣ ਹੈ? ਗੁਰੂ ਜੀ ਨੇ ਸਿੱਖ ਨੂੰ ਸਮਝਾਉਣ ਵਾਸਤੇ ਬਚਨ ਕਹਿ ਦਿੱਤੇ ਕਿ ਦਰਬਾਰ ਸਾਹਿਬ ਜਹਾਜ਼ ਹੈ, ਇਸ ਦਾ ਬਾਦਬਾਨ ਵਾਹਿਗੁਰੂ ਹੈ, ਮਲਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਹੁਣ ਦੱਸੋ ਭਾਈ, ਉਹ ਕਿਤਨਾ ਪੁਰਾਣਾ ਸਿੱਖ ਹੋਏਗਾ ਜਿਸ ਨੇ ਗੁਰੂ ਅਰਜਨ ਸਾਹਿਬ ਕੋਲੋਂ ਇਹ ਸਾਨੂੰ ਦਾਤ ਲੈ ਕੇ ਦਿੱਤੀ। ਹਰ ਕੋਈ ਬਾਦਬਾਨ ਨਹੀਂ ਹੈ। ਬਾਦਬਾਨ ਸਿਰਫ਼ ਵਾਹਿਗੁਰੂ ਹੈ ਤੇ ਮਲਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਧੰਨ ਗੁਰੂ ਅਰਜਨ ਪਿਤਾ, ਧੰਨ ਗੁਰੂ ਰਾਮਦਾਸ ਪਿਤਾ, ਤੁਸਾਂ ਸਾਡੀ ਸਾਰੀ ਜ਼ਿੰਦਗੀ ਅੰਦਰ ਜਿਸ ਵੇਲੇ ਕਦੀ ਵੀ ਸਾਡਾ ਜਹਾਜ਼ ਅਟਕ ਜਾਏ, ਇਸ ਭਉਜਲ ਸੰਸਾਰ ਅੰਦਰ, ਤੁਸਾਂ ਪਾਰ ਨਿਕਾਲਿਆ ਹੈ। ਅਸੀਂ ਤੁਹਾਡੇ ਚਰਨ ਕਿਵੇਂ ਛੱਡੀਏ। ਇਹ ਤਾਂ ਸ੍ਰੀ ਦਰਬਾਰ ਸਾਹਿਬ ਦੀ ਇਤਨੀ ਮਹਿਮਾ ਹੈ।

ਹੋਰ ਦਰਬਾਰ ਸਾਹਿਬ ਦੀ ਮਹਿਮਾ ਇਸ ਤਰ੍ਹਾਂ ਦੇਖੋ। ਕਿਸੇ ਵੀ ਧਾਰਮਿਕ ਸਥਾਨ 'ਤੇ ਜਾਣਾ ਹੋਵੇ ਤੁਹਾਨੂੰ ਪਉੜੀਆਂ ਚੜ੍ਹ ਕੇ ਜਾਣਾ ਹੋਵੇਗਾ, ਕੁਦਰਤ ਵੱਲੋਂ ਹੀ ਦੇਖੋ ਜ਼ਿਆਦਾਤਰ ਧਾਰਮਿਕ ਅਸਥਾਨ ਉਚਾਈਆਂ 'ਤੇ ਹੀ ਹਨ। ਤੁਹਾਨੂੰ ਚੜ੍ਹਕੇ ਜਾਣਾ ਹੋਏਗਾ, ਪਰ ਗੁਰੂ ਅਰਜਨ ਪਿਤਾ ਜਿਸ ਵੇਲੇ ਤੁਸੀਂ ਦਰਬਾਰ ਸਾਹਿਬ ਬਣਾਉਣ ਲੱਗੇ ਹੋ, ਤੁਸੀਂ ਕਿਹਾ ਦਰਬਾਰ ਸਾਹਿਬ ਜਿਸ ਨੇ ਆਉਣਾ ਹੋਵੇ ਪਉੜੀਆਂ ਉਤਰ ਕੇ ਆਏ, ਨਿਮਰਤਾ ਨਾਲ ਆਏ, ਨੀਵਾਂ ਹੋ ਕੇ ਆਏ, ਉੱਚਾ ਬਣ ਕੇ ਨਾ ਆਏ, ਆਪਣਾ ਹੰਕਾਰ ਲੈ ਕੇ ਸ੍ਰੀ ਦਰਬਾਰ ਸਾਹਿਬ ਨਾ ਜਾਵੇ। ਜੋ ਹੰਕਾਰ ਲੈ ਕੇ ਸ੍ਰੀ ਦਰਬਾਰ ਸਾਹਿਬ ਜਾਏਗਾ ਉਸ ਨੂੰ ਹਰਿਮੰਦਰ ਅੰਦਰ, ਜਿਹੜੀ ਅੰਦਰ ਜੋਤ ਹੈ ਇਹ ਦਿਖਾਈ ਨਹੀਂ ਦੇਵੇਗੀ। ਇਸੇ ਕਰਕੇ ਆਪ ਨੇ ਸ੍ਰੀ ਦਰਬਾਰ ਸਾਹਿਬ ਉੱਪਰ ਜੋ ਗੁੰਬਦ ਬਣਾਇਆ ਇਹ ਬੈਠਵਾਂ ਗੁੰਬਦ ਹੈ। ਆਮ ਤੌਰ 'ਤੇ ਧਾਰਮਿਕ ਅਸਥਾਨਾਂ 'ਤੇ ਬੈਠਵੇਂ ਗੁੰਬਦ ਨਹੀਂ ਹੁੰਦੇ। ਦੇਖ ਲੈਣਾ ਉਹ ਗੁੰਬਦ ਜਾਂ ਗੋਲ ਹੋਏਗਾ ਤੇ ਨਾਲ ਥੋੜ੍ਹਾ ਜਿਹਾ ਖੜਾ ਹੋਏਗਾ ਪਰ ਜਿਸ ਵੇਲੇ ਆਪ ਸ੍ਰੀ ਗੁਰੂ ਅਰਜਨ ਪਿਤਾ ਨੇ ਦਰਬਾਰ ਸਾਹਿਬ ਦਾ ਜਦ ਗੁੰਬਦ ਬਣਵਾਇਆ, ਇਸ ਦਾ ਬੈਠਵਾਂ ਗੁੰਬਦ ਰੱਖਿਆ ਅਤੇ ਗੁਰੂ ਹਰਿਗੋਬਿੰਦ ਪਿਤਾ ਜਿਸ ਵੇਲੇ ਅਕਾਲ ਤਖ਼ਤ ਬਣਾਉਣ ਲੱਗੇ ਨੇ ਉਸਦਾ ਗੁੰਬਦ ਖੜੇ ਮਨੁੱਖ ਦਾ ਬਣਵਾਇਆ। ਅਕਾਲ ਤਖ਼ਤ ਉੱਤੇ ਮਨੁੱਖ ਖੜਾ ਹੈ। ਉਸ ਕੋਲ ਅਣਖ ਹੈ ਪਰ ਸ੍ਰੀ ਦਰਬਾਰ ਸਾਹਿਬ ਸਿਰਫ਼ ਨਿੰਮ੍ਰਤਾ ਹੈ, ਇਹ ਵੀ ਸਾਨੂੰ ਸਮਝ ਆ ਗਈ, ਅਣਖ ਤੇ ਨਿੰਮ੍ਰਤਾ ਵਿਚ ਫ਼ਰਕ ਕੀ ਹੈ?

ਦਰਬਾਰ ਸਾਹਿਬ ਦਾ ਗੁੰਬਦ ਬੈਠਵਾਂ ਹੈ, ਇਕ ਹੋਰ ਬੜਾ ਕਮਾਲ ਕਰ ਦਿੱਤਾ ਗੁਰੂ ਪਾਤਸ਼ਾਹ ਨੇ। ਉਂਞ ਹਰ ਇਕ ਸਿਲ੍ਹਾ, ਇਸਦਾ ਕੋਈ ਵੀ ਗੁੰਬਦ, ਇਸਦੀ ਕੋਈ ਵੀ ਬਾਰੀ, ਇਸਦਾ ਕੋਈ ਵੀ ਝਰੋਖਾ, ਇਸਦੀ ਛੋਟੀ ਜਿਹੀ ਲੱਗੀ ਹੋਈ ਲੜੀ ਵੀ, ਇਸ 'ਤੇ ਲੱਗੇ ਹੋਏ ਸਾਰੇ ਪੱਥਰ, ਸਭ ਮੰਗ ਕਰਦੇ ਹਨ ਕਿ ਅਸੀਂ ਬੜੇ ਗਹੁ ਨਾਲ ਦੇਖੀਏ; ਇਹ ਸਾਨੂੰ ਸਭ ਕੁਝ ਨਾ ਕੁਝ ਸਮਝਾਉਂਦੇ ਹਨ, ਗੁੰਬਦ ਉੱਤੇ ਜੋ ਕਮਲ ਫੁੱਲ ਪਾਇਆ ਨੇ ਇਹ ਪੁੱਠਾ ਪਾਇਆ ਨੇ, ਐਸਾ ਕਿਉਂ ਹੈ? ਦਰਬਾਰ ਸਾਹਿਬ ਦਾ ਕਮਲ ਦਾ ਫੁੱਲ ਜਾਣਕੇ ਪੁੱਠਾ ਹੋਏਗਾ ਕਿਉਂਕਿ ਸਾਰਾ ਸੰਸਾਰ ਲਕਸ਼ਮੀ ਨੂੰ ਕਮਲ ਦਾ ਫੁੱਲ ਵਿਚ ਖੜਾ ਦਿਖਾਉਂਦਾ ਹੈ। ਤੁਸੀਂ ਕੋਈ ਵੀ ਲਕਸ਼ਮੀ ਦੀ ਤਸਵੀਰ ਲੱਗੀ ਦੇਖੀ ਹੋਏਗੀ, ਉਸ ਵਿਚ ਇਕ ਕਮਲ ਫੁੱਲ ਖਿੜਿਆ ਹੈ, ਉਸ ਵਿਚ ਲਕਸ਼ਮੀ ਖੜੀ ਹੈ ਪਰ ਗੁਰੂ ਅਰਜਨ ਸਾਹਿਬ ਮਹਾਰਾਜ ਸਾਨੂੰ ਸਮਝਾਉਣ ਲੱਗੇ ਜਿੱਥੇ ਵੀ ਸ਼ਬਦ ਹੈ, ਜਿੱਥੇ ਵੀ ਨਾਮ ਹੈ, ਜਿੱਥੇ ਵੀ ਕੀਰਤਨ ਹੈ, ਜਿੱਥੇ ਵੀ ਅਰਾਧਨਾ ਹੈ ਉੱਥੇ ਲਕਸ਼ਮੀ ਆਪਣੇ ਆਪ ਉਲਟ ਕੇ ਆਏਗੀ, ਆਪਣੇ ਉਸ ਥਾਂ 'ਤੇ ਗਿਰ ਕੇ ਆਏਗੀ। ਇਹ ਨਹੀਂ ਕਿ ਤੂੰ ਹਮੇਸ਼ਾ ਲਕਸ਼ਮੀ ਵਿਚ ਰਹਿਣਾ ਹੈ, ਲਕਸ਼ਮੀ ਹੀ ਤੇਰੇ ਪਿੱਛੇ ਹੈ। ਗੁਰੂ ਸਾਨੂੰ ਇਸ ਦਾ ਫ਼ਰਕ ਸਮਝਾ ਕੇ ਚਲੇ ਗਏ।

ਦਰਬਾਰ ਸਾਹਿਬ ਨੂੰ ਜ਼ਰਾ ਹੋਰ ਧਿਆਨ ਨਾਲ ਦੇਖਣਾ, ਕਿਸੇ ਬੁੰਗੇ 'ਤੇ ਚੜ੍ਹ ਕੇ ਦੇਖੋ, ਜਿਹੜੇ ਰਾਮਗੜ੍ਹੀਆ, ਦੋ ਬੁੰਗੇ ਬਣੇ ਹੋਏ ਹਨ, ਉਸ ਬੁੰਗੇ 'ਤੇ ਚੜ੍ਹ ਕੇ ਸ੍ਰੀ ਦਰਬਾਰ ਸਾਹਿਬ ਨੂੰ ਦੇਖਣਾ ਇੰਞ ਮਹਿਸੂਸ ਹੋਏਗਾ ਸਾਹਿਬ ਸ੍ਰੀ ਗੁਰੂ ਅਰਜਨ ਪਾਤਸ਼ਾਹ ਨੇ ਸ੍ਰੀ ਦਰਬਾਰ ਸਾਹਿਬ ਨੂੰ ਪਾਣੀ ਦੀ ਸਤਾਹ 'ਤੇ ਬਿਠਾਇਆ ਹੋਇਆ ਹੈ ਤੇ ਵਿਚਕਾਰ ਜਿਹੜਾ ਕਮਲ ਫੁੱਲ ਹੈ ਉਸ ਨੂੰ ਉੱਚਾ ਕੱਢ ਦਿੱਤਾ ਹੈ ਤਾਂ ਕਿ ਹਰ ਸਿੱਖ ਇਹ ਜਾਣ ਸਕੇ ਕਿ ਸੰਸਾਰ ਵਿਚ ਰਹਿਣਾ ਕਿਵੇਂ ਹੈ ਤੇ ਸੰਸਾਰ ਤੋਂ ਉੱਚੇ ਕਿਵੇਂ ਰਹਿਣਾ ਹੈ। ਪੁਰਾਣੀਆਂ ਮਾਵਾਂ, ਪੁਰਾਣੇ ਨਿਹੰਗ ਸਿੰਘ, ਪੁਰਾਣੇ ਸਿੱਖ ਇਹ ਸਾਨੂੰ ਆਖਿਆ ਕਰਦੇ ਸਨ, ਜਿਸ ਵੇਲੇ ਅਸੀਂ ਮਾਂ ਨਾਲ ਜਾਂਦੇ ਹੁੰਦੇ ਸਾਂ, ਤੁਸੀਂ ਵੀ ਆਪਣੀਆਂ ਮਾਵਾਂ ਨਾਲ ਗਏ ਹੋਵੋਗੇ, ਹੁਣ ਵੀ ਆਪਣੇ ਬੱਚੇ ਨੂੰ ਲੈ ਜਾਓਗੇ, ਸ੍ਰੀ ਦਰਬਾਰ ਸਾਹਿਬ ਤੇ ਸਿਆਣੀ ਮਾਂ ਕਹਿੰਦੀ ਸੀ, ਅੰਮ੍ਰਿਤਸਰ ਦਾ ਇਸ਼ਨਾਨ ਕਰਨ ਲਈ, ਪਹਿਲਾਂ ਚਾਰ ਸਰੋਵਰਾਂ ਦਾ ਇਸ਼ਨਾਨ ਕਰ ਲਈਂ, ਤਾਂ ਫਿਰ ਅੰਮ੍ਰਿਤਸਰ ਦਾ ਇਸ਼ਨਾਨ ਕਰੀਂ ਤਾਂ ਕਿ ਤੈਨੂੰ ਇਹ ਸੋਝੀ ਹੋ ਜਾਏ ਕਿ ਅੰਮ੍ਰਿਤਸਰ ਦੇ ਇਸ਼ਨਾਨ ਦੇ ਵਾਸਤੇ ਕਿਤਨੀ ਤਿਆਰੀ ਚਾਹੀਦੀ ਹੈ। ਤਾਂ ਹੀ ਤੁਸੀਂ ਕਮਲ ਫੁੱਲ ਵਾਂਗੂ ਖਿੜੇ ਰਵ੍ਹੋਗੇ। ਸਾਰੇ ਸੰਸਾਰ ਉੱਤੇ ਰਹਿਣਾ। ਇਹ ਆਪ ਨੇ ਸਾਡੇ 'ਤੇ ਰਹਿਮਤ ਕੀਤੀ ਤਾਂ ਕਿ ਕੋਈ ਸਿੱਖ ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰ ਵਿਚ ਗਰਕ ਨਾ ਹੋ ਜਾਵੇ। ਇਹ ਆਪ ਨੇ ਸਾਨੂੰ ਦਰਬਾਰ ਸਾਹਿਬ ਰਾਹੀਂ ਸਮਝਾਇਆ।

ਫਿਰ ਦਰਬਾਰ ਸਾਹਿਬ ਦੀ ਦਰਸ਼ਨੀ ਡਿਓਢੀ ਤੋਂ ਲੈ ਕੇ ਅੰਦਰਲੀ ਦਹਿਲੀਜ਼ ਤੱਕ ਜੇ ਫਿਰ ਹੌਲੇ ਹੌਲੇ ਚਲਦਿਆਂ ਠੀਕ ਕਦਮ ਪੁੱਟੋ ਤਾਂ ਚੁਰਾਸੀ ਕਦਮ ਹਨ, ਇਹ ਸਾਨੂੰ ਸੰਕੇਤ ਹੋ ਗਿਆ, ਕੋਈ ਚੁਰਾਸੀ ਤੇਰੇ ਸਾਹਮਣੇ ਖੜ੍ਹੀ ਨਹੀਂ ਹੋਏਗੀ ਜੇਕਰ ਨਿੰਮ੍ਰਤਾ ਨਾਲ ਸ੍ਰੀ ਹਰਿਮੰਦਰ ਸਾਹਿਬ ਵੱਲ ਨੂੰ ਤੂੰ ਚੱਲ ਪਿਆ।

ਫਿਰ ਚਾਰ ਦਰਵਾਜ਼ੇ ਆਉਂਦੇ ਹਨ। ਇਹ ਚਾਰ ਦਰਵਾਜ਼ਿਆਂ ਲਈ ਵੀ ਬੜੀ ਇਹਤਿਆਤ ਵਰਤੀ ਗੁਰੂ ਅਰਜਨ ਪਿਤਾ ਨੇ। ਚਾਰੇ ਦਰਵਾਜ਼ੇ ਨਾ ਉਤਰ ਵਿਚ,

ਨਾ ਪੂਰਬ ਵਿਚ, ਨਾ ਦੱਖਣ ਵਿਚ ਅਤੇ ਨਾ ਹੀ ਪੱਛਮ ਵਿਚ ਬਣਾਏ ਹਨ। ਇਹ ਵੀ ਇਸ ਵਾਸਤੇ ਕਿ ਝਗੜਾ ਸਦਾ ਲਈ ਖ਼ਤਮ ਹੋ ਜਾਏ, ਮੁੱਕ ਜਾਏ, ਕਦੇ ਇਹ ਨਾ ਆਖੋ ਪੂਰਬ ਵੱਡਾ ਹੈ, ਪੱਛਮ ਛੋਟਾ ਹੈ ਜਾਂ ਪੱਛਮ ਵੱਡਾ ਹੋ ਗਿਆ, ਪੂਰਬ ਛੋਟਾ ਹੋ ਗਿਆ। ਇਹ ਦਰਬਾਰ ਸਾਹਿਬ ਦੇ ਚਾਰੇ ਦਰਵਾਜ਼ੇ ਆਪ ਨੇ ਚਾਰੇ ਕੂੰਟਾਂ ਵਿਚ ਨਹੀਂ ਰੱਖੇ। ਜਾਣ ਕੇ ਇਵੇਂ ਕੀਤਾ ਜਿਵੇਂ ਹਰਿ ਕੀ ਪਉੜੀ ਦਾ ਦਰਵਾਜ਼ਾ ਹੈ ਉਹ ਦੱਖਣ ਤੇ ਪੱਛਮ ਦੇ ਵਿਚਕਾਰ ਨੁਕਰ ਵਿਚ ਰੱਖਿਆ ਹੈ। ਨਾ ਇਹ ਪੂਰਾ ਦੱਖਣ ਵਿਚ ਰੱਖਿਆ ਨੇ ਤੇ ਨਾ ਇਹ ਪੂਰਾ ਪੱਛਮ ਵਿਚ ਰੱਖਿਆ ਨੇ ਤਾਂਕਿ ਕਿਸੇ ਵੀ ਸਿੱਖ ਨੂੰ ਕਦੀ ਵੀ ਖ਼ਿਆਲ ਨਾ ਪੈਦਾ ਹੋ ਜਾਏ ਮੈਂ ਪੂਰਬ ਵੱਲ ਸਿਰ ਝੁਕਾਵਾਂ ਕਿ ਪੱਛਮ ਵੱਲ ਸਿਰ ਝੁਕਾਵਾਂ। ਆਮ ਤੌਰ 'ਤੇ ਝਗੜਾ ਤੁਸੀਂ ਦੇਖਦੇ ਈ ਪਏ ਹੋ, ਕਦੀ ਕੋਈ ਪੱਛਮ ਦਾ ਝਗੜਾ ਲੈ ਕੇ ਬੈਠਦਾ ਏ, ਕਦੇ ਕੋਈ ਪੂਰਬ ਦਾ ਝਗੜਾ ਲੈ ਕੇ ਬੈਠਦਾ ਹੈ। ਇਸ ਕਰਕੇ ਚਾਰੇ ਦਰਵਾਜ਼ੇ ਆਪ ਨੇ ਚਾਰੇ ਕੂੰਟਾਂ ਵਿਚ ਨਹੀਂ ਰੱਖੇ ਹਨ ਅਤੇ ਇਸ ਤੋਂ ਵੀ ਵੱਡੀ ਮਿਹਰ ਆਪ ਨੇ ਕੀਤੀ, ਇਸ ਤਰੀਕੇ ਨਾਲ ਇਸ ਦੀਆਂ ਵਧਵੀਆਂ ਬਾਰੀਆਂ ਬਣਾਈਆਂ ਜਿਸ ਨੂੰ ਕਹਿ ਸਕਦੇ ਹਾਂ ਛੋਟੇ ਜਿਹੇ ਝਰੋਖੇ। ਦਰਬਾਰ ਸਾਹਿਬ ਦੇ ਅੰਦਰਲੇ ਹਰਿਮੰਦਰ ਸਾਹਿਬ ਦੀ ਹਰ ਬਾਰੀ ਥੋੜ੍ਹੀ-ਥੋੜ੍ਹੀ ਵਧਵੀਂ ਹੈ ਇਸ ਦਾ ਕਾਰਨ ਵੀ ਜਿਨ੍ਹਾਂ ਨੇ ਲੱਭਿਆ, ਢੂੰਡਿਆ ਹੈ, ਜਾਣਿਆ ਹੈ ਉਹ ਕਹਿੰਦੇ ਨੇ ਸਿਰਫ਼ ਇਸ ਲਈ ਬਣਾਈਆਂ ਹਨ ਸਰਦੀ ਅੰਦਰ ਪਾਲਾ ਨਾ ਲੱਗੇ, ਭਾਦੋਂ ਦੇ ਮਹੀਨੇ ਪਸੀਨਾ ਨਾ ਆਵੇ। ਮੇਰਾ ਖ਼ਿਆਲ ਹੈ ਕਿ ਹਰਿਮੰਦਰ ਸਾਹਿਬ ਦੀ ਸਭ ਤੋਂ ਵੱਡੀ ਸਿਫ਼ਤ ਹੀ ਇਹੀ ਹੈ ਕਿਉਂਕਿ ਜੋ ਵੀ ਹਰਿਮੰਦਰ ਸਾਹਿਬ ਦੇ ਅੰਦਰ ਗਿਆ, ਉਸ ਨੇ ਅੰਦਰ ਤੋਂ ਹੀ ਵਾਹਿਗੁਰੂ, ਹਰੀ ਨੂੰ ਪਾ ਲਿਆ ਹੈ। ਉਸ ਨੂੰ ਨਾ ਫਿਰ ਪਾਲਾ ਲੱਗਦਾ ਹੈ, ਨਾ ਉਸ ਨੂੰ ਕਦੇ ਪਸੀਨਾ ਆਇਆ ਹੈ ਅਤੇ ਦੋ ਹੀ ਤਾਂ ਮੁਸ਼ਕਲਾਂ ਹਨ ਸਾਰੇ ਸੰਸਾਰ ਅੰਦਰ, ਇਨਸਾਨ ਕੰਬਣ ਲੱਗ ਪੈਂਦੇ ਹਨ ਜਾਂ ਉਸ ਦੇ ਪਸੀਨੇ ਛੁੱਟਣ ਲੱਗਦੇ ਹਨ। ਹੋਰ ਇਨਸਾਨ ਨੂੰ ਹੈ ਈ ਕੁਝ ਨਹੀਂ। ਤੁਸੀਂ ਦੇਖ ਲਉ ਰਤਾ ਡਰ ਹੋਵੇ, ਕੰਬਣ ਲੱਗ ਪਏਗਾ, ਜ਼ਰਾ ਉਸ ਨੂੰ ਤਕਲੀਫ਼ ਹੋਵੇ, ਪਸੀਨਾ ਆਉਣਾ ਸ਼ੁਰੂ ਹੋ ਜਾਏਗਾ। ਸਿਰਫ਼ ਸ੍ਰੀ ਹਰਿਮੰਦਰ ਸਾਹਿਬ ਦੀ ਇਹ ਮਹਿਮਾ ਹੈ, ਹੋਰ ਸਾਰੇ ਸੰਸਾਰ ਭਰ ਦੇ ਕਿਸੇ ਹੋਰ ਮੰਦਰ ਵਿਚ ਨਹੀਂ ਹੈ। ਕਿਸੇ ਹੋਰ ਗੁਰਦੁਆਰੇ ਵਿਚ ਵੀ ਨਹੀਂ ਹੈ, ਸਿਰਫ਼ ਹਰਿਮੰਦਰ ਸਾਹਿਬ ਵਿਚ ਹੈ। ਇੱਥੇ ਨਾ ਅੰਦਰ ਪਾਲਾ ਹੈ, ਨਾ ਅੰਦਰ ਪਸੀਨਾ ਹੈ, ਨਾ ਕਿਸੇ ਦਾ ਡਰ ਹੈ, ਨਾ ਕਿਸੇ ਦਾ ਭੈਅ ਹੈ, ਨਾ ਅੰਦਰਲਾ ਭੈਅ ਕਿਸੇ ਨੂੰ ਖਾਂਦਾ ਹੈ। ਇਹ ਸ੍ਰੀ ਦਰਬਾਰ ਸਾਹਿਬ ਦੀ ਬਣਤਰ ਹੀ ਆਪ ਨੇ ਐਸੀ ਬਣਾਈ ਹੈ।

ਸ੍ਰੀ ਦਰਬਾਰ ਸਾਹਿਬ ਨੂੰ ਆਪ ਨੇ ਸਰੋਵਰ ਵਿਚ ਬਣਾਇਆ ਹੈ ਅਤੇ ਇਸ ਤੋਂ ਵੱਡੀ ਮਹਿਮਾ ਕੀ ਹੋਵੇਗੀ ਕਿ ਨੀਂਹ ਇਸ ਦੀ ਰਖਵਾਣ ਲਈ ਆਪ ਟੁਰ ਕੇ ਗਏ ਸਨ ਸਾਈਂ ਮੀਆਂ ਮੀਰ ਜੀ ਕੋਲ। ਜਾ ਕੇ ਆਖਦੇ ਹਨ, 'ਦਰਬਾਰ ਸਾਹਿਬ ਬਣਾ ਰਿਹਾ ਹਾਂ, ਹਰਿਮੰਦਰ ਸਾਹਿਬ ਬਣਾ ਰਿਹਾ ਹਾਂ, ਜਿਸਦੀ ਨੀਂਹ ਤੁਸਾਂ ਹੀ ਰੱਖਣੀ ਹੈ।' ਇੱਥੇ ਜੋ ਕੌਤਕ ਹੋਇਆ, ਉਹ ਸੋ ਆਪ ਨੂੰ ਸੁਣਾ ਰਿਹਾ ਹਾਂ। ਮੈਂ ਜਾਣ ਕੇ ਸ੍ਰੀ ਦਰਬਾਰ ਸਾਹਿਬ ਦਾ ਜੋ ਮਜ਼ਮੂਨ ਹੈ ਉਸ ਨੂੰ ਦੋ ਹਿੱਸਿਆਂ ਵਿਚ ਰੱਖਿਆ ਹੈ। ਇਸ ਕਰਕੇ ਪਹਿਲਾਂ ਹਰਿਮੰਦਰ ਸਾਹਿਬ ਦੀ ਮਹਿਮਾ ਪਤਾ ਲੱਗ ਜਾਏ, ਫਿਰ ਦਰਬਾਰ ਸਾਹਿਬ ਦੀ ਜੋ ਦਿਨ ਚਰਿਆ ਹੈ, ਉਸਦਾ

ਪਤਾ ਲੱਗ ਜਾਏ। ਅੰਮ੍ਰਿਤ ਵੇਲੇ ਤੋਂ ਲੈ ਕੇ, ਦਰਬਾਰ ਸਾਹਿਬ ਦੇ ਅੰਦਰ ਜੋ ਕੁਝ ਹੁੰਦਾ ਹੈ, ਇੰਝ ਸਮਝ ਲਉ ਜਿਵੇਂ ਇਕ ਘੜੀ ਸਾਹਮਣੇ ਚੱਲ ਰਹੀ ਹੈ। ਇਕ ਘੜੀ ਹਰ ਇਨਸਾਨ ਦੇ ਅੰਦਰ ਵੀ ਚੱਲ ਰਹੀ ਹੈ। ਇਹ ਸਾਬਤ ਵੀ ਹੋ ਗਿਆ ਹੈ ਹਰ ਇਨਸਾਨ ਅੰਦਰ ਇਕ ਬਾਇਓਲੋਜੀਕਲ ਵਾਚ ਹੈ। ਤੁਸੀਂ ਕਈ ਵਾਰੀ ਦੇਖਿਆ ਹੋਏਗਾ, ਸ਼ਾਮ ਉਦਾਸ ਹੈ, ਸ਼ਾਮ ਹਮੇਸ਼ਾ ਉਦਾਸ ਹੋਏਗੀ। ਤੁਸਾਂ ਨੇ ਦੇਖਿਆ ਹੋਏਗਾ, ਅੰਮ੍ਰਿਤ ਵੇਲੇ ਹਮੇਸ਼ਾ ਉਤਸ਼ਾਹ ਹੈ। ਦੁਪਹਿਰ ਵੇਲੇ ਤੁਸੀਂ ਆਪ ਮਹਿਸੂਸ ਕਰਦੇ ਹੋ ਜਿਵੇਂ ਸਿਖ਼ਰ 'ਤੇ ਸੂਰਜ ਚੜ੍ਹਨ ਤੋਂ ਬਾਅਦ ਤੁਹਾਡਾ ਆਪਣਾ ਹੀ ਮਨ ਕਰਦਾ ਹੈ ਕਿ ਜਿੱਥੇ ਵੀ ਬੈਠਾਂ ਤਾਂ ਉੱਥੇ ਹੀ ਬੈਠਾ ਰਹਾਂ। ਇਹ ਧੰਨ ਗੁਰੂ ਅਰਜਨ ਪਿਤਾ ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਇਕ ਬਾਇਓਲੋਜੀਕਲ ਵਾਚ ਲਗਾ ਦਿੱਤੀ। ਜੋ ਮੇਰੇ ਸਰੀਰ ਅੰਦਰ ਹੋ ਰਿਹਾ ਹੈ, ਉਹੀ ਸ੍ਰੀ ਦਰਬਾਰ ਸਾਹਿਬ ਦੀ ਸਾਰੀ ਦਿਨ ਚਰਿਆ ਹੈ, ਜੋ ਅੰਮ੍ਰਿਤ ਵੇਲੇ ਤੋਂ ਲੈ ਕੇ ਰਾਤ ਦੇ ਸੌਣ ਵੇਲੇ ਤੱਕ ਮੇਰੇ ਸਰੀਰ ਨਾਲ ਬੀਤਣੀ ਹੈ। ਹੁਕਮ ਤਾਂ ਆਪ ਜੀ ਦਾ ਹੀ ਏ, "ਹਰਿਮੰਦਰੁ ਏਹੁ ਸਰੀਰ ਹੈ"। ਜੋ ਸਰੀਰ ਦੇ ਅੰਦਰ ਬੀਤ ਰਿਹਾ ਹੈ ਉਸੇ ਤਰ੍ਹਾਂ ਹੀ ਮਨੁੱਖ ਹਰਿਮੰਦਰ ਅੰਦਰ ਵਰਤੇਗਾ। ਤਾਂਕਿ ਹਰ ਸਿੱਖ ਰੋਜ਼ ਆਪਣੇ ਸਰੀਰ ਦੇ ਅੰਦਰੋਂ ਵਾਹਿਗੁਰੂ ਦਾ ਦੀਦਾਰ ਕਰ ਸਕੇ। ਭਟਕੇ ਨਹੀਂ। ਅੱਜ ਸਿਰਫ਼ ਸਾਨੂੰ ਮਹਿਮਾ ਪਤਾ ਲੱਗ ਜਾਵੇ ਜੋ ਗੁਰੂ ਅਰਜਨ ਸਾਹਿਬ ਨੇ ਸਾਡੇ ਲਈ ਰਹਿਮਤ ਕੀਤੀ ਹੈ, ਉਹ ਵੀ ਅਸੀਂ ਬੈਠ ਕੇ ਵੀਚਾਰ ਕੇ, ਤਾਂਕਿ ਪਤਾ ਲੱਗ ਜਾਏ ਕਿ ਕਿਸੇ ਥਾਂ 'ਤੇ ਜਾਣ ਦੀ ਲੋੜ ਨਹੀਂ। ਆਪਣੇ ਅੰਦਰ ਦੀ ਘੜੀ ਮੈਨੂੰ ਇਕ ਸੁਰ ਕਰ ਦੇਵੇਗੀ। ਫਿਰ ਕਿਸੇ ਵੇਲੇ, ਕਿਸੇ ਥਾਂ ਕੋਈ ਬੈਠਾ ਵਿਚਾਰ ਉਸ ਨੂੰ ਕਦੀ ਕਾਹਲੀ ਜਾਂ ਉਸ ਦੇ ਅੰਦਰ ਭਟਕਣਾ ਨੇੜੇ ਨਹੀਂ ਆਉਣ ਦੇਵੇਗਾ। ਮੀਆਂ ਮੀਰ ਬਾਰੇ ਬਹੁਤਾ ਮੈਨੂੰ ਕਹਿਣ ਦੀ ਲੋੜ ਨਹੀਂ ਹੈ। ਮੀਆਂ ਮੀਰ ਉਸ ਪਦਵੀ 'ਤੇ ਜਾ ਪੁੱਜੇ ਇਨਸਾਨ ਸਨ, ਜਿਸ ਬਾਰੇ ਆਪ ਜਹਾਂਗੀਰ ਵਰਗਾ ਲਿਖਦਾ ਹੈ ਜਾਂ ਉਸ ਵੇਲੇ ਕਿਤਾਬਾਂ ਲਿਖਦੀਆਂ ਨੇ ਕਿ ਰੋਜ਼ ਵਾਹਿਗੁਰੂ ਦਾ ਦੀਦਾਰ ਕਰ ਕੇ ਆਉਂਦਾ ਸੀ। ਹੁਜਰੇ ਵਿਚ ਬੈਠਦਾ ਸੀ ਅਤੇ ਇਥੋਂ ਤੱਕ ਲਿਖਿਆ ਹੈ ਕਿ ਆਪ ਨੇ ਕਿਸੇ ਸ਼ਾਹ ਦੀ, ਕਿਸੇ ਬਾਦਸ਼ਾਹ ਦੀ, ਕਿਸੇ ਅਮੀਰਜ਼ਾਦੇ ਦੀ, ਕਿਸੇ ਸ਼ਹਿਜ਼ਾਦੇ ਦੀ ਕਦੀ ਪ੍ਰਵਾਹ ਨਹੀਂ ਸੀ ਕੀਤੀ। ਜਹਾਂਗੀਰ ਨੇ ਲਿਖਿਆ ਵੀ ਹੈ, "ਮੈਂ ਚਲਾ ਗਿਆ ਮੀਆਂ ਮੀਰ ਦੇ ਦਰਵਾਜ਼ੇ 'ਤੇ, ਜਾ ਕੇ ਦਰਵਾਜ਼ਾ ਖੜਕਾਇਆ ਅਤੇ ਬੜੀ ਉੱਚੀ ਕਹੀ ਵੀ ਗਿਆ, ਜਹਾਂਗੀਰ ਆਇਆ ਹੈ ਪਰ ਦਰਵਾਜ਼ਾ ਅੰਦਰੋਂ ਨਹੀਂ ਖੋਲ੍ਹਿਆ ਕਿਸੇ, ਮੈਂ ਥੋੜ੍ਹੀ ਦੇਰ ਬਾਅਦ ਦਰਵਾਜ਼ਾ ਫਿਰ ਖੜਕਾਇਆ ਤੇ ਕਿਹਾ 'ਸਲੀਮ' ਆਇਆ ਹੈ, ਜਹਾਂਗੀਰ ਦਾ ਨਾਂ ਸਲੀਮ ਸੀ, ਪਰ ਫ਼ਿਰ ਵੀ ਦਰਵਾਜ਼ਾ ਨਹੀਂ ਖੋਲ੍ਹਿਆ ਅਤੇ ਤੀਜੀ ਵਾਰ ਬੜੇ ਜ਼ੋਰ ਦੀ ਖੜਕਾਇਆ ਤੇ ਕਿਹਾ, 'ਸ਼ੇਖੂ' ਆਇਆ ਹੈ। ਉਸ ਦੇ ਬਚਪਨ ਦਾ ਨਾਂ ਸ਼ੇਖੂ ਸੀ, ਦਰਵਾਜ਼ਾ ਅੰਦਰੋਂ ਖੁੱਲ੍ਹ ਗਿਆ ਕਿਉਂਕਿ ਹੁਣ ਉਸ ਦੇ ਦਰਬਾਰ ਵਿਚ ਇਕ ਬੱਚਾ ਆਇਆ ਸੀ। ਮੀਆਂ ਮੀਰ ਨੇ ਦਰਵਾਜ਼ਾ ਖੋਲ੍ਹ ਦਿੱਤਾ ਤੇ ਆਖਦੇ ਨੇ, "ਭਲਿਆ ਲੋਕਾ, ਤੈਨੂੰ ਵੀ ਕੰਮ ਹੈ, ਮੈਨੂੰ ਵੀ ਕੰਮ ਹੈ, ਵਕਤ ਜ਼ਾਇਆ ਨਾ ਕਰ", ਖਿੜਕੀ ਬੰਦ ਕੀਤੀ, ਕੁੰਡੀ ਲਾਈ, ਫਿਰ ਅੰਦਰ ਬੈਠ ਗਏ।" ਕਿਸ ਉੱਚੀ ਅਵਸਥਾ ਅੰਦਰ ਇਹ ਵਿਚਰਦੇ ਸਨ। ਇਕ ਹੋਰ ਵਾਧਾ ਸੀ ਮੀਆਂ ਮੀਰ ਜੀ ਦਾ ਆਪਣੇ ਹੁਜਰੇ ਵਿਚ, ਜਿੱਥੇ ਬੈਠਦੇ ਸਨ, ਕੋਈ ਕਾਲੀਨ ਨਹੀਂ,

ਕੋਈ ਦਰੀ ਨਹੀਂ, ਕੋਈ ਚਾਦਰ ਨਹੀਂ, ਹੇਠਾਂ ਪਾਟੇ ਹੋਏ ਟਾਟ ਸਨ ਜੋ ਵਿਛੇ ਹੋਏ ਹੁੰਦੇ ਸਨ। ਇਹ ਮੈਂ ਤਾਂ ਸੁਨਾਣ ਲੱਗਾ ਹਾਂ ਕਿ ਕਿੰਨੇ ਵੱਡੇ ਮੇਰੇ ਗੁਰੂ ਅਰਜਨ ਪਾਤਸ਼ਾਹ ਸਨ ਤੇ ਕਿਤਨਾ ਛੋਟਾ ਸੀ ਬਾਦਸ਼ਾਹ। ਜਦ ਗੁਰੂ ਅਰਜਨ ਸਾਹਿਬ ਆਏ ਮੀਆਂ ਮੀਰ ਕੋਲ, ਉੱਥੇ ਜੋ ਪਾਟੇ ਹੋਏ ਟਾਟ ਵਿਛੇ ਸਨ, ਗੁਰੂ ਸਾਹਿਬ ਆਰਾਮ ਨਾਲ ਜਾ ਕੇ ਉੱਥੇ ਬੈਠ ਗਏ। ਇਤਨੇ ਨੂੰ ਕੀ ਹੋਇਆ, ਉੱਥੇ ਅਕਬਰ ਵੀ ਆ ਗਿਆ, ਪਾਟੇ ਹੋਏ ਟਾਟ ਦੇਖ, ਉਹ ਚੁੱਪ ਕਰਕੇ ਖੜ੍ਹਾ ਹੋ ਗਿਆ, ਖੜੇ ਹੋਏ ਹੀ ਦੋ ਗੱਲਾਂ ਕਰਕੇ ਵਾਪਿਸ ਆ ਗਿਆ। ਹੁਣ ਦੇਖੋ ਬੜੀ ਹੈਰਾਨੀ ਦੀ ਗੱਲ ਹੈ ਗੁਰੂ ਅਰਜਨ ਸਾਹਿਬ ਪਾਟੇ ਹੋਏ ਟਾਟ 'ਤੇ ਬੈਠੇ ਹਨ ਪਰ ਅਕਬਰ ਖੜੇ-ਖੜੇ ਚਲਾ ਜਾਂਦਾ ਹੈ ਤੇ ਮੀਆਂ ਮੀਰ ਗੁਰੂ ਅਰਜਨ ਸਾਹਿਬ ਨੂੰ ਆਖਦੇ ਹਨ, 'ਗੁਰੂ ਅਰਜਨ ਸਾਹਿਬ, ਤੁਹਾਡੀ ਉਮਤ ਰਾਜ ਕਰੇਗੀ। ਜਿਸ ਦੇ ਗੁਰੂ ਵਿਚ ਇਤਨੀ ਨਿੰਮ੍ਰਤਾ ਹੈ, ਉਸਦੇ ਸਿੱਖ ਵਿਚ ਵੀ ਕਿੰਨੀ ਨਿੰਮ੍ਰਤਾ ਹੋਏਗੀ। ਨਿੰਮ੍ਰਤਾ ਰਾਜ ਲਿਆਉਂਦੀ ਹੈ, ਹੰਕਾਰ ਰਾਜ ਖੋਹ ਕੇ ਲੈ ਜਾਂਦਾ ਹੈ, ਨਿੰਮ੍ਰਤਾ ਹੋਏ ਤੇ ਸਭ ਕੁਝ ਹੈ, ਹੰਕਾਰ ਹੋਏਗਾ ਤੇ ਕੁਝ ਵੀ ਨਹੀਂ ਹੁੰਦਾ।"

ਗੁਰੂ ਸਾਹਿਬ ਨੇ ਮੀਆਂ ਮੀਰ ਜੀ ਨੂੰ ਅੰਮ੍ਰਿਤਸਰ ਆਉਣ ਲਈ ਆਖਿਆ। ਮੀਆਂ ਮੀਰ ਜੀ ਆਏ, ਹਰਿਮੰਦਰ ਸਾਹਿਬ ਦੀ ਨੀਂਹ ਰੱਖੀ ਗਈ। ਉਨ੍ਹਾਂ ਚਾਰ ਇੱਟਾਂ ਰੱਖੀਆਂ ਨੇ ਚਾਰੋਂ ਪਾਸੇ, ਇਕ ਵਿਚਕਾਰ ਇੱਟ ਰੱਖ ਦਿੱਤੀ ਹੋਰ, ਤੇ ਗੁਰੂ ਅਰਜਨ ਸਾਹਿਬ ਪੁੱਛ ਬੈਠੇ ਇਹ ਕਿਉਂ ਰੱਖੀ ਜੇ, ਸਿਰਫ਼ ਚਾਰ ਦਿਸ਼ਾਵਾਂ ਵਿਚ ਇੱਟਾਂ ਰੱਖੀਆਂ ਜਾਂਦੀਆਂ ਹਨ ਇਹ ਪੰਜਵੀਂ ਇੱਟ ਵਿਚਕਾਰ ਕਿਉਂ ਰੱਖੀ ਹੈ। ਮੀਆਂ ਮੀਰ ਜੀ ਨੇ ਜੁਆਬ ਦਿੱਤਾ, 'ਇਹ ਮੱਕਾ ਹੈ'। ਮੇਰਾ ਖ਼ਿਆਲ ਹੈ ਇਸ ਤੋਂ ਵੱਡਾ ਕੋਈ ਹੋਰ ਇਕ ਦੂਜੇ ਧਰਮ ਨੂੰ ਇਤਨਾ ਸਤਿਕਾਰ ਨਹੀਂ ਦੇ ਸਕਦਾ। ਫਿਰ ਇਕ ਹਾਜੀ ਨੇ ਹੀ, 'ਚੌਰ ਸਾਹਿਬ' ਤਿਆਰ ਕੀਤੀ, ਬੜੀ ਮਿਹਨਤ ਨਾਲ, ਉਸਨੇ ਦੋ ਚੌਰ ਸਾਹਿਬ ਤਿਆਰ ਕੀਤੀਆਂ ਸਨ। ਇਕ ਮੱਕੇ ਵੱਲ ਭੇਜ ਦਿੱਤੀ। ਦੂਜਾ ਭਾਈ ਹੀਰਾ ਸਿੰਘ ਰਾਗੀ ਜੀ ਨੂੰ ਕਹਿਣ ਲੱਗਾ, ਮੇਰਾ ਆਪਣਾ ਦਿਲ ਕਰਦਾ ਹੈ ਮੈਂ ਆਪਣੇ ਹੱਥੀਂ ਇਸ ਚੌਰ ਸਾਹਿਬ ਨੂੰ ਜਿਹੜਾ ਚੰਦਨ ਦੀ ਲਕੜੀ ਦੀਆਂ ਤਾਰਾਂ ਨਾਲ ਤਿਆਰ ਕੀਤਾ ਗਿਆ ਹੈ, ਸ੍ਰੀ ਦਰਬਾਰ ਸਾਹਿਬ ਭੇਂਟ ਕਰਾਂ।

ਇਹ ਹੈ ਸ੍ਰੀ ਹਰਿਮੰਦਰ ਸਾਹਿਬ ਦੀ ਮਹਿਮਾ, ਸਭ ਲਈ ਹੈ, ਹਰ ਇਕ ਲਈ ਹੈ, ਹਰਿ ਲਈ ਵੀ ਹੈ, ਹਰਿ ਨੂੰ ਪਾਉਣ ਲਈ ਵੀ ਹੈ। ਇਕ ਬੜਾ ਵੱਡਾ ਸ਼ਾਇਰ ਹੋਇਆ ਜਿਸਦਾ ਨਾਂ ਹੈ ਜ਼ਫ਼ਰ ਅਲੀ ਜ਼ਫ਼ਰ। ਉਸ ਨੇ ਹਰਿਮੰਦਰ ਸਾਹਿਬ ਨੂੰ ਦੇਖ ਕੇ ਕਿਹਾ, "ਹਰਿਮੰਦਰ ਕੀ ਬੁਨਿਆਦ ਕੀ ਈਂਟ ਦੇ ਰਹੀ ਹੈ ਗਵਾਹੀ, ਕਿ ਕਬੀ ਅਹਿਲੇ ਮਜ਼ਬ ਮੇਂ ਦੋਸਤੀ ਮੁਸਕਰਾਈ ਥੀ।" ਹੁਣ ਤੇ ਮਨੁੱਖ ਨੂੰ ਇਕ ਦੂਜੇ ਨਾਲ ਲੱਗਦੀ ਮਸੀਤ ਚੰਗੀ ਨਹੀਂ ਲੱਗਦੀ, ਨਾਲ ਲੱਗਦਾ ਗੁਰਦੁਆਰਾ ਅੱਛਾ ਨਹੀਂ ਲੱਗਦਾ ਪਰ ਸਿਰਫ਼ ਹਰਿਮੰਦਰ ਸਾਹਿਬ ਹੀ ਹੈ ਜਿਸ ਦੀ ਬੁਨਿਆਦ ਪਈ ਦੱਸਦੀ ਏ ਕਿ ਧਰਮਾਂ ਵਿਚ ਦੋਸਤੀ ਮੁਸਕਰਾ ਵੀ ਸਕਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸ੍ਰੀ ਹਰਿਮੰਦਰ ਸਾਹਿਬ ਜੀ, ਅੰਮ੍ਰਿਤਸਰ ਦੀ ਦਿਨ ਚਰਿਆ

ਸ੍ਰੀ ਹਰਿਮੰਦਰ ਸਾਹਿਬ ਦਾ ਇਕ ਹੋਰ ਬੜਾ ਸੰਸਾਰ ਭਰ ਵਿਚ ਵਾਧਾ ਹੈ ਕਿ ਉੱਥੇ ਏਨਾ ਜਲ ਹੋਣ ਦੇ ਬਾਵਜੂਦ ਕਦੇ ਸਰੋਵਰ ਵਿਚ ਕੋਈ ਡੱਡੂ ਨਹੀਂ ਬੋਲਿਆ ਅਤੇ ਇਤਨੀਆਂ ਮੱਛੀਆਂ ਹੋਣ ਦੇ ਬਾਵਜੂਦ ਕਦੀ ਬਗਲਾ ਨਹੀਂ ਆਇਆ। ਇਹ ਐਸਾ ਕਿਉਂ ਹੈ। ਇਹੀ ਹਰਿਮੰਦਰ ਸਾਹਿਬ ਦੀ ਸਿਫ਼ਤ ਹੈ, ਇਹ ਜਿਸ ਅੰਦਰ ਹਰੀ ਆ ਜਾਏਗਾ ਉਸ ਦੀ ਸਿਫ਼ਤ ਹੋਏਗੀ ਕਿ ਉਸ ਦਾ ਅੰਦਰਲਾ ਨਹੀਂ ਬੋਲੇਗਾ, ਟਪੂਸੀ ਨਹੀਂ ਮਾਰੇਗਾ, ਡੱਡੂ ਵਾਂਗ ਛਾਲ ਮਾਰ ਕੇ ਕਦੀ ਇਧਰ ਤੇ ਕਦੀ ਉਧਰ ਨਹੀਂ ਜਾਵੇਗਾ। ਟਿਕਿਆ ਰਹੇਗਾ ਤੇ ਨਾ ਉਸ ਦੇ ਸੁਭਾਅ ਵਿਚ ਬਗਲੇ ਵਾਲਾ ਕਰਮ ਹੋਵੇਗਾ। ਬਗਲੇ ਦਾ ਇਕੋ ਹੀ ਕਰਮ ਹੈ, ਮਾੜਾ ਕਿ :

**'ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ॥'**

ਬਗਲਾ ਦੇਖਣ ਨੂੰ ਠੀਕ ਹੁੰਦਾ ਹੈ, ਰੰਗ ਉਸਦਾ ਚਿੱਟਾ ਹੈ ਪਰ ਉਸਦੀ ਨਜ਼ਰ ਹੁੰਦੀ ਹੈ ਸਿਰਫ਼ ਮੱਛੀ 'ਤੇ ਕਿ ਜਦ ਮੱਛੀ ਸਾਹ ਲੈਣ ਲਈ ਜਲ ਤੋਂ ਉੱਤੇ ਆਵੇ, ਉਸ ਨੂੰ ਉਹ ਖਾ ਜਾਵੇ। ਐਸਾ ਸੁਭਾਅ ਨਹੀਂ ਰਹਿੰਦਾ ਕਿਸੇ ਦਾ ਵੀ ਸ੍ਰੀ ਹਰਿਮੰਦਰ ਸਾਹਿਬ ਆਉਣ 'ਤੇ। ਅੱਜ ਤੱਕ ਸ੍ਰੀ ਹਰਿਮੰਦਰ ਸਾਹਿਬ ਕਦੀ ਡੱਡੂ ਨਹੀਂ ਬੋਲਿਆ ਤੇ ਨਾ ਕਦੀ ਬੋਲੇਗਾ, ਨਾ ਉੱਥੇ ਕੋਈ ਬਗਲਾ ਆਇਆ, ਨ ਬਗਲਾ ਬੈਠ ਸਕਦਾ ਹੈ, ਨਾ ਬਗਲੇ ਵਾਲਾ ਸੁਭਾਅ ਸ੍ਰੀ ਹਰਿਮੰਦਰ ਸਾਹਿਬ ਚੱਲ ਸਕਦਾ ਹੈ। ਹਰਿਮੰਦਰ ਸਾਹਿਬ ਦਾ ਇਕ ਹੋਰ ਬੜਾ ਵਾਧਾ ਹੈ ਜਿਹੜਾ ਬੜਾ ਹੈਰਾਨ ਕਰਨ ਵਾਲਾ ਹੈ। ਕਿਪਲਿੰਗ ਬਹੁਤ ਵੱਡਾ ਲਿਖਾਰੀ ਹੋਇਆ ਹੈ। ਜਿਨ੍ਹਾਂ ਨੂੰ ਜ਼ਰਾ ਕੁ ਅੰਗ੍ਰੇਜ਼ੀ ਆਉਂਦੀ ਏ ਉਹ ਜਾਣਦੇ ਨੇ ਕਿ ਕਿਪਲਿੰਗ ਦੀਆਂ ਲਿਖਤਾਂ ਸਾਰਾ ਸੰਸਾਰ, ਸਾਰਾ ਅੰਗ੍ਰੇਜ਼ੀ ਜਗਤ, ਸ਼ੈਕਸਪੀਅਰ ਤੋਂ ਬਾਅਦ ਸਿਰ ਨਿਵਾ ਕੇ ਪੜ੍ਹਦਾ ਹੈ। ਇਹ ਕਿਪਲਿੰਗ ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਸੀ। ਲਾਹੌਰ ਦਾ ਵੀ ਕਮਿਸ਼ਨਰ ਬਣਿਆ, ਫਿਰ ਜਾ ਕੇ ਕੌਂਸਲ ਦਾ ਮੈਂਬਰ ਵੀ ਰਿਹਾ। ਇਸ ਨੇ ਉਹ ਗੱਲ ਲਿਖੀ ਜੋ ਤੁਸੀਂ ਬੜੀ ਵਾਰੀ ਸੁਣੀ ਵੀ ਹੋਈ ਹੈ ਕਿ ਮੈਂ ਆਗਰੇ ਵੀ ਰਿਹਾ ਹਾਂ, ਅੰਮ੍ਰਿਤਸਰ ਵੀ ਰਿਹਾ ਹਾਂ, ਤਾਜ ਮਹਿਲ ਵੀ ਡਿੱਠਾ ਹੈ, ਹਰਿਮੰਦਰ ਸਾਹਿਬ ਵੀ ਡਿੱਠਾ ਹੈ, ਦੋਨਾਂ

ਦਾ ਅੰਤਰ ਬਸ ਇਤਨਾ ਹੈ :

**"ਹਰਿਮੰਦਰ ਜ਼ਿੰਦਗੀ ਹੈ, ਤਾਜ ਮਹਿਲ ਮੌਤ ਹੈ"**

ਸ਼ਾਇਦ ਇਹੀ ਕਾਰਨ ਹੈ ਕਿ ਸਾਡੇ ਇਤਿਹਾਸ ਵਿਚ ਜਾਂ ਹਰਿਮੰਦਰ ਸਾਹਿਬ ਦੀ ਮਰਯਾਦਾ ਵਿਚ ਲਿਖ ਦਿੱਤਾ ਗਿਆ ਕਿ ਸ੍ਰੀ ਹਰਿਮੰਦਰ ਸਾਹਿਬ ਕਿਸੇ ਮ੍ਰਿਤਕ ਦਾ ਅਖੰਡ ਪਾਠ ਨਹੀਂ ਹੋ ਸਕਦਾ। ਕੈਸਾ ਦਰਬਾਰ ਸਾਹਿਬ ਹੈ। ਇਹ ਕਿਉਂ ਐਸਾ ਹੈ, ਕਿਉਂਕਿ ਜਿਸ ਨੇ ਜ਼ਿੰਦਗੀ ਅੰਦਰ ਪ੍ਰਭੂ ਨੂੰ ਯਾਦ ਨਹੀਂ ਕੀਤਾ ਉਸ ਦਾ ਖਾਤਾ ਤੇ ਬੰਦ ਹੋ ਗਿਆ ਹੈ, ਸੁਆਸ ਮਿਲੀ ਪੂੰਜੀ ਨੂੰ ਜੇ ਉਸ ਨੇ ਨਾਮ ਲਈ ਨਹੀਂ ਵਰਤਿਆ ਤੇ ਉਸ ਦੇ ਖਾਤੇ ਵਿਚ ਕਿਵੇਂ ਕੋਈ ਦਾਖ਼ਲ ਕਰ ਸਕੇਗਾ। ਇਹੀ ਸ੍ਰੀ ਹਰਿਮੰਦਰ ਸਾਹਿਬ ਦਾ ਵਾਧਾ ਹੈ। ਇਹ ਹਰਿਮੰਦਰ ਸਾਹਿਬ ਦੀ ਸਭ ਤੋਂ ਵੱਡੀ ਮਹੱਤਤਾ ਹੈ ਤਾਂ ਕਿ ਸਿੱਖ ਨੂੰ ਖ਼ਿਆਲ ਰਹੇ ਕਿ ਜ਼ਿੰਦਿਆਂ ਮਿਲੇ ਸੁਆਸਾਂ ਦੇ ਰਾਹੀਂ ਨਾਮ ਨੂੰ ਜਪਣਾ ਹੈ ਅਤੇ ਉਸ ਨੂੰ ਪ੍ਰਗਟ ਕਰਕੇ ਸੰਸਾਰ ਤੋਂ ਖ਼ੁਸ਼ੀ-ਖ਼ੁਸ਼ੀ ਜਾਣਾ ਹੈ। ਦਰਬਾਰ ਸਾਹਿਬ ਦੀ ਜੋ ਮਰਯਾਦਾ ਗੁਰੂ ਅਰਜਨ ਪਿਤਾ ਨੇ ਦੱਸੀ ਹੈ, ਉਸ ਨੂੰ ਭਾਈ ਮਨੀ ਸਿੰਘ ਜੀ ਨੇ ਬੰਨ੍ਹਿਆ ਏ। ਭਾਈ ਮਨੀ ਸਿੰਘ ਜੀ ਨੇ ਬੜਾ ਵੱਡਾ ਪਰਉਪਕਾਰ ਕੀਤਾ ਸਾਡੇ 'ਤੇ, ਪੂਰੀ ਇਕ ਕਿਤਾਬ ਸਾਨੂੰ ਲਿਖ ਕੇ ਦੇ ਗਏ ਹਨ। ਕਿਤਾਬ ਦਾ ਨਾਂ ਹੈ, 'ਦਸਤੂਰੇ ਅਮਲ ਸ੍ਰੀ ਦਰਬਾਰ ਸਾਹਿਬ'। ਕਦੀ ਕੋਈ ਇਹ ਮਰਯਾਦਾ ਬਦਲਾਏ ਨਾ। ਇਸ ਕਾਰਨ ਲਿਖ ਕੇ ਖ਼ੁਦ ਦਸਤਖ਼ਤ ਕਰ ਦਿੱਤੇ। ਹਰਿਮੰਦਰ ਸਾਹਿਬ ਦੀ ਇਕੋ ਹੀ ਮਰਯਾਦਾ ਪਿਛਲੇ ਤ੍ਰੈ ਜਾਂ ਸਾਢੇ ਤਿੰਨ ਸੌ ਸਾਲਾਂ ਤੋਂ ਉਸੇ ਤਰ੍ਹਾਂ ਨਿਭ ਰਹੀ ਹੈ। ਅੱਜ ਤੱਕ ਕਿਸੇ ਨਹੀਂ ਬਦਲਾਈ। ਰਣਜੀਤ ਸਿੰਘ ਆ ਗਿਆ। ਰਾਜ ਆ ਗਿਆ, ਮਹੰਤ ਆ ਗਏ। ਅਕਾਲੀ ਆ ਗਏ, ਕੋਈ ਆ ਜਾਏ ਹਰਿਮੰਦਰ ਸਾਹਿਬ ਦੀ ਮਰਯਾਦਾ ਬਦਲ ਨਹੀਂ ਸਕਦੀ। ਹਰਿਮੰਦਰ ਸਾਹਿਬ ਦੀ ਇਕ ਹੋਰ ਮਰਯਾਦਾ ਹੋਰ ਹੈ। ਹਰਿਮੰਦਰ ਸਾਹਿਬ ਅੰਦਰ ਬੋਲੇ ਸੋ ਨਿਹਾਲ ਦਾ ਜੈਕਾਰਾ ਨਹੀਂ ਹੁੰਦਾ। ਕਾਰਨ ਤੇ ਕਈ ਹੋਣਗੇ, ਇਕ ਕਾਰਨ ਇੰਝ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ ਬੈਠਿਆਂ ਕੋਈ ਆਦਮੀ ਆਪਣਾ ਮੂੰਹ ਇਤਨਾ ਉੱਚੀ ਨਾ ਕਰ ਲਵੇ, ਮੂੰਹ ਨਾ ਖੋਲ੍ਹ ਲਵੇ, ਸਾਰੇ ਟਿੱਕ ਕੇ, ਸਹਿਜ ਨਾਲ ਰਹਿਣ, ਇਕ ਜੈਕਾਰਾ ਛੱਡੇ, ਦੂਜਾ ਛੱਡ ਦੇਵੇਗਾ, ਫਿਰ ਕੋਈ ਤੀਸਰਾ ਛੱਡ ਦੇਵੇਗਾ ਐਸਾ ਨਹੀਂ ਹੋਵੇਗਾ ਸ੍ਰੀ ਹਰਿਮੰਦਰ ਸਾਹਿਬ। ਦੂਸਰਾ ਕਾਰਨ ਸਾਇੰਟਿਫਿਕ ਵੀ ਹੋ ਸਕਦਾ ਹੈ। ਉਸ ਨੂੰ ਅੰਗ੍ਰੇਜ਼ੀ ਵਿਚ ਕਹਿੰਦੇ ਨੇ ਸੋਨਿਕ ਬੀਨ। ਜਿਸ ਵੇਲੇ ਸਾਰੇ ਗੱਜ ਕੇ ਬੋਲਦੇ ਹਨ, ਇਹ ਹੁਣ ਸਾਬਤ ਹੋ ਗਿਆ ਹੈ, ਖ਼ਾਸਕਰ ਜਰਮਨੀ ਅੰਦਰ ਇਕ ਪੁਰਾਣਾ ਗਿਰਜਾ ਸੀ, ਉਹਦੇ ਵਿਚ ਇਕ ਬੜਾ ਵੱਡਾ ਟੱਲ ਲਗਿਆ ਸੀ। ਕਹਿੰਦੇ ਨੇ, ਜਿਹੜਾ ਆਵੇ ਤੇ ਜ਼ੋਰ ਦੀ ਟੱਲ ਖੜਕਾਵੇ ਤੇ ਹੋਇਆ ਕੀ? ਸੋਨਿਕ ਬੀਨ, ਜਿਹੜੀ ਕਿ ਆਵਾਜ਼ ਵਿਚੋਂ ਨਿਕਲਦੀ ਇਕ ਲਗਾਤਾਰ ਗੂੰਜ ਹੁੰਦੀ ਹੈ, ਉਸ ਨਾਲ ਅਸਮਾਨ ਵਿਚ ਵੀ ਤ੍ਰੇੜ ਪੈ ਜਾਂਦੀ ਹੈ। ਗੂੰਜਦੀ ਆਵਾਜ਼, ਗਿਰਜੇ ਦੇ ਗੁੰਬਦ ਵਿਚ ਵੀ ਤਰੇੜ ਪਾ ਕੇ ਚਲੀ ਗਈ। ਹਰਿਮੰਦਰ ਸਾਹਿਬ ਤੇ ਬੜਾ ਪਾਵਨ ਅਸਥਾਨ ਹੈ, ਐਸਾ ਹੋ ਸਕਦਾ ਹੈ ਉਨ੍ਹਾਂ ਦੇ ਮਨ ਵਿਚ ਵੀ ਆਇਆ ਹੋਣਾ, ਐਸਾ ਨਾ ਹੋਵੇ ਕਿ ਬੋਲ-ਬੋਲ ਕੇ ਤ੍ਰੇੜਾਂ ਨਾ ਪਾ ਦੇਣ। ਕਾਰਨ ਕੁਝ ਵੀ ਹੋਣ ਇਹ ਕੋਈ ਆਖ਼ਰੀ ਕਾਰਨ ਨਹੀਂ ਹੈ ਪਰ ਪੰਥ ਨੇ ਉਹਦੇ 'ਤੇ ਪੂਰਾ ਪੈਰ੍ਹਾ ਦਿੱਤਾ ਹੈ। ਕਈ ਆ ਕੇ ਸਾਡੇ ਕੋਲ ਕਹਿੰਦੇ ਵੀ

ਹਨ, ਹਰਿਮੰਦਰ ਸਾਹਿਬ ਜੈਕਾਰਾ ਕਿਉਂ ਨਹੀਂ ਬੋਲਦੇ, ਅਸੀਂ ਉਨ੍ਹਾਂ ਨੂੰ ਸਿਰਫ਼ ਇਤਨਾ ਕਹਿੰਦੇ ਹਾਂ, 'ਬਈ ਜੇ ਭਾਈ ਮਨੀ ਸਿੰਘ ਜੀ ਤੋਂ ਵੱਡਾ ਹੈਂ ਤੇ ਤੇਰੀ ਗੱਲ ਮੰਨ ਲੈਂਦੇ ਹਾਂ।' ਫਿਰ ਭਾਈ ਮਨੀ ਸਿੰਘ ਜੀ ਨੇ ਹਰਿਮੰਦਰ ਸਾਹਿਬ ਵਿਚ ਇਕ ਮਰਯਾਦਾ ਬਣਾਈ। 'ਛੇ' ਪ੍ਰਬੰਧਕ ਹਰਿਮੰਦਰ ਸਾਹਿਬ ਦੇ ਵੱਖਰੇ ਹੋਣਗੇ। ਪਹਿਲਾ ਗ੍ਰੰਥੀ, ਦੂਸਰਾ ਗਿਆਨੀ, ਤੀਸਰਾ ਕੀਰਤਨੀਆ, ਚੌਥਾ ਅਰਦਾਸੀਆ, ਪੰਜਵਾਂ ਕੜਾਹ ਪ੍ਰਸ਼ਾਦ ਬਣਾਉਣ ਵਾਲਾ, ਛੇਵਾਂ ਫੰਗਸ਼ (ਸਫ਼ਾਈ ਕਰਨ ਵਾਲੇ), ਜਿਨ੍ਹਾਂ ਫ਼ਰਸ਼ ਨੂੰ ਚਮਕਾਣਾ ਹੈ, ਨਿਯੁਕਤ ਕੀਤਾ ਗਿਆ। ਤੁਸੀਂ ਹੈਰਾਨ ਹੋਵੋਗੇ, ਕੜਾਹ ਪ੍ਰਸ਼ਾਦ ਬਣਾਉਣ ਵਾਲੇ ਕੋਲੋਂ ਲੰਗਰ ਨਹੀਂ ਬਣਵਾ ਸਕਦੇ। ਭਾਈ ਮਨੀ ਸਿੰਘ ਜੀ ਨੇ ਕਿਤਨੀ ਮਹਿਮਾ ਦਿੱਤੀ ਕੜਾਹ ਪ੍ਰਸ਼ਾਦ ਨੂੰ। ਜਿਹੜੀ ਹੁਣ ਤੱਕ ਨਿਭ ਰਹੀ ਹੈ, ਇਹ ਮਰਯਾਦਾ ਪ੍ਰਸਤ ਕੌਮ ਹੈ। ਭਾਵੇਂ ਅਸੀਂ 21ਵੀਂ ਸਦੀ ਵਿਚ ਜਾਣ ਵਾਲੇ ਹਾਂ। ਸਾਨੂੰ ਕੋਈ ਕੁਝ ਆ ਕੇ ਕਹੇ ਅਸੀਂ ਭਾਈ ਮਨੀ ਸਿੰਘ ਜੀ ਦੀ ਚਲਾਈ ਮਰਯਾਦਾ ਨਿਭਾਈ ਹੈ ਤੇ ਨਿਭਾ ਰਹੇ ਹਾਂ। ਭਾਈ ਮਨੀ ਸਿੰਘ ਜੀ ਨੇ ਕਿਹਾ ਅਰਦਾਸੀਆ ਵੱਖਰਾ ਹੋਣਾ ਚਾਹੀਦਾ ਹੈ, ਗ੍ਰੰਥੀ ਅਲਹਿਦਾ ਹੋਣਾ ਚਾਹੀਦਾ ਹੈ ਅਤੇ ਕੜਾਹ ਪ੍ਰਸ਼ਾਦ ਬਣਾਉਣ ਵਾਲਾ ਅਲੱਗ ਹੋਣਾ ਚਾਹੀਦਾ ਹੈ, ਚੜ੍ਹਾਵੀਏ, ਧੂਪੀਏ, ਚਾਦਰ ਵਿਛਾਉਣ ਵਾਲੇ, ਦੀਵਾਨ ਸਜਾਉਣ ਵਾਲੇ ਸਭ ਵੱਖ ਵੱਖ ਹੋਣੇ ਚਾਹੀਦੇ ਹਨ ਤਾਂ ਕਿ ਹਰਿਮੰਦਰ ਸਾਹਿਬ ਦੇ ਅੰਦਰ ਕਿਸੇ ਵੇਲੇ ਵੀ ਐਸਾ ਨਾ ਹੋ ਜਾਏ ਕਿ ਚਰਾਗ਼ ਬੁਝ ਜਾਏ, ਐਸਾ ਨਾ ਹੋ ਜਾਏ ਕਿ ਉਸ ਹਰਿਮੰਦਰ ਸਾਹਿਬ ਅੰਦਰ ਆਏ ਇਨਸਾਨ ਦਾ ਖ਼ਿਆਲ ਪੈਦਾ ਨਾ ਹੋ ਜਾਏ ਕਿ ਕੋਈ ਸੰਭਾਲਣ ਵਾਲਾ ਨਹੀਂ ਹੈ। ਹਰਿਮੰਦਰ ਸਾਹਿਬ ਜੋ ਪਾਵਨ ਮਰਯਾਦਾ ਹੈ ਜਿਸ ਨੂੰ ਅਸੀਂ ਅੰਗ੍ਰੇਜ਼ੀ ਵਿਚ ਆਖ ਸਕਦੇ ਹਾਂ : "Around the Clock." ਅਤੇ ਪੰਜਾਬੀ ਵਿਚ ਕਹਿ ਸਕਦੇ ਹਾਂ 'ਦਿਨ ਚਰਿਆ'। ਹੋਰ ਆਸਾਨੀ ਨਾਲ ਕਹਿ ਸਕਦੇ ਹਾਂ ਸਾਰੀ ਦਿਹਾੜੀ ਵਿਚ ਕੀ ਹਰਿਮੰਦਰ ਸਾਹਿਬ ਵਿਚ ਹੁੰਦਾ ਹੈ ? ਇਸ ਨੂੰ ਇੰਝ ਜਾਣਿਆ ਜੇ ਜਿਵੇਂ ਜੋ ਮੇਰੇ ਅੰਦਰ ਹੋ ਰਿਹਾ ਹੈ, ਸਾਰੀ ਦਿਹਾੜੀ ਉਸ ਨੂੰ ਸ਼ਾਂਤ ਕਰਨ ਲਈ ਤਰੀਕਾ ਆਉਣਾ ਚਾਹੀਦਾ ਹੈ, ਜੋ ਮੱਤ ਸਾਨੂੰ ਗੁਰੂ ਅਰਜਨ ਪਿਤਾ ਨੇ ਦਿੱਤੀ ਹੈ ਉਸ ਨੂੰ ਧਿਆਨ ਨਾਲ ਵਰਤਣਾ ਹੈ। ਹੁਣ ਕਦੇ ਜਾਓ ਨਾ ਹਰਿਮੰਦਰ ਸਾਹਿਬ, ਵਾਹਿਗੁਰੂ ਕਰੇ ਤੁਹਾਨੂੰ ਮੌਕਾ ਮਿਲਦਾ ਰਵ੍ਹੇ। ਉੱਥੇ ਦੇਖਣਾ ਇਕ ਦਿਨ ਉੱਥੇ ਟਿੱਕ ਕੇ ਦੇਖਣਾ, ਤੁਹਾਨੂੰ ਇੰਝ ਮਹਿਸੂਸ ਹੋਵੇਗਾ ਤੁਸੀਂ ਹਰੀ ਆਪਣੇ ਅੰਦਰ ਨਾਲ ਲੈ ਕੇ ਆ ਰਹੇ ਹੋ।

ਹਰਿਮੰਦਰ ਸਾਹਿਬ ਦੇ ਅੰਦਰ ਜਿਸ ਵੇਲੇ ਬੀੜ ਸੰਤੋਖ ਕੇ ਕੋਠਾ ਸਾਹਿਬ ਚਲੀ ਜਾਂਦੀ ਹੈ, ਅੰਦਰੋਂ ਕਵਾੜ ਬੰਦ ਕਰ ਲਏ ਜਾਂਦੇ ਹਨ। ਇਹ ਵੀ ਬੜੀ ਕਮਾਲ ਹੈ, ਕੋਈ ਦੁਨੀਆਂ ਦਾ ਮੰਦਰ ਐਸਾ ਨਹੀਂ, ਕੋਈ ਦੁਨੀਆਂ ਦਾ ਐਸਾ ਨਹੀਂ ਅਸਥਾਨ ਜਿਸ ਦੇ ਬਾਹਰ ਕੁੰਡੀ ਨਾ ਹੋਵੇ, ਪਰ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਕੁੰਡੀ ਨਹੀਂ ਹੈ ਤੇ ਨਾ ਹੀ ਕੋਈ ਜਿੰਦਰਾ ਲੱਗਦਾ ਹੈ। ਇਹ ਦੱਸਣ ਵਾਸਤੇ ਕਿ ਹਰਿਮੰਦਰ ਸਾਹਿਬ ਇਕ ਘਰ ਹੈ, ਕੋਈ ਦੁਕਾਨ ਨਹੀਂ। ਦੁਕਾਨਾਂ ਨੂੰ ਲਾਏ ਜਾਂਦੇ ਜਿੰਦਰੇ ਬਾਹਰੋਂ ਤੇ ਘਰਾਂ ਨੂੰ ਲੱਗਦੀਆਂ ਨੇ ਕੁੰਡੀਆਂ ਅੰਦਰੋਂ। ਇਹ ਤੇ ਹਰੀ ਦਾ ਘਰ ਹੈ, ਇਹ ਤੇ ਵਾਹਿਗੁਰੂ ਦਾ ਘਰ ਹੈ। ਵਾਹਿਗੁਰੂ ਦੇ ਘਰ ਕੁੰਡੀ ਅੰਦਰੋਂ ਲੱਗੀ ਹੋਈ ਹੈ, ਬਾਹਰੋਂ ਕਿਸੇ ਨੇ ਨਹੀਂ ਜੇ ਖੋਲ੍ਹਣੀ ਮੱਤੇ ਕਿਤੇ ਖ਼ਿਆਲ ਆ ਜਾਏ, ਨਾ ਕਿਸੇ ਸਾਧੂ ਨੇ, ਨਾ ਕਿਸੇ ਵਿਅਕਤੀ ਨੇ ਜੋ ਪੁਜਿਆ ਹੋਵੇ। ਵਾਹਿਗੁਰੂ

ਦੇ ਦਰਬਾਰ 'ਤੇ ਉਸ ਨੇ ਨਾਲ ਨਹੀਂ ਜੇ ਚੱਲਣਾ। ਸਿਰਫ਼ ਤੁਹਾਨੂੰ ਖ਼ੁਦ ਖੜਕਾਉਣ ਦੀ ਜਾਚ ਚਾਹੀਦੀ ਹੈ। ਉਹ ਵਾਹਿਗੁਰੂ ਅੰਦਰ ਬੈਠਾ ਕੁੰਡੀ ਖੋਲ੍ਹ ਦੇਵੇਗਾ। ਇਕੋ ਹੀ ਤਰ੍ਹਾਂ ਦੀ ਮਰਯਾਦਾ ਨਿਭਾਈ ਜਾਂਦੀ ਹੈ, ਸ੍ਰੀ ਹਰਿਮੰਦਰ ਸਾਹਿਬ ਰੋਜ਼ ਰਾਤ ਨੂੰ ਦਸ ਵਜੇ ਤੋਂ ਲੈ ਕੇ ਸਵੇਰੇ ਦੋ ਵਜੇ ਤੱਕ। ਦੇਖੋ ਕਵਾੜ ਖੋਲ੍ਹਣ ਦਾ ਵੀ ਇਕ ਅਲੱਗ ਹੀ ਤਰੀਕਾ ਹੈ। ਸ੍ਰੀ ਦਰਬਾਰ ਸਾਹਿਬ ਜੋ ਹੁਣ ਵੀ ਹੋ ਰਿਹਾ ਹੈ ਸਦਾ ਰਵ੍ਹੇ। ਜਦ ਤੱਕ ਇਹ ਪੰਥ ਹੈ। ਅੰਦਰ ਉਠਦੀ ਏ ਧੁਨੀ ਇਹ ਵਾਹਿਗੁਰੂ ਦੇ ਨਾਮ ਦੀ, ਬਾਹਰ ਬੈਠੀ ਹੁੰਦੀ ਏ ਪ੍ਰਕਰਮਾ ਅੰਦਰ ਸੰਗਤ, ਸੁਖਮਨੀ ਸਾਹਿਬ ਦੀ ਧੁੰਨ ਵਿਚ ਮਗਨ। ਬਾਹਰੋਂ ਸੁਖਮਨੀ ਸਾਹਿਬ ਦਾ ਪਾਠ, ਅੰਦਰੋਂ ਵਾਹਿਗੁਰੂ ਦਾ ਜਾਪ। ਕੁੰਡੀ ਅੰਦਰੋਂ ਬੰਦ ਹੈ ਤੇ ਜਿਸ ਵੇਲੇ ਸਮਾਂ ਆਉਂਦਾ ਹੈ ਕੁੰਡੀ ਖੋਲ੍ਹਣ ਦਾ ਸਾਰੀ ਸੰਗਤ ਬਾਹਰ ਰਲ ਕੇ ਬੋਲਦੀ ਹੈ :

"ਦਰਮਾਦੇ ਠਾਢੇ ਦਰਬਾਰਿ
ਤੁਧੁ ਬਿਨ ਸੁਰਤਿ ਕਰੇ ਕੋ ਮੇਰੀ
ਦਰਸਨੁ ਦੀਜੈ ਖੋਲਿ ਕਿਵਾਰ॥"

ਬਸ ਇਹ ਆਵਾਜ਼ ਨਿਕਲਦੀ ਹੈ ਸੰਗਤ ਵੱਲੋਂ ਤੇ ਦਰਵਾਜ਼ੇ ਦੀ ਕੁੰਡੀ ਅੰਦਰੋਂ ਖੁੱਲ੍ਹ ਜਾਂਦੀ ਹੈ। ਇਹ ਹੈ ਮੇਰੇ ਗੁਰੂ ਦੀ ਸਭ ਤੋਂ ਵੱਡੀ ਬਰਕਤ ਬਲਕਿ ਗੁਰੂ ਤੇਗ਼ ਬਹਾਦਰ ਪਾਤਸ਼ਾਹ ਨੇ ਵੀ ਕਿਹਾ ਸੀ ਗੁਰਦੁਆਰਿਆਂ ਨੂੰ ਦੁਕਾਨ ਨਾ ਬਣਾਇਆ ਜੇ। ਨਾ ਮੈਂ ਦੁਕਾਨ ਪਾਈ ਹੈ ਗੁਰਦੁਆਰਿਆਂ ਦੀ, ਧਰਮਸ਼ਾਲਾ ਦੀ। 'ਦਰਬ ਦੇ ਕਾਰਨੇ ਗੁਰੂ ਮਹਾਰਾਜ ਨੇ, ਨਹੀਂ ਬੈਠੇ ਦੁਕਾਨ ਪਾਈ'। ਕੋਈ ਇਹ ਦੁਕਾਨਾਂ ਨਹੀਂ ਹਨ, ਇਹ ਸਿਰਫ਼ ਗੁਰਦੁਆਰਾ ਹੈ, ਗੁਰਦੁਆਰੇ ਤੇ ਸਿਰਫ਼ ਰੂਹਾਨੀ ਚਸ਼ਮੇ ਹਨ ਜਿੱਥੇ ਕੋਈ ਆਏ ਇਸ਼ਨਾਨ ਕਰਕੇ ਚਲਾ ਜਾਏ। ਘੱਟ ਤੋਂ ਘੱਟ ਇਕ ਦਿਨ ਤੇ ਉਸ ਦਾ ਐਸਾ ਗੁਜ਼ਰ ਜਾਏ ਕਿ ਉਹ ਆਖ ਸਕੇ ਮੈਂ ਗੁਰਦੁਆਰੇ ਗਿਆ ਸਾਂ ਤੱਤਾ, ਭੁੱਜਾ, ਸੜਿਆ, ਬਲਿਆ, ਪਤਾ ਨਹੀਂ ਕੀ ਗੁਰੂ ਗ੍ਰੰਥ ਸਾਹਿਬ ਬੋਲੇ ਨੇ ਕਿ ਮੇਰਾ ਮਨ ਸ਼ਾਂਤ ਹੋ ਗਿਆ ਹੈ। ਉਸ ਤੋਂ ਬਾਅਦ ਅੰਦਰ ਚੌਂਕੀ ਸ਼ੁਰੂ ਹੋ ਜਾਂਦੀ ਹੈ। ਜ਼ਰਾ ਕੁ ਅੰਤਰ ਆਇਆ ਹੈ, ਉਂਝ ਕੋਈ ਜਾਣ ਬੁੱਝ ਕੇ ਅੰਤਰ ਨਹੀਂ ਕੀਤਾ, ਇਹ ਕੁਦਰਤੀ ਹੋ ਗਿਆ। ਹੋਇਆ ਐਸਾ ਹੈ। ਭਾਈ ਮਨੀ ਸਿੰਘ ਜੀ ਨੇ ਫ਼ੁਰਮਾਇਆ ਸੀ, 15 ਚੌਂਕੀਆਂ ਲਾਉਣੀਆਂ ਹਨ ਤੇ ਲਾਉਂਦੇ ਹੁਣ ਵੀ ਹਾਂ 15 ਚੌਂਕੀਆਂ ਸ੍ਰੀ ਹਰਿਮੰਦਰ ਸਾਹਿਬ। ਉਨ੍ਹਾਂ ਦਾ ਹੁਕਮ ਸੀ ਅੱਠ ਕੀਰਤਨੀਏ, 7 ਰਬਾਬੀਏ ਹੋਣ ਪਰ ਰਬਾਬੀ ਹੁਣ ਮਿਲਦੇ ਨਹੀਂ ਹਨ, ਰਬਾਬ ਵੀ ਚਲਾ ਗਿਆ, ਪਾਕਿਸਤਾਨ ਬਣ ਗਿਆ, ਹਿੰਦੁਸਤਾਨ ਵੰਡਿਆ ਗਿਆ। ਰਬਾਬੀ ਸਾਰੇ ਉੱਥੇ ਚਲੇ ਗਏ ਸਨ। ਰਬਾਬੀ ਨਾ ਹੋਣ ਕਰਕੇ, ਚੌਂਕੀਆਂ ਉਤਨੀਆਂ ਹੀ ਹੁੰਦੀਆਂ ਹਨ, ਚੌਂਕੀਆਂ ਵਿਚ ਕੋਈ ਅੰਤਰ ਨਹੀਂ ਪਾਇਆ ਸਿਰਫ਼ ਰਬਾਬੀ ਨਾ ਹੋਣ ਕਾਰਨ ਉਨ੍ਹਾਂ ਦੀ ਥਾਂ ਕੀਰਤਨੀਏ ਹੁੰਦੇ ਹਨ ਬੱਸ ਇਹੀ ਹੁਣ ਅੰਤਰ ਹੈ।

ਰਬਾਬੀ ਦੀ ਸਾਡੇ ਘਰ ਅੰਦਰ ਬੜੀ ਉਪਮਾ ਹੈ। ਇਕ ਵਾਰ ਨਾਨਕ ਪਿਤਾ ਨੇ ਜਿਸ ਵੇਲੇ ਮਰਦਾਨੇ ਨੂੰ ਕਿਹਾ ਕਿ ਚੱਲ ਮੇਰੇ ਨਾਲ ਤੇ ਰਬਾਬ ਲੈ ਆ, ਫਲਾਣੇ ਪਿੰਡ ਤੋਂ। ਉਸ ਪਿੰਡ ਦਾ ਨਾਂ ਹੈ 'ਮਤੇ ਕੀ ਸਰਾਂ' ਜਿੱਥੇ ਗੁਰੂ ਅਰਜਨ ਸਾਹਿਬ ਦਾ ਪ੍ਰਕਾਸ਼ ਹੋਇਆ ਸੀ। ਉੱਥੇ ਇਕ ਬਹੁਤ ਅੱਛੀ ਰਬਾਬ ਬਣਾਉਣ ਵਾਲਾ ਹੈ, ਉਸ ਦਾ ਨਾਂ ਹੈ 'ਫਰੰਦਾ'।

ਨਾਨਕ ਪਾਤਸ਼ਾਹ ਨੇ ਮਰਦਾਨੇ ਨੂੰ ਕਿਹਾ ਜਿੰਨੇ ਵੀ ਰੁਪਈਏ ਉਹ ਮੰਗੇ ਦੇ ਆਵੀਂ। ਇਤਿਹਾਸ ਵਿਚ ਲਿਖਿਆ ਹੋਇਆ ਹੈ, ਮਹਾਰਾਜ ਨੇ ਸੱਤ ਰੁਪਈਏ ਮਰਦਾਨੇ ਨੂੰ ਦਿੱਤੇ ਤੇ ਕਿਹਾ ਜਾ ਕੇ ਫਰੰਦੇ ਤੋਂ ਰਬਾਬ ਲੈ ਆ। ਇੱਥੇ ਹਿੰਦੁਸਤਾਨ ਵਿਚ ਕੋਈ ਇਸ ਤੋਂ ਚੰਗੀ ਰਬਾਬ ਨਹੀਂ ਬਣਾਉਂਦਾ। ਮਰਦਾਨਾ ਢੂੰਡਦਾ ਢੂੰਡਦਾ ਚਲਾ ਗਿਆ। ਜਦ ਉੱਥੇ ਪੁੱਜਾ, ਫਰੰਦਾ ਵੀ ਕਹਿਣ ਲੱਗਾ ਜਿਵੇਂ ਗਾਹਕ ਨੂੰ ਕਹੀਦਾ ਹੈ, ਮੈਂ ਹੁਣੇ ਹੀ ਇਕ ਨਵੀਂ ਬਣਾਈ ਹੈ ਰਬਾਬ, ਗਾਹਕ ਨੂੰ ਉਡੀਕਦਾ ਪਿਆ ਸਾਂ। ਜਦ ਮਰਦਾਨੇ ਨੇ ਦਸਿਆ ਮੈਂ ਗੁਰੂ ਨਾਨਕ ਜੀ ਪਾਸੋਂ ਆਇਆ ਹਾਂ, ਜਿਸ ਵੇਲੇ ਉਨ੍ਹੇ ਗੁਰੂ ਨਾਨਕ ਸਾਹਿਬ ਦਾ ਨਾਂ ਲਿਆ, ਤੇ ਸ਼ਾਬਾਸ਼ ਹੈ ਉਸ ਫਰੰਦੇ ਦੀ, ਤੇਰਾ ਵੀ ਕੋਈ ਮੁਕਾਬਲਾ ਨਹੀਂ ਹੈ ਉਨ੍ਹੇ ਰਬਾਬ ਮਰਦਾਨੇ ਨੂੰ ਦੇ ਦਿੱਤੀ, ਮਰਦਾਨੇ ਨੇ ਕਿਹਾ ਇਸ ਦਾ ਮੁੱਲ ਦੱਸ ਤਾਂ ਰਬਾਬ ਬਣਾਉਣ ਵਾਲੇ ਨੇ ਕਿਹਾ, 'ਜੋ ਮੰਗਾਂਗਾ ਮੁੱਲ ਦਏਂਗਾ ?' ਮਰਦਾਨਾ ਕਹਿੰਦਾ ਹੈ, ਦਿਆਂਗਾ। ਮੈਨੂੰ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਹੈ ਇਸਦਾ ਮੁੱਲ ਦੇ ਕੇ ਆਈਂ। ਫਰੰਦਾ ਕਹਿੰਦਾ, 'ਮੈਂ ਤੇ ਸਿਰਫ਼ ਇਤਨਾ ਮੁੱਲ ਚਾਹੁੰਦਾ ਹਾਂ, ਇਸ ਨੂੰ ਸਿਵਾਏ ਗੁਰੂ ਨਾਨਕ ਪਾਤਸ਼ਾਹ ਦੇ ਸਾਹਮਣੇ ਕਿਸੇ ਹੋਰ ਅੱਗੇ ਵਜਾਈਂ ਨਾ।' ਇਹੀ ਸਮਝਾ ਗਏ ਕੀਰਤਨੀਏ ਨੂੰ ਵੀ, ਹੁਣ ਰਾਗੀ ਨੂੰ ਪੁੱਛਣਾ। ਜਿਤਨੇ ਅੱਜਕੱਲ੍ਹ ਦੇ ਹਨ, ਕਦੀ ਗ਼ਜ਼ਲ ਗਾਉਣ ਲੱਗ ਪੈਂਦੇ ਹਨ, ਕਦੀ ਗੀਤ ਗਾ ਦੇਂਦੇ ਹਨ, ਫਿਰ ਗੁਰੂ ਦੇ ਹਜ਼ੂਰੀ ਰਾਗੀ ਕਾਹਦੇ ਲਈ ਕਹਿਲਾਣੇ। ਇਹੀ ਰਾਗੀਆਂ ਨੂੰ ਜ਼ੋਰ ਨਾਲ ਗੱਲ ਸੁਣਾਓ। ਇਹੀ ਬੱਸ ਸਾਡੀ ਤੁਹਾਡੇ ਕੋਲੋਂ ਮੰਗ ਹੈ। ਗੁਰੂ ਘਰ ਰਾਗੀ ਨੂੰ ਬੜਾ ਮਾਨ ਦਿੱਤਾ ਗਿਆ ਹੈ। ਵਾਹਿਗੁਰੂ ਕਰੇ ਇਹ ਬਣਿਆ ਰਵ੍ਹੇ।

ਫਿਰ ਸਾਡਾ ਸ੍ਰੀ ਦਰਬਾਰ ਸਾਹਿਬ ਨਿੱਤ ਕਰਮ ਸ਼ੁਰੂ ਹੋ ਜਾਂਦਾ ਹੈ। ਸਭ ਤੋਂ ਪਹਿਲਾਂ ਚੌਂਕੀ ਲੱਗਦੀ ਹੈ—ਪ੍ਰੇਮ ਦੀ ਚੌਂਕੀ। ਲਫ਼ਜ਼ਾਂ ਵਿਚ ਭਾਵੇਂ ਹੁਣ ਬਦਲਾਵ ਆ ਗਿਆ ਹੈ। ਸਾਡੇ ਪ੍ਰੇਮੀ ਬੈਠ ਕੇ ਉੱਥੇ ਪ੍ਰੇਮ ਦੀ ਚੌਂਕੀ ਲਾਉਂਦੇ ਹਨ। ਬਾਬਾ ਸ਼ਾਮ ਸਿੰਘ ਜੀ ਲਗਾਤਾਰ 65 ਸਾਲ ਪ੍ਰੇਮ ਦੀ ਚੌਂਕੀ ਲਗਾਂਦੇ ਰਹੇ ਹਨ। ਹੁਣ ਕੋਈ ਪ੍ਰੇਮ ਦੀ ਚੌਂਕੀ ਲਾਉਣ ਵਾਲਾ ਸਾਡੇ ਗੁਰਦੁਆਰਿਆਂ ਅੰਦਰ ਦਿਖਾਈ ਨਹੀਂ ਦਿੰਦਾ। ਸ੍ਰੀ ਦਰਬਾਰ ਸਾਹਿਬ ਪਹਿਲੀ ਚੌਂਕੀ ਪ੍ਰੇਮ ਦੀ ਲੱਗਦੀ ਹੈ, ਉਸ ਤੋਂ ਬਾਅਦ ਆਸਾ ਦੀ ਵਾਰ ਦੀ ਚੌਂਕੀ ਲੱਗਦੀ ਹੈ। ਆਸਾ ਦੀ ਵਾਰ ਸ੍ਰੀ ਹਰਿਮੰਦਰ ਸਾਹਿਬ ਅੰਦਰ ਦੋ ਹਿੱਸਿਆਂ ਵਿਚ ਹੁੰਦੀ ਹੈ। ਹੋਣੀ ਵੀ ਦੋ ਹਿੱਸਿਆਂ ਵਿਚ ਚਾਹੀਦੀ ਹੈ, ਮੈਂ ਇਥੋਂ ਦੀ ਗੱਲ ਨਹੀਂ ਕਰ ਰਿਹਾ। ਮੈਂ ਸ੍ਰੀ ਹਰਿਮੰਦਰ ਸਾਹਿਬ ਦੀ ਗੱਲ ਕਰ ਰਿਹਾ ਹਾਂ ਕਿਉਂਕਿ ਇਹ ਆਸਾ ਦੀ ਵਾਰ ਗੁਰੂ ਨਾਨਕ ਸਾਹਿਬ ਨੇ ਲਿਖੀ ਵੀ ਦੋ ਹਿੱਸਿਆਂ ਵਿਚ ਹੈ। ਦੋ ਹਿੱਸੇ ਇਸ ਤਰ੍ਹਾਂ ਹਨ—ਪਹਿਲੀਆਂ ਪੰਦਰਾਂ ਪਉੜੀਆਂ ਗੁਰੂ ਨਾਨਕ ਪਿਤਾ ਨੇ ਦੁਨੀ ਚੰਦ ਦੀ ਡਿਉੜੀ ਵਿਚ, ਲਾਹੌਰ ਵਿਚ ਜਾ ਕੇ ਗਾਈਆਂ ਸਨ। ਆਖ਼ਰੀ ਨੌਂ ਪਉੜੀਆਂ ਬਾਬਾ ਫ਼ਰੀਦ ਦੀ ਦਰਗਾਹ ਵਿਚ ਜਾ ਕੇ ਉਸਦੇ ਹੁਜਰੇ ਵਿਚ ਗਾਈਆਂ ਸਨ। ਇਹ ਹੁਣ ਤੁਸੀਂ ਆਪ ਦੇਖੋ ਕਿਉਂਕਿ ਸਮਾਂ ਵੀ ਬਹੁਤਾ ਨਹੀਂ ਹੈ ਤੇ ਨਾ ਮੇਰੀ ਆਦਤ ਹੈ ਗੱਲ ਨੂੰ ਬਹੁਤਾ ਖਲੇਰਾ ਪਾਉਣ ਦੀ। ਸਿਰਫ਼ ਇਹ ਹੀ ਮੇਰੀ ਬੇਨਤੀ ਹੈ ਘਰ ਜਾ ਕੇ ਆਸਾ ਦੀ ਵਾਰ ਦਾ ਗੁਟਕਾ ਦੇਖਣਾ, ਫਿਰ ਸਮਝ ਆ ਜਾਏਗੀ ਆਸਾ ਦੀ ਵਾਰ ਕੀ ਹੈ ? ਪਹਿਲੀਆਂ ਪੰਦਰਾਂ ਪਉੜੀਆਂ ਵਿਚ ਦੁਨੀ ਦਾ ਪ੍ਰਭਾਵ ਉਤਾਰਦਾ ਹੈ। ਦੁਨੀ ਦਾ ਪ੍ਰਭਾਵ ਉਤਾਰੇ ਤੋਂ ਬਗ਼ੈਰ ਆਸਾ ਦੀ ਵਾਰ ਸਮਝ

ਨਹੀਂ ਆਏਗੀ। ਜੇ ਮੇਰੇ ਨਾਲ ਦੂਨੀ ਹੈ, ਜੇ ਮੇਰੇ ਨਾਲ ਸੰਸਾਰ ਹੈ, ਜੇ ਮੇਰੇ ਨਾਲ ਮਾਇਆ ਹੈ, ਜੇ ਮੇਰੇ ਨਾਲ ਸਭ ਕੁਝ ਚੰਬੜਿਆ ਹੈ ਤੇ ਫਿਰ ਆਸ਼ਾ ਦੀ ਵਾਰ ਸਮਝ ਨਹੀਂ ਆਏਗੀ। ਸ੍ਰੀ ਹਰਿਮੰਦਰ ਸਾਹਿਬ ਅੰਦਰ ਹੁਣ ਤੱਕ ਇਹੀ ਮਰਯਾਦਾ ਨਿਭ ਰਹੀ ਹੈ। ਪਹਿਲਾਂ ਪੰਦਰਾਂ ਪਉੜੀਆਂ ਹੋਣਗੀਆਂ ਤੇ ਸਭ ਤੋਂ ਵੱਡੀ ਗੱਲ ਹਰਿਮੰਦਰ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੋਏਗਾ ਕਿਉਂਕਿ ਸਭ ਤੋਂ ਪਹਿਲਾਂ ਤਿਆਰੀ ਕਰੋ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨੇ ਹਨ। ਪੰਦਰਾਂ ਪਉੜੀਆਂ ਸ੍ਰੀ ਹਰਿਮੰਦਰ ਸਾਹਿਬ ਬਗ਼ੈਰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੁੰਦੀਆਂ ਹਨ। ਹੁਣ ਵੀ ਇਸੇ ਤਰ੍ਹਾਂ ਹੋ ਰਿਹਾ ਹੈ। ਜਿਸ ਵੇਲੇ ਪੰਦਰਾਂ ਪਉੜੀਆਂ ਹੋ ਜਾਂਦੀਆਂ ਨੇ, ਨਗਾਰਾ ਵੱਜਦਾ ਹੈ, ਨਗਾਰੇ ਦੀ ਚੋਟ ਹੁੰਦੀ ਹੈ, ਲਗਾਤਾਰ ਨਗਾਰਾ ਵੱਜਣ ਦੇ ਨਾਲ ਹੀ ਨਰਸਿੰਘਾ ਵੱਜਦਾ ਹੈ, ਉੱਥੇ ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਆਉਂਦੀ ਹੈ। ਮਹਾਰਾਜ ਅੰਦਰ ਬਿਰਾਜਮਾਨ ਹੁੰਦੇ ਨੇ, ਫਿਰ ਪ੍ਰਕਾਸ਼ ਹੁੰਦਾ ਹੈ ਤੇ ਭੱਟ ਜਿਹੜੇ ਹਨ ਸਾਰੇ ਰਲ ਕੇ ਉਪਮਾ ਗੁਰੂ ਗ੍ਰੰਥ ਸਾਹਿਬ ਦੀ ਕਰਦੇ ਹਨ, ਗੁਰੂ ਦੀ ਕਰਦੇ ਹਨ ਅਤੇ ਅਖ਼ੀਰ 'ਤੇ ਸਾਰੇ ਰਲ ਕੇ ਬੋਲਦੇ ਹਨ।

**"ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ**
**ਅੰਮ੍ਰਿਤ ਛਾਡਿ ਬਿਖੈ ਬਿਖ ਖਾਈ॥"**

ਇਹ ਤਾਂ ਬੋਲਦੇ ਹਨ ਕਿ ਪਾਤਸ਼ਾਹ ਤੂੰ ਹੁਕਮ ਕਰ। ਫਿਰ ਬੰਧਨਾਂ ਦੇ ਸਲੋਕ ਪੜ੍ਹਣ ਤੋਂ ਬਾਅਦ ਵਾਕ ਲਿਆ ਜਾਂਦਾ ਹੈ। ਉਸ ਵੇਲੇ ਫਿਰ ਤੁਸੀਂ ਵੇਖਿਆ ਹੋਵੇ ਜਾਂ ਸੁਣਿਆ ਵੀ ਹੋਵੇ। ਹੁਣ ਤੇ ਸ੍ਰੀ ਦਰਬਾਰ ਸਾਹਿਬ ਦੀ ਸਾਰੀ ਮਰਯਾਦਾ ਰੇਡੀਓ ਦੇ ਰਾਹੀਂ ਜੋ ਹੁਣ 4.00 ਤੋਂ ਲੈ ਕੇ 6.00 ਤੱਕ ਨਿਭਾਈ ਜਾਂਦੀ ਹੈ। ਹਿੰਦੁਸਤਾਨ ਵਿਚ ਤੇ ਰੋਜ਼ ਸੁਣਾਈ ਜਾਂਦੀ ਹੈ, ਜੇ ਹਿੰਦੁਸਤਾਨ ਸੁਣੀ ਜਾ ਸਕਦੀ ਹੈ ਤਾਂ ਮੇਰਾ ਖ਼ਿਆਲ ਹੈ ਬੈਂਕਾਕ ਵੀ ਸੁਣੀ ਜਾ ਸਕਦੀ ਹੈ। ਮੈਂ ਕੱਲ੍ਹ ਵੀ ਆਖ ਰਿਹਾ ਸਾਂ ਨੌਜੁਆਨਾਂ ਨੂੰ ਹੋਰ ਕੁਝ ਨਾ ਕਰੋ ਇਕ ਗੱਲ ਜ਼ਰੂਰ ਕਰਨੀ, ਭਾਵੇਂ ਸਾਲ ਵਿਚ ਇਕ ਵਾਰੀ ਸਹੀ, ਇਕ ਦਿਨ ਭਾਵੇਂ ਕੋਈ ਨਿਯਤ ਕਰ ਲਉ, ਭਾਵੇਂ ਸੰਗਰਾਂਦ ਦਾ ਜਾਂ ਐਤਵਾਰ ਦਾ ਕੋਈ ਇਕ ਦਿਨ ਰੱਖ ਲਵੋ। ਸਭ ਨੂੰ ਰਲ ਕੇ ਦੱਸੋ, ਆਪਣੀ ਮਰਯਾਦਾ ਇਹ ਸਾਰੀ ਦੁਨੀਆਂ ਨੂੰ ਵੀ ਪਤਾ ਲੱਗੇ ਕਿ ਇਹ ਸਾਡੀ ਮਰਯਾਦਾ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਤੋਂ ਬਾਅਦ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੁੰਦਾ ਹੈ। ਉਸ ਤੋਂ ਬਾਅਦ ਅਰਦਾਸ ਹੁੰਦੀ ਏ, ਸਮਾਪਤੀ ਹੁੰਦੀ ਏ, ਇਸ ਨੂੰ ਕਹਿੰਦੇ ਨੇ ਸੋਦਰ ਦੀ ਚੌਂਕੀ। ਸੋਦਰ ਦੀ ਚੌਂਕੀ ਤੋਂ ਬਾਅਦ ਫਿਰ ਲੱਗਦੀ ਹੈ ਬਿਲਾਵਲ ਦੀ ਚੌਂਕੀ। ਬਿਲਾਵਲ ਦੇ ਅਰਥ ਹਨ ਚਿੱਟੇ ਕੱਪੜੇ ਉੱਤੇ ਕੇਸਰ ਛਿੜਕਿਆ ਹੋਵੇ, ਜਿਸ ਤਰ੍ਹਾਂ ਤੁਸੀਂ ਦੇਖਿਆ ਹੋਵੇ, ਕੋਈ ਸ਼ਗਨ ਹੋਵੇ ਜਾਂ ਕੋਈ ਮੰਗਣਾ ਹੋਵੇ, ਇਸ ਨੂੰ ਸ਼ੁਭ ਸਮਝ ਕੇ ਪਗੜੀ 'ਤੇ ਲਗਾਇਆ ਜਾਂਦਾ ਹੈ। ਇੱਥੇ ਵੀ ਬੈਠਿਆਂ ਤੁਹਾਨੂੰ ਬਿਲਾਵਲ ਦੀ ਚੌਂਕੀ ਸੁਣਦਿਆਂ ਇੰਝ ਮਹਿਸੂਸ ਹੋਵੇਗਾ ਕਿ ਤੁਹਾਡੇ ਉੱਤੇ ਕੇਸਰ ਛਿੜਕਿਆ ਜਾ ਰਿਹਾ ਹੈ। ਇਹ ਬਿਲਾਵਲ ਦੀ ਚੌਂਕੀ 10 ਵਜੇ ਪੂਰੀ ਹੋਵੇਗੀ। ਸਮਾਪਤੀ ਜਦ ਇਸ ਦੀ ਹੋ ਜਾਏਗੀ ਉਸ ਤੋਂ ਬਾਅਦ ਫਿਰ ਚੌਂਕੀ ਲੱਗੇਗੀ ਸਾਰੰਗ ਦੀ। ਮੈਂ ਸਿਰਫ਼ ਨਾਂ ਲੈ ਰਿਹਾ ਹਾਂ ਤਾਂਕਿ ਪਤਾ ਲੱਗ ਜਾਵੇ ਕਿ ਗੁਰੂ ਦੀ ਬਾਣੀ ਦਾ ਕੀ ਅਸਰ ਹੁੰਦਾ ਹੈ। ਜਿਸ ਤਰ੍ਹਾਂ ਜੇ ਕਿਸੇ 'ਤੇ ਕੇਸਰ ਛਿੜਕਿਆ ਜਾ ਚੁੱਕਿਆ ਹੈ ਸ੍ਰੀ ਹਰਿਮੰਦਰ ਸਾਹਿਬ

ਅੰਦਰ ਤੇ ਕੀ ਉਹ ਆਪਣੀ ਦੁਕਾਨ ਕਰਨ ਲੱਗਿਆਂ, ਕਿਰਤ ਕਰਦਿਆਂ, ਆਪਣੇ ਸਰੀਰ ਤੇ ਆਪਣੇ ਕੱਪੜਿਆਂ 'ਤੇ ਗੰਦ ਪੈਣ ਦੇਵੇਗਾ। ਸੋਚੇਗਾ 'ਨਹੀਂ ਮੇਰੇ ਤੇ ਹੁਣ ਕੇਸਰ ਛਿੜਕਿਆ ਜਾ ਚੁੱਕਿਆ ਹੈ, ਮੇਰੇ ਕੋਲੋਂ ਖ਼ੁਸ਼ਬੂ ਆ ਰਹੀ ਏ। ਹੁਣ ਮੈਂ ਇਸ ਨੂੰ ਖ਼ਰਾਬ ਨਹੀਂ ਹੋਣ ਦੇਣਾ। ਫਿਰ ਇਸ ਸਾਰੰਗ ਦੇ ਅਰਥ ਹਨ ਖੁਦਿਆ, ਬਾਹਰ ਦੀ ਪਿਆਸ ਅਤੇ ਇਹ ਪਿਆਸ ਬੁੱਝ ਨਹੀਂ ਸਕਦੀ ਜਦੋਂ ਤੱਕ ਸੁਆਂਤੀ ਬੂੰਦ ਨਾ ਮਿਲੇ। ਇਹ ਦੁਪਹਿਰ ਬਾਰ੍ਹਾਂ ਵਜੇ ਦਾ ਰਾਗ ਹੈ। ਸਿਖਰ ਦੁਪਹਿਰ ਦਾ ਰਾਗ ਹੈ। ਸ੍ਰੀ ਹਰਿਮੰਦਰ ਸਾਹਿਬ ਚੌਂਕੀ ਲੱਗੇਗੀ ਸਾਰੰਗ ਦੀ ਵਾਰ ਦੀ। ਕਿਤਨੀ ਤਪਸ਼ ਹੋਵੇ, ਕਿਤਨੀ ਪਿਆਸ ਹੋਵੇ, ਬਾਣੀ ਸੁਣਨ ਤੋਂ ਬਾਅਦ ਇਹ ਜਿਹੜੀ ਪਿਆਸ ਹੈ ਆਪਣੇ ਆਪ ਬੁੱਝ ਜਾਏਗੀ। ਫਿਰ ਬੜਾ ਹੋਰ ਨਿਰਾਲਾ ਸੁਭਾਅ ਹੈ, ਸ੍ਰੀ ਹਰਿਮੰਦਰ ਸਾਹਿਬ ਦਾ ਤੇ ਪੂਰੇ ਬਾਰ੍ਹਾਂ ਵਜੇ ਅਨੰਦ ਸਾਹਿਬ ਦੀ ਚੌਂਕੀ ਲੱਗ ਜਾਏਗੀ ਤਾਂਕਿ ਫਿਰ ਪਤਾ ਲੱਗ ਜਾਏ ਇਸ ਗਰਮੀ ਅੰਦਰ ਵੀ, ਸਿਖਰ ਦੁਪਹਿਰ ਅੰਦਰ ਵੀ ਇਸ ਅਨੰਦ ਨੂੰ ਨਹੀਂ ਛੱਡਣਾ। ਅਨੰਦ ਸਾਹਿਬ ਤੋਂ ਬਾਅਦ ਫਿਰ ਚੌਂਕੀ ਉੱਥੇ ਲੱਗੇਗੀ, ਇਕ ਸ਼ਬਦ ਪੜ੍ਹਿਆ ਜਾਏਗਾ। ਹੁਣ ਵੀ ਇਸੇ ਤਰ੍ਹਾਂ ਹੀ ਹੈ, "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ॥" ਚੌੜੀ ਦ੍ਰਿਸ਼ਟੀ ਰੱਖ, ਫਿਰ ਤੈਨੂੰ ਕਦੀ ਵੀ ਪਿਆਸ ਨਹੀਂ ਲੱਗੇਗੀ, ਚੌੜੀ ਦ੍ਰਿਸ਼ਟੀ ਰੱਖ, ਖ਼ੁਦਗਰਜ਼ੀ ਤੇਰੇ ਵਿਚ ਨਹੀਂ ਆਏਗੀ, ਚੌੜੀ ਦ੍ਰਿਸ਼ਟੀ ਰੱਖ, ਨੀਵਾਂਪਣ ਤੇਰੇ 'ਤੇ ਨਹੀਂ ਆਏਗਾ। ਇਸ ਤਰ੍ਹਾਂ ਦੇ ਪੜ੍ਹਣ ਤੋਂ ਬਾਅਦ ਫਿਰ ਜੈਤਸਰੀ ਦੀ ਚੌਂਕੀ ਲੱਗਦੀ ਹੈ। ਮੇਰਾ ਆਪਣਾ ਵੀ ਕਈ ਵਾਰੀ ਮਨ ਕਰਦਾ ਹੈ। ਸਾਰਾ ਤੇ ਨਹੀਂ ਪਰ ਕੁਝ ਕੁ ਸਾਨੂੰ ਵੀ ਕੋਈ ਚੌਂਕੀਆਂ ਬਾਰੇ ਦੱਸੇ। ਜੈਤਸਰੀ ਦੇ ਅਰਥ ਹਨ ਤ੍ਰੈ ਚੀਜ਼ਾਂ ਤੁਹਾਡੀ ਝੋਲੀ ਵਿਚ ਪੈ ਜਾਣਗੀਆਂ ਜੇ ਤਿੰਨ ਗੱਲਾਂ ਸੁਣੋਗੇ—ਗਿਆਨ, ਵਿਆਖਿਆ, ਦਲੀਲ। ਜੈਤਸਰੀ ਵਿਚ ਇਹੀ ਵਾਧਾ ਹੈ ਤਿੰਨੇ ਇਕੱਠੀਆਂ ਚੱਲਣਗੀਆਂ। ਗਿਆਨ ਦਾ ਸੂਰਜ ਚੜ੍ਹੇਗਾ, ਨਾਲ ਨਾਲ ਦਲੀਲ ਦੇਈ ਜਾਣਗੇ, ਥੋੜ੍ਹੀ ਜਿਹੀ ਵਿਆਖਿਆ ਕਰ ਦੇਣਗੇ। ਇਹ ਸਭ ਜੈਤਸਰੀ ਦੀ ਚੌਂਕੀ ਪੜ੍ਹਦਿਆਂ ਸੁਣਦਿਆਂ ਮਹਿਸੂਸ ਹੋਵੇਗਾ। ਜਿਸ ਵੇਲੇ ਜੈਤਸਰੀ ਦੀ ਚੌਂਕੀ ਸਮਾਪਤ ਹੋਏਗੀ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਆਪ ਜਾ ਕੇ ਦੇਖਣਾ ਕਲਿਆਣ ਦੀ ਚੌਂਕੀ ਲੱਗ ਜਾਏਗੀ। ਕਲਿਆਣ ਦੇ ਅਰਥ ਇਹ ਹਨ, "ਮੇਘ ਗੂੰਜ ਤੇ ਪਾਣੀ ਪਾਈ ਤਬ ਕਲਿਆਣ ਕੀ ਦੇਹੀ ਪਾਈ" ਜਿਸ ਤਰ੍ਹਾਂ ਕਦੀ ਬੱਦਲ ਗੱਜੇ ਨੇ, ਆਵਾਜ਼ ਪੈਦਾ ਹੁੰਦੀ ਹੈ, ਬਾਣੀ ਦੀ ਆਵਾਜ਼ ਜਿਹੜੀ ਹੈ ਉਹ ਕਲਿਆਣ ਦੀ ਆਵਾਜ਼ ਹੈ। ਆਵਾਜ਼ ਚਾਰੇ ਪਾਸੇ ਗੂੰਜਦੀ ਹੈ। ਕਲਿਆਣ ਦਾ ਸ਼ਬਦ ਸਾਰੀ ਦੁਨੀਆਂ ਜਾਣਦੀ ਏ। 'ਸਬਦਿ ਗੋਬਿੰਦ ਗਜਿਆ', ਜਿਹੜਾ ਵਾਹਿਗੁਰੂ ਹੈ ਨਾ ਉਹ ਸ਼ਬਦ ਰਾਹੀਂ ਗਜਿਆ ਹੈ, ਕਿਸੇ ਇਨਸਾਨ ਰਾਹੀਂ ਨਹੀਂ, ਵਿਅਕਤੀ ਰਾਹੀਂ ਨਹੀਂ। ਸਿਰਫ਼ ਵਾਹਿਗੁਰੂ ਦੀ ਬਾਣੀ ਰਾਹੀਂ ਗੂੰਜ ਹੁੰਦੀ ਹੈ। ਇਹ ਤਾਂ ਕਲਿਆਣ ਦੀ ਚੌਂਕੀ ਗਾਈ ਜਾਂਦੀ ਹੈ ਕਿ ਸ਼ਾਮ ਨੂੰ ਸਾਰੀ ਦੁਨੀਆਂ ਸੁਣ ਲਵੇ ਕਿ ਗੁਰੂ ਵਾਹਿਗੁਰੂ ਸ਼ਬਦ ਰਾਹੀਂ ਗੱਜ ਰਿਹਾ ਹੈ। ਇਹ ਕਲਿਆਣ ਦੀ ਚੌਂਕੀ ਜਿਸ ਵੇਲੇ ਸਮਾਪਤ ਹੁੰਦੀ ਏ ਫਿਰ 'ਹਰਿ ਜੁਗੁ ਜੁਗੁ ਭਗਤ ਉਪਾਇਆ' ਦੀ ਪਉੜੀ ਸ੍ਰੀ ਦਰਬਾਰ ਸਾਹਿਬ ਲੱਗ ਜਾਏਗੀ ਇਕ ਪਉੜੀ। ਉਸ ਤੋਂ ਬਾਅਦ ਫਿਰ ਦੁੱਖ ਦਾਰੂ, ਦੁਖ ਦਾਰੂ ਤੋਂ ਬਾਅਦ ਫਿਰ ਸੋਦਰੁ ਦੀ ਪਉੜੀ ਲੱਗੇਗੀ। ਹੁਣ ਕਈ ਵਾਰੀ ਕਹਿੰਦੇ ਨੇ ਰਹਿਰਾਸਿ ਸਾਹਿਬ ਹਰਿਮੰਦਰ ਸਾਹਿਬ

ਜਿਸ ਤਰ੍ਹਾਂ ਹੁੰਦੀ ਏ, ਤੁਸੀਂ ਉਸੇ ਤਰ੍ਹਾਂ ਕਰੋ। ਮੈਂ ਕਿਹਾ ਹਰਿਮੰਦਰ ਸਾਹਿਬ ਦੀ ਨਕਲ ਤੁਸੀਂ ਨਹੀਂ ਕਰ ਸਕੇ। ਉੱਥੇ ਤੇ ਸਾਰੇ ਪਹਿਰ, ਹਰ ਘੜੀ ਗੁਰੂ ਦੇ ਨਾਂ ਨੂੰ ਵੰਡੀ ਹੁੰਦੀ ਏ। ਸ਼ਾਮ ਦੇ ਪਹਿਰ ਵਿਚ ਉਹ ਜੋ ਚੌਂਕੀ ਲਗਾਂਦੇ ਹਨ, ਉਸ ਨੂੰ ਸੋਦਰੁ ਦੀ ਚੌਂਕੀ ਕਹਿੰਦੇ ਹਨ ਭਾਵ ਇਹ ਕਿ ਸਾਰੀ ਦਿਹਾੜੀ ਮੈਂ ਜੋ ਕੁਝ ਵੀ ਭਾਵੇਂ ਕਰਦਾ ਰਿਹਾ ਹਾਂ, ਮੈਂ ਕਹੇ ਬਗ਼ੈਰ ਨਹੀਂ ਰਹਿ ਸਕਦਾ। ਹਰ ਵਕਤ ਮੈਂ ਮੈਂ ਕਰਦਾ ਰਿਹਾ ਹਾਂ, ਸਾਰੀ ਦਿਹਾੜੀ ਮੈਂ ਕਿਰਤ ਕਰਦਿਆਂ, ਮੈਂ ਮੈਂ ਕਰਦਿਆਂ ਗੁਜ਼ਾਰੀ ਹੈ। ਸ਼ਾਮ ਨੂੰ ਘੱਟ ਤੋਂ ਘੱਟ ਸੱਤੀ ਵਾਰੀ ਤੋਂ ਸੋਦਰੁ ਦੀ ਪਉੜੀ ਪੜ੍ਹਦਿਆਂ ਵਾਹਿਗੁਰੂ ਤੇਰਾ ਨਾਮ ਲੈ ਲਵਾਂ। ਤੇਰਾ ਤੇਰਾ ਕਰ ਲਵਾਂ ਤੇਰੇ ਦਰ 'ਤੇ ਆ ਕੇ। ਜਪੁ ਜੀ ਦੀ ਪਉੜੀ ਅੰਦਰ ਤੂੰ ਨਹੀਂ ਹੈ, ਤੇਰਾ ਨਹੀਂ ਹੈ, ਆਪੇ ਨਹੀਂ ਹੈ ਪਰ ਸੋਦਰੁ ਦੀ ਪਉੜੀ ਜਿਸ ਵੇਲੇ ਕੋਈ ਗਾ ਕੇ ਪੜ੍ਹੇਗਾ ਇੰਝ ਲੱਗਦਾ ਵਾਹਿਗੁਰੂ ਨੂੰ ਹਰ ਵੇਲੇ ਯਾਦ ਰੱਖਦਾ ਹੈ। ਜਦ ਗਾਵਣ ਤੁਧਨੋ ਦੀ ਤੁੱਕ ਪੜ੍ਹੇਗਾ, ਤੁਹਾਡੇ ਮੁੱਖ ਵਿਚ ਤੁਧਨੋ ਨਿਕਲਿਆ ਨਹੀਂ ਤੁਹਾਡੀ ਮੈਂ ਹੱਟ ਜਾਏਗੀ। ਇਹ ਫਿਰ ਪਉੜੀ ਗਾਉਣ ਤੋਂ ਬਾਅਦ ਰਹਿਰਾਸਿ ਸਾਹਿਬ ਦਾ ਪਾਠ ਹੋਏਗਾ, ਰਹਿਰਾਸ ਸਾਹਿਬ ਦੇ ਪਾਠ ਤੋਂ ਬਾਅਦ ਫਿਰ ਆਰਤੀ ਦਾ ਸ਼ਬਦ ਹੋਏਗਾ, ਆਰਤੀ ਦਾ ਸ਼ਬਦ ਹੁੰਦੇ ਹੁੰਦੇ ਇਕ ਹੋਰ ਕੌਤਕ ਸ੍ਰੀ ਹਰਿਮੰਦਰ ਸਾਹਿਬ ਹੁੰਦਾ ਹੈ। ਐਸਾ ਕੌਤਕ ਕਦੇ ਕਿਸੇ ਥਾਂ ਵਿਚ ਜਾਂ ਤੁਸੀਂ ਦੁਨੀਆਂ ਵਿਚ ਕਹਿ ਲਉ ਹੋ ਹੀ ਨਹੀਂ ਸਕਦਾ। ਅੰਦਰ ਆਰਤੀ ਦਾ ਸ਼ਬਦ ਪੜ੍ਹੇ ਜਾ ਰਹੇ ਨੇ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਦਹਿਲੀਜ਼ 'ਤੇ ਹੁਣ ਵੀ, ਅੱਜ ਵੀ ਹਰਿਮੰਦਰ ਸਾਹਿਬ ਦੀ ਅੰਦਰਲੀ ਦਹਿਲੀਜ਼ ਤੇ ਬਾਬਾ ਬੁੱਢਾ ਜੀ ਦੀ ਚੌਂਕੀ ਆ ਜਾਏਗੀ। ਸ਼ਾਬਾਸ਼ ਹੈ ਇਸ ਕੌਮ ਨੂੰ, ਉਸ ਵੇਲੇ ਅੰਦਰ ਆਰਤੀ ਦਾ ਸ਼ਬਦ ਬੋਲਣਾ ਬੰਦ ਹੋ ਜਾਏਗਾ। ਬਾਬਾ ਬੁੱਢਾ ਜੀ ਦਹਿਲੀਜ਼ 'ਤੇ ਆਏ ਨੇ, ਚੌਂਕੀ ਆਈ ਹੈ, ਹੁਣ ਆਵਾਜ਼ ਅੰਦਰ ਬੰਦ ਹੋ ਗਈ ਹੈ, ਅੰਦਰ ਬਿਲਕੁੱਲ ਸ਼ਾਂਤੀ ਹੋ ਜਾਏਗੀ। ਹੁਣ ਸਿਰਫ਼ ਬਾਬਾ ਬੁੱਢਾ ਜੀ ਦੀ ਗੱਲ ਸੁਣਨੀ ਹੈ ਬੱਚਿਆ, ਹੁਣ ਸਿਰਫ਼ ਬਜ਼ੁਰਗ ਦੀ ਗੱਲ ਸੁਣੋ, ਕੈਸਾ ਮਾਨ ਦਿੱਤਾ ਬਾਬਾ ਬੁੱਢਾ ਜੀ ਨੂੰ। ਜਦੋਂ ਤੱਕ ਬਾਬਾ ਬੁੱਢਾ ਜੀ ਦੀ ਚੌਂਕੀ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਕਰਕੇ ਬਾਹਰ ਨਹੀਂ ਨਿਕਲ ਗਈ ਹੋਵੇ। ਨਾ ਅੰਦਰੋਂ ਕੋਈ ਆਵਾਜ਼ ਆਏਗੀ, ਨਾ ਸਾਜ਼ ਵੱਜੇਗਾ, ਨਾ ਸ਼ਬਦ ਹੋਵੇਗਾ, ਨਾ ਕੀਰਤਨ ਹੋਏਗਾ, ਨਾ ਰਾਗ ਹੋਵੇਗਾ ਬਸ ਇਹ ਯਾਦ ਰੱਖ ਤੂੰ ਬੱਚਿਆ, ਕਿ ਤੂੰ ਕੇਵਲ ਇਸ ਬਜ਼ੁਰਗ ਦੀ ਹੀ ਆਵਾਜ਼ ਸੁਨਣੀ ਹੈ, ਤਾਂ ਹੀ ਉਸ ਦੇ ਕੋਲ ਬੈਠਦਿਆਂ, ਤੇਰੇ ਅੰਦਰ ਕਲ ਕਲ ਮਿੱਟ ਜਾਏਗੀ। ਬੜਾ ਗਿਆਨ ਹੈ ਇਸ ਬਜ਼ੁਰਗ ਬਾਬੇ ਕੋਲ। ਜਦ ਤੱਕ ਦਰਬਾਰ ਸਾਹਿਬ ਕਾਇਮ ਹੈ, ਬਾਬਾ ਬੁੱਢਾ ਜੀ ਦੀ ਚੌਂਕੀ ਦਾ ਸਤਿਕਾਰ ਸਿੱਖ ਦੇ ਹਿਰਦੇ ਵਿਚ ਹੋਵੇਗਾ ਤਾਂ ਹਰ ਬੱਚੇ ਦੇ ਹਿਰਦੇ ਵਿਚ ਵੀ ਰਵ੍ਹੇਗਾ। ਇਹ ਯੂ. ਐਨ. ਓ. ਉਨ੍ਹਾਂ ਦਾ ਇਹ ਸੁਭਾਅ ਹੈ ਕਿ ਹਰ ਇਕ ਸਾਲ ਕਿਸੇ ਨੂੰ ਸਮਰਪਿਤ ਕਰ ਦੇਂਦੇ ਹਨ। ਪਿਛਲਾ ਜਿਹੜਾ ਸਾਲ ਸੀ ਔਰਤਾਂ ਨੂੰ ਸਮਰਪਿਤ ਸੀ, ਇਕ ਸਾਲ ਬੱਚਿਆਂ ਦਾ ਸਾਲ ਮਨਾਇਆ ਸੀ। ਇਸ ਸਾਲ 1993 ਬੁੱਢਿਆਂ ਦਾ ਸਾਲ ਮਨਾ ਰਹੇ ਸਨ, ਇਸ ਸਾਲ ਸਭ ਬੁੱਢਿਆਂ ਨੂੰ ਸੁਣੋ। ਮੇਰਾ ਖ਼ਿਆਲ ਇਹ ਅੱਛਾ ਕੀਤਾ ਹੈ, ਪੋਤਰਾ ਤਾਂ ਹੀ ਆਪਣੇ ਬੁੱਢੇ ਦਾਦੇ ਨੂੰ ਸਮਝ ਸਕੇਗਾ, ਉਸਨੂੰ ਨਾਲ ਲੈ ਕੇ ਫਿਰੇਗਾ। ਮੈਂ ਉਨ੍ਹਾਂ ਨੂੰ ਆਖਦਾ ਹਾਂ ਤੁਸੀਂ ਤੇ ਕੇਵਲ ਇਕ ਸਾਲ ਪਏ ਮਨਾਂਦੇ ਹੋ ਸਾਡੀ ਕੌਮ ਤੇ ਰੋਜ਼ ਸ਼ਾਮ

ਨੂੰ ਸਾਢੇ ਸੱਤ ਵਜੇ ਬੁੱਢੇ ਦਾ ਸਤਿਕਾਰ ਕਰਦੀ ਹੈ, ਕਰਦੀ ਰਵ੍ਹੇਗੀ।

ਜਿਸ ਵੇਲੇ ਬਾਬਾ ਬੁੱਢਾ ਜੀ ਦੀ ਸਵਾਰੀ ਚਲੀ ਜਾਵੇਗੀ ਆਰਤੀ ਦਾ ਸ਼ਬਦ ਹੋਵੇਗਾ। ਉਸ ਤੋਂ ਬਾਅਦ ਸੋਹਿਲਾ ਦਾ ਪਾਠ ਹੋਏਗਾ, ਕੀਰਤਨ ਪਹਿਲਾਂ ਹੋਏਗਾ, ਸੋਹਿਲਾ ਬਾਅਦ ਵਿਚ ਹੋਏਗਾ। ਤਾਂ ਫਿਰ ਇਹ ਬਣ ਗਿਆ ਕੀਰਤਨ ਸੋਹਿਲਾ, ਸੋਹਿਲਾ ਕੀਰਤਨ ਨਹੀਂ ਹੈ। ਫਿਰ ਮਰਯਾਦਾ ਨਾਲ ਵਾਕ ਲਿਆ ਜਾਵੇਗਾ। ਇਹ ਵੀ ਸ੍ਰੀ ਹਰਿਮੰਦਰ ਸਾਹਿਬ ਦੀ ਮਹਿਮਾ ਕਿ ਜਿਹੜਾ ਵਾਕ ਅੰਮ੍ਰਿਤ ਵੇਲੇ ਹੋਇਆ ਹੈ ਉਹੀ ਵਾਕ ਰਾਤ ਨੂੰ ਲਿਆ ਜਾਂਦਾ ਹੈ। ਇਹ ਕਈ ਵਾਰੀ ਸਾਡੇ ਕੋਲ ਆ ਕੇ ਪੁੱਛਦੇ ਨੇ ਸ਼ਾਮ ਦਾ ਵਾਕ ਹੋਰ ਕਿਉਂ ਨਹੀਂ ਹੁੰਦਾ ਤਾਂ ਅਸੀਂ ਜੁਆਬ ਦੇਂਦੇ ਕਹਿੰਦੇ ਹਾਂ, ਭਾਈ ਵਾਕ ਵੀ ਕਦੀ ਸਵੇਰ ਸ਼ਾਮ ਦਾ ਹੋਇਆ ਹੈ। ਵਾਕ ਦੇ ਅਰਥ ਨੇ Order of the day ਇਹ ਜੋ ਮੈਨੂੰ ਸਵੇਰੇ ਗੁਰੂ ਦਾ ਹੁਕਮ ਮਿਲ ਗਿਆ ਹੈ ਉਸ ਨੂੰ ਹੀ ਮੈਂ ਸਾਰਾ ਦਿਨ ਨਿਭਾਂਦਾ ਹਾਂ। ਮੈਂ ਤੇ ਵਾਹਿਗੁਰੂ ਤੁਹਾਡਾ ਹੁਕਮ ਸਾਰਾ ਦਿਨ ਮੰਨਣਾ ਹੈ। ਤੁਹਾਡੇ ਹੁਕਮ ਮੁਤਾਬਿਕ ਦਿਹਾੜੀ ਨਿਭਾਣੀ ਹੈ, ਜੇ ਨਹੀਂ ਕੀਤਾ ਤੇ ਖ਼ਿਮਾ ਮੰਗ ਲੈਣੀ ਹੈ, ਜੇ ਕਰ ਲੈਣਾ ਏ ਤੇ ਸ਼ੁਕਰ ਕਰਨਾ ਹੈ। ਫਿਰ ਅਰਦਾਸ ਕਰਨੀ ਹੈ।

ਇਸ ਤਰ੍ਹਾਂ ਹੀ ਫਿਰ ਮਰਯਾਦਾ ਨਾਲ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰੂ ਗ੍ਰੰਥ ਸਾਹਿਬ ਕੋਠਾ ਸਾਹਿਬ ਜਾਂਦੇ ਨੇ। ਇਕ ਹੋਰ ਬੜਾ ਵੱਡਾ ਇਤਿਹਾਸਕਾਰ ਹੋਇਆ ਹੈ 'ਟਾਈਮ ਬੀਨ'। ਇਹ ਅੰਮ੍ਰਿਤਸਰ ਆ ਗਿਆ, 15 ਦਿਨ ਉੱਥੇ ਰਿਹਾ, ਕੁਦਰਤੀ ਮੈਂ ਵੀ ਨਾਲ ਸਾਂ। ਵਾਪਿਸ ਜਾ ਕੇ ਉਸਨੇ ਸਾਰੀ ਦੁਨੀਆਂ ਦਾ ਇਤਿਹਾਸ ਲਿਖਿਆ ਆਪਣੀਆਂ ਪੁਸਤਕਾਂ ਵਿਚ। ਪੁਸਤਕ ਦਾ ਨਾਂ ਹੈ East and West। ਉਸ ਵਿਚ ਉਸਨੇ ਸਾਡੇ ਬਾਰੇ, ਸਿੱਖਾਂ ਬਾਰੇ ਬਹੁਤ ਕੁਝ ਕਿਹਾ ਹੈ ਜੋ ਹੁਣ ਸਾਰਾ ਸੁਣਾ ਨਹੀਂ ਸਕਦਾ। ਉਹਦੀ ਇਕ ਗੱਲ ਜ਼ਰੂਰ ਸੁਣਾਂਦਾ ਹਾਂ ਸ੍ਰੀ ਦਰਬਾਰ ਸਾਹਿਬ ਦੀ। ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰੂ ਗ੍ਰੰਥ ਸਾਹਿਬ ਆਵਣ ਤੇ ਜਾਵਣ ਦੀ ਮਰਯਾਦਾ ਦੇਖ ਕੇ ਕਹਿੰਦੈ, "ਸਾਰੀ ਦੁਨੀਆਂ ਵਿਚ ਆਇਆ ਹਾਂ, ਸਾਰੀ ਦੁਨੀਆਂ ਦਾ ਇਤਿਹਾਸ ਲਿਖਿਆ ਹੈ ਬਾਰ੍ਹਾਂ ਵੱਡੀਆਂ ਪੁਸਤਕਾਂ ਵਿਚ ਪਰ ਜੋ ਮੈਂ ਸ਼ਬਦ ਦੀ ਪੂਜਾ ਸ੍ਰੀ ਹਰਿਮੰਦਰ ਸਾਹਿਬ ਦੇਖੀ ਹੈ, ਉਹ ਕਿਧਰੇ ਨਹੀਂ ਹੈ। ਜੇ ਕਿਸੇ ਨੇ ਸਭ ਕੁਝ ਛੱਡ ਕੇ ਇਕ ਥਾਵੇਂ ਜੇ ਕਿਸੇ ਦੀ ਆਵਾਜ਼ ਸੁਣੀ ਹੈ ਤਾਂ ਉਹ ਗੁਰੂ ਗ੍ਰੰਥ ਸਾਹਿਬ ਦੀ ਹੈ, ਉਹੀ ਆਵਾਜ਼ ਮਨੁੱਖ ਦੀ ਜ਼ਿੰਦਗੀ ਨੂੰ ਬਦਲਾ ਸਕਦੀ ਹੈ। ਅੰਗ੍ਰੇਜ਼ੀ ਵਿਚ ਕਹਿੰਦੈ Special value to say। ਇੰਝ ਦੁਨੀਆਂ ਜਾਣੇਗੀ ਕਿ ਕੋਈ ਵੱਖਰੀ ਗੱਲ ਸੰਸਾਰ ਨੂੰ ਕਹੀ ਹੈ। ਕਹਿੰਦੇ ਨੇ ਇਤਨੇ ਸਤਿਕਾਰ ਨਾਲ ਮੈਂ ਨਹੀਂ ਕਦੇ ਡਿੱਠਾ ਕੋਈ ਧਰਮ ਵਾਲਾ ਆਪਣੇ ਇਸ਼ਟ ਨੂੰ, ਸ਼ਬਦ ਨੂੰ ਲਿਜਾ ਰਿਹਾ ਹੋਵੇ।"

ਬਾਬਾ ਬੁੱਢਾ ਜੀ ਨੇ ਪੁੱਛਿਆ, ਗੁਰੂ ਅਰਜਨ ਪਿਤਾ ਕੋਲੋਂ, ਗੁਰੂ ਗ੍ਰੰਥ ਸਾਹਿਬ ਜੀ ਦਾ ਸੰਤੋਖ ਕਿਥੇ ਕਰਨਾ ਹੈ। ਕਹਿਣ ਲੱਗੇ, ਜਿੱਥੇ ਮੈਂ ਰੋਜ਼ ਬਿਰਾਜਦਾ ਸਾਂ। ਉਸ ਮੰਜੀ ਨੂੰ ਹੋਰ ਉੱਤੇ ਕਰ ਦਿਉ, ਸੋਹਣੇ ਕੱਪੜੇ ਉਸ ਉੱਤੇ ਪਾ ਦਿਉ। ਆਪ ਥੱਲੇ ਆਪਣਾ ਆਸਨ ਲਗਾ ਲਿਆ। ਸਾਡੇ ਇਤਿਹਾਸ ਵਿਚ ਵੀ ਲਿਖਿਆ ਹੈ:

"ਭੂਮਸੈਨ ਨਿਤ ਪ੍ਰਤ ਕਰੇ,<br>
ਗੁਰੂ ਗ੍ਰੰਥ ਕੇ ਪਾਸ।

ਗੁਰੂ ਗ੍ਰੰਥ ਸਮ ਭਗਵੰਤ,
ਜਾਨੇ ਕਰ ਅਰਦਾਸ।"

ਜੇ ਗੁਰੂ ਅਰਜਨ ਪਾਤਸ਼ਾਹ ਗੁਰੂ ਗ੍ਰੰਥ ਸਾਹਿਬ ਨੂੰ ਵਹਿਗੁਰੂ ਦਾ ਰੂਪ ਜਾਣ ਕੇ ਅਰਦਾਸ ਕਰਦੇ ਨੇ ਤੇ ਅਸੀਂ ਫਿਰ ਇਸ ਨੂੰ ਛੱਡ ਕੇ ਕਿਸੇ ਹੋਰ ਕੋਲ ਜਾਈਏ, ਸ਼ੋਭਦਾ ਨਹੀਂ ਹੈ। ਹੁਣ ਵੀ ਉੱਥੇ ਮਰਯਾਦਾ ਇਸੇ ਤਰ੍ਹਾਂ ਹੀ ਹੈ, ਜਦ ਮਹਾਰਾਜ ਸੰਤੋਖੇ ਜਾਂਦੇ ਨੇ ਅਤੇ ਉਸ ਦੇ ਹੇਠਾਂ ਚਿੱਟੀ ਚਾਦਰ ਹੁਣ ਵੀ ਵਿਛਾਂਦੇ ਨੇ। ਅਕਾਲ ਤਖ਼ਤ ਜਾ ਕੇ ਦੇਖਣਾ, ਹੁਣ ਤੇ ਕੋਠਾ ਸਾਹਿਬ ਵੀ ਬਣ ਗਿਆ ਹੈ। ਸਾਡਾ ਪੰਥ ਯਾਦ ਰੱਖੇ ਕਿ ਜੇ ਗੁਰੂ ਅਰਜਨ ਇਤਨਾ ਸਤਿਕਾਰ, ਗੁਰੂ ਗ੍ਰੰਥ ਸਾਹਿਬ ਜੀ ਦਾ ਕਰਦੇ ਹਨ ਤਾਂ ਅਸੀਂ ਕਦੀ ਵੀ ਉਸ ਦਾ ਲੜ ਨਾ ਛੱਡੀਏ। ਇਹ ਪਿਤਾ ਪ੍ਰਤੀ ਮਰਯਾਦਾ ਚਲ ਰਹੀ ਹੈ, ਚਲਦੀ ਰਵ੍ਹੇ। ਇਹ ਹਰਿਮੰਦਰ ਸਾਹਿਬ ਦੀ ਮਰਯਾਦਾ ਕਦੀ ਨਾ ਟੁੱਟੇ।

ਅਸੀਂ ਵੀ ਗੁਰੂ ਗ੍ਰੰਥ ਸਾਹਿਬ ਤੋਂ ਰੌਸ਼ਨੀ ਲੈ ਕੇ ਹਰਿਮੰਦਰ ਸਾਹਿਬ ਤੋਂ ਉਹ ਦਾਤ ਆਪਣਿਆਂ ਹਿਰਦਿਆਂ ਵਿਚ ਪਾਈਏ ਤਾਂਕਿ ਸਿਵਾਏ ਸ਼ਬਦ ਤੋਂ, ਸਿਵਾਏ ਗੁਰੂ ਸ਼ਬਦ ਤੋਂ ਸਾਡਾ ਧਿਆਨ ਹੋਰ ਕਿਧਰੇ ਨਾ ਰਵ੍ਹੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਚਾਰ ਸਵਾਲ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਬਾਬਾ ਫ਼ਰੀਦ ਜੀ ਨੇ ਇਕ ਵਾਰੀ ਚਾਰ ਸੁਆਲ ਸੱਤ ਸੌ ਦਰਵੇਸ਼ਾਂ ਨੂੰ ਲਿਖ ਕੇ ਭੇਜੇ। ਬੜੀ ਹੈਰਾਨੀ ਹੋਈ ਬਾਬਾ ਫ਼ਰੀਦ ਜੀ ਨੂੰ ਸਾਰੇ ਸਵਾਲਾਂ ਦੇ ਜੁਆਬ ਪੜ੍ਹ ਕੇ, ਆਪ ਨੂੰ ਵੀ ਹੋਏਗੀ ਕਿ ਸੱਤ ਸੌ ਦਰਵੇਸ਼ਾਂ ਨੇ ਜੋ ਇਕ ਬੈਠਿਆ ਸੀ ਅਰਬ ਵਿਚ, ਦੂਸਰਾ ਬੈਠਿਆ ਸੀ ਮਿਸਰ ਵਿਚ, ਤੀਸਰਾ ਬੈਠਿਆ ਸੀ ਕਾਬਲ ਵਿਚ, ਚੌਥਾ ਬੈਠਿਆ ਸੀ ਆਸਾਮ ਵਿਚ, ਪੰਜਵਾਂ ਬੈਠਿਆ ਸੀ ਕਿਤੇ ਕੇਰਲ ਵਿਚ, ਛੇਵਾਂ ਬੈਠਿਆ ਸੀ ਕਿਤੇ ਹੋਰ ਦੂਰ ਟਾਪੂਆਂ ਵਿਚ, ਪਰ ਇਨ੍ਹਾਂ ਸਾਰਿਆਂ ਸੱਤ ਸੌ ਦਰਵੇਸ਼ਾਂ ਨੇ ਚਾਰੋਂ ਸੁਆਲਾਂ ਦਾ ਜੁਆਬ ਇਕੋ ਹੀ ਭੇਜਿਆ। ਇਹ ਬੜੀ ਹੈਰਾਨਕੁੰਨ ਬਾਤ ਸੀ ਅਤੇ ਇਹੀ ਗੱਲ ਜੇ ਸਾਨੂੰ ਸਭ ਨੂੰ ਸਮਝ ਆ ਜਾਏ ਤਾਂ ਕਦੀ ਕੋਈ ਮਨੁੱਖ, ਕਦੀ ਕੋਈ ਸਾਧ, ਕਦੀ ਕੋਈ ਸੰਤ, ਕਦੀ ਕੋਈ ਪ੍ਰਚਾਰਕ, ਕਦੀ ਕੋਈ ਗ੍ਰੰਥੀ, ਕਦੀ ਕੋਈ ਬੋਲਣ ਵਾਲਾ, ਕਦੀ ਕੋਈ ਬਣਿਆ ਪਾਖੰਡੀ ਗੁਰੂ, ਕਦੀ ਕੋਈ ਇਨਸਾਨ ਆਪਣੇ ਕੋਲੋਂ ਜੋ ਬਾਤ ਲਾਉਂਦਾ ਹੈ, ਨਾ ਲਾਵੇ। ਉਹ ਇਸ ਵਾਸਤੇ ਨਾਲ ਗੱਲਾਂ ਜੋੜਦੇ ਹਨ ਕਿਉਂਕਿ ਅਜੇ ਉਨ੍ਹਾਂ ਦੀ ਤਾਰ ਪ੍ਰਭੂ ਨਾਲ ਜੁੜੀ ਨਹੀਂ ਹੁੰਦੀ ਤੇ ਕੋਸ਼ਿਸ਼ ਇਹ ਕਰਦੇ ਹਨ ਕਿ ਉਹ ਕਿਸੇ ਤਰ੍ਹਾਂ ਉਸ ਪ੍ਰਭੂ, ਵਾਹਿਗੁਰੂ ਨਾਲ ਜੁੜ ਜਾਏ। ਬਾਬਾ ਫ਼ਰੀਦ ਜੀ ਨੇ ਚਾਰ ਸੁਆਲ ਇਹ ਕੀਤੇ ਸਨ, ਉਨ੍ਹਾਂ ਦੁਨੀਆਂ ਦੀਆਂ ਵੱਖ-ਵੱਖ ਥਾਵਾਂ ਵਿਚ ਰਹਿ ਰਹੇ ਸੱਤ ਸੌ ਦਰਵੇਸ਼ਾਂ ਨੂੰ ਕਿ ਪਹਿਲਾ ਸਵਾਲ ਸੀ : ਅਕਲਮੰਦ ਕੌਣ ਹੈ? ਦੂਸਰਾ ਸਵਾਲ ਸੀ : ਦੁਨੀਆਂ ਵਿਚ ਸਭ ਤੋਂ ਵੱਡਾ ਕੌਣ ਹੈ? ਤੀਸਰਾ ਸਵਾਲ ਸੀ : ਅਮੀਰ ਕੌਣ ਹੈ? ਅਤੇ ਚੌਥਾ ਸਵਾਲ ਸੀ : ਸੁਭਾਵਕ ਗ਼ਰੀਬ ਕੌਣ ਹੈ? ਹਰ ਇਕ ਨੇ ਇਕੋ ਜਿਹਾ ਹੀ ਜੁਆਬ ਭੇਜਿਆ। ਪਹਿਲਾ ਉੱਤਰ ਸੀ, ਦੁਨੀਆਂ ਦੇ ਅੰਦਰ ਸਭ ਤੋਂ ਜੋ ਸੰਸਾਰ ਦੇ ਅੰਦਰ ਅਸੀਂ ਦੇਖਦੇ ਹਾਂ ਕਿ ਆਮ ਤੌਰ ਦੇ ਉੱਤੇ ਉਹ ਤਿਆਗ ਨਹੀਂ ਹੈ। ਇਸ ਕਰਕੇ ਹਰ ਇਕ ਦਰਵੇਸ਼ ਨੇ ਇਹ ਜੁਆਬ ਭੇਜਿਆ ਕਿ ਅਕਲਮੰਦ ਉਹੀ ਹੈ ਜੋ ਤਿਆਗੀ ਹੈ। ਜਿਸ ਨੂੰ ਇਹ ਸੂਝ ਆ ਗਈ ਹੈ ਕਿ ਇਸ ਸੰਸਾਰ ’ਤੇ ਮੈਂ ਰਹਿਣਾ ਹੀ ਨਹੀਂ ਹੈ ਉਹ ਅਕਲਮੰਦ ਹੈ। ਦੂਸਰੇ ਸੁਆਲ ਦੇ ਉੱਤਰ ਵਿਚ ਹਰ

ਦਰਵੇਸ਼ ਨੇ ਜੁਆਬ ਭੇਜਿਆ, ਵੱਡਾ ਉਹ ਹੈ ਜੋ ਦੁੱਖ ਵਿਚ ਝੁਰਦਾ ਨਹੀਂ ਹੈ ਤੇ ਜੋ ਸੁਖ ਵਿਚ ਉਛਲਦਾ ਨਹੀਂ ਹੈ। ਤੀਸਰਾ ਜੁਆਬ ਜੋ ਸਾਰਿਆਂ ਨੇ ਲਿਖ ਕੇ ਭੇਜਿਆ, ਸਬਰ ਵਾਲਾ, ਸੰਤੋਖੀ ਹੀ ਸਭ ਤੋਂ ਅਮੀਰ ਹੈ ਅਤੇ ਚੌਥੇ ਦਾ ਜੁਆਬ ਸੀ ਹਿਰਸੀ, ਜਿਸ ਦੇ ਵਿਚ ਹਿਰਸ ਹੈ ਉਹ ਗਰੀਬ ਹੈ। ਇਸੇ ਤਰ੍ਹਾਂ ਹੀ ਕੁਝ ਸੁਆਲ ਆਪ ਗੁਰੂ ਨਾਨਕ ਪਾਤਸ਼ਾਹ ਨੇ ਕੀਤੇ ਅਤੇ ਕੋਸ਼ਿਸ਼ ਇਹ ਕੀਤੀ ਕਿ ਉਸ ਦੇ ਜੁਆਬ ਆਪ ਹੀ ਸਾਨੂੰ ਦੇ ਜਾਣ ਤਾਂ ਕਿ ਕਦੀ ਅਸੀਂ ਭਟਕੀਏ ਨਾ, ਕਦੀ ਸਾਡੇ ਮਨ ਅੰਦਰ ਦੁਬਿਧਾ ਨਾ ਆ ਜਾਏ, ਕਦੀ ਸਾਡੇ ਮਨ ਅੰਦਰ ਇਹ ਖ਼ਿਆਲ ਪੈਦਾ ਨਾ ਹੋ ਜਾਏ ਕਿ ਅਸੀਂ ਕਿਸੇ ਕੋਲ ਇਸ ਦਾ ਉੱਤਰ ਲੈਣ ਜਾਣਾ ਹੈ। ਇਸ ਕਰਕੇ ਉਹ ਸੁਆਲ ਆਪ ਕਰਦੇ ਸਨ ਤੇ ਜੁਆਬ ਵੀ ਆਪ ਹੀ ਦਿੰਦੇ ਸਨ। ਪਹਿਲੀ ਪਾਤਸ਼ਾਹੀ ਨੇ ਜਾਂ ਇੰਝ ਆਖ ਲਉ ਮੁੱਢਲੀ ਗੱਲ ਪਿਤਾ ਨੇ ਸਾਨੂੰ ਆਪ ਇਹ ਦੱਸੀ ਹੈ ਕਿ ਤੁਸੀਂ ਇਕ ਨਾਲ ਜੁੜਨਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸ਼ਬਦ ਜਿਸ ਵੇਲੇ ਆਰੰਭ ਕਰਨ ਲੱਗੇ ਹਨ, ਹਿੰਦਸੇ ਵਾਲਾ ਇਕ ਪਾ ਦਿੱਤਾ (੧)। ਨਿਊਮਰਲ ਇਕ ਪਾ ਦਿੱਤਾ। ਉਂਝ ਕਿਸੇ ਸ਼ਾਸਤਰ, ਕਿਸੇ ਵੇਦ, ਕਿਸੇ ਕੁਰਾਨ, ਕਿਸੇ ਬਾਈਬਲ, ਕਿਸੇ ਵੀ ਦੁਨੀਆਂ ਦੀ ਪੁਸਤਕ 'ਤੇ ਪਹਿਲਾ ਕੋਈ ਨਾ ਕੋਈ ਸ਼ਬਦ ਹੁੰਦਾ ਹੈ, ਅੱਖਰ ਹੁੰਦਾ ਹੈ। ਲੇਕਿਨ ਪਿਤਾ ਨੇ ਇਹ ਇਹਤਿਆਤ ਵਰਤੀ ਹਿੰਦਸੇ ਵਾਲਾ (੧) ਪਾ ਦਿੱਤਾ, ਨਿਊਮਰਲ 'ਵੰਨ'। ਇਹ ਦੁਨੀਆਂ ਦੀ ਕਿਸੇ ਬੋਲੀ ਵਿਚ ਲਿਖੋ, ਭਾਵੇਂ ਥਾਈ ਵਿਚ ਲਿਖੋ, ਭਾਵੇਂ ਰੋਮਨ ਵਿਚ ਲਿਖੋ, ਭਾਵੇਂ ਅਰਬੀ ਵਿਚ ਲਿਖੋ, ਭਾਵੇਂ ਪੰਜਾਬੀ ਵਿਚ ਲਿਖੋ ਤਾਂ ਕਿ ਮੇਰਾ ਸਿੱਖ ਜਾਂ ਜੋ ਗੁਰੂ ਨਾਨਕ ਨੂੰ ਮੰਨਣ ਵਾਲਾ ਹੈ ਜਾਂ ਜੋ ਵਾਹਿਗੁਰੂ ਨੂੰ ਮੰਨਣ ਵਾਲਾ ਹੈ ਉਹ ਇਕ ਦਾ ਹੀ ਪੁਜਾਰੀ ਰਵ੍ਹੇ। ਤੋੜ ਭੰਨ ਨਾ ਸ਼ੁਰੂ ਕਰ ਦੇਵੇ ਕਿਉਂਕਿ ਸਾਰੀ ਦੁਨੀਆਂ ਵਿਚ ਐਸਾ ਹੋਇਆ ਹੈ ਅਸੀਂ ਤੋੜਦੇ ਬਹੁਤ ਹਾਂ। ਤ੍ਰੈ-ਤ੍ਰੈ ਹਿੱਸੇ, ਚਾਰ-ਚਾਰ ਹਿੱਸੇ, ਪੰਜ-ਪੰਜ ਹਿੱਸੇ ਕਰ ਦਿੰਦੇ ਹਾਂ। ਇਕ ਅਲਾਹ ਹੈ, ਉਸ ਦਾ ਭੇਜਿਆ ਹੋਇਆ ਰਸੂਲ ਹੈ। ਇਕ ਵਾਹਿਗੁਰੂ ਹੈ, ਉਸ ਦਾ ਹੀ ਭੇਜਿਆ ਹੋਇਆ ਇਕ ਬੇਟਾ ਹੈ ਅਤੇ ਨਾਲ ਹੀ ਕੋਈ ਉਸ ਦੀ ਮੁਤਬਰਕ ਰੂਹ ਹੈ। ਇਕ ਵਾਹਿਗੁਰੂ ਹੈ, ਇਕ ਵਿਸ਼ਨੂੰ ਹੈ, ਇਕ ਬ੍ਰਹਮਾ ਹੈ, ਇਕ ਸ਼ਿਵ ਹੈ। ਇਹ ਜੋ ਇਨਸਾਨ ਦੀ ਆਦਤ ਸੀ, ਤੋੜਨ ਦੀ ਸੀ, ਜੋੜਨ ਦੀ ਨਹੀਂ ਸੀ। ਇਹ ਪਿਤਾ ਨੂੰ ਸਮਝ ਆ ਗਈ ਜੇ ਮੈਂ ਵੀ ਲਿਖ ਦਿੱਤਾ ਨਾ (੧) ਦੀ ਥਾਂ 'ਤੇ 'ਇਕ' ਤੇ ਇਨ੍ਹਾਂ ਨੇ ਇਸ ਨੂੰ ਵੀ ਤੋੜ ਕੇ ਰੱਖ ਦੇਣਾ ਹੈ। 'ੲ' ਨਾਲੋਂ ਸਿਹਾਰੀ ਅਤੇ ਕੱਕਾ ਲਾਹ ਕੇ ਇਸ ਨੂੰ ਵੀ ਤੋੜ ਮਰੋੜ ਦੇਣਾ ਹੈ। ਇਨ੍ਹਾਂ ' ਿ' ਦੇ ਅਰਥ ਹੋਰ ਕਰਨੇ ਨੇ। 'ੲ' ਦੇ ਅਰਥ ਹੋਰ ਕਰਨੇ ਹਨ, 'ਕ' ਦਾ ਭਾਵ ਹੋਰ ਲੈ ਲੈਣਾ ਹੈ। ਇਸੇ ਲਈ ਨਾਨਕ, ਸੱਚੇ ਪਾਤਸ਼ਾਹ ਨੇ ਐਸਾ (੧) ਲਿਖਿਆ ਕਿ ਕੋਈ ਇਸ ਨੂੰ ਤੋੜ ਨਾ ਸਕੇ। ਇਸ ਲਈ ਪਿਤਾ ਨੇ ਪਹਿਲੀ ਇਹਤਿਆਤ ਇਹ ਵਰਤੀ ਕਿ (੧) ਜਿਸ ਨੂੰ ਕੋਈ ਤੋੜ ਹੀ ਨਾ ਸਕੇ, ਕੋਈ ਫੋੜ ਨਾ ਸਕੇ, ਕੋਈ ਤਕਸੀਮ ਨਾ ਕਰ ਸਕੇ, ਕੋਈ ਇਹ ਨਾ ਆਖ ਸਕੇ ਕਿ ਇਕ ਇੱਥੇ ਹੋਰ ਹੈ ਅਤੇ ਹੋਰ ਅਸਥਾਨ 'ਤੇ ਜਾ ਕੇ ਹੋਰ ਹੈ। ਇਹ ਪਹਿਲੀ ਗੱਲ ਪਿਤਾ ਨੇ ਸਾਨੂੰ ਆਪਣੇ ਸੁਭਾਅ ਅਨੁਸਾਰ ਜੋ ਉਨ੍ਹਾਂ ਦਾ ਸੰਜਮ ਦਾ ਸੁਭਾਅ ਸੀ, ਸਾਨੂੰ ਸਿਖਾਇਆ ਅਤੇ ਦੂਜੀ ਇਹਤਿਆਤ ਆਪ ਨੇ ਕੀਤੀ 'ਜਪੁ ਸਾਹਿਬ' ਦੇ ਉੱਤੇ ਕਿਸੇ ਦਾ ਵੀ ਨਾਂ ਨਹੀਂ ਲਿਖਿਆ, ਨਾ ਮਹਲਾ ਹੀ ਪਾਇਆ। ਇਹ ਇਸ ਕਰਕੇ ਨਹੀਂ ਲਿਖਿਆ ਮਤੇ ਮੇਰਾ ਸਿੱਖ-ਭੁਲੇਖੇ ਨਾਲ ਵੀ ਇਹ ਨਾ ਕਹਿ ਦੇਵੇ ਕਿ ਮੈਂ ਨਾਨਕ

ਦਾ ਜਪੁ ਜੀ ਪੜ੍ਹ ਰਿਹਾ ਹਾਂ। ਇਹ ਤੇ ਮੂਰਖਾਂ ਦੀ ਦੁਨੀਆਂ ਹੈ ਜਿਸ ਵਿਚ ਮੈਂ ਵੀ ਸ਼ਾਮਿਲ ਹਾਂ ਕਿ ਮੈਂ ਆਖ ਦਿੰਦਾ ਹਾਂ, ਨਾਨਕ ਦੀ ਜਪੁਜੀ ਹੈ, ਭਲੇ ਲੋਕ ਤੈਨੂੰ ਇਹ ਅਧਿਕਾਰ ਕਿਸਨੇ ਦਿੱਤਾ, ਜੇ ਇਹ ਅਧਿਕਾਰ ਗੁਰੂ ਨਾਨਕ ਨੇ ਨਹੀਂ ਦਿੱਤਾ, ਜੇ ਇਹ ਅਧਿਕਾਰ ਤੁਹਾਨੂੰ ਗੁਰੂ ਅਰਜਨ ਪਿਤਾ ਨੇ ਨਹੀਂ ਦਿੱਤਾ। ਜੇ ਤੁਹਾਨੂੰ ਇਹ ਅਧਿਕਾਰ ਕਲਗੀ ਵਾਲੇ ਨੇ ਨਹੀਂ ਦਿੱਤਾ, ਜੇ ਇਹ ਹੱਕ ਕਿਸੇ ਨੂੰ ਵੀ ਨਹੀਂ ਮਿਲਿਆ ਤੇ ਮੂਰਖਾਂ ਦੀ ਦੁਨੀਆਂ ਵਿਚ ਖੜਾ ਹੋ ਕੇ ਕੋਈ ਵਿਦਵਾਨ, ਕੋਈ ਲਿਖਾਰੀ, ਕੋਈ ਪ੍ਰਚਾਰਕ ਇਹ ਕਿਵੇਂ ਸੰਗਤ ਦੇ ਸਾਹਮਣੇ ਕਹਿ ਸਕਦਾ ਹੈ, ਇਹ ਨਾਨਕ ਦਾ ਜਪੁ ਹੈ। ਬਸ ਇੱਥੇ ਹੀ ਸਾਰੀ ਜਿਤਨੀ ਦੁਨੀਆਂ ਦੇ ਅੰਦਰ ਇਸ ਵੇਲੇ ਦੇਖ ਰਹੇ ਹੋ, ਨਵੇਂ ਗੁਰੂ ਪੈਦਾ ਹੋ ਜਾਂਦੇ ਹਨ, ਨਵੇਂ ਮਹਾਤਮਾ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ। ਜੋ ਪਹਿਲੀ ਗੱਲ ਠੀਕ ਨਹੀਂ ਹੈ। ਕਦੀ ਨਹੀਂ ਕਹਿਣਾ ਨਾਨਕ ਦਾ ਜਪੁ ਹੈ, ਗੁਰੂ ਨਾਨਕ ਸਾਹਿਬ ਕਹਿੰਦੇ ਨੇ ਸਦਾ ਕਹਿਣਾ ਇਹ ਇਕ ਦਾ ਜਪੁ ਹੈ, ਇਹ ਸਤਿਨਾਮ ਦਾ ਜਪੁ ਹੈ। ਇਹ ਕਰਤੇ ਦਾ ਜਪੁ ਹੈ, ਇਹ ਨਿਰਭਉ ਦਾ ਜਪੁ ਹੈ। ਇਸ ਲਈ ਕਿੰਨੀ ਇਹਤਿਆਤ ਵਰਤੀ ਨੇ, ਕਿਤਨੀ ਮਹਾਨ ਬਾਣੀ, ਲਿਖਣ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਕਹਿੰਦੇ ਨੇ ਇਸ ਉੱਤੇ ਕੁਝ ਨਹੀਂ ਹੈ, ਨਾ ਮਹਲਾ ਪਹਿਲਾ ਹੈ, ਨਾ ਹੀ ਤੀਜਾ ਹੈ, ਨਾ ਕੋਈ ਹੋਰ ਭਗਤ ਹੈ, ਜਿਸ ਨੇ ਵੀ ਜਪੁ ਕਰਨਾ ਹੈ ਉਹ ਇਕ ਦਾ ਕਰੇ, ਵਾਹਿਗੁਰੂ ਦਾ ਕਰੇ।ਆਪਣੇ ਤੇ ਵਾਹਿਗੁਰੂ ਦੇ ਦਰਮਿਆਨ ਜਪੁ ਕਰਦੇ ਹੋਏ ਨਾਨਕ ਨੂੰ ਵੀ ਨਾ ਆਉਣ ਦੇਵੇ। ਹੁਣ ਤੇ ਇਹ ਆਮ ਲੋਕੀਂ ਕਹਿਣ ਲੱਗ ਪੈਂਦੇ ਨੇ ਕਿ ਮੇਰੇ ਬਗ਼ੈਰ ਗਤੀ ਨਹੀਂ ਹੋਣੀ ਜਾਂ ਮੇਰੇ ਬਗ਼ੈਰ ਜਾਂ ਕਿਸੇ ਹੋਰ ਕੋਲ ਜਾ ਕੇ ਤੈਨੂੰ ਕੋਈ ਹੋਰ ਵਸਤੂ ਮਿਲ ਜਾਏਗੀ? ਪਰ ਸਾਡੀ ਸਿੱਖ ਧਰਮ ਦੀ ਸ਼ੁਰੂਆਤ ਹੀ ਇਹ ਹੈ ਕਿ ਨਾਨਕ ਦਾ ਜਪੁ ਨਹੀਂ ਹੈ , ਇਹ ਤੇ ਕਰਤੇ ਦਾ ਜਪੁ ਹੈ। ਇਸ ਲਈ ਸਿੱਖ ਨੂੰ ਜਾਂ ਜੋ ਵੀ ਕੋਈ ਗੁਰੂ ਘਰ ਆਏਗਾ ਉਨ੍ਹਾਂ ਨੂੰ ਵਿਅਕਤੀਆਂ ਦੇ ਕੋਲ ਜਾਣ ਤੋਂ ਬਚਾ ਲਿਆ ਅਤੇ ਹੁਣ ਹੈ ਵੀ ਇਹ ਹੈ ਕਿ ਕਈ ਮਹਾਤਮਾ ਪੁਰਸ਼ ਕੋਸ਼ਿਸ਼ ਵੀ ਇਹ ਕਰਦੇ ਹਨ, ਸਾਡੀ ਲਿਵ ਗੁਰੂ ਨਾਨਕ ਨਾਲ ਜੁੜ ਜਾਏ।

ਇਤਿਹਾਸ ਨੇ ਇਕ ਬੜੀ ਖ਼ੂਬਸੂਰਤ ਸਾਖੀ ਸੰਭਾਲੀ ਹੋਈ ਹੈ। ਗੁਰੂ ਨਾਨਕ ਪਿਤਾ ਦੇ ਜੀਵਨ ਦੀ ਅੰਤਲੀ ਸਾਖੀ। ਜਦ ਗੁਰੂ ਨਾਨਕ ਸਾਹਿਬ ਮੁਲਤਾਨ ਚਲੇ ਗਏ ਤੇ ਉੱਥੇ ਮੁਸਲਮਾਨਾਂ ਦਾ ਸਭ ਤੋਂ ਵੱਡਾ ਫ਼ਕੀਰ ਮਕਦੂਮ ਰਹਿੰਦਾ ਸੀ। ਕਹਿੰਦੇ ਨੇ ਕਿ ਜਿਸ ਵੇਲੇ ਉਹ ਨਮਾਜ਼ ਪੜ੍ਹਦਾ ਸੀ, ਨਮਾਜ਼ ਕਰਦੇ ਜਦ ਸਿਜਦਾ ਕਰਦਾ ਸੀ ਤਾਂ ਉਸ ਨੂੰ ਉਸ ਵੇਲੇ ਅਲਾਹ ਦੀਦਾਰ ਦੇ ਦਿੰਦਾ ਸੀ ਜਾਂ ਉਹ ਅਲਾਹ ਦੇ ਦਰਬਾਰ ਵਿਚ ਚਲਾ ਜਾਂਦਾ ਸੀ, ਦਰਗਾਹ 'ਤੇ ਚਲਾ ਜਾਂਦਾ ਸੀ। ਗੁਰੂ ਨਾਨਕ ਪਾਤਸ਼ਾਹ ਉਸ ਨੂੰ ਮਿਲੇ, ਵਾਪਿਸ ਆ ਗਏ ਤੇ ਪਿਛੋਂ ਦਰਵੇਸ਼ ਨਾਨਕ ਪਾਤਸ਼ਾਹ ਨੂੰ ਚਿੱਠੀ ਲਿਖਦਾ ਹੈ, 'ਨਾਨਕਾ, ਰੱਬ ਦਾ ਵਾਸਤਾ ਈ ਮੇਰੇ ਅੱਗੋਂ ਹੱਟ ਜਾ, ਅੱਜ ਸੱਤਵਾਂ ਦਿਨ ਹੋ ਗਿਆ ਹੈ ਤੁਹਾਨੂੰ ਦੇਖਿਆ, ਜਿਸ ਵੇਲੇ ਮੈਂ ਸਿਰ ਝੁਕਾਂਦਾ ਹਾਂ ਤੁਸੀਂ ਹੀ ਦਿਖਾਈ ਦੇਂਦੇ ਹੋ। ਤੁਸੀਂ ਤੇ ਅਲਾਹ ਨਾਲ ਜੋੜਨ ਵਾਲੇ ਸੀ, ਤੁਹਾਨੂੰ ਦੇਖਣ ਨਾਲ ਅਲਾਹ ਮੇਰੇ ਤੋਂ ਦੂਰ ਕਿਵੇਂ ਹੋ ਗਿਆ ਹੈ? ਮਹਾਰਾਜ ਨੇ ਫਿਰ ਇਸ ਦਾ ਜੁਆਬ ਵੀ ਭੇਜਿਆ, ਅਰਥ ਇਹ ਨਿਕਲੇ ਨਾਨਕ ਵਿਚ ਵੀ ਇਤਨੀ ਸ਼ਕਤੀ ਹੈ ਜਾਂ ਨਾਨਕ ਵੀ ਇਤਨਾ ਪਾਵਰਫੁੱਲ ਹੈ ਜੇ ਕਦੀ ਨਾਨਕ ਨਾਲ

ਪਹਿਲਾਂ ਜੋੜੀਏ ਤਾਂ ਫਿਰ ਨਾਨਕ ਨੂੰ ਹਟਾਣ 'ਤੇ ਹੀ ਲੱਗੇ ਰਵਾਂਗੇ ਕਿਉਂਕਿ ਅਲਾਹ ਦਾ ਦੀਦਾਰ ਤੇ ਨਾਨਕ ਪਾਤਸ਼ਾਹ ਨੂੰ ਦੇਖਦਿਆਂ ਹੀ ਹੋ ਗਿਆ। ਇਸ ਲਈ ਨਾਨਕ ਜਾਣਦੇ ਸਨ ਜਿਵੇਂ ਕਲਗੀਧਰ ਵੀ ਜਾਣਦੇ ਸਨ ਕਿ ਆਮ ਦੁਨੀਆਂ ਨੇ ਜਿਸ ਵੇਲੇ ਇਹ ਸਿਫ਼ਾਕ ਸੁਣਿਆ, ਜੋ ਭਾਈ ਨੰਦ ਲਾਲ ਜੀ ਦੀਆਂ ਨੇ ਤੇ ਕਹਿਣ ਵੀ ਲੱਗ ਪੈਣਾ ਹੈ। ਇਹ ਗੁਰੂ ਗੋਬਿੰਦ ਸਿੰਘ ਤੇ ਵਾਹਿਗੁਰੂ ਹੈ। ਇਸ ਲਈ ਗੁਰੂ ਸਾਹਿਬ ਨੇ ਇਹ ਹੁਕਮ ਕੀਤਾ ਕਿ ਮੈਨੂੰ ਸਿਰਫ਼ ਦਾਸ ਸਮਝਿਆ ਜੇ, ਮੈਂ ਕੋਈ ਪ੍ਰਭੂ ਨਹੀਂ ਹਾਂ। ਇਸ ਲਈ ਦੂਜੀ ਇਹਤਿਆਤ ਪਿਤਾ ਨੇ ਵਰਤ ਲਈ ਕਿ ਕਦੀ ਵੀ ਵਿਅਕਤੀ ਦਾ ਜਪੁ ਨਹੀਂ ਹੈ ਭਾਵੇਂ ਉਹ ਗੁਰੂ ਨਾਨਕ ਹਨ, ਭਾਵੇਂ ਉਹ ਗੁਰੂ ਅਰਜਨ ਸਾਹਿਬ ਹਨ ਅਤੇ ਭਾਵੇਂ ਉਹ ਗੁਰੂ ਗੋਬਿੰਦ ਸਿੰਘ ਜੀ ਹਨ। ਸਿਰਫ਼ ਇਸ ਨੇ ਜਪੁ ਕਰਨਾ ਹੈ 'ਇਕ' ਦਾ ਅਤੇ ਤੀਸਰੀ ਬਾਤ ਉਨ੍ਹਾਂ ਨੂੰ ਸਮਝਾ ਦਿੱਤੀ 'ਜਪੁ ਨੀਸਾਣੁ'। ਗੁਰੂ ਗ੍ਰੰਥ ਸਾਹਿਬ ਇਕ ਵਿਧਾਨ ਹੈ ਜਿਸ ਵੇਲੇ ਕੌਮਾਂ ਜ਼ਿੰਮੇਵਾਰ ਹੋ ਜਾਣ ਉਨ੍ਹਾਂ ਨੂੰ ਲਿਖਤੀ ਰੂਪ ਵਿਚ ਵਿਧਾਨ ਮਿਲਦਾ ਹੈ। ਜਿਸ ਵੇਲੇ ਕੌਮਾਂ ਵਿਚ ਜ਼ਿੰਮੇਵਾਰੀ ਨਾ ਹੋਵੇ ਉਸ ਵੇਲੇ ਉੱਥੇ ਬਾਦਸ਼ਾਹ ਹੁੰਦਾ ਹੈ, ਉਸ ਵੇਲੇ ਡਿਕਟੇਟਰ ਹੁੰਦਾ ਹੈ। ਉਸ ਵੇਲੇ ਐਮਰਜੈਂਸੀ ਹੁੰਦੀ ਹੈ। ਇਹ ਇਸ ਤਰ੍ਹਾਂ ਦਾ ਹੀ ਦੁਨੀਆਂ ਦਾ ਤਰੀਕਾ ਹੈ, ਇਹੀ ਆਤਮਕ ਦੁਨੀਆਂ ਦਾ ਤਰੀਕਾ ਹੈ, ਜਿਸ ਵੇਲੇ ਅਸੀਂ ਜ਼ਿੰਮੇਵਾਰ ਹੋ ਗਏ ਸਾਨੂੰ 239 ਸਾਲ ਬਾਅਦ ਇਹ ਸਮਝ ਆ ਗਈ ਤਾਂ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਸਾਨੂੰ ਲਿਖਤੀ ਰੂਪ ਵਿਚ ਵਿਧਾਨ ਦੇ ਦਿੱਤਾ, ਜਿਸ ਤਰ੍ਹਾਂ ਦੁਨੀਆਂ ਦਾ ਕੋਈ ਵਿਧਾਨ ਦੇਖੋ ਉਸ ਦੇ ਪਹਿਲੇ ਸਫ਼ੇ ਉੱਤੇ ਪ੍ਰੀਐਬਲ ਹੋਏਗਾ। ਇਸ ਵਿਧਾਨ ਵਿਚ ਹੈ ਕੀ ? ਪਹਿਲੇ ਸਫ਼ੇ 'ਤੇ ਲਿਖ ਦੇਣਗੇ ਤਾਂ ਕਿ ਜੋ ਇਸ ਵਿਧਾਨ ਦੇ ਰਾਹੀਂ ਉਸ ਦੇਸ਼ ਨੇ ਪ੍ਰਬੰਧ ਚਲਾਉਣਾ ਹੈ, ਉਹ ਚਾਰ ਜਾਂ ਪੰਜ ਖ਼ਿਆਲ ਸਾਹਮਣੇ ਰਹਿਣ। ਇਹੀ ਗੁਰੂ ਗੋਬਿੰਦ ਸਿੰਘ ਪਿਤਾ ਨੇ ਕੀਤਾ, ਇਹੀ ਗੁਰੂ ਅਰਜਨ ਪਿਤਾ ਨੇ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪੰਨੇ 'ਤੇ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਆਰੰਭ ਹੁੰਦੇ ਹਨ ਉੱਥੇ ਚਾਰ ਅੱਖਰ ਆਪ ਆਪਣੇ ਹੱਥੀਂ ਲਿਖੇ। ਪਹਿਲਾਂ ਭਾਈ ਗੁਰਦਾਸ ਜੀ ਨੇ ਫਿਰ ਕਲਗੀਧਰ ਨੇ ਲਿਖ ਦਿੱਤੇ ਤਾਂਕਿ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦੇ ਹੋਏ ਉਹ ਸਾਨੂੰ ਹਮੇਸ਼ਾ ਯਾਦ ਰਹਿਣ ਅਤੇ ਪਹਿਲਾ ਅੱਖਰ ਇੱਥੇ ਇਹ ਹੈ 'ਜਪੁ ਨੀਸਾਣੁ'। ਕਦੀ ਕੰਨਾਂ ਵਿਚ ਜਪੁ ਨਹੀਂ ਹੋ ਸਕਦਾ, ਕਦੀ ਕਿਸੇ ਨੂੰ ਖ਼ਿਆਲ ਹੋਵੇ ਕਿ ਮੈਂ ਕੰਨਾਂ ਵਿਚ ਮੰਤਰ ਲੈ ਲਿਆ ਹੈ ਤੇ ਜਪੁ ਹੋ ਜਾਏਗਾ, ਕਦੀ ਕਿਸੇ ਨੂੰ ਖ਼ਿਆਲ ਆ ਜਾਏ ਕਿ ਮੈਂ ਕਿਸੇ ਕੋਲੋਂ ਕੋਈ ਚੀਜ਼ ਲੈ ਲਈ ਏ ਤੇ ਮੇਰੇ ਅੰਦਰ ਆ ਜਾਏਗੀ, ਤਾਂ ਉਹ ਭੁਲੇਖੇ ਵਿਚ ਹੈ। ਇਸ ਲਈ ਸ਼ਬਦ ਪਾਇਆ ਨੇ 'ਜਪੁ ਨੀਸਾਣੁ' ਜਪੁ ਪ੍ਰਗਟ ਹੈ, ਨੀਸਾਣੁ ਭਾਵ ਨਗਾਰਾ, ਨੀਸਾਣੁ ਭਾਵ ਨਿਸ਼ਾਨ ਸਾਹਿਬ, ਨੀਸਾਣੁ ਭਾਵ ਮੋਹਰ, ਨੀਸਾਣੁ ਭਾਵ ਉਹ ਪੱਤਰ ਜਿਸ ਨੂੰ ਦਿਖਾ ਕੇ ਤੂੰ ਜੋ ਚਾਹੇਂ ਉਸਦੀ ਦਰਗਾਹ ਅੰਦਰ ਲੈ ਜਾ ਸਕਦਾ ਹੈਂ ਜਾਂ ਤੈਨੂੰ ਅੰਦਰ ਜਾਣ ਦੀ ਆਗਿਆ ਮਿਲ ਸਕਦੀ ਹੈ। ਇਸ ਲਈ ਸ਼ਬਦ ਨੀਸਾਣੁ ਪਾਇਆ ਕਿ ਤੂੰ ਜੋ ਕੁਝ ਕਰਨਾ ਹੈ ਨਗਾਰੇ ਨਾਲ, ਜੋਸ਼ ਨਾਲ, ਤੂੰ ਛੁਪ ਕੇ ਕੁਝ ਨਹੀਂ ਕਰਨਾ। ਸਾਡਾ ਜਪੁ ਨੀਸਾਣੁ ਹੈ, ਕਦੀ ਕੰਨਾਂ ਵਿਚ ਜਪੁ ਨਹੀਂ ਹੋ ਸਕਦਾ ਮਤੇ ਕਿਸੇ ਨੂੰ ਖ਼ਿਆਲ ਪੈਦਾ ਹੋ ਜਾਏ। ਇਸ ਲਈ ਪਹਿਲੇ ਪਿਤਾ ਨੇ ਸਾਨੂੰ ਚਿਤਾਵਨੀ ਵਜੋਂ ਇਹ ਬਾਤ ਕਹਿ ਦਿੱਤੀ, ਪ੍ਰਗਟ ਤੌਰ 'ਤੇ ਜਪੁ ਹੈ ਅਤੇ ਕਿਹਾ ਕਿ

ਜਪੁ ਉਸ ਦੀ ਮਿਸਾਲ ਸਿਰਫ਼ ਇਤਨੀ ਹੈ ਜਿਤਨੇ ਜਪੁਜੀ ਦੇ ਅੱਖਰ ਹਨ, ਉਤਨੀਆਂ ਹੀ ਜਪੁ ਜੀ ਦੀਆਂ ਮਾਤਰਾਂ ਹਨ। ਕਮਾਲ ਦੀ ਅਵਸਥਾ ਵਿਚ ਲਿਖੀ ਹੈ, ਕਿਸ ਅਵਸਥਾ ਵਿਚ ਇਹ ਸਾਡੇ ਤੱਕ ਆਈ ਹੈ, ਜਿਤਨੇ ਜਪੁਜੀ ਸਾਹਿਬ ਦੇ ਅੰਦਰ ਅੱਖਰ ਹਨ, ਉਤਨੀਆਂ ਹੀ ਜਪੁ ਜੀ ਸਾਹਿਬ ਦੀਆਂ ਮਾਤਰਾਂ ਹਨ। ਮਾਤਰਾਂ ਦਾ ਭਾਵ ਹੈ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜ ਅਤੇ ਮੁਕਤਾ ਆਦਿ। ਇਸ ਦਾ ਭਾਵ ਇਹ ਹੈ ਕਿ ਉਸ ਵੇਲੇ ਤੱਕ ਜਪੁ ਨਹੀਂ ਹੋ ਸਕਦਾ ਜਦ ਤੱਕ ਮੈਂ ਇਕਾਗਰ ਚਿੱਤ ਨਹੀਂ ਹੋਵਾਂਗਾ। ਸਿਹਾਰੀ ਛੱਡੀ ਤੇ ਅਰਥ ਹੋਰ, ਬਿਹਾਰੀ ਵੱਧ ਲਾ ਲਈ ਤਾਂ ਅਰਥ ਹੋਰ ਹੋ ਜਾਣਗੇ ਤੇ ਜੇ ਕੋਲੋਂ ਹੀ ਕੋਈ ਤੁਕ ਲਾ ਲਈ ਤਾਂ ਤੇ ਭਾਵ ਹੀ ਬਦਲ ਜਾਏਗਾ। ਇਸ ਲਈ ਜਪੁ ਨੂੰ ਪੜ੍ਹਨ ਵੇਲੇ, ਜਪੁ ਨੂੰ ਕਰਨ ਵੇਲੇ ਇਕਾਗਰਚਿਤ ਹੋਣਾ ਹੈ। ਇਹ ਸਾਨੂੰ ਤੇ ਪ੍ਰਗਟ ਤੌਰ 'ਤੇ ਕਰਨਾ ਹੈ ਅਤੇ ਸਾਡੇ ਵਿਚ ਕੁਝ ਵੀ ਛੁਪ ਛੁਪਾ ਕੇ ਨਹੀਂ ਹੈ। ਇਹ ਨਹੀਂ ਕਰਨਾ ਕਿ ਮੈਂ ਲੈ ਲਿਆ ਹੈ, ਦੱਸੀਂ ਨਾ। ਮੈਂ ਪਾ ਆਇਆ ਹਾਂ, ਦੱਸਾਂ ਨਾ, ਇਹ ਸਾਡੇ ਵਿਚ ਨਹੀਂ ਹੈ। ਇਹ ਗੁਰੂ ਨਾਨਕ ਪਿਤਾ ਨੇ ਸਾਨੂੰ ਸਮਝਾ ਦਿੱਤਾ ਅਤੇ ਫਿਰ ਸਾਨੂੰ ਸਮਝਾਇਆ ਨੇ ਕਿ ਮੇਰੇ ਤੇ ਵਾਹਿਗੁਰੂ ਦੇ ਦਰਮਿਆਨ ਇਕ ਦੀਵਾਰ ਹੈ, ਇਹ ਦੀਵਾਰ ਇਹ ਲੋਕੀਂ ਕਹਿੰਦੇ ਨੇ ਇਹ ਪਾਲ ਹੈ, ਕੁਝ ਕਹਿੰਦੇ ਨੇ ਵਿਚਕਾਰ ਮਾਇਆ ਹੈ, ਕੁਝ ਕਹਿੰਦੇ ਨੇ ਕੋਈ ਹੋਰ ਦੀਵਾਰ ਖੜ੍ਹੀ ਹੈ। ਇਸ ਨੂੰ ਹੀ ਲੈ ਕੇ ਕਈ ਵਾਰੀ ਬਹੁਤੇ ਇਨਸਾਨ ਇਸ ਨੂੰ ਹਟਾਉਣ ਵਾਸਤੇ ਆਪਾ ਜਨਾਣ ਲੱਗ ਪੈਂਦੇ ਹਨ। ਇਸ ਕਰਕੇ ਪਿਤਾ ਸਾਨੂੰ ਆਪ ਹੀ ਸੁਆਲ ਕਰ, ਆਪ-ਹੀ ਜੁਆਬ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਕਈ ਵਿਚਾਰਾਂ ਦੀ ਮੋਮ ਨਾਲ ਇਹ ਤਕੜੀ ਮਾਇਆ ਖਾਧੀ ਜਾ ਸਕਦੀ ਹੈ। ਜਿਵੇਂ ਕਈ ਵਾਰੀ ਤੁਸਾਂ ਸੁਣਿਆ ਹੋਏਗਾ ਕਿ ਕੋਈ ਸਾਨੂੰ ਆਪਣੇ ਵਿਚਾਰ ਦੇ ਰਿਹਾ ਹੈ, ਉਹ ਬੋਲ ਰਿਹਾ ਹੈ, ਪਰ ਇਹ ਇਸਦੀ ਕਰਨੀ ਨਹੀਂ ਹੈ ਜਾਂ ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਇਹ ਤੇ ਗੱਲਾਂ ਸੁਣਨ ਵਾਸਤੇ ਹਨ, ਕਰਨ ਵਾਲੀਆਂ ਹੋਰ ਹਨ। ਇਸ ਲਈ ਇਕ ਵਾਰ ਸੁਆਲ ਹੀ ਇਹ ਹੋਇਆ ਹੈ ਗੁਰੂ ਨਾਨਕ ਪਾਤਸ਼ਾਹ 'ਤੇ ਸਿੱਧਾਂ ਦਾ ਕਿ ਵਿਚਾਰਾਂ ਦੀ ਮੋਮ ਨਾਲ ਇਹ ਲੋਹਾ ਰੂਪੀ ਮਾਇਆ ਖਾਧੀ ਜਾ ਸਕਦੀ ਹੈ ? ਜੇ ਆਮ ਆਦਮੀ ਹੁੰਦਾ ਤੇ ਭੁਲੇਖੇ ਵਿਚ ਆ ਜਾਂਦਾ। ਜੇ ਕੋਈ ਆਮ ਇਨਸਾਨ ਹੁੰਦਾ ਤੇ ਉਸ ਵੇਲੇ ਮਾਇਆ ਬਾਰੇ ਹੀ ਦੱਸਣ ਲੱਗ ਪੈਂਦਾ। ਪਹਿਲੀ ਬਾਤ ਇਹੀ ਹੈ ਕਿ ਮਾਇਆ ਹੈ ਕੀ ? ਜਿਸ ਨੇ ਜਪੁ ਸਾਹਿਬ ਪੜ੍ਹਿਆ ਹੈ, ਉਸ ਨੂੰ ਸਮਝ ਏ ਮਾਇਆ ਕੋਈ ਪੱਥਰ ਨਹੀਂ ਹੈ, ਮਾਇਆ ਕੋਈ ਨੋਟ ਨਹੀਂ ਹੈ, ਮਾਇਆ ਕੋਈ ਸਿੱਕੇ ਨਹੀਂ ਨੇ, ਮਾਇਆ ਕੋਈ ਕਾਰ ਨਹੀਂ ਏ, ਮਾਇਆ ਕੋਈ ਬੇਟਾ ਨਹੀਂ ਏ, ਮਾਇਆ ਕੋਈ ਪੁੱਤਰ ਨਹੀਂ ਹੈ, ਮਾਇਆ ਕੋਈ ਇਸਤ੍ਰੀ ਨਹੀਂ ਹੈ, ਮਾਇਆ ਕੋਈ ਕਾਲੀਨ ਨਹੀਂ ਏ ਜਾਂ ਮਾਇਆ ਕੋਈ ਘਰ ਨਹੀਂ ਏ। ਇਹ ਮੇਰੇ 'ਗੁਆਂਢੀ' ਨੇ ਹੀ ਇਕ ਬੜੀ ਚਾਲਾਕੀ ਨਾਲ ਸਾਡੇ ਘਰ ਪਹੁੰਚਾਈ ਹੈ। ਕਹਿੰਦੇ ਨੇ ਗੁਆਂਢੀ ਦੀ ਮੱਤ ਬੜੀ ਛੇਤੀ ਆ ਜਾਂਦੀ ਏ। ਉਸ ਗੁਆਂਢੀ ਅੰਦਰ ਸਾਰੇ ਹੀ ਆਉਂਦੇ ਹਨ। ਇਹ ਜਿਤਨੇ ਮੇਰੇ ਗੁਆਂਢੀ ਧਰਮ ਹਨ ਨਾ, ਇਨ੍ਹਾਂ ਨੇ ਮਾਇਆ ਹੀ ਕਹਿ ਕਹਿ ਕੇ ਆਮ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਲਿਆ ਪਰ ਗੁਰੂ ਨਾਨਕ ਨੂੰ ਕੌਣ ਫਸਾਏ, ਗੁਰੂ ਨਾਨਕ ਨੂੰ ਕੌਣ ਆਪਣੇ ਜਾਲ ਵਿਚ ਲਿਆ ਸਕਦਾ ਹੈ। ਕਹਿਣ ਲੱਗੇ ਇਹ ਮਾਇਆ ਨਹੀਂ ਹੈ ਮਤੇ ਕਿਸੇ ਨੂੰ

ਭੁਲੇਖਾ ਹੋ ਜਾਏ ਕਿ ਕੋਈ ਧਨ ਮਾਇਆ ਹੈ, ਕੋਈ ਇਸਤ੍ਰੀ ਮਾਇਆ ਹੈ, ਕੋਈ ਸੰਸਾਰ ਮਾਇਆ ਹੈ। ਗੁਰੂ ਨਾਨਕ ਸਾਹਿਬ ਫੁਰਮਾਣ ਲੱਗੇ, ਮਾਇਆ ਹੈ , "ਉਸ ਵਾਹਿਗੁਰੂ ਨੂੰ ਵਿਸਰ ਜਾਣਾ", ਇੱਥੇ ਹੀ ਗੁਰੂ ਗ੍ਰੰਥ ਸਾਹਿਬ ਸ਼ੁਰੂ ਹੁੰਦਾ ਹੈ, ਬੇਸ਼ੱਕ ਤੇਰਾ ਘਰ ਮੋਤੀਆਂ ਦਾ ਮਹਲ ਹੋਵੇ, ਤੇਰੇ ਘਰ ਦੀ ਹਰ ਦੀਵਾਰ ਦੇ ਵਿਚੋਂ ਖ਼ੁਸ਼ਬੂ ਆਏ ਯੂ. ਡੀ. ਕੋਲਾਨ ਦੀ, ਭਾਵੇਂ ਤੇਰੇ ਘਰ ਦੀ ਹਰ ਦੀਵਾਰ ਦੇ ਕੱਪੜਿਆਂ ਦੇ ਅੰਦਰ ਇਹ ਖ਼ਿਆਲ ਹੋ ਜਾਏ ਕਿ ਇਸ ਤੋਂ ਖ਼ੂਬਸੂਰਤ ਕੁਝ ਨਹੀਂ ਹੈ, ਇੱਟਾਂ ਵੀ ਭਾਵੇਂ ਹੀਰੇ ਦੀਆਂ ਲੱਗੀਆਂ ਹੋਣ, "ਮੋਤੀ ਤ ਮੰਦਰ ਊਸਰੈ ਰਤਨੀ ਤ ਹੋਇ ਜੜਾਉ ॥ ਕਸਤੂਰਿ ਕੁੰਗੂ, ਅਗਰਿ ਚੰਦਨਿ ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ ॥" ਵਾਹਿਗੁਰੂ ਨੂੰ ਵਿਸਰਨਾ ਮਾਇਆ ਹੈ, ਵਿਚਰਨਾ ਮਾਇਆ ਨਹੀਂ ਹੈ ਅਤੇ ਇਹੀ ਇਨਕਲਾਬ ਸੀ ਜੋ ਪਿਤਾ ਨੇ ਸੰਸਾਰ 'ਤੇ ਕਰ ਦਿੱਤਾ। ਇਹ ਮੱਛੀ ਵਾਲੀ ਬਾਤ ਸੀ ਜਿਹੜੀ ਆਮ ਤੌਰ 'ਤੇ ਚਲਾਈ ਹੋਈ ਹੈ ਕਿ ਜੇ ਤੂੰ ਮੱਛੀ ਨੂੰ ਪਕੜੇਂਗਾ ਤਾਂ ਇਹ ਤਿਲਕ ਜਾਏਗੀ। ਇਸ ਨੇ ਸਾਡੇ ਗ੍ਰਿਹਸਤੀ ਜੀਵਨ ਤੇ ਆਮ ਦੁਨੀਆਂ ਤੇ ਪ੍ਰਭਾਵ ਪਾ ਲਿਆ, ਸ਼ਾਇਦ ਇਹ ਮਾਇਆ ਹੈ। ਮਾਇਆ ਬੱਸ ਇਤਨੀ ਹੈ ਕਿ ਮਨੁੱਖ ਅਟਕ ਜਾਂਦਾ ਹੈ। 'ਬਾਰ ਬਾਰ ਮਾਇਆ ਤੇ ਅਟਕੇ' ਜੇ ਮੇਰੇ ਕੋਲ ਕਾਰ ਛੋਟੀ ਹੈ ਅੱਗੇ ਮੇਰੇ ਤੋਂ ਜਾ ਰਹੇ ਦੀ ਕਾਰ ਵੱਡੀ ਹੈ ਤੇ ਜੇ ਮੈਨੂੰ ਇਹ ਖ਼ਿਆਲ ਆ ਗਿਆ ਹੈ ਕਿ ਉਸਦੀ ਕਾਰ ਵੱਡੀ ਹੈ, ਮੇਰੀ ਛੋਟੀ ਹੈ ਤਾਂ ਮਾਇਆ ਤੁਹਾਨੂੰ ਚਿੰਬੜ ਗਈ। ਤੇ ਜੇ ਤੂੰ ਆਪਣੀ ਕਾਰ ਵਿਚ ਬੈਠੇ ਹੋਏ ਕਹਿ ਦਿੱਤਾ ਸ਼ੁਕਰ ਹੈ ਵਾਹਿਗੁਰੂ ਦਾ ਜੋ ਮੈਨੂੰ ਇਹ ਸਭ ਕੁਝ ਤੂੰ ਦਿੱਤਾ ਤਾਂ ਸਮਝ ਲਉ ਮਾਇਆ ਉਡ ਗਈ ਅਤੇ ਇਹ ਸਭ ਸਾਨੂੰ ਪਿਤਾ ਸਮਝਾਂਦੇ ਰਹੇ ਹਨ। ਇਕ ਹੋਰ ਤੁਕ ਦੇ ਅੰਦਰ ਕਮਾਲ ਕਰ ਦਿੱਤੀ ਨੇ, ਮੇਰੇ ਘਰ ਵਿਚ ਵੀ ਬੀਤੀ ਸੀ, ਹੁਣ ਕਾਫੀ ਵਕਤ ਹੋ ਗਿਆ ਹੈ, ਮੈਂ ਆਖ਼ਰੀ ਗੱਲ ਹੀ ਸੁਣਾਂਦਾ ਹਾਂ, ਕੁਝ ਸੁਆਲ ਐਸੇ ਹਨ ਜਿਹੜੇ ਪਿਤਾ ਨੇ ਹੀ ਹੱਲ ਕੀਤੇ ਹੋਏ ਹਨ ਤਾਂਕਿ ਕਦੀ ਸਿੱਖ ਡੋਲੇ ਨਾ, ਕਦੀ ਸਿੱਖ ਦੇ ਅੰਦਰ ਖ਼ਿਆਲ ਪੈਦਾ ਨਾ ਹੋ ਜਾਏ, ਕੋਈ ਆ ਕੇ ਇਸ ਨੂੰ ਭਰਮਾ ਨਾ ਜਾਏ। ਮੇਰੀ ਛੋਟੀ ਬੇਟੀ ਨੂੰ ਖ਼ਿਆਲ ਪੈਦਾ ਨਾ ਹੋ ਜਾਏ, ਕੋਈ ਆ ਕੇ ਇਸ ਨੂੰ ਭਰਮਾ ਨਾ ਜਾਏ। ਮੇਰੀ ਛੋਟੀ ਬੇਟੀ ਨੇ ਆਪਣੀ ਵੱਡੀ ਭੈਣ ਦੇ ਗਲ ਵਿਚ ਪਿਆ ਮੋਤੀਆਂ ਦਾ ਹਾਰ ਖਿੱਚ ਕੇ ਤੋੜ ਦਿੱਤਾ, ਜਿਵੇਂ ਭੈਣਾਂ ਲੜਦੀਆਂ ਨੇ, ਜਿਸ ਵੇਲੇ ਟੁੱਟ ਗਿਆ ਤੇ ਮੋਤੀ ਖਿਲਰ ਗਏ, ਖਿਲਰਨ ਤੋਂ ਬਾਅਦ ਵਿਚਾਰੀ ਇਕੱਠੀ ਕਰਦੀ ਰਹੀ, ਉਹ ਵੱਡੀ ਭੈਣ, ਵੱਡੀ ਬੱਚੀ। ਇਕੱਠੇ ਕਰਕੇ ਸਾਰੇ ਮੋਤੀ ਆਪਣੇ ਹੱਥ ਵਿਚ ਲੈ ਆਈ ਤੇ ਜਿਸ ਵੇਲੇ ਲੈ ਆਈ ਤੇ ਕਹਿੰਦੀ ਏ ਦੇਖੋ ਕੀ ਹੋਇਆ, ਮੈਂ ਕਿਹਾ ਬੱਸ ਇਹੀਓ ਤੇ ਤੂੰ ਦੇਖ ਕਿ ਕੀ ਹੋਇਆ। ਮੈਂ ਕਿਹਾ ਹੁਣ ਇੰਝ ਕਰ ਇਹ ਜਿਹੜੇ ਹੱਥ ਵਿਚ ਮੋਤੀ ਗਿਰੇ ਹੋਏ ਤੈਨੂੰ ਮਿਲੇ ਹਨ ਤੂੰ ਢੂੰਡੇ ਹਨ, ਇਹ ਤੂੰ ਗਲੇ ਵਿਚ ਪਾ ਲੈ ਤੇ ਕਹਿੰਦੀ ਏ ਪਾਪਾ, ਇਹ ਕਿਵੇਂ ਹੋ ਸਕਦਾ ਹੈ। ਮੈਂ ਕਿਹਾ ਪਾ ਲੈ, ਮੈਂ ਕਿਹਾ ਪਾ ਤੇ ਸਹੀ, ਕਹਿੰਦੀ ਹੈ ਜਦ ਤੱਕ ਇਹ ਹੋ ਹੀ ਨਹੀਂ ਸਕਦਾ, ਇਹ ਕਿਵੇਂ ਪੈ ਸਕਦੇ ਨੇ, ਇਹ ਪਾਵਾਂਗੀ ਤੇ ਫਿਰ ਡਿੱਗ ਪੈਣਗੇ, ਜਦ ਤੱਕ ਇਨ੍ਹਾਂ ਵਿਚ ਧਾਗਾ ਨਹੀਂ ਹੈ, ਇਹ ਕਿਸ ਤਰ੍ਹਾਂ ਮੇਰੇ ਗਲੇ ਵਿਚ ਪੈ ਸਕਦੇ ਹਨ। ਬੱਸ ਇਹੀ ਗੱਲ ਹੈ ਜੋ ਧੰਨ ਗੁਰੂ ਨਾਨਕ ਪਿਤਾ ਸਾਨੂੰ ਮਾਰੂ ਰਾਗ ਵਿਚ ਇੰਝ ਸਮਝਾਂਦੇ ਹਨ, ਮਾਇਆ ਹੈ ਕੀ? "ਬਿਨੁ ਤਾਗੇ

ਗਲਿ ਹਾਰੁ" ਕਦੀ ਕੋਈ ਦੁਨੀਆਂ ਅੰਦਰ ਬਗ਼ੈਰ ਧਾਗੇ ਤੋਂ ਗਲੇ ਵਿਚ ਹਾਰ ਪਾ ਸਕਦਾ ਹੈ, ਜਿਸ ਵੇਲੇ ਇਹ ਗੱਲ ਸਮਝ ਵਿਚ ਆ ਗਈ ਤਾਂ 'ਤਿਨਕੇ ਘਰ ਮੰਦਰ ਮਹਲ ਸਰਾਈ ਸਭ ਪਵਿਤ੍ਰ ਹਹਿ ਜਿੰਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ" ਅਤੇ ਕਿਤਨੇ ਤਰੀਕੇ ਨਾਲ ਇਹ ਸੰਸਾਰ ਅੰਦਰ ਮਾਇਆ ਹੈ, ਮਾਇਆ ਦਾ ਜੋ ਚੱਕਰ ਸੀ। ਹੁਣੇ ਹੀ ਤੁਸਾਂ ਕਵਿਤਾ ਵਿਚ ਪੜ੍ਹਿਐ, ਕ੍ਰਾਂਤੀ ਇਹੀ ਹੈ, ਇਸ ਨੇ ਭਰਮ ਤੋੜ ਕੇ ਰੱਖ ਦਿੱਤਾ। ਸਿੱਖ ਸੁਤੰਤਰ ਹੋ ਗਿਆ।

ਇਸੇ ਲਈ ਮੈਕਾਲਫ਼ ਨੇ ਜਿਸ ਵੇਲੇ ਸਿੱਖ ਹਿਸਟਰੀ ਦੇ ਛੇ ਵਾਲਿਯੂਮ ਲਿਖੇ ਤੇ ਪਹਿਲੇ ਸਫ਼ੇ 'ਤੇ ਲਿਖਦਾ ਹੈ ਆਪਣੇ ਪੱਛਮ ਦੇ ਲੋਕਾਂ ਨੂੰ, ਆਓ! ਤੁਹਾਨੂੰ ਦੱਸਾਂ ਮੈਂ 20 ਸਾਲ ਦੀ ਮਿਹਨਤ ਤੋਂ ਬਾਅਦ ਇਕ ਐਸਾ ਧਰਮ ਲੱਭ ਲਿਆ ਹੈ ਜਿਸ ਨੇ ਪੈਰਾਂ ਵਿਚ ਪਈਆਂ ਬੇੜੀਆਂ ਤੋੜ ਦਿੱਤੀਆਂ ਹਨ ਅਤੇ ਜਿਸ ਨੇ ਵਹਿਮ ਦਾ ਆਂਡਾ, ਭਰਮ ਦਾ ਆਂਡਾ ਤੋੜ ਦਿੱਤਾ ਹੈ। ਆਂਡਾ ਟੁੱਟ ਜਾਏ ਤੇ ਪਤਾ ਲੱਗ ਜਾਂਦਾ ਹੈ ਅੰਦਰ ਕੀ ਹੈ, ਨਾ ਉਹ ਟੁੱਟੇ ਤੇ ਪਤਾ ਹੀ ਨਹੀਂ ਲੱਗ ਸਕਦਾ ਅੰਦਰ ਕੀ ਹੈ।

**"ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸ॥**
**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦ ਖਲਾਸੁ॥"**

ਇਸ ਤਰ੍ਹਾਂ ਇਹ ਗੱਲ ਜਿਹੜੀ ਕਿਸੇ ਨੇ ਬਣਾਈ ਹੋਈ ਸੀ, ਗ਼ਲਤ ਉਸਾਰੀ ਹੋਈ ਸੀ, ਖ਼ਿਆਲਾਂ ਦੀ ਦੁਨੀਆਂ ਅੰਦਰ ਆਪ ਨੇ ਤੋੜ ਦਿੱਤੀ।

ਗੁਰੂ ਨਾਨਕ ਦੇਵ ਜੀ ਨੇ ਸਿੱਧ ਗੋਸ਼ਟ ਅੰਦਰ ਮਾਇਆ ਦਾ ਭਰਮ ਮਿਟਾਣ ਵਾਸਤੇ ਇਹ ਜੁਆਬ ਦਿੱਤਾ ਕਿ, "ਮਾਇਆ ਕਰੜੀ ਨਹੀਂ ਹੈ, ਹਉਮੈ ਕਰੜੀ ਹੈ।" ਬੱਸ ਇਸ ਤਰ੍ਹਾਂ ਉਹ ਨਹੀਂ ਸਨ ਫਸਦੇ ਬਲਕਿ ਅਸੀਂ ਹੀ ਆ ਜਾਂਦੇ ਹਾਂ ਉਨ੍ਹਾਂ ਦੀ ਫਸੋਲੀ ਵਿਚ। ਜੇ ਕੋਈ ਆਦਮੀ ਆਖਦਾ ਹੈ, ਆ ਤੈਨੂੰ ਮੈਂ ਨਾਮ ਜਪਣ ਦੀ ਵਿਧੀ ਦੱਸਾਂ, ਵਿਧੀ ਆਈ ਨਹੀਂ ਤੇ ਬੰਦਾ ਉਸ ਵੱਲ ਤੁਰਿਆ ਨਹੀਂ। ਪਰ ਪਿਤਾ ਗੁਰੂ ਨਾਨਕ ਪਾਤਸ਼ਾਹ ਸਮਝਾਂਦੇ ਹੋਏ ਆਖਦੇ ਹਨ ਕਿ ਮਾਇਆ ਕਰੜੀ ਨਹੀਂ ਹੈ, ਹਉਮੈ ਕਰੜੀ ਹੈ।

**"ਜਗੁ ਕਰੜਾ ਮਨਮੁਖ ਗਾਵਾਰੁ"**

ਮੂਰਖ ਗਵਾਰ ਨੂੰ ਇਹ ਸਮਝ ਹੀ ਨਹੀਂ ਆ ਸਕਦੀ ਕਿ ਮਾਇਆ ਕਰੜੀ ਨਹੀਂ ਹੈ ਇਹ ਹਉਮੈ ਕਰੜੀ ਹੈ।

**"ਸਬਦ ਕਮਾਈਐ ਖਾਈਐ ਸਾਰੁ"**

ਕਿਤਨੀ ਕਰੜੀ ਮਾਇਆ ਹੋ ਜਾਏ ਪਰ ਜੇ ਸ਼ਬਦ ਸਮਝ ਆ ਜਾਏ ਤਾਂ ਕਮਾਈ ਹੋ ਜਾਂਦੀ ਹੈ। ਸ਼ਬਦ ਹੈ ਕੀ? ਆਮ ਤੌਰ 'ਤੇ ਮੈਂ ਤਾਂ ਇਹ ਗੱਲ ਕਹਿਣ ਲੱਗਾਂ ਕਿਉਂਕਿ ਇਹ ਕਿਥੇ ਵੀ ਜਾਓ ਕੁਝ ਲੋਕ ਇਸ ਤਰ੍ਹਾਂ ਦੀ ਆਵਾਜ਼ ਉਠਾ ਦਿੰਦੇ ਹਨ ਕਿ ਸ਼ਬਦ ਲੈਣਾ ਚਾਹੀਦਾ ਹੈ, ਸ਼ਬਦ ਲੈਣਾ ਜ਼ਰੂਰ ਹੈ, ਸ਼ਬਦ ਲਉ।

**"ਏਕ ਸਬਦ ਮੇਰੈ ਪ੍ਰਾਨਿ ਬਸਤੁ ਹੈ**
**ਬਾਹੁੜਿ ਜਨਮਿ ਨਾ ਆਵਾ"**

ਕਦੀ ਮਨੁੱਖ ਨੇ ਇਹ ਸੋਚਿਆ ਹੈ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੀ ਵਾਰੀ

ਕੋਈ ਸ਼ਬਦ ਆਇਆ ਹੈ। ਕਦੀ ਇਸ ਦਾ ਖ਼ਿਆਲ ਤੁਹਾਨੂੰ ਆਇਆ ਹੈ ਕਿ ਐਸਾ ਕਿਉਂ ਹੈ ? ਕਿਸੇ ਘਰ ਅਖੰਡ ਪਾਠ ਹੋਵੇ ਤੇ ਮੈਂ ਹੱਥ ਜੋੜ ਕੇ ਇਸ ਵਾਰੀ ਬੇਨਤੀ ਕਰਾਂਗਾ ਕਿ 31 ਬੰਦੇ ਚੁਣ ਲੈਣੇ, ਉਨ੍ਹਾਂ 31 ਬੰਦਿਆਂ ਵਿਚ ਇਕ ਇਕ ਦੀ ਇਹ ਡਿਊਟੀ ਲਾ ਦੇਣੀ ਕਿ ਤੁਸੀਂ ਇਕ ਇਕ ਰਾਗ ਸੁਣੋ ਅਤੇ ਉਸ ਨੂੰ ਕਹਿਣਾ ਇਸ ਰਾਗ ਦੇ ਅੰਦਰ ਜਿਸਦਾ ਸਭ ਤੋਂ ਵੱਧ ਤੇਰੇ 'ਤੇ ਅਸਰ ਹੋਇਆ ਹੈ ਉਹ ਤੂੰ ਅਗਲੇ ਦਿਨ ਸਾਨੂੰ ਸੁਣਾ ਦੇਈਂ। ਹੋ ਸਕਦਾ ਹੈ 31 ਬੰਦਿਆਂ ਦੇ ਨਾਲ ਕਦੀ ਐਸਾ ਹੋ ਜਾਏ ਕਿ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਸਿਧਾਂਤ ਪ੍ਰਗਟ ਹੋ ਕੇ ਹੀ ਸਾਹਮਣੇ ਆ ਜਾਏ, ਜਿਸ ਨੂੰ ਢੂੰਡ-ਢੂੰਡ ਕੇ ਅਸੀਂ ਥੱਕ ਗਏ ਹਾਂ। ਇਹ ਇੰਨੀ ਗੱਲ ਜੋ ਮਨੁੱਖ ਨੂੰ ਸਮਝ ਆ ਜਾਏ ਤੇ ਫਿਰ ਸ਼ਬਦ ਲੈਣ ਦੀ ਕੀ ਲੋੜ ਹੈ, ਭਟਕਣ ਦੀ ਕੀ ਲੋੜ ਹੈ, ਸਾਨੂੰ ਸਮਝਣ ਲਈ। ਇਸ ਕਰਕੇ ਉਨ੍ਹਾਂ ਲਿਖਿਆ ਕਿ ਗੁਰੂ ਗ੍ਰੰਥ ਸਾਹਿਬ ਦੀ ਇਕ ਤਰਤੀਬ ਹੈ, ਇਕ ਸਿਸਟਮ ਹੈ, ਪਿਤਾ ਨੇ ਇਕ ਨਿਯਮ ਬਣਾਇਆ ਹੈ। ਨਿਯਮ ਇਹ ਹੈ ਕਿ ਜਿਹੜੀ ਗੱਲ ਸਮਝਾਣੀ ਨੇ ਇਕ ਦੋ ਵਾਰੀ ਕਹਿਣੀ ਹੈ। ਜਿਵੇਂ ਕਿਹਾ ਕਿ ਤੁਸੀਂ ਨਹੀਂ ਕਹਿਣਾ, ਰਾਮਕਲੀ ਮਹਲਾ ਤਿੰਨ, ਮਹਾਰਾਜ ਨੇ ਹੀ ਲਿਖ ਦਿੱਤਾ ਰਾਮਕਲੀ ਮਹਲਾ ਤੀਜਾ। ਇਕ ਵਾਰੀ ਲਿਖ ਦਿੱਤਾ ਤੀਜਾ ਤਾਂਕਿ ਪੜ੍ਹਨ ਵਾਲੇ ਉੱਥੇ ਤਿੰਨ-ਤਿੰਨ ਹੀ ਨਾ ਕਰੀ ਜਾਣ। ਇਵੇਂ ਹੀ ਜੇ ਨਹੀਂ ਕਹਿਣਾ ਰਾਮਕਲੀ ਮਹਲਾ ਚੌਥਾ, ਤੇ ਸਮਝਾਉਣ ਲਈ ਪਹਿਲਾਂ ਸਿਰਫ਼ ਇਕ ਵਾਰੀ ਚੌਥਾ ਲਿਖ ਦਿੱਤਾ, ਬਾਕੀ ਜਗ੍ਹਾ ਚਾਰ ਲਿਖ ਦੇਣਗੇ ਤਾਂ ਕਿ ਮਤੇ ਹਰ ਥਾਂ ਅਸੀਂ ਚਾਰ ਹੀ ਨਾ ਕਹੀ ਜਾਈਏ ਕਿਉਂਕਿ ਇਹ ਆਦਮੀ ਦਾ ਸੁਭਾਅ ਹੁੰਦਾ ਹੈ। ਇਸ ਕਰਕੇ ਹਮੇਸ਼ਾ ਜਿਹੜਾ ਗਿਆਨ ਸਾਨੂੰ ਦੇਣਾ ਚਾਹੁੰਦੇ ਸਨ, ਉਹ ਦੱਸ ਦਿੱਤਾ ਸ਼ਬਦ ਹੈ ਕੀ ? ਮਾਰੂ ਰਾਗੁ ਦੇ ਅੰਦਰ ਜਿਸ ਵੇਲੇ ਸ਼ੁਰੂ ਕਰਨਗੇ ਉੱਤੇ ਲਿਖਣਗੇ "ਸਲੋਕ"।

"ਸਾਜਨ ਤੇਰੇ ਚਰਨ ਕੀ ਹੋਇ ਰਹਾਂ ਸਦ ਧੂਰਿ॥"

ਇਹ ਹੈ ਸਲੋਕ ਅਤੇ ਤਰਤੀਬ ਦੇ ਮੁਤਾਬਕ ਬੜੀ ਸੁਹਣੀ ਤੁੱਕ ਦਿੱਤੀ ਹੈ ਪ੍ਰੋ: ਸਾਹਿਬ ਸਿੰਘ ਜੀ ਨੇ। ਕਿਆ ਵਿਲੱਖਣ ਬਾਤ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੋ ਗਈ। ਸਲੋਕ ਦੇ ਅਰਥ ਹਨ ਤੜਫ਼, ਸਲੋਕ ਦੇ ਭਾਵ ਹਨ ਵਿਛੋੜਾ, ਸਲੋਕ ਦੇ ਅਰਥ ਅੰਦਰ ਦੀ ਖਿੱਚ, ਹਿਰਦੇ ਅੰਦਰ ਦੀਆਂ ਉਠੀਆਂ ਤਰੰਗਾਂ। ਇਸ ਲਈ ਜਿਸ ਵੇਲੇ ਤੇਰੇ ਅੰਦਰ ਤਰੰਗ ਉਠੀ ਏ, ਉਸ ਵੇਲੇ ਘਰ ਜਾ ਕੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜਾ ਕੇ ਮਾਰੂ ਰਾਗ ਦੇਖਣਾ ਜਾਂ ਹੁਣੇ ਹੀ ਉੱਪਰ ਜਾ ਕੇ ਮਹਾਰਾਜ ਦੇ ਕਮਰੇ ਵਿਚ ਦੇਖਣਾ ਜਿੱਥੇ ਸਲੋਕ ਲਿਖਿਆ ਹੈ ਉਸ ਦੇ ਬਾਅਦ ਲਿਖਿਆ ਨੇ 'ਸ਼ਬਦ' ਬੱਸ ਤਾਂਕਿ ਕਦੀ ਇਨਸਾਨ ਜਿਸ ਵੇਲੇ ਭਟਕਣ ਵਿਚ ਆਏ ਉਸ ਨੂੰ ਪਤਾ ਤੇ ਲੱਗ ਜਾਏ ਸ਼ਬਦ ਕੀ ਹੈ। ਸ਼ਬਦ ਹੈ :

"ਪਿਛਹੁ ਰਾਤੀ ਸਦੜਾ ਨਾਮੁ ਖਸਮੁ ਕਾ ਲੇਹਿ"

ਹੋਰ ਕਿਸ ਤਰ੍ਹਾਂ ਸਾਨੂੰ ਸਮਝਾਂਦੇ ? ਇਸ ਲਈ ਪਿਤਾ ਨੇ ਸਪੱਸ਼ਟ ਬਾਤ ਕਹਿ ਸਾਰੀ ਭਟਕਣਾ ਦੂਰ ਕਰ ਦਿੱਤੀ ਤਾਂਕਿ ਕਦੀ ਕਿਸੇ ਗ਼ਲਤ ਇਨਸਾਨ ਕੋਲ ਜਾ ਕੇ 'ਸ਼ਬਦ' ਦੀ ਬਾਤ ਨਾ ਹੋਵੇ। ਇਸ ਲਈ ਗੁਰੂ ਗ੍ਰੰਥ ਸਾਹਿਬ ਅੰਦਰ ਸ਼ਬਦ ਦਾ ਸ਼ਬਦ ਸਿਰਫ਼ ਦੋ ਵਾਰੀ ਵਰਤਿਆ ਨੇ ਤਾਂ ਕਿ ਕਦੀ ਕੋਈ ਸ਼ਬਦ ਢੂੰਡਣ ਲਈ ਦੱਸਦਾ ਨਾ ਰਵ੍ਹੇ। ਇਹ ਪਿਤਾ ਦੀਆਂ ਬਰਕਤਾਂ ਹਨ। ਬਾਕੀ ਆਪ ਜੀ ਵੱਲੋਂ ਕਈ ਹੋਰ ਜੋ ਸੁਆਲ ਹਨ, ਇਹ

ਮੈਂ ਬੇਨਤੀ ਕਰਾਂਗਾ ਕਿ ਆਪ ਹੀ ਗੁਰੂ ਗ੍ਰੰਥ ਸਾਹਿਬ ਵਿਚੋਂ ਢੂੰਡੋ। ਜਿੱਥੇ ਜਿੱਥੇ ਸੁਆਲ ਹੋਏ ਨੇ ਲਿਖ ਲਉ। ਤਰੀਕਾ ਇਹ ਹੁੰਦਾ ਹੈ। ਸੁਆਲ ਪਹਿਲਾਂ ਲਿਖ ਲਉ ਅਤੇ ਫਿਰ ਉਸਦਾ ਉੱਤਰ ਢੂੰਡੋ।

ਜਿਵੇਂ ਰੇਗਨ ਨੇ ਆਪਣਾ ਜਿਹੜਾ ਨਿੱਜੀ ਪ੍ਰਾਈਵੇਟ ਸੈਕਟਰੀ ਰਖਿਆ ਹੈ ਉਸ ਨੂੰ ਉਸ ਨੇ ਬਦਲਵਾ ਦਿੱਤਾ, ਉਹ ਆਖਦਾ ਹੈ ਮੈਨੂੰ ਕਲਾਕ ਚਾਹੀਦਾ ਹੈ, ਇਸ ਕਰਕੇ ਕਲਾਕ ਚਾਹੀਦਾ ਹੈ ਤੇ ਕਹਿੰਦੇ ਨੇ ਭਾਵੇਂ ਕਲਾਕ ਘੱਟ ਪੜ੍ਹਿਆ ਹੈ, ਸਿਆਣਾ ਨਹੀਂ, ਬੋਲੀ ਕੋਈ ਨਹੀਂ ਸੀ ਆਉਂਦੀ ਲੇਕਿਨ ਕਹਿੰਦੇ ਨੇ ਇਕ ਗੁਣ ਉਹਦਾ ਬਹੁਤ ਵੱਡਾ ਹੈ ਕਿ ਕੋਈ ਗੱਲ ਜਿਹੜੀ ਰੇਗਨ ਕਹੇ, ਇਕ ਕਾਗ਼ਜ਼ ਕੋਲ ਰੱਖਦਾ ਹੈ, ਇਕ ਪਾਸੇ ਲਿਖੀ ਜਾਂਦਾ ਹੈ ਕਿ ਇਸ ਗੱਲ ਨੂੰ ਕਰਨ ਨਾਲ ਨੁਕਸਾਨ ਹੈ ਅਤੇ ਇਸ ਗੱਲ ਨੂੰ ਕਰਨ ਨਾਲ ਫ਼ਾਇਦਾ ਹੈ। ਉਹਨੂੰ ਛੋਟੇ ਜਿਹੇ ਕਾਗ਼ਜ਼ 'ਤੇ ਲਿਖ ਕੇ ਸਮਝਾ ਦਿੰਦਾ ਹੈ, ਵੱਡੀਆਂ ਤਕਰੀਰਾਂ ਨਾਲ ਨਹੀਂ ਲਗਾਉਂਦਾ ਕਿ ਰੇਗਨ ਤੁਸਾਂ ਇਹ ਕਰਨਾ ਹੈ ਤੇ ਇਹ ਨਹੀਂ ਕਰਨਾ। ਉਂਝ ਇਹ 28 ਸਾਲ ਪੁਰਾਣਾ ਇਹਦਾ ਦੋਸਤ ਹੈ ਅਤੇ ਉਸ ਦਾ ਅੰਦਰਲਾ ਸੁਭਾਅ ਜਾਣਦਾ ਹੈ ਪਰ ਉਸਦੇ ਇਸ ਛੋਟੇ ਜਿਹੇ ਗੁਣ ਨੂੰ ਪਛਾਣ ਕੇ ਰੇਗਨ ਨੇ ਉਸ ਨੂੰ ਆਪਣੇ ਸਭ ਤੋਂ ਕਰੀਬ ਰੱਖ ਲਿਆ ਹੈ। ਇਸੇ ਤਰ੍ਹਾਂ ਮੈਂ ਸਮਝਦਾ ਹਾਂ ਜ਼ਿੰਦਗੀ ਅੰਦਰ ਅਸੀਂ ਵੀ ਜੇ ਇਹ ਕਰੀਏ ਕਿ ਜਿਤਨੇ ਸੁਆਲ ਗੁਰੂ ਗ੍ਰੰਥ ਸਾਹਿਬ ਅੰਦਰ ਖ਼ਾਸ ਕਰਕੇ ਜਪੁ ਜੀ ਸਾਹਿਬ ਵਿਚ ਹੋਏ ਨੇ ਇਕ ਦਿਨ ਕਾਗ਼ਜ਼ ਤੇ ਲਿਖ ਲਈਏ, ਅਗਲੇ ਦਿਨ ਗਿਆਨੀ ਸਿੰਘ ਜੀ ਨੂੰ ਜਾਂ ਆਪਣੇ ਮਨ ਨੂੰ ਕਹੀਏ, ਉਸ ਦੇ ਜੁਆਬ ਲਿਖੀਏ ਅਤੇ ਇੰਝ ਹੋਏਗਾ ਕਿ ਸਾਰੀ ਭਟਕਣਾ ਜੋ ਸੰਸਾਰੀ ਦਿਖਾਈ ਦੇ ਰਹੀ ਹੈ ਹੱਟ ਜਾਏਗੀ। ਹੁਣ ਸੁਆਲ ਮੈਂ ਕਰ ਜਾਂਦਾ ਹਾਂ ਜੁਆਬ ਕੱਲ੍ਹ ਰਲ ਕੇ ਕਰ ਲਵਾਂਗੇ।

**"ਸੋ ਦਰੁ ਤੇਰਾ ਕੇਹਾ, ਸੋ ਘਰ ਕੇਹਾ ਜਿਤੁ ਬਹਿ ਸਰਬ ਸਮਾਲੇ"**

ਪਾਤਸ਼ਾਹ, ਤੇਰਾ ਉਹ ਦਰਵਾਜ਼ਾ ਕਿਹੜਾ ਹੈ ਜਿਸ ਗੇਟ ਦੇ ਰਾਹੀਂ ਮੈਂ ਤੇਰੇ ਕੋਲ ਆ ਸਕਾਂ ਅਤੇ ਇਹ ਵੀ ਦੱਸੀਂ ਤੇਰਾ ਘਰ ਕਿਹੜਾ ਹੈ ਜਿਸ ਥਾਂ 'ਤੇ ਬੈਠਕੇ ਤੂੰ ਸਾਡੇ ਜਗਤ ਦੀ ਸੰਭਾਲ ਕਰ ਰਿਹਾ ਹੈਂ। ਜੁਆਬ ਵਿਚੇ ਹੀ ਹੈ। ਇਹ ਸਿਰਫ਼ ਇਤਨੀ ਹੀ ਬੇਨਤੀ ਹੈ ਜਿਸ ਵੇਲੇ ਵੀ ਕਦੇ ਮਨ ਕਿਤੇ ਹੋਰ ਪਾਸੇ ਜਾਵੇ ਉਸ ਵੇਲੇ ਅਰਦਾਸ ਹੀ ਸਾਡਾ ਸਹਾਰਾ ਹੈ ਕਿ ਗੁਰੂ ਸਾਹਿਬ ਅਸੀਂ ਤੇਰੇ ਲੜ ਲੱਗੇ ਹਾਂ, ਸਾਡੀ ਇਹ ਅੰਦਰਲੀ ਭਟਕਣਾ ਤੁਸੀਂ ਮੁਕਾਉ ਤਾਂ ਕਿ ਕੋਈ ਗ਼ਲਤ ਇਨਸਾਨ ਸ਼ਬਦ ਦਾ ਨਾਂ ਲੈ ਕੇ, ਸਿਮਰਨ ਦਾ ਨਾਂ ਲੈ ਕੇ, ਨਾਮ ਦਾ ਨਾਂ ਲੈ ਕੇ ਸਾਨੂੰ ਆਪਣੇ ਜਾਲ ਵਿਚ ਨਾ ਫਸਾਏ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਿੱਖ ਧਰਮ ਨਿਆਰਾ ਧਰਮ ਹੈ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਆਪਣਾ ਹੀ ਇਕ ਫ਼ਰਮਾਣ ਹੈ ਕਿ :

**'ਜਬਿ ਲਗੁ ਰਹੇ ਖ਼ਾਲਸਾ ਨਿਆਰਾ॥**
**ਤਬਿ ਲਗੁ ਤੇਜ ਦੀਓ ਮੈ ਸਾਰਾ॥**
**ਜਬਿ ਇਹੁ ਗਹੈ ਬਿਪਰਨੁ ਕੀ ਰੀਤਿ॥**
**ਮੈ ਨਾ ਕਰੂੰ ਇਨ ਕੀ ਪਰਤੀਤਿ॥'**

ਇਥੋਂ ਵੱਡਾ ਭੁਲੇਖਾ ਸਾਡੇ ਵਿਚ ਕਿਸੇ ਨੇ ਪਾ ਦਿੱਤਾ ਕਿ ਸਿੱਖ ਧਰਮ ਕੋਈ ਵਖਵਾਦ ਧਰਮ ਹੈ। ਪਿਤਾ ਦਾ ਤਾਂ ਬਚਨ ਇਹ ਸੀ ਕਿ ਖ਼ਾਲਸਾ ਨਿਆਰਾ, ਨਿਆਰਾ ਦੇ ਅਰਥ ਨੇ 'ਯੂਨੀਕ' (Unique) ਜਿਸ ਦੇ ਟਾਕਰੇ ਦਾ ਹੋਰ ਕੋਈ ਨਹੀਂ ਹੈ। ਆਪ ਨੇ ਨਿਆਰਾ ਸ਼ਬਦ ਇਸ ਲਈ ਵਰਤਿਆ ਤਾਂਕਿ ਇਹ ਭੁਲੇਖਾ ਜੋ ਆਮ ਬੰਦਾ ਪਾਉਂਦਾ ਹੈ ਕਿ ਸਿੱਖ ਧਰਮ ਨੇ ਕਿਸੇ ਕੋਲੋਂ ਕੋਈ ਚੀਜ਼ ਲਈ ਹੈ, ਇਹ ਕਦੀ ਵੀ ਬੋਲਣ ਵਾਲੇ ਨੂੰ, ਲਿਖਣ ਵਾਲੇ ਨੂੰ, ਸੁਣਨ ਵਾਲੇ ਨੂੰ, ਖ਼ਿਆਲ ਨਾ ਆਏ। ਇਹ ਨਿਆਰਾ ਇਸ ਕਰਕੇ ਹੈ ਕਿਉਂਕਿ ਆਪ ਗੁਰੂ ਨਾਨਕ ਪਾਤਸ਼ਾਹ ਨੇ ਫ਼ਰਮਾਇਆ ਹੈ 'ਪਰਮੇਸਰੁ ਕੇ ਦੁਆਰੈ ਜੋ ਹੋਇ ਬਤੀਤੈ ਨਾਨਕੁ ਆਪਿ ਸੁਣਾਵੈ'। ਵਾਹਿਗੁਰੂ ਦੇ ਦਰ ਜੋ ਕੁਝ ਹੋ ਰਿਹਾ ਹੈ, ਗੁਰੂ ਨਾਨਕ ਨੇ ਉਸ ਨੂੰ ਆ ਕੇ ਸੁਣਾਇਆ ਹੈ ਅਤੇ ਉਹ ਕਿਸ ਥਾਂ 'ਤੇ ਸੁਣਾਇਆ ਹੈ, ਆਪ ਨੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰ ਦਿੱਤਾ। ਇਸ ਲਈ ਇਹਦਾ ਨਿਆਰਾਪਨ ਇਹੀ ਹੈ ਕਿ ਜਾਂ ਅਸੀਂ ਪੰਜਾਬੀ ਵਿਚ ਆਖੀਏ, ਸਮਝਣ ਲਈ ਕਿ ਵਾਹਿਗੁਰੂ ਦੇ ਦਰ ਦੀ ਜੋ ਤਾਜ਼ਾ ਖ਼ਬਰ ਹੈ, ਗੁਰੂ ਨਾਨਕ ਪਾਤਸ਼ਾਹ ਉਸਨੂੰ ਲੈ ਕੇ ਆਏ ਹਨ। ਇਕ ਬੜਾ ਵੱਡਾ ਯੋਗੀ ਹੋਇਆ ਹੈ, ਹਿੰਦੁਸਤਾਨ ਵਿਚ, ਉਸ ਦਾ ਨਾਂ ਹੈ ਅਰਬਿੰਦੂ ਘੋਸ਼, ਜਿਸ ਵੇਲੇ ਉਹ ਆਪਣੇ ਸੁਆਸ ਦਸਮ ਦੁਆਰ ਲੈ ਗਿਆ, ਉਸ ਨੇ ਦਸਮ ਦੁਆਰੇ ਜਾ ਕੇ, ਸਿੱਖ ਧਰਮ ਬਾਰੇ ਜੋ ਲਿਖਿਆ ਹੈ, ਉਸ ਨੇ ਇਸ ਬਾਰੇ ਇਕ ਕਿਤਾਬ ਵੀ ਲਿਖੀ ਹੈ ਜਿਸ ਦਾ ਨਾਂ ਹੈ 'ਇੰਟਰਨਲ ਇੰਡੀਆ'। ਉਹ ਹਿੰਦੁਸਤਾਨ ਜੋ ਕਦੇ ਮਰੇਗਾ ਨਹੀਂ, ਉਸ ਵਿਚ ਸਿੱਖਾਂ ਦੇ ਬਾਰੇ ਜਾਂ ਸਾਡੇ ਧਰਮ ਬਾਰੇ ਅਰਬਿੰਦੂ ਘੋਸ਼ ਦੀ ਉਹ ਗੱਲ ਜਿਹੜੀ ਉਸਨੇ ਸੁਰਤ ਵਿਚ ਆ ਕੇ ਲਿਖੀ ਸੀ ਕਿ ਸਿੱਖ ਧਰਮ ਨਿਆਰਾ ਕਿਤਨਾ ਹੈ। ਉਸ ਵਿਚ ਉਹ ਲਿਖਦਾ

ਹੈ ਜਾਂ ਅਰਬਿੰਦੂ ਘੋਸ਼ ਨੇ ਕਿਹਾ ਹੈ, 'ਸਿੱਖ ਧਰਮ ਇੰਝ ਜਾਣਨਾ ਜਿਵੇਂ ਐਸਟੋਨਸਿਗਨੀ' ਨਾਵਲ ਐਂਡ ਓਰੀਜਨਲ' ਹੈ, ਸਿੱਖ ਧਰਮ ਹੈਰਾਨਕੁੰਨ ਹੱਦ ਤੱਕ ਮੌਲਿਕ ਹੈ ਤੇ ਨਵਾਂ ਹੈ। ਜਿਸ ਤਰ੍ਹਾਂ ਕੋਈ ਨਾਵਲ ਪਿਆ ਪੜ੍ਹੇ ਨਾ, ਉਸ ਨੂੰ ਪੜ੍ਹਦਿਆਂ ਇਹ ਖ਼ਿਆਲ ਆਏਗਾ, ਇਸ ਨੂੰ ਹੋਰ ਪੜ੍ਹੀਏ, ਇਸ ਨੂੰ ਹੋਰ ਦੇਖੀਏ। ਇਸ ਤਰ੍ਹਾਂ ਸਿੱਖ ਧਰਮ ਨੂੰ ਪੜ੍ਹਦੇ-ਪੜ੍ਹਦੇ ਇਹ ਮਹਿਸੂਸ ਹੁੰਦਾ ਹੈ ਕਿ ਜੋ ਸਾਡਾ ਸਿਰ ਜਿਹੜੀ ਸਾਡੀ ਮੁੰਡੀ 'ਤੇ ਹੈ, ਹੋਰ ਉੱਚਾ ਹੋ ਜਾਂਦਾ ਹੈ। ਅੱਗੇ ਲਿਖਦਾ ਹੈ, ਇਹਨੂੰ ਕਦੇ ਨਾ ਕਿਹਾ ਜੇ ਕਿ ਸਿੱਖ ਧਰਮ ਨੇ ਕਦੀ ਕਿਸੇ ਕੋਲੋਂ ਕੁਝ ਲਿਆ ਹੈ, ਕਦੀ ਭੁਲੇਖੇ ਨਾਲ ਵੀ ਨਾ ਕਿਹਾ ਜੇ ਕਿ ਸਿੱਖ ਧਰਮ ਨੇ ਕਦੀ ਕਿਸੇ ਕੋਲੋਂ ਕੁਝ ਲਿਆ ਹੈ ਜਾਂ ਕਿਸੇ ਕੋਲੋਂ ਕੁਝ ਲੈਣਾ ਹੈ, ਸਿੱਖ ਧਰਮ ਤੇ ਜਵਾਲਾਮੁਖੀ ਫਟਣ ਵਾਂਗੂੰ ਹੈ। ਜਿਸ ਵੇਲੇ ਕਦੀ ਵਾਲਕੇਨੋ ਫਟ ਜਾਏ ਨਾ, ਇਸ ਤਰ੍ਹਾਂ ਗੁਰੂ ਨਾਨਕ ਦੇ ਆਵਣ ਨਾਲ ਇਸ ਸੰਸਾਰ ਉੱਤੇ ਇਕ ਜਵਾਲਾਮੁਖੀ ਆ ਗਿਆ ਹੈ ਅਤੇ ਇਸ ਨਾਲ ਆਊਟ ਬਰੱਸਟ ਆਫ਼ ਕ੍ਰਿਏਟਿਵ ਐਨਰਜੀ, ਇਹ ਇੰਝ ਜਾਣਿਆ ਜੇ ਜਿਵੇਂ ਕੋਈ ਜਵਾਲਾਮੁਖੀ ਫਟ ਜਾਏ, ਉਹਦੇ ਵਿਚੋਂ ਕੋਈ ਨਵਾਂ ਤੇ ਓਰੀਜਨਲ ਕੁਝ ਨਿਕਲ ਜਾਵੇ। ਇਹ ਹੈ ਸਿੱਖ ਧਰਮ, ਇਸਨੇ ਕਦੀ ਕਿਸੇ ਕੋਲੋਂ ਕੁਝ ਲਿਆ ਨਹੀਂ ਹੈ। ਗੁਰੂ ਨਾਨਕ ਸਾਹਿਬ ਨੇ ਸਿੱਧੀ ਵਾਹਿਗੁਰੂ ਕੋਲੋਂ ਦਾਤ ਲੈ ਕੇ ਸਿੱਧੀ ਆਪਣੇ ਸਿੱਖ ਨੂੰ, ਪੰਥ ਨੂੰ ਦਿੱਤੀ। ਇਹ ਤ੍ਰੈਕਾਲ ਦਰਸ਼ੀ ਰੱਖਣ ਵਾਲਾ ਯੋਗੀ ਦੱਸਦਾ ਹੈ। ਇਹ ਧਰਮ ਵਾਹਿਗੁਰੂ ਨੂੰ ਬੜੇ ਆਸਾਨ ਤਰੀਕੇ ਨਾਲ ਦਰਸ਼ਨ ਕਰਾਂਦਾ ਹੈ ਜੋ ਉਸਨੇ ਕਿਹਾ ਮੈਂ ਤੁਹਾਨੂੰ ਦੱਸਦਾ ਹਾਂ। ਉਹ ਆਖਦਾ ਹੈ, "ਇਕ ਆਸਾਨ ਤਰੀਕਾ ਗੁਰੂ ਪਾਤਸ਼ਾਹ ਦੇ ਗਏ। ਗੁਰਪ੍ਰਸਾਦਿ ਦਾ ਬੀਜ ਪਾ ਦਿਓ, ਮੁਨਣਾ ਸ਼ੁਰੂ ਕਰ ਦਿਓ। ਇਕ ਤਨਾ ਬਣ ਜਾਏਗਾ। ਇਕ ਮੁੱਢ ਬਣਨਾ ਸ਼ੁਰੂ ਹੋ ਜਾਵੇਗਾ ਤੇ ਸ਼ਬਦ ਨੂੰ ਸੁਣ ਕੇ ਮੁੰਨਣਾ ਸ਼ੁਰੂ ਕਰ ਦਿਓ। ਉਸ ਵਿਚੋਂ ਸ਼ਾਖ ਨਿਕਲਣੀ ਸ਼ੁਰੂ ਹੋ ਜਾਵੇਗੀ। ਜੇ ਜ਼ਰਾ ਵੀ ਧਿਆਨ ਨਾਲ ਸ਼ਬਦ ਨੂੰ ਸੁਣਕੇ ਇਕਾਗਰਚਿੱਤ ਹੋ ਜਾਓ, ਇਸਦੀ ਸ਼ਾਖ ਨੂੰ ਫੁੱਲ ਲੱਗ ਜਾਵੇਗਾ। ਇਸ ਵਿਚੋਂ ਖ਼ੁਸ਼ਬੂ ਆਉਣੀ ਸ਼ੁਰੂ ਹੋ ਜਾਵੇਗੀ। ਇਸ ਤਰ੍ਹਾਂ ਲੱਗੇਗਾ ਜਿਵੇਂ ਤੁਹਾਡੇ ਸਾਰੇ ਸਰੀਰ ਵਿਚੋਂ ਖ਼ੁਸ਼ਬੂ ਪੈਦਾ ਹੋ ਗਈ ਹੈ ਤੇ ਜ਼ਰਾ ਕੁ ਲੰਮੇਰੇ ਧਿਆਨ ਤੋਂ ਬਾਅਦ ਵਾਹਿਗੁਰੂ ਦੇ ਪ੍ਰਤੱਖ ਦਰਸ਼ਨ ਹੋ ਜਾਣਗੇ। ਉਹ ਆਖਦਾ ਹੈ ਇਸ ਤੋਂ ਵੱਧ ਹੈਰਾਨਕੁੰਨ ਬਾਤ ਕੀ ਹੋ ਸਕਦੀ ਹੈ ? ਸਿਰਫ਼ ਗੁਰਪ੍ਰਸਾਦਿ ਦਾ ਬੀਜ ਪਾਉਣ ਨਾਲ ਇਨਸਾਨ ਨੂੰ ਪ੍ਰਭੂ ਦੇ ਪ੍ਰਤੱਖ ਦਰਸ਼ਨ ਹੋ ਜਾਣਗੇ। ਗੁਰੂ ਨਾਨਕ ਸਾਹਿਬ ਨੇ ਵੇਚਿਆ ਕੁਝ ਨਹੀਂ, ਦਿੱਤਾ ਹੀ ਦਿੱਤਾ ਹੈ, ਵੰਡਿਆ ਹੀ ਵੰਡਿਆ ਹੈ। ਇਹ ਬਿਲਕੁਲ ਨਵਾਂ ਹੈ, ਹਰ ਪੱਖੋਂ ਨਿਰਾਲਾ ਹੈ। ਇਹ ਇਸ ਕਰਕੇ ਵੀ ਨਵਾਂ ਹੈ, ਆਪ ਗੁਰੂ ਨਾਨਕ ਪਾਤਸ਼ਾਹ ਕੋਲੋਂ ਵਕਤ ਦੇ ਨਵਾਬ ਦੌਲਤ ਖ਼ਾਨ ਨੇ ਪੁੱਛਿਆ, 'ਹਿੰਦੂ ਹਸਤੀ ਕਿ ਮੁਸਲਮਾਨ', ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ। ਜਿਸ ਵੇਲੇ ਗੁਰੂ ਨਾਨਕ ਪਾਤਸ਼ਾਹ ਵੇਈਂ ਨਦੀ ਤੋਂ ਆਏ ਨੇ ਸਾਰਿਆਂ ਨੂੰ ਪਤਾ ਹੈ ਆਪ ਜੀ ਨੇ ਵੇਈਂ ਨਦੀ ਤੋਂ ਹੀ ਸਿਰ ਤੇ ਕੱਫਣ ਬੰਨ੍ਹ ਲਿਆ। ਇਕ ਗੱਲ ਯਾਦ ਰੱਖੋ ਨੌਜਵਾਨੋ, ਤੇ ਸਾਧ ਸੰਗਤ, ਜਿਸ ਵੇਲੇ ਕਿਸੇ ਨੇ ਨਵੀਂ ਗੱਲ ਕਹਿਣੀ ਹੈ ਨਾ ਤਾਂ ਸਿਰ 'ਤੇ ਕਫ਼ਨ ਬੰਨ੍ਹ ਕੇ ਕਹਿਣੀ ਪਵੇਗੀ। ਉਂਝ ਨਹੀਂ ਕੋਈ ਕਹਿ ਸਕਦਾ। ਲੋਕੀਂ ਸਮਝਦੇ ਨੇ ਕਿ ਬੜਾ ਆਸਾਨ ਹੁੰਦੈ ਕੋਈ ਗੱਲ ਨੂੰ ਕਹਿ ਜਾਣਾ। ਗੁਰੂ ਨਾਨਕ ਸਾਹਿਬ ਵੇਈਂ ਨਦੀ ਤੋਂ ਨਿਕਲਦੇ ਨੇ ਤੇ ਲਿਖਿਐ, ਪੁਰਾਤਨ ਸਾਖੀ ਅੰਦਰ, ਸਿਰ 'ਤੇ ਕਫ਼ਨ ਬੰਨ੍ਹ ਲਿਆ ਤੇ ਸਿਰ 'ਤੇ ਕਫ਼ਨ ਬੰਨ੍ਹ

ਕੇ ਕਹਿੰਦੇ ਪਏ ਨੇ, 'ਨਾ ਕੋ ਹਿੰਦੂ ਨਾ ਮੁਸਲਮਾਨੁ' ਹੁਣ ਇਹ ਕੋਈ ਗੱਲ ਸਹਾਰ ਸਕਦੈ ਕਿ ਕੋਈ ਆਖੇ ਕਿ ਕੋਈ ਇੱਥੇ ਹਿੰਦੂ ਵੀ ਨਹੀਂ ਤੇ ਮੁਸਲਮਾਨ ਵੀ ਨਹੀਂ। ਹਿੰਦੂ ਤੇ ਸ਼ਾਇਦ ਸਹਾਰ ਲੈਂਦੈ ਕਿਉਂਕਿ ਉਨ੍ਹਾਂ ਕੋਲ ਉਸ ਵਕਤ ਤਾਕਤ ਨਹੀਂ ਸੀ ਪਰ ਮੁਸਲਮਾਨ ਕਿਵੇਂ ਸਹਾਰ ਸਕਦੇ ਸਨ ਕਿਉਂਕਿ ਉਨ੍ਹਾਂ ਕੋਲ ਹਕੂਮਤ ਸੀ। ਪਰ ਆਪ ਨੇ ਕਫ਼ਨ ਬੰਨ੍ਹ ਕੇ ਇਹ ਗੱਲ ਕਹੀ ਸੀ ਕਿ ਨਾ ਮੁਸਲਮਾਨ ਆਪਣੇ ਧਰਮ ਦੇ ਉੱਤੇ ਪਾਬੰਦ ਹੈ ਨਾ ਹਿੰਦੂ ਆਪਣੇ ਧਰਮ ਉੱਤੇ ਪਾਬੰਦ ਹੈ। ਇਸ ਕਰਕੇ ਮੈਂ ਹੁਣ ਉਥੋਂ ਆਇਆ ਹਾਂ, ਜਿੱਥੋਂ ਤੁਹਾਨੂੰ ਮੈਂ ਨਵੀਂ ਗੱਲ ਕਹਿਣ ਲੱਗਾ ਹਾਂ। ਇਹ ਜਿਸ ਵੇਲੇ ਬਚਨ ਕਹੇ ਤੇ ਪਕੜ ਲਏ ਗਏ, ਬੁਲਾਏ ਗਏ, ਨਵਾਬ ਦੌਲਤ ਖ਼ਾਨ ਨੇ ਪੁੱਛਿਆ, 'ਤੁਸੀਂ ਇਹ ਕੀ ਕਹੀ ਜਾ ਰਹੇ ਹੋ।, 'ਹਿੰਦੂ ਹਸਤੀ ਕਿ ਮੁਸਲਮਾਨੁ', ਤੁਸੀਂ ਕੌਣ ਹੋ ?' ਤੇ ਗੁਰੂ ਮਹਾਰਾਜ ਉਸ ਵਕਤ ਕਹਿੰਦੇ ਨੇ, 'ਹਰਿ ਦੋ ਨੇ ਸਿਤੰਮੁ' ਨਾ ਮੈਂ ਹਿੰਦੂ ਹਾਂ ਨਾ ਮੈਂ ਮੁਸਲਮਾਨ ਹਾਂ' ਫਿਰ ਉਨ੍ਹਾਂ ਤੋਂ ਪੁੱਛਿਆ ਗਿਆ ਦੱਸੋ, 'ਤੁਸੀਂ ਕੌਣ ਹੋ ?' ਉਨ੍ਹਾਂ ਕਿਹਾ, 'ਬੰਦੇ ਖ਼ੁਦਾ ਹਸਤੰਨੁ', ਮੈਂ ਤੇ ਖ਼ੁਦਾ ਦਾ ਬੰਦਾ ਹਾਂ। 'ਹਮਾ ਮਜ਼੍ਹਬ ਅਜ਼ ਮਨਿ ਹਸਤੰਨੁ।' ਮੈਂ ਦੁਨੀਆਂ ਨੂੰ ਇਹ ਸਿਖਾਣ ਆਇਆ ਹਾਂ ਕਿ ਆਪਣੇ ਧਰਮ ਨਾਲ ਤਾਂ ਹੀ ਪਿਆਰ ਕੀਤਾ ਜਾ ਸਕਦਾ ਹੈ ਬਗ਼ੈਰ ਕਿਸੇ ਦੂਜੇ ਦੇ ਧਰਮ ਨਾਲ ਨਫ਼ਰਤ ਕੀਤਿਆਂ। ਕਿਆ ਦੁਨੀਆਂ 'ਤੇ ਬਾਤ ਕਹੀ ਏ, ਗੁਰੂ ਨਾਨਕ ਪਾਤਸ਼ਾਹ ਨੇ, ਇਹੀਓ ਗੱਲ ਬਹਾਦਰ ਸ਼ਾਹ ਨੇ ਕਹੀ ਸੀ; ਤੁਹਾਨੂੰ ਯਾਦ ਹੋਵੇਗਾ। ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਕੋਲੋਂ ਪੁੱਛਿਆ ਕਿ ਪੀਰ ਇਹ ਦੱਸ, 'ਮਜ਼੍ਹਬ ਤੁਮਾਰਾ ਕੇ ਹਮਾਰਾ ਖ਼ੂਬ'। ਇਹ ਹੈ ਸਿੱਖੀ ਜੋ ਇਤਨੀ ਉਚਾਈ ਤੋਂ ਬੋਲਦੀ ਹੈ ਅਤੇ ਜੇ ਇਸ ਨੂੰ ਕੋਈ ਨੀਵਾਂ ਦਿਖਾਣ ਦੀ ਕੋਸ਼ਿਸ਼ ਕਰ ਰਿਹਾ ਹੈ ਤਾਂ ਇੰਝ ਸਮਝ ਲਉ ਇਸ ਵਿਚ ਅਸੀਂ ਕਿਧਰੇ ਕਮਜ਼ੋਰ ਹੋਏ ਹਾਂ। ਪੁਛਦੈ ਬਹਾਦਰ ਸ਼ਾਹ, 'ਪੀਰ ਮਜ਼੍ਹਬ ਤੁਮਾਰਾ ਖ਼ੂਬ ਕਿ ਹਮਾਰਾ ਖ਼ੂਬ' ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ, 'ਤੁਮ ਕੋ ਤੁਮਾਹਰਾ ਖ਼ੂਬ ਹਮ ਕੋ ਹਮਾਰਾ ਖ਼ੂਬ', ਕੌਣ ਹੈ ਐਸਾ ਕਹਿਣ ਵਾਲਾ, ਸਪੱਸ਼ਟ, ਸਾਫ਼ ਤੇ ਜਦ ਤੱਕ ਦੁਨੀਆਂ ਵੀ ਇਸ ਗੱਲ ਤੇ ਨਹੀਂ ਆਵੇਗੀ, ਉਤਨੀ ਦੇਰ ਤੱਕ ਖਹਿਬੜ ਖਾਬੜ ਹੁੰਦੀ ਰਹੇਗੀ। ਇਸ ਲਈ ਇਹ ਧਰਮ ਨਿਆਰਾ ਹੈ, ਵੱਖ ਹੈ, ਅਲੱਗ ਹੈ ਅਤੇ ਹਮੇਸ਼ਾ ਨਵੀਂ ਬਾਤ ਕਹੇਗਾ। ਇਸ ਤੋਂ ਵੱਡੀ ਕੋਈ ਬਾਤ ਕੀ ਕਹਿ ਸਕਦੇ ਨੇ, ਗੁਰੂ ਗ੍ਰੰਥ ਸਾਹਿਬ ਦੇ ਅੰਦਰ, ਕਿ ਛੱਤੀ ਮਹਾਂਪੁਰਸ਼ ਇਕ ਥਾਂ 'ਤੇ ਆਕੇ ਬੈਠ ਗਏ ਨੇ ਜਿਵੇਂ ਸੰਗਤ ਵਿਚ ਸਾਰੇ ਆ ਕੇ ਬੈਠ ਜਾਂਦੇ ਨੇਂ, ਸੰਗਤ ਵਿਚ ਅਸਾਂ ਕਦੇ ਨਹੀਂ ਪੁੱਛਿਆ, ਤੂੰ ਕੜਾ ਕਿਉਂ ਨਹੀਂ ਪਾਇਆ, ਤੂੰ ਕੇਸ ਕਿਉਂ ਕਤਲ ਕਰਾਏ ਨੇ, ਤੂੰ ਐਸਾ ਕਿਉਂ ਹੈਂ ਤੇ ਆਪਣਾ ਇਹ ਰੂਪ ਬਣਾ ਕੇ ਏਥੇ ਆ ਗਿਐਂ। ਸੰਗਤ ਵਿਚ ਜੋ ਵੀ ਏਥੇ ਬੈਠ ਗਿਆ ਮਹਾਰਾਜ ਦੀ ਹਜ਼ੂਰੀ ਵਿਚ ਹੈ, ਉਹ ਗੁਰੂ ਦਾ ਹੋ ਗਿਆ ਹੈ, ਵੱਖਰਿਆਂ ਹੋ ਕੇ ਮੈਂ ਉਸ ਨੂੰ ਕਹਾਂਗਾ, 'ਇਤਨਾ ਅੱਛਾ ਧਰਮ ਤੂੰ ਕਿਉਂ ਛੱਡ ਰਿਹਾ ਹੈਂ, ਇਤਨਾ ਦਿੱਤਾ ਗੁਰੂ ਦੇ ਪਿਆਰ ਤੋਂ ਕਿਉਂ ਵਾਂਝਿਆਂ ਹੋ ਰਿਹਾ ਹੈਂ।' ਪਰ ਸੰਗਤ ਵਿਚ ਅਸਾਂ ਨੇ ਕਦੀ ਨਹੀਂ ਕਿਹਾ ਤੇ ਸੱਚੀ ਗੱਲ ਵੀ ਇਹੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਕੋਈ ਆਵੇ ਕੜਾਹ ਪ੍ਰਸਾਦਿ ਕਰਵਾ ਸਕਦਾ ਹੈ ਪਰ ਅਕਾਲ ਤਖ਼ਤ 'ਤੇ ਨਹੀਂ ਕਰਵਾ ਸਕਦਾ। ਇਹ ਜਾਣ-ਬੁੱਝ ਕੇ ਐਸਾ ਕਿਹਾ ਹੈ। ਹਰਿਮੰਦਰ ਸਾਹਿਬ ਕੋਈ ਆਏ, ਉਹ ਕੜਾਹ ਪ੍ਰਸਾਦਿ ਦੀ ਭੇਟਾ ਕਰ ਸਕਦਾ ਹੈ, ਉਹ ਬਖ਼ਸ਼ਿਸ਼ ਲੈ ਸਕਦਾ

ਹੈ ਮਤੇ ਉਸ 'ਤੇ ਗੁਰੂ ਦੀ ਰਹਿਮਤ ਇਹਦੇ ਨਾਲ ਹੀ ਹੋ ਜਾਏ। ਜਿਸ ਤਰ੍ਹਾਂ ਸੰਗਤ ਵਿਚ ਵਿਤਕਰਾ ਨਹੀਂ ਪੈਣ ਦਿੱਤਾ, ਜਿਸ ਤਰ੍ਹਾਂ ਪੰਗਤ ਵਿਚ ਵਿਤਕਰਾ ਨਹੀਂ ਪੈਣ ਦਿੱਤਾ, ਧੰਨ ਗੁਰੂ ਪਿਤਾ ਤੁਸਾਂ ਗੁਰੂ ਗ੍ਰੰਥ ਸਾਹਿਬ ਦੇ ਵਿਚ ਵੀ ਵਿਤਕਰਾ ਨਹੀਂ ਪੈਣ ਦਿੱਤਾ, ਇੱਥੇ 36 ਮਹਾਂਪੁਰਸ਼ ਬੈਠੇ ਹੋਏ ਆਪਣੀ ਆਵਾਜ਼ ਉੱਚੀ-ਉੱਚੀ ਬੋਲ ਰਹੇ ਹਨ। ਭਾਵੇਂ ਬਾਬਾ ਫਰੀਦ ਜੀ ਬੋਲਣ, ਭਾਵੇਂ ਭਗਤ ਜੈਦੇਵ ਜੀ ਬੋਲਣ, ਭਾਵੇਂ ਨਾਮਦੇਵ ਜੀ ਬੋਲਣ, ਭਾਵੇਂ ਕਬੀਰ ਜੀ ਬੋਲਣ। ਹਰੇਕ ਨੂੰ ਹੱਕ ਹੈ ਆਪਣੀ ਗੱਲ ਕਹਿਣ ਦਾ। ਗੁਰੂ ਤੇ ਵਿਚ 6 ਹੀ ਹਨ ਬਾਕੀ 30 ਹੋਰ ਮਹਾਂਪੁਰਖ ਹਨ। ਜੇ ਕੋਈ ਅਲਹਿਦਗੀ ਦੀ ਗੱਲ ਕਰਨੀ ਹੁੰਦੀ, ਜੇ ਕੋਈ ਇਹ ਦੱਸਣਾ ਹੁੰਦਾ ਮੇਰਾ ਸੰਸਾਰ ਵਿਚ ਕਿਸੇ ਨਾਲ ਕੋਈ ਸੰਬੰਧ ਨਹੀਂ ਤੇ ਗੁਰੂ ਦੀ ਬਾਣੀ ਹੀ ਕਾਫ਼ੀ ਸੀ। ਇਸ ਕਰਕੇ ਇਹ ਧਰਮ ਨਿਆਰਾ ਹੈ, ਨਿਆਰਾ ਇਸ ਕਰਕੇ ਵੀ ਹੈ ਕਿਉਂਕਿ ਇਸ ਦਾ ਆਤਮਿਕ ਟੀਚਾ ਦੂਜੇ ਧਰਮਾਂ ਵਾਲਾ ਨਹੀਂ ਹੈ। ਜਿਸ ਧਰਮ ਦਾ ਆਤਮਿਕ ਟੀਚਾ ਆਪਣਾ ਹੋਵੇ, ਉਹ ਦੱਸੋ ਦੂਜੇ ਧਰਮਾਂ ਕੋਲੋਂ ਕੀ ਕੁਝ ਲੈ ਸਕੇਗਾ? ਸਾਡੇ ਧਰਮ ਦਾ ਆਤਮਿਕ ਟੀਚਾ ਹੈ ਜੀਵਨ ਮੁਕਤ। ਬਾਕੀ ਧਰਮਾਂ ਦਾ ਸ਼ਬਦ ਤੇ ਤੁਸਾਂ ਸੁਣਿਆ ਹੀ ਹੈ ਨਾ, "ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ॥" ਜੇ ਮਰਨ ਤੋਂ ਬਾਅਦ ਤੂੰ ਮੈਨੂੰ ਮੁਕਤੀ ਦੇਣੀ ਹੈ ਤਾਂ ਮੈਨੂੰ ਐਸੀ ਮੁਕਤੀ ਦੀ ਕੋਈ ਲੋੜ ਨਹੀਂ ਹੈ। ਪਰ ਗੁਰੂ ਗ੍ਰੰਥ ਸਾਹਿਬ ਇਹ ਪੁਕਾਰ ਕੇ ਕਹਿ ਰਿਹਾ ਹੈ। ਸਾਨੂੰ ਇੱਥੇ ਹੀ ਜੀਵਨ ਦੀ ਜਾਚ ਸਿਖਾਈ ਨੇ ਤਾਂਕਿ ਅਸੀਂ ਇਸ ਸੰਸਾਰ ਵਿਚ ਰਹਿ ਕੇ ਆਪਣੀ ਆਤਮਾ ਉੱਚੀ ਰੱਖ ਸਕੀਏ, ਪਾਰ ਹੋ ਜਾਈਏ। ਇਸੇ ਲਈ ਅਸੀਂ ਗ੍ਰੰਥੀ ਨੂੰ ਇਹ ਕਹਿੰਦੇ ਹਾਂ, ਅਰਦਾਸੀਏ ਨੂੰ ਇਹ ਕਹਿੰਦੇ ਹਾਂ, ਕਿਸੇ ਦੇ ਮਰਨ 'ਤੇ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਇਹ ਸ਼ਬਦ ਨਾ ਕਿਹਾ ਕਰੇ। ਸਿੱਖ ਜੋ ਇਸ ਸੰਸਾਰ ਤੋਂ ਸਿੱਖੀ ਰੂਪ ਵਿਚ ਗਿਆ ਹੈ, ਕੇਸਾਂ ਸੁਆਸਾਂ ਨਾਲ ਨਿਭਾ ਗਿਆ ਹੈ, ਸ਼ਬਦ ਸੁਣਦਾ ਰਿਹਾ ਹੈ, ਅੰਮ੍ਰਿਤ ਵੇਲਾ ਨਹੀਂ ਸੂ ਖੁੰਝਾਇਆ, ਕਿਰਤ ਕਰਦਾ ਗਿਆ ਹੈ, ਨਿਮਰਤਾ ਵਿਚ ਰਿਹਾ ਹੈ। ਮਹਾਰਾਜ ਕਹਿੰਦੇ ਨੇ, ਉਸ ਬਾਰੇ ਇਹ ਕਦੀ ਨਾ ਕਿਹਾ ਕਰੋ, ਉਸ ਦੀ ਆਤਮਾ ਨੂੰ ਸ਼ਾਂਤੀ ਬਖਸ਼ਣਾ। ਇਹ ਪਤਾ ਨਹੀਂ ਕਿਸ ਗ੍ਰੰਥੀ ਨੇ ਕਿਸ ਰਾਗੀ ਨੇ ਸ਼ੁਰੂ ਕਰ ਦਿੱਤਾ, ਕਿਸ ਨੇ ਸ਼ੁਰੂ ਕਰ ਦਿੱਤਾ ਕਿ ਉਸ ਦੀ ਆਤਮਾ ਨੂੰ ਸ਼ਾਂਤੀ ਬਖਸ਼ੋ। ਸਿੱਖ ਧਰਮ ਦਾ ਨਿਆਰਾਪਨ ਇਹ ਹੈ, ਇਸ ਦਾ ਆਤਮਿਕ ਟੀਚਾ ਹੀ ਅਲੱਗ ਹੈ ਇਸ ਦੀ ਆਤਮਾ ਇੱਥੇ ਸੰਸਾਰ ਤੇ ਸਰੀਰ ਵਿਚ ਹੁੰਦਿਆਂ ਹੀ ਸ਼ਾਂਤ ਹੋ ਗਈ ਹੈ। ਇਹ ਹੁਣ ਮੇਰੇ ਮਰਨ ਤੋਂ ਬਾਅਦ ਸ਼ਾਂਤੀ ਦੀ ਮੰਗ ਕਰਨੀ ਹੀ ਗ਼ਲਤ ਹੈ। ਸੰਗਤ ਵਿਚ ਆਉਂਦਿਆਂ ਹੀ ਆਪਣੇ ਆਪ ਚਿਹਰਾ ਖਿੜ ਜਾਂਦਾ ਹੈ। ਗੁਰੂ ਦਰਬਾਰ ਅੰਦਰ ਸਿਰ ਝੁਕਾਂਦਿਆਂ ਹੀ, ਭਾਵੇਂ ਬਾਹਰ ਅਸੀਂ ਕੀ ਪਏ ਗੱਲਾਂ ਕਰਦੇ ਹੋਈਏ, ਜਿਵੇਂ ਮਹਾਰਾਜ ਦੇ ਕਹਿਣ ਮੁਤਾਬਕ ਕੰਵਲ ਫੁੱਲ ਖਿੜ ਜਾਂਦਾ ਹੈ, ਆਪਣੇ ਆਪ ਹੀ ਖੇੜਾ ਆ ਜਾਂਦਾ ਹੈ ਜਿਸ ਵੇਲੇ ਕੋਈ ਸੰਗਤ ਵਿਚ ਆਉਂਦਾ ਹੈ।

ਇਕ ਦਿਨ ਕਲਗੀਧਰ ਪਾਤਸ਼ਾਹ ਦੇ ਵੇਲੇ ਬੜਾ ਪ੍ਰਸਿੱਧ ਵਾਕਿਆ ਹੋਇਆ। ਮਹਾਰਾਜ ਦਾ ਦਰਬਾਰ ਲੱਗਾ ਹੋਇਆ ਸੀ, ਸ਼ਬਦ ਕੀਰਤਨ ਪਿਆ ਹੁੰਦਾ ਸੀ, ਪਾਤਸ਼ਾਹ ਬੈਠੇ ਹੋਏ ਸਨ, ਇਕ ਬੰਦੇ ਨੇ ਆ ਕੇ ਮੱਥਾ ਟੇਕਿਆ, ਉਸਦਾ ਚਿਹਰਾ ਮੁਰਝਾਇਆ ਹੋਇਆ ਸੀ। ਮਹਾਰਾਜ ਸੰਗਤ ਨੂੰ ਕਹਿਣ ਲੱਗੇ, 'ਸੁਣੋ ਸਿੱਖੋ, ਸੰਗਤ ਵਿਚ ਆ ਕੇ ਚਿਹਰੇ ਖਿੜੇ

ਹੋਏ ਹੋਣੇ ਚਾਹੀਦੇ ਨੇ, ਇਹ ਤੁਹਾਨੂੰ ਸਭ ਨੂੰ ਕੀ ਹੋ ਗਿਆ ਹੈ? ਇੱਥੇ ਕੋਈ ਟੇਢਾ-ਮੇਢਾ ਬੈਠਾ ਹੈ, ਕੋਈ ਉੱਚਾ ਦੇਖ ਰਿਹਾ ਹੈ, ਕੋਈ ਨੀਵਾਂ ਦੇਖ ਰਿਹਾ ਹੈ, ਕੋਈ ਖੜਾ ਹੋ ਕੇ ਦੇਖ ਰਿਹਾ ਹੈ। ਇੱਥੇ ਤਾਂ ਐਸਾ ਨਹੀਂ ਹੋਣਾ ਚਾਹੀਦਾ। ਇੱਥੇ ਤਾਂ ਹਰੇਕ ਦੀ ਆਤਮਾ ਖਿੜ ਜਾਣੀ ਚਾਹੀਦੀ ਹੈ, ਜਦੋਂ ਕੋਈ ਵੀ ਸੰਗਤ ਵਿਚ ਆਉਂਦਾ ਹੈ। ਫਿਰ ਉਸ ਸਿੱਖ ਨੂੰ ਪੁੱਛਦੇ ਨੇ ਜਿਸ ਦਾ ਚਿਹਰਾ ਮੁਰਝਾਇਆ ਹੋਇਆ ਸੀ, ਤੈਨੂੰ ਕੀ ਹੋਇਆ ਹੈ? ਉਹ ਕਹਿੰਦਾ ਹੈ, 'ਮਹਾਰਾਜ, ਮੇਰਾ ਪਿਤਾ ਮੰਜੀ 'ਤੇ ਮਰ ਗਿਆ ਤੇ ਜਿਸ ਵੇਲੇ ਉਸਦੀ ਮੌਤ ਮੰਜੀ 'ਤੇ ਹੋ ਗਈ ਨਾ ਤੇ ਜਿਹੜਾ ਹੈ ਨਾ ਮੇਰੇ ਨਾਲ ਦਾ ਗੁਆਂਢੀ, ਬ੍ਰਾਹਮਣ, ਉਹ ਮੈਨੂੰ ਆ ਕੇ ਡਰਾ ਗਿਆ ਹੈ ਕਿ ਤੇਰੇ ਪਿਉ ਦੀ ਮੌਤ ਹੋਈ ਏ ਮੰਜੇ ਉੱਤੇ, ਉਹਦੀ ਹੁਣ ਗਈ ਆ ਆਤਮਾ ਭਟਕਣ ਤੇ ਕੁਝ ਕਰ ਲੈ। ਉਹ ਫਿਰ ਪਤਾ ਹੈ ਜੋ ਕਰਦੇ ਨੇ, ਇਹ ਦੇ, ਇਹ ਲਿਆ।" ਮਹਾਰਾਜ ਕਹਿਣ ਲੱਗੇ, 'ਤੂੰ ਇਸ ਗੱਲ 'ਤੇ ਘਬਰਾ ਗਿਆ ਹੈਂ, ਤੂੰ ਇਸ ਗੱਲ 'ਤੇ ਮੁਰਝਾ ਗਿਆ ਹੈਂ।' ਮਹਾਰਾਜ ਨੇ ਉਹਦੀ ਬਾਂਹ ਪਕੜ ਲਈ, ਬਾਂਹ ਪਕੜ ਕੇ ਆਪਣੇ ਕੋਲ ਬਿਠਾ ਲਿਆ ਤੇ ਕਹਿੰਦੇ ਨੇ, ਤੇਰੇ ਬਾਪ ਨੂੰ ਮੈਂ ਜਾਣਦਾ ਹਾਂ, ਧੰਨ ਗੁਰੂ ਗੋਬਿੰਦ ਸਿੰਘ ਪਾਤਸ਼ਾਹ, ਤੇਰੇ ਪਿਉ ਨੂੰ ਮੈਂ ਜਾਣਦਾ ਹਾਂ, 'ਹਮੁ ਚ ਮਨਿ', ਮੈਨੂੰ ਪਤਾ ਹੈ ਤੇਰੇ ਪਿਉ ਦਾ ਸੁਭਾਅ, ਉਹ ਸਾਰੀ ਜ਼ਿੰਦਗੀ ਮਸਕੀਨ-ਗ਼ਰੀਬ ਦੀ ਤਰ੍ਹਾਂ ਰਿਹਾ ਹੈ ਜਾਂ ਉਸਨੇ ਨਿਮਰਤਾ ਕੱਟੀ ਹੈ ਜਾਂ ਉਸਨੇ ਕਿਰਤ ਕੀਤੀ ਹੈ। ਮੈਂ ਉਸ ਨੂੰ ਜਾਣਦਾ ਹਾਂ 'ਹਮ 'ਚ ਮਨਿ ਮਸਕੀਨ ਗ਼ਰੀਬ ਮਾਕੁਨ ਫ਼ਿਕਰੁ'। ਆਪਣੇ ਦਿਲ ਵਿਚ ਜ਼ਰਾ ਭਰ ਫ਼ਿਕਰ ਨਾ ਲਿਆ। ਤੇਰਾ ਬਾਪੂ 'ਗਸਤੁ ਜਨਤਿ ਨਸੀਬੁ'। ਤੇਰਾ ਪਿਉ ਤੇ ਸਚਖੰਡ ਵਿਚ ਬੈਠਾ ਹੈ, ਤੂੰ ਇਹ ਕੀ ਸ਼ੁਰੂ ਕਰ ਦਿੱਤਾ ਹੈ ਕਿ ਮੇਰਾ ਪਿਉ ਮੰਜੇ 'ਤੇ ਮਰ ਗਿਆ ਹੈ ਤੇ ਇਸ ਵੇਲੇ ਉਹਦੀ ਕੋਈ ਆਤਮਾ ਭਟਕ ਰਹੀ ਹੈ। ਇਹ ਹੈ ਮੇਰਾ ਆਤਮਿਕ ਟੀਚਾ, ਸਿੱਖੀ ਦਾ ਆਤਮਿਕ ਟੀਚਾ ਹੈ ਕਿ ਜਿਸਨੇ ਸਿੱਖ ਧਰਮ ਧਾਰ ਲਿਆ ਹੈ, ਉਸਦੀ ਆਤਮਾ ਇੱਥੇ ਹੀ ਸ਼ਾਂਤ ਹੋ ਗਈ ਹੈ, ਸਿੱਖ ਦੀ ਕਦੀ ਆਤਮਾ ਭਟਕੇਗੀ ਨਹੀਂ। ਇਸ ਤੋਂ ਵੱਧ ਨਿਆਰਾਪਨ ਹੋਰ ਕਿਸੇ ਧਰਮ ਕੋਲ ਹੈ ਨਹੀਂ। ਇਸ ਦਾ ਨਿਆਰਾਪਨ ਇਸ ਤੋਂ ਵੀ ਅੱਗੇ ਹੈ ਕਿ ਜ਼ਿੰਦਗੀ ਵਿਚ ਰਹਿਣ ਦੀ ਜਾਚ ਸਿਖਾਈ ਹੈ। ਇਕ ਇਤਿਹਾਸਕਾਰ ਜਿਸਨੇ ਬਾਕੀ ਧਰਮਾਂ ਨੂੰ ਤੇ ਸਾਡੇ ਧਰਮ ਨੂੰ ਵੀ ਪੜ੍ਹਿਆ ਹੈ ਤੇ ਆਖਦਾ ਹੈ ਇਸ ਧਰਮ ਨੇ ਜੀਵਨ ਦੀ ਅਸਲ ਜਾਚ ਸਿਖਾਈ, ਬੇਸ਼ੱਕ ਜਿਸ ਤਰ੍ਹਾਂ ਇਕ ਬੇੜੀ ਨੂੰ ਸਾਗਰ ਵਿਚ ਠੇਲ੍ਹ ਦਿਓ ਪਰ ਉਸ ਲਈ ਵੀ ਇਕ ਇਹਤਿਆਤ ਕਰਨੀ ਪੈਂਦੀ ਹੈ ਕਿ ਬੇੜੀ ਪਾਣੀ ਉੱਤੇ ਰਵ੍ਹੇ। ਬੇੜੀ ਵਿਚ ਪਾਣੀ ਨਾ ਪੈ ਜਾਵੇ। ਬਸ ਇਤਨਾ ਹੀ ਆਸਾਨ ਤਰੀਕਾ ਹੈ, ਸਿੱਖ ਧਰਮ ਦਾ ਵੀ, ਬੇੜੀ ਨੂੰ ਪਾਣੀ 'ਤੇ ਰੱਖਣਾ ਹੈ। ਬੇੜੀ ਵਿਚ ਪਾਣੀ ਨਹੀਂ ਪੈਣ ਦੇਣਾ, ਬੇਸ਼ੱਕ ਤਾਰੋ, ਤਰੋ ਇਸ ਸੰਸਾਰ 'ਤੇ ਸਾਰੇ ਸੁਖ ਮਾਣਦਿਆਂ ਪਰ ਉਨ੍ਹਾਂ ਨੂੰ ਆਪਣੇ ਸਰੀਰ ਦਾ ਅੰਗ ਨਾ ਬਣਨ ਦੇਣਾ।

ਬਸ ਇਹੀ ਹੈ ਗੁਰੂ ਨਾਨਕ ਸਾਹਿਬ ਦੀ ਪਿਆਰੀ ਤੁਕ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਸ਼ੁਰੂ ਹੀ ਇਥੋਂ ਹੁੰਦਾ ਹੈ। ਸਾਰੀ ਦੁਨੀਆਂ ਮਰ ਰਹੀ ਹੈ ਜਾਂ ਕਾਮ ਵਿਚ ਜਾਂ ਦਾਮ ਵਿਚ ਜਾਂ ਚਾਮ ਵਿਚ ਪਰ ਸਿੱਖ ਨੂੰ ਮੈਂ ਜਾਚ ਸਿਖਾ ਰਿਹਾ ਹਾਂ ਨਾ ਇਹ ਕਾਮ ਵੱਲ ਜਾਏਗਾ, ਨਾ ਇਹ ਦਾਮ ਵੱਲ ਜਾਏਗਾ। ਇਸ ਨੂੰ ਨਾਮ ਦੀ ਸਮਝ, ਜਾਚ ਗੁਰੂ ਪਿਤਾ

ਸਾਨੂੰ ਦੇਣਗੇ ਅਤੇ ਸਮਝਾਉਣਗੇ ਅਤੇ ਇਹ ਅਗਲੇ ਦੋ ਸ਼ਬਦ ਹੀ ਇਹੀ ਹਨ, ਗੁਰੂ ਗ੍ਰੰਥ ਸਾਹਿਬ ਦੇ, ਜੋ ਮਰਜ਼ੀ ਖਾ, ਜੋ ਮਰਜ਼ੀ ਪਹਿਨ, ਜਿਹੜੀ ਮਰਜ਼ੀ ਸਵਾਰੀ ਕਰ, ਜਿਹੋ ਜਿਹੇ ਮਰਜ਼ੀ ਚੰਗੇ ਮਕਾਨ ਵਿਚ ਰਹਿ ਪਰ ਚਾਰ ਚੀਜ਼ਾਂ ਦਾ ਖ਼ਿਆਲ ਰੱਖੀਂ, ਇਹ ਹੈ ਸਾਡੇ ਧਰਮ ਦਾ ਨਿਆਰਾਪਨ ਜਾਂ ਅਰਬਿੰਦੂ ਘੋਸ਼ ਦੇ ਕਹਿਣ ਮੁਤਾਬਕ ਜਵਾਲਾਮੁਖੀ ਫਟ ਗਿਆ, ਜਵਾਲਾਮੁਖੀ ਇਹ ਫਟਿਆ ਕਿ ਚਾਰ ਚੀਜ਼ਾਂ ਨਾ ਕਰੀਂ ਤੇ ਫਿਰ ਤੈਨੂੰ ਕਦੀ ਵੀ, ਕਿਸੇ ਵੇਲੇ ਵੀ ਬਾਹਰਲੀ ਭਾਵੇਂ ਕਿਤਨੀ ਵੀ ਹਵਸ ਹੋਵੇ, ਅੰਦਰਲੀ ਤੇਰੇ ਅੰਦਰ ਕਿਤਨੀ ਵੀ ਕਲਬਲ ਹੋਵੇ, ਛੋਹ ਨਹੀਂ ਸਕੇਗੀ। ਫਿਰ ਆਪ ਨੇ ਪੂਰੀ ਤੁਕ ਲਿਖ ਦਿੱਤੀ। ਸਭ ਤੋਂ ਪਹਿਲਾਂ ਐਸੀ ਖ਼ੁਸ਼ੀ ਵਿਚ ਬਿਲਕੁਲ ਨਾ ਜਾਈਂ ਜਿਸ ਨੂੰ ਕਰਨ ਤੋਂ ਬਾਅਦ 'ਖ਼ੁਸ਼ੀ ਖੁਆਰ ਹੋ ਜਾਏ', ਸਭ ਤੋਂ ਕਿੰਨਾ ਆਸਾਨ ਤਰੀਕਾ ਲੱਭ ਪਿਆ, 'ਬਾਬਾ, ਹੋਰ ਖਾਣਾ ਖ਼ੁਸ਼ੀ ਖੁਆਰ'। ਜਿਹਦੇ ਖਾਣ ਨਾਲ ਖ਼ੁਸ਼ੀ ਖੁਆਰ ਹੋ ਜਾਵੇ। ਅਗਰ ਖ਼ੁਸ਼ੀ ਖੁਆਰ ਹੋ ਰਹੀ ਹੈ, ਕਿਸੇ ਕੈਫੇ 'ਤੇ ਜਾ ਕੇ, ਕਿਸੇ ਲੰਚ 'ਤੇ ਜਾ ਕੇ, ਕਿਥੇ ਥਾਂ 'ਤੇ ਜਾ ਕੇ ਤਾਂ ਸਮਝ ਲਓ ਜੇ ਉੱਥੇ ਇਹ ਖ਼ਿਆਲ ਪੈਦਾ ਹੋ ਗਿਆ ਹੈ ਕਿ ਇਸ ਥਾਂ 'ਤੇ ਜਾਣ ਤੋਂ ਬਾਅਦ ਗਿਆ ਤੇ ਮੈਂ ਖ਼ੁਸ਼ੀ-ਖ਼ੁਸ਼ੀ ਸਾਂ ਪਰ ਵਾਪਸ ਆਉਂਦਿਆਂ, ਮੇਰੀ ਖ਼ੁਸ਼ੀ ਖੁਆਰ ਹੋ ਗਈ ਹੈ। ਮੈਨੂੰ ਕਿਸੇ ਨੇ ਚੁੱਕ ਕੇ ਗੱਡੀ ਵਿਚ ਪਾਇਆ ਹੈ ਜਾਂ ਹੁਣ ਮੈਂ ਗੱਡੀ ਡਰਾਈਵ ਹੀ ਨਹੀਂ ਕਰ ਸਕਦਾ ਤਾਂ ਸਮਝ ਲਉ ਉੱਥੇ ਮੈਂ ਵੱਧ ਖਾ ਲਿਆ ਹੈ ਜਾਂ ਗ਼ਲਤ ਖਾ ਲਿਆ ਹੈ।

ਦੂਸਰੇ,

'ਜਿਤੁ ਖਾਧੈ ਤਨ ਪੀੜੀਐ
ਮਨ ਮਹਿ ਚਲਹਿ ਵਿਕਾਰ'

ਜਿਵੇਂ ਖਾਣ ਨਾਲ ਮਨ ਵਿਚ ਵਿਕਾਰ ਪੈਦਾ ਹੋ ਜਾਏ, ਉਸ ਨੂੰ ਨਹੀਂ ਖਾਣਾ, ਸਗੋਂ ਆਪਣੀ ਇੱਛਾ ਪ੍ਰਗਟ ਹੋਣ ਦੀ ਬਜਾਏ, ਅਸੀਂ ਇੱਛਾ ਨੂੰ ਹੀ ਢਾਣਾ ਸ਼ੁਰੂ ਕਰ ਦੇਈਏ।

ਤੀਸਰੇ, 'ਤਨ ਪੀੜੀਐ' ਇਸ ਦੇ ਅਰਥ ਭਾਵੇਂ ਬਹੁਤ ਕੁਝ ਹੋਣਗੇ ਪਰ ਇਕ ਅਰਥ ਇਹ ਵੀ ਹੈ ਜੋ ਤੂੰ ਖਾ ਰਿਹਾ ਹੈਂ, ਉਸ ਨਾਲ ਤੈਨੂੰ ਇਤਨਾ ਪਤਾ ਹੋਣਾ ਚਾਹੀਦਾ ਹੈ ਕਿ ਅੱਖ ਤੇਰੀ ਭਾਵੇਂ ਨਹੀਂ ਰੱਜੀ ਪਰ ਪੇਟ ਤੇਰਾ ਰੱਜ ਗਿਆ ਹੈ। ਆਮ ਤੌਰ 'ਤੇ ਐਸਾ ਹੀ ਹੁੰਦਾ ਹੈ, ਅੱਖਾਂ ਨਹੀਂ ਰੱਜਦੀਆਂ, ਮਹਾਰਾਜ ਦਾ ਆਪਣਾ ਵੀ ਬਚਨ ਐਸਾ ਹੀ ਹੈ, 'ਅਖੀ ਦੇਖ ਨ ਰਜੀਆਂ।, ਇਸ ਕਰਕੇ ਆਖਿਆ ਨੇ, 'ਤਨਿ ਤੇਰਾ ਪੀੜਿਆ ਨ ਜਾਏ'।

ਚੌਥਾ ਜਿਹੜਾ ਸਭ ਤੋਂ ਜ਼ਰੂਰੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹੈ ਸਾਹਿਬ ਗੁਰੂ ਅਰਜਨ ਸਾਹਿਬ ਦਾ 'ਸਾਬਤਿ ਸੂਰਤਿ ਦਸਤਾਰਿ ਸਿਰਾ'। ਇਸਨੂੰ ਮਹਾਰਾਜ ਨੇ ਸਮਝਾਇਆ ਕੋਈ ਸੰਸਾਰ ਅੰਦਰ ਚਲਦੇ, ਖਾਂਦੇ, ਪਹਿਨਦੇ, ਰਹਿੰਦੇ ਇਤਨੀ ਕੁ ਇਹਤਿਆਤ ਤੁਸੀਂ ਸਦਾ ਰੱਖਣੀ ਕਿ ਜਿਹੜੀਆਂ ਦੋ ਚੀਜ਼ਾਂ ਤੁਹਾਨੂੰ ਰਹਿਤ ਮਰਯਾਦਾ ਵਿਚ ਦੱਸੀਆਂ ਗਈਆਂ ਹਨ, ਇਨ੍ਹਾਂ ਨੂੰ ਕਿਸੇ ਵੇਲੇ ਵੀ ਉਤਾਰਨ ਦੀ ਕੋਸ਼ਿਸ਼ ਨਾ ਕਰਨਾ। ਰਹਿਤ ਮਰਯਾਦਾ ਵਿਚ ਲਿਖਿਆ ਹੈ, ਇਕ ਕਛਹਿਰਾ ਤੇ ਦੂਸਰੀ ਸਿਰ ਦੀ ਦਸਤਾਰ। ਇਨ੍ਹਾਂ ਨੂੰ ਸਦਾ ਸਰੀਰ ਦੇ ਨਾਲ ਰੱਖੀਂ। ਇਹ ਦੋ ਲਾਜ਼ਮੀ ਹਨ। ਬਾਕੀ ਸਾਨੂੰ ਕੋਈ ਬਹਿਸ ਨਹੀਂ ਹੈ, ਨਾ ਪੋਸ਼ਾਕ ਦੀ, ਨਾ ਕੋਈ ਖ਼ੁਰਾਕ ਦੀ। ਦਸਤਾਰ ਤੋਂ ਬਗ਼ੈਰ ਇੰਟੈਗ੍ਰਟਿਡ

ਪ੍ਰਸਨੈਲਿਟੀ ਨਹੀਂ ਹੋ ਸਕਦੀ। ਬਾਕੀ ਸਪਿਰਟ ਪ੍ਰਸਨੈਲਿਟੀ ਹੋਏਗੀ, ਟੁੱਟੀ ਹੋਈ ਹੋਵੇਗੀ, ਗਿਰੀ ਹੋਈ ਹੋਵੇਗੀ, ਦੋ ਹਿੱਸਿਆਂ ਵਿਚ ਹੋਏਗੀ, ਦੋ ਫਾੜ ਹੋਵੇਗੀ।

ਇਹ ਹੈ ਸਿੱਖ ਧਰਮ ਦਾ ਨਿਆਰਾਪਨ ਜੋ ਸਾਨੂੰ ਸੰਸਾਰ 'ਤੇ ਗੁਰੂ ਪਿਤਾ ਦੇ ਕੇ ਗਏ ਹਨ। ਸਭ ਤੋਂ ਵੱਡਾ ਨਿਆਰਾਪਨ ਇਹ ਹੈ ਕਿ ਸਿੱਖ ਨੂੰ ਜੋ ਮੁੱਢਲੇ ਅਸੂਲ ਸਮਝਾਏ ਹਨ, ਉਹੀ ਸਾਡੀ ਸਭ ਤੋਂ ਵੱਡੀ ਉਚਿੱਤਤਾ ਹੈ। ਗੁਰੂ ਨਾਨਕ ਪਿਤਾ ਬਨਾਰਸ ਵਿਚ ਗਏ, ਉੱਥੇ ਕਬੀਰ ਜੀ ਮਿਲੇ, ਰਵਿਦਾਸ ਜੀ ਵੀ ਮਿਲੇ। ਕਬੀਰ ਜੀ ਜਿਸ ਵੇਲੇ ਗੁਰੂ ਨਾਨਕ ਸਾਹਿਬ ਨੂੰ ਮਿਲ ਕੇ ਗਏ ਨੇ ਤੇ ਸਾਰੇ ਬਨਾਰਸ ਦੇ ਭਗਤਾਂ ਨੇ ਪੁੱਛਿਆ ਹੈ, ਗੁਰੂ ਨਾਨਕ ਨੂੰ ਮਿਲ ਕੇ ਆਏ ਹੋ, ਤੁਸੀਂ ਕੀ ਡਿੱਠਾ ਹੈ, ਇਤਨਾ ਵੱਡਾ ਗੁਰੂ ਤੁਹਾਨੂੰ ਮਿਲਿਆ ਹੈ, ਤੁਸੀਂ ਡਿੱਠਾ ਕੀ ਹੈ? ਅਤੇ ਖ਼ੁਸ਼ੀ ਦੀ ਗੱਲ ਇਤਨੀ ਹੈ ਕਿ, ਗੁਰੂ ਨਾਨਕ ਸਾਹਿਬ ਕੋਲੋਂ ਮਰਦਾਨੇ ਨੇ ਵੀ ਪੁੱਛਿਆ, 'ਮਹਾਰਾਜ, ਕਬੀਰ 'ਚ ਤੁਸਾਂ ਕੀ ਡਿੱਠਾ ਹੈ? ਇਹ ਜਿਹੜੇ ਦੋਨਾਂ ਦੇ ਬਚਨ ਹਨ ਨਾ, ਮੈਂ ਸਮਝਦਾ ਹਾਂ, ਸਿੱਖ ਦਾ ਨਿਆਰਾਪਨ ਦੱਸ ਰਹੇ ਹਨ। ਸਿੱਖ ਇਤਨਾ ਉੱਚਾ ਕਿਉਂ ਹੈ, ਮੇਰਾ ਪਿਤਾ ਇਤਨਾ ਉੱਚਾ ਕਿਉਂ ਹੈ। ਕਬੀਰ ਆਪਣੇ ਸਾਰੇ ਸਾਥੀ ਭਗਤਾਂ ਨੂੰ ਕਹਿੰਦੇ ਨੇ, 'ਬੜਾ ਅਜੀਬ ਦੇਖਿਆ, ਗੁਰੂ ਨਾਨਕ, ਕਿਸੀ ਬਾਤ ਦਾ ਦਾਅਵਾ ਈ ਨਹੀਂ ਕਰਦਾ, ਨਾ ਨਾਮ ਕਾ, ਨਾ ਬ੍ਰਤ ਕਾ, ਨਾ ਪੂਜਾ ਕਾ, ਨਾ ਸੰਜਮ ਕਾ, ਨਾ ਸੇਵਾ ਕਾ, ਕਿਸੀ ਬਾਤ ਕਾ ਦਾਅਵਾ ਹੀ ਨਹੀਂ ਕਰਤਾ, ਵਾਹਿਗੁਰੂ ਕੋ ਕਰਨਹਾਰ ਜਾਨਤਾ ਹੈ, ਆਪਣੇ ਆਪ ਨੂੰ ਸਿਵਾਏ ਸੰਸਾਰ 'ਤੇ ਸੰਗਤ ਦੀ ਧੂੜ ਤੋਂ ਵੱਧ ਕੁਝ ਜਾਣਦਾ ਹੀ ਨਹੀਂ।' ਇਹ ਹੈ ਗੁਰੂ ਨਾਨਕ ਸਾਹਿਬ ਦੀ ਸਭ ਤੋਂ ਵੱਡੀ ਵਡਿਆਈ ਕਿ ਦਾਅਵਾ ਕੋਈ ਨਹੀਂ ਕੀਤਾ। ਤੁਸੀਂ ਦੇਖ ਲਉ ਕਿਤਨਾ ਕੁਝ ਲਿਖ ਜਾਂਦੇ ਨੇ ਤੇ ਅਖੀਰ 'ਤੇ ਕੀ ਕਹਿੰਦੇ ਨੇ, 'ਨਾਨਕੁ ਨੀਚੁ ਕਹੈ ਵੀਚਾਰੁ' ਗੱਲਾਂ ਸੱਚੀਆਂ ਕਰਦੇ ਨੇ, ਠੀਕ ਕਰਦੇ ਨੇ, ਪੂਰੀ ਖਬਰ ਵਾਹਿਗੁਰੂ ਕੋਲੋਂ ਲਿਆ ਰਹੇ ਹਨ ਪਰ ਅਖ਼ੀਰ 'ਤੇ ਕਹਿਣਗੇ :

**'ਨਾਨਕੁ ਵੇਚਾਰਾ ਕਿਆ ਕਹੈ,**
**ਸਭੁ ਲੋਕੁ ਸਲਾਹੇ ਏਕਸੈ॥**
**ਸਿਰੁ ਨਾਨਕ ਲੋਕਾ ਪਾਵ ਹੈ॥**
**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ'॥**

ਤੁਸੀਂ ਹੁਣ ਸੰਸਾਰ ਦੇ ਬਾਕੀ ਧਰਮਾਂ ਦੇ ਆਗੂ ਦੇਖੇ ਨੇ, ਕਿਸ ਦਾਅਵੇ ਨਾਲ ਗੱਲ ਕਰਦੇ ਨੇ ਅਤੇ ਇਤਨੇ ਹੁਣੇ, ਅੱਜ ਦੇ ਜੰਮੇ ਹੋਏ ਜਿਨ੍ਹਾਂ ਨੂੰ ਜ਼ਰਾ ਕੁ ਸੋਝੀ ਆਈ ਹੈ ਨਾ, ਉਹ ਵੀ ਦਾਅਵੇ ਨਾਲ ਗੱਲਾਂ ਕਰਨ ਲੱਗ ਪਏ ਨੇ, ਕਹਿਣ ਲੱਗ ਪਏ ਨੇ ਤੁਹਾਨੂੰ ਕੀ ਆਉਂਦਾ ਹੈ, ਤੈਨੂੰ ਕੀ ਆਉਂਦਾ ਹੈ, ਤੁਹਾਨੂੰ ਕੀ ਪਤਾ ਹੈ, ਆਓ ਦੱਸਾਂ ਤੁਹਾਨੂੰ ਕੀ ਮਿਲੇਗਾ। ਦੁਨੀਆਂ ਦਾ ਮਾਲਕ, ਗੁਰੂ ਨਾਨਕ ਵਾਹਿਗੁਰੂ ਦੇ ਦਰਬਾਰ ਤੋਂ ਵਾਪਸ ਆਉਣ ਵਾਲਾ ਗੁਰੂ ਨਾਨਕ, ਵਾਹਿਗੁਰੂ ਕੋਲੋਂ ਬਖ਼ਸ਼ਸ਼ ਲਿਆਉਣ ਵਾਲਾ ਗੁਰੂ ਨਾਨਕ ਅਤੇ ਉਹ ਜੋ ਵਾਹਿਗੁਰੂ ਨੇ ਗੁਰੂ ਨਾਨਕ ਨੂੰ ਕਿਹਾ ਹੈ, ਉਹ ਵੀ ਸਾਡੇ ਕੋਲ ਇਤਿਹਾਸ ਵਿਚ ਲਿਖਿਆ ਹੈ ਕਿ ਜਿਸ ਵੇਲੇ ਵਾਹਿਗੁਰੂ, ਗੁਰੂ ਨਾਨਕ ਇਕੱਠੇ ਹੋ ਗਏ ਅਤੇ ਵਾਪਸ ਆਉਣ ਲੱਗੇ, ਵਾਹਿਗੁਰੂ ਨੇ ਆਵਾਜ਼ ਮਾਰਕੇ ਕਿਹਾ ਕਿ, 'ਮੇਰਾ ਨਾਮ ਪਾਰਬ੍ਰਹਮ ਪਰਮੇਸਰੁ, ਤੇਰਾ ਨਾਮ ਗੁਰੂ ਪਰਮੇਸਰੁ। ਤੇਰੇ ਰਾਹੀਂ ਦੁਨੀਆਂ ਪਰਮੇਸ਼ਰ ਨੂੰ ਜਾਣੇਗੀ।' ਪਰ

ਆਪ ਨੇ ਦਾਅਵਾ ਨਹੀਂ ਕੀਤਾ, ਇਹ ਇਕ ਸਿੱਖ ਧਰਮ ਦਾ ਸਭ ਤੋਂ ਵੱਡਾ ਦਾਅਵਾ ਹੈ ਕਿ ਪਾਵਣ ਤੋਂ ਬਾਅਦ, ਕਿਸੇ ਵੀ ਚੀਜ਼ ਦੀ ਪ੍ਰਾਪਤੀ ਤੋਂ ਬਾਅਦ ਦਾਅਵਾ ਨਹੀਂ ਕਰਨਾ। ਕਿਉਂਕਿ ਇਹ ਪਤਾ ਹੀ ਨਹੀਂ, 'ਪਾਤਾਲਾ ਪਾਤਾਲ ਹਨ, ਲਖ ਆਗਾਸਾ ਆਗਾਸ ਹਨ।'ਇਕ ਗੱਲ ਦਾ ਦਾਅਵਾ ਅਸੀਂ ਜਿਹੜੇ ਉਨ੍ਹਾਂ ਕੋਲੋਂ ਪੜ੍ਹੇ ਹੋਏ ਬੱਚੇ ਹਨ, ਧਰਮ ਵਾਲੇ ਬੱਚੇ ਹਾਂ, ਇਹ ਕਰਨੇ ਹਾਂ, ਪਿਤਾ ਤੁਹਾਡੀ ਨਜ਼ਰ ਬੜੀ ਲੰਮੀ ਹੈ ਕਿਉਂਕਿ ਇਤਨੀ ਲੰਮੀ ਨਜ਼ਰ ਕਿਸੇ ਹੋਰ ਦੀ ਨਹੀਂ ਹੋ ਸਕਦੀ। ਜਿਸ ਵੇਲੇ ਅੱਜ ਮੈਂ ਅਖ਼ਬਾਰ ਦਾ ਹੈਡਿੰਗ ਪੜ੍ਹਿਆ, ਤੁਹਾਡਾ ਸਿਰ ਵੀ ਹੋਰ ਉੱਚਾ ਹੋ ਗਿਆ ਹੋਏਗਾ, ਕੈਸਾ ਮੇਰਾ ਗੁਰੂ ਹੈ, ਇਸ ਧਰਤੀ 'ਤੇ ਜਿੱਥੇ ਮਲੇਸ਼ੀਆ ਵਿਚ ਤੁਸੀਂ ਬੈਠੇ ਹੋ, ਅਗਰ ਕੋਈ ਪਬਲਿਕ ਪਲੇਸ ਦੇ ਬਾਗ਼ 'ਤੇ ਕਾਰ 'ਤੇ ਬਸ 'ਚ ਸਿਗਰਟ ਪੀਏਗਾ, ਉਸ ਨੂੰ ਦੋ ਸਾਲ ਦੀ ਕੈਦ ਵੀ ਹੋ ਸਕਦੀ ਹੈ ਤੇ ਹਿੰਦੁਸਤਾਨ ਦੇ ਰੁਪਏ ਦੇ ਮੁਤਾਬਕ ਉਸਨੂੰ ਸੱਠ ਹਜ਼ਾਰ ਰੁਪਏ ਦਾ ਜੁਰਮਾਨਾ ਵੀ ਹੋ ਸਕਦਾ ਹੈ ਤੇ ਮੈਂ ਕਿਸੇ ਨੂੰ ਆਖਦਾ ਸਾਂ ਨਾ ਕਿ ਦੇਖੋ ਮੇਰਾ ਗੁਰੂ ਗੋਬਿੰਦ ਸਿੰਘ ਪਿਤਾ ਕੀ ਕਹਿ ਗਿਆ ਹੈ, ਸੁਣਦੇ ਹੀ ਨਹੀਂ ਸਨ। ਸਾਰੇ ਅਮਰੀਕਾ ਦੀ ਨੌਜਵਾਨ ਸਭਾ ਨੇ ਵੀ ਲਿਖਿਆ ਹੈ, ਅਮਰੀਕਾ ਨੇ ਵੀ ਇਕ ਵੀਅਨ ਬਣਾਇਆ ਹੈ, 1999 ਵਿਚ ਪਤਾ ਨਹੀਂ ਉਨ੍ਹਾਂ ਨੇ 1999 ਕਿਉਂ ਲਿਖਿਆ ਹੈ, ਕਿਸ ਵਾਸਤੇ ਲਿਖਿਆ ਹੈ, ਇਹ ਸਾਨੂੰ ਪਤਾ ਨਹੀਂ ਹੈ ਲੇਕਿਨ ਅਮਰੀਕਾ ਨੇ ਆਪਣੇ ਇਸ ਮੈਨੀਫ਼ੈਸਟੋ ਵਿਚ ਜਿਹੜਾ ਨਵਾਂ ਪ੍ਰਧਾਨ ਹੁਣ ਕਲਿੰਟਨ ਬਣਿਆ ਹੈ ਜਾਂ ਜਿਹੜਾ ਵੀ ਉੱਥੇ ਆਏਗਾ 1999 ਅੰਦਰ ਸਾਰੇ ਅਮਰੀਕਾ ਅੰਦਰ ਕੋਈ ਬੰਦਾ ਤਮਾਕੂ ਪੀਂਦਾ ਦਿਖਾਈ ਨਹੀਂ ਦੇਵੇਗਾ, ਕਿਉਂ ਬਈ ਕੀ ਹੋ ਜਾਏਗਾ, ਉਸ ਵੇਲੇ ਤੇ ਫਿਰ ਅਸੀਂ ਤੇ ਧੰਨ ਧੰਨ ਕਰਾਂਗੇ, ਗੁਰੂ ਗੋਬਿੰਦ ਸਿੰਘ ਨੂੰ, ਮੇਰਾ ਖ਼ਿਆਲ ਹੈ, ਆਮ ਆਦਮੀ ਵੀ ਆਖੇਗਾ, ਗੁਰੂ ਗੋਬਿੰਦ ਸਿੰਘ ਤੇਰੀ ਹਰ ਗੱਲ ਜਿਹੜੀ ਤੂੰ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਕਹੀ, ਅੱਜ ਪੂਰੀ ਹੋਈ ਹੈ, ਅੱਗੇ ਵੀ ਪੂਰੀ ਹੋਵੇਗੀ। ਦੂਜੀ ਵੀ ਪੂਰੀ ਹੋ ਗਈ ਹੈ, ਕਹਿਣ ਦੀ ਲੋੜ ਤੇ ਨਹੀਂ ਹੈ। ਆਪ ਨੇ ਫ਼ਰਮਾਇਆ ਸੀ ਕਿ 'ਪਰ ਨਾਰੀ ਕੀ ਸੇਜੁ ਭੂਲ ਸੁਪਨੇ ਹੂੰ ਨਾ ਜਾਈਹੋ' ਤੇ ਹੁਣ ਕਿਸੇ ਨੂੰ ਕਹਿਣ ਦੀ ਲੋੜ ਹੈ, ਸਭ ਤੋਂ ਨਾ-ਮੁਰਾਦ, ਖਤਰਨਾਕ ਬਿਮਾਰੀ ਦਾ ਸ਼ਿਕਾਰ ਉਹੀ ਹੁੰਦਾ ਹੈ ਜੋ ਪਰ ਨਾਰੀ ਦੀ ਸੇਜ 'ਤੇ ਜਾਂਦਾ ਹੈ। ਇਸ ਤੋਂ ਵੱਡੀ ਮੇਰੇ ਗੁਰੂ ਗੋਬਿੰਦ ਸਿੰਘ ਜੀ ਦੀ ਜਿੱਤ ਹੋਰ ਕੀ ਹੋ ਸਕਦੀ ਹੈ? ਤੀਸਰੀ ਜਿੱਤ ਵੀ ਨੇੜੇ ਹੀ ਹੈ, ਦੂਰ ਨਹੀਂ ਹੈ, ਸਿਰਫ਼ ਅਸੀਂ ਹੀ ਕਮਜ਼ੋਰ ਹੋ ਰਹੇ ਹਾਂ। ਆਪ ਨੇ ਫ਼ਰਮਾਇਆ ਸੀ ਕਿ, 'ਅਗਰ ਕੋਈ ਖ਼ੂਬਸੂਰਤੀ ਦੀ ਆਖ਼ਰੀ ਸ਼ਕਲ ਕਦੀ ਦੁਨੀਆਂ ਦੇ ਲੋਕਾਂ ਨੇ ਬਣਾਈ ਤਾਂ ਕੇਸਾਂ ਤੋਂ ਬਗ਼ੈਰ ਨਹੀਂ ਹੋਏਗੀ, ਅਗਰ ਕੋਈ ਸਭ ਤੋਂ ਵੱਧ ਖ਼ੂਬਸੂਰਤੀ ਦਾ ਕੋਈ ਚਿੰਨ੍ਹ ਹੈ। ਇਹ ਵੀ ਮੇਰਾ ਦਾਤਾ ਆਪ ਪੂਰੀ ਕਰੇਗਾ ਕਿ ਹੁਣ ਅਸੀਂ ਕਿਧਰੇ ਨਾ ਕਮਜ਼ੋਰ ਹੋਈਏ। ਇਹ ਨਿਆਰਾਪਨ ਸਾਨੂੰ ਦੇ ਕੇ ਗਏ। ਦਾਅਵਾ ਫਿਰ ਵੀ ਅਸੀਂ ਨਹੀਂ ਕਰਦੇ ਸਿਰਫ਼ ਕਹੀ ਜਾਂਦੇ ਹਾਂ ਕਿ ਤੇਰਾ ਸ਼ੁਕਰ ਹੈ, ਤੂੰ ਸਾਨੂੰ ਇਸ ਪਾਸੇ ਪਾਇਆ ਤੇ ਉਸ ਤੋਂ ਵੀ ਵੱਡੀ ਗੱਲ ਜਿਹੜੀ ਮੈਕਾਲਫ਼ ਨੇ ਕਹੀ ਸੀ ਪੱਛਮ ਦੇ ਲੋਕਾਂ ਨੂੰ, ਉਹ ਮੈਂ ਆਪ ਨਾਲ ਸਾਂਝੀ ਕਰਾਂਗਾ। ਜਿਸ ਵੇਲੇ ਪੱਛਮ ਦੇ ਲੋਕਾਂ ਨੂੰ ਛੇ ਪੁਸਤਕਾਂ ਦੇ ਵਾਲਿਊਮ ਲਿਖ ਕੇ ਉਸ ਨੇ ਭੇਟ ਕੀਤੇ ਤੇ ਮੁੱਖ ਬੰਧ ਵਿਚ ਲਿਖਦਾ ਹੈ, ਪੱਛਮ ਦੇ ਲੋਕੋ, ਮੈਂ ਹਿੰਦੁਸਤਾਨ ਤੋਂ ਇਕ ਐਸਾ ਧਰਮ ਤੁਹਾਡੇ

ਕੋਲ ਲੈ ਕੇ ਆਇਆ ਹਾਂ ਜਿਸ ਵਿਚ ਨਾ ਪੂਜਾ ਹੈ, ਨਾ ਬੁੱਤ ਹੈ, ਨਾ ਵਰਤ ਹੈ, ਨਾ ਸੰਜਮ ਹੈ, ਨਾ ਪੂਰਨਮਾਸ਼ੀ ਹੈ, ਨਾ ਕਿਸੇ 'ਤੇ ਕੋਈ ਬੰਦਸ਼ ਹੈ, ਨਾ ਆਪਣੀਆਂ ਵਿਧਵਾ ਔਰਤਾਂ ਨੂੰ ਇਹ ਸਾੜਦੇ ਹਨ, ਨਾ ਕਦੀ ਆਪਣੀ ਔਰਤ ਨੂੰ ਇਹ ਫਿਟਕਾਰਦੇ ਹਨ। ਨਾ ਇਹ ਔਰਤ ਨੂੰ ਗ਼ੁਲਾਮ ਬਣਾ, ਬਾਂਧੀ ਨਹੀਂ ਕਿਹਾ ਜਾਂਦਾ। ਜਿਸ ਧਰਮ ਦੇ ਅੰਦਰ ਸਿਵਾਏ ਸਬਰ ਤੋਂ, ਸੰਤੋਖ ਤੋਂ, ਸੰਜਮ ਤੋਂ, ਸ਼ੁਕਰ ਤੋਂ, ਨਿਆਂ ਤੋਂ, ਦਇਆ ਤੋਂ ਸਿਵਾ ਕੁਝ ਨਹੀਂ ਹੈ। ਸਭ ਤੋਂ ਵੱਡੀ ਗੱਲ ਇਸ ਵਿਚ ਨਾ ਕੋਈ ਨਸ਼ਾ ਹੈ, ਨਾ ਤਮਾਕੂ ਵਾਲੀ ਇਲਤ ਹੈ, ਨਾ ਇਸ ਨੂੰ ਕੋਈ ਖ਼ਿਆਲ ਆਇਆ ਹੈ, ਨਾ ਤੀਰਥਾਂ ਤੋਂ ਕੁਝ ਲੈ ਸਕਦਾ ਹੈ, ਇਸ ਨੇ ਸ਼ਬਦ ਤੋਂ ਸਭ ਕੁਝ ਲਿਆ ਹੈ। ਇਸ ਕਰਕੇ ਪੱਛਮ ਦੇ ਲੋਕੋ, ਮੈਂ ਤੁਹਾਨੂੰ ਦੱਸ ਰਿਹਾ ਹਾਂ, ਇਹ ਧਰਮ ਉਚੇਰਾ ਧਰਮ ਹੈ ਅਤੇ ਉਸ ਦੇ ਸ਼ਬਦ ਹਨ "ਹਾਈ ਰਿਲੀਜਨ"। ਇਹ ਕੋਈ ਛੋਟਾ ਧਰਮ ਨਹੀਂ ਹੈ। ਇਹ ਇੰਨਾ ਉਚੇਰਾ ਹੈ ਕਿ ਇਸ ਦੀ ਉਚਾਈ ਨੂੰ ਪਾਉਣ ਲਈ ਹਰ ਸਿੱਖ ਜਿਸ ਵੇਲੇ ਅੰਮ੍ਰਿਤਧਾਰੀ ਹੋ ਜਾਂਦਾ ਹੈ ਉਸ ਦਾ ਧਿਆਨ ਹਮੇਸ਼ਾ ਇਹ ਰਹਿੰਦਾ ਹੈ ਜੋ ਮੇਰੇ ਗੁਰੂ ਨੇ ਮੇਰੇ ਲਈ ਆਦਰਸ਼ ਬਣਾਇਆ ਹੈ, ਉਸ ਨੂੰ ਮੈਂ ਛੂਹਣ ਦਾ ਯਤਨ ਕਰਾਂ। ਇਹ ਐਸੇ ਹਨ ਜਿਨ੍ਹਾਂ ਨੇ ਕਿਰਤ ਨੂੰ ਆਪਣਾ ਸਹਾਰਾ ਬਣਾਇਆ ਹੈ, ਨਾਮ ਦੇ ਵਿਚ ਲੀਨ ਰਹਿੰਦੇ ਹਨ ਅਤੇ ਬੜੇ ਵੰਡ ਛਕਣ ਵਾਲੇ ਹਨ, ਦੇ ਕੇ ਹੱਥੋਂ ਖ਼ੁਸ਼ੀ ਮਨਾਉਂਦੇ ਹਨ, ਨਿਆਂਕਾਰੀ ਹਨ, ਨਿਰਪੱਖ ਹਨ, ਐਸਾ ਧਰਮ ਮੈਂ ਤੁਹਾਡੇ ਕੋਲ ਲਿਆਇਆ ਹਾਂ, ਮੈਂ ਸਮਝਦਾ ਹਾਂ, ਉਸ ਦੀ ਇਹ ਗੱਲ ਸਾਰੀ ਦੁਨੀਆਂ ਨੂੰ ਹੀ ਦੱਸਣ ਵਾਲੀ ਹੈ। ਕਿਤਾਬ ਦੇ ਪਹਿਲੇ ਸਫ਼ੇ 'ਤੇ ਲਿਖਿਆ ਹੈ, ਐਸਾ ਧਰਮ ਮੈਂ ਤੁਹਾਨੂੰ ਦੱਸਣ ਲੱਗਾ ਹਾਂ ਜਿਸ ਨੇ ਪੈਰਾਂ ਵਿਚ ਪਏ ਹੋਏ ਸੰਗਲ ਤੋੜ ਦਿੱਤੇ ਹਨ, ਕਿਸੇ ਦੇ ਪੈਰਾਂ ਵਿਚ ਨਾ ਸੰਗਲੀ ਹੈ, ਨਾ ਕਿਸੇ ਨੂੰ ਕੋਈ ਬੰਦਸ਼ ਹੈ। ਐਸਾ ਸੁਤੰਤਰ ਧਰਮ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਨੇ ਸਾਨੂੰ ਦਿੱਤਾ ਹੈ ਤੇ ਇਹੀ ਸਾਨੂੰ ਸੁਤੰਤਰਤਾ ਜ਼ਿੰਦਗੀ ਅੰਦਰ ਸਿਖਾਈ ਸੂ, ਕਿਸੇ ਦਾ ਗ਼ੁਲਾਮ ਹੋ ਕੇ ਨਾ ਵਿਚਰੀਂ। ਜਿਸ ਵੇਲੇ ਆਪ ਕਲਗੀਧਰ ਪਾਤਸ਼ਾਹ ਪੁਸ਼ਕਰ ਤੀਰਥ ਗਏ ਨੇ ਅਜਮੇਰ ਦੇ ਅਸਥਾਨ 'ਤੇ, ਉੱਥੇ ਇਕ ਬੜੇ ਵੱਡੇ ਪੰਡਿਤ ਨੇ, ਚੇਤਨਦਾਸ ਉਹਦਾ ਨਾਂ ਹੈ, ਜਿਸ ਵੇਲੇ ਉਸ ਨੇ ਸਿੱਖਾਂ ਨੂੰ ਇਕ ਥਾਂ ਬੈਠਿਆਂ ਦੇਖਿਆ ਸੂ ਨਾ ਤਾਂ ਹੈਰਾਨ ਹੋ ਗਿਆ, ਪੰਜ ਸੌ ਸਿੱਖਾਂ ਨੂੰ ਸ਼ਸਤਰ, ਬਸਤਰ ਸਮੇਤ ਟਿਕ ਕੇ ਬੈਠਿਆਂ ਦੇਖ ਕੇ ਕਹਿੰਦਾ ਹੈ, ਇਹ ਤੁਸਾਂ ਕਿਸ ਮਰਯਾਦਾ ਵਿਚ ਸਭ ਨੂੰ ਬੰਨ੍ਹਿਆ ਹੋਇਆ ਹੈ, ਤੁਸਾਂ ਕਿਹੜੀ ਮਰਯਾਦਾ ਵਿਚ ਸਭ ਨੂੰ ਬੰਨ੍ਹ ਦਿੱਤਾ ਹੈ? ਇਤਨੇ ਸੋਹਣੇ, ਇਤਨੇ ਤਕੜੇ ਤੇ ਫਿਰ ਕਿਸੇ ਬੰਦਸ਼ ਵਿਚ ਤੁਸੀਂ ਪਾਏ ਹੋਏ ਨੇ, ਇਹ ਕੌਣ ਹਨ? ਤੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ, 'ਸ੍ਰੀ ਅਕਾਲੁ ਪੁਰਖਿ ਕੋ ਦਾਸੁ'। ਇਹ ਜਿਹੜੇ ਹਨ, ਵਾਹਿਗੁਰੂ ਦੇ ਦਾਸ ਹਨ। ਇਹ ਸਾਨੂੰ ਜਿਹੜੀ ਦਾਤ ਉਹ ਦੇ ਗਿਆ ਹੈ, ਇਹੀ ਹੈ ਕਿ ਜਿਸ ਵੇਲੇ ਵੀ ਸਿੱਖ ਦਾ ਨਿਆਰਾਪਨ ਚਲਾ ਗਿਆ, 'ਜਬੁ ਇਹੁ ਗਹੇ ਬਿਪਰਨੁ ਕੀ ਰੀਤਿ' ਅਤੇ ਇਹੀ ਇਹਦਾ ਨਿਆਰਾਪਨ ਹੈ, ਕੋਈ ਵਿਚੋਲਾ ਨਹੀਂ ਸਾਡੇ ਵਿਚ, ਕੋਈ ਕਿਸੇ ਨੇ ਸਿਫ਼ਾਰਸ਼ ਨਹੀਂ ਕਰਨੀ, ਕੋਈ ਕਿਸੇ ਨੇ ਹਾਮੀ ਨਹੀਂ ਭਰਨੀ, ਕਿਸੇ ਨੇ ਮੇਰੇ ਦੁਖ ਆਪਣੇ ਸੀਸ 'ਤੇ ਨਹੀਂ ਲਏ।

ਮੈਂ ਤੁਹਾਨੂੰ ਕਿਸੇ ਮਹਾਂਪੁਰਸ਼ ਦੀ ਗੱਲ ਨਹੀਂ ਸੁਣਾਂਦਾ, ਮੈਂ ਤੁਹਾਨੂੰ ਇਕ ਗੁਰੂ ਦੇ

ਸਿੱਖ ਦੀ ਗੱਲ ਸੁਣਾਂਦਾ ਹਾਂ। ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਜਿਸ ਵੇਲੇ ਸੂਲ਼ੀ 'ਤੇ ਚੜ੍ਹਨ ਲੱਗੇ ਹਨ, ਸਾਹਮਣੇ ਚਰੱਖੜੀ ਚੱਲ ਰਹੀ ਹੈ, ਉਹ ਸੂਲ਼ੀ ਦੇ ਉੱਤੇ ਹੈ ਕਿ ਉਸ ਨੂੰ ਚਰੱਖੜੀ ਦੇ ਉੱਤੇ ਚਾੜ੍ਹ ਕੇ ਘੁੰਮਾ ਦੇਣਾ ਹੈ। ਜਿਸ ਵੇਲੇ ਚਰੱਖੜੀ ਦੇਖੀ ਨੇ ਤੇ ਸ਼ਬਦ ਕੀ ਬੋਲੇ ਨੇ, ਜ਼ਰਾ ਉਹ ਦੇਖਣਾ। ਇਹ ਗੁਰੂ ਦਾ ਇਕ ਨਿਮਾਣਾ ਜਿਹਾ ਸਿੱਖ ਹੈ, ਨੌਕਰ ਹੈ, ਦੀਵਾਨ ਹੈ, ਸਰਕਾਰ ਦਾ ਨੌਕਰ ਹੈ। ਜਿਸ ਵੇਲੇ ਸੂਲ਼ੀ 'ਤੇ ਚੜ੍ਹਨ ਲੱਗੇ ਹਨ, ਦੋਨੋਂ ਪਿਉ ਪੁੱਤਰ ਕਹਿੰਦੇ ਨੇ, 'ਧੰਨੁ ਘੜੀ, ਧੰਨ ਚਰਖੜੀ, ਨਿਆਉ ਤੁਮਾਰਾ, ਧਰਮੁ ਹੇਤੁ ਹਮ ਚੜੇ ਚਰਖੜੀ, ਧੰਨ ਵਜੂਦ ਹਮਾਰਾ' ਇਹ ਇਕ ਨਹੀਂ ਬੇਅੰਤ ਇਹੋ ਜਿਹੇ ਗੁਰੂ ਦੇ ਸਿੱਖ ਹਨ। ਇਹੀ ਗੱਲ ਸੀ. ਐਫ. ਇੰਡਰੂਜ਼ ਨੇ ਕਹੀ, ਆਉ ਦੁਨੀਆਂ ਦੇ ਲੋਕੋ ਤੁਹਾਨੂੰ ਮੈਂ ਦੱਸਾਂ, ਇਕ ਸੂਲ਼ੀ 'ਤੇ ਚੜ੍ਹਿਆ ਹੋਏਗਾ ਈਸਾ ਪਰ ਇੱਥੇ ਤੇ ਮੇਰੀਆਂ ਅੱਖਾਂ ਦੇ ਸਾਹਮਣੇ ਡਾਂਗਾਂ ਖਾਹ ਕੇ ਵੀ ਮੂੰਹ ਚੋਂ ਕਹਿੰਦੇ ਨੇ, ਵਾਹਿਗੁਰੂ, ਵਾਹਿਗੁਰੂ'। ਇਸ ਤੋਂ ਕੋਈ ਨਿਆਰਾ ਧਰਮ, ਸੋਵਰਨ ਧਰਮ, ਸੈਭੰਗੁ ਧਰਮ ਕੋਈ ਨਹੀਂ ਹੈ। ਇਹ ਕਿਸੀ ਦੀ ਨਿੰਦਿਆ ਨਹੀਂ ਕਰਦਾ, ਚੁਗਲੀ ਨਹੀਂ ਕਰਦਾ, ਸਭ ਨੂੰ ਪਿਆਰ ਕਰਦਾ ਹੈ। ਪਰ ਨਾਲ ਇਹ ਜ਼ਰੂਰ ਆਖਦਾ ਹੈ, ਹਮਲਾ ਕਰਨ ਵਾਲਿਓ, ਇਤਨਾ ਖ਼ਿਆਲ ਰਖਿਓ ਕਿ ਜੇ ਇਹ ਧਰਮ ਜਿਸ ਨੇ ਸਾਰੇ ਸੰਸਾਰ ਨੂੰ ਕਿਸੇ ਵੇਲੇ ਇਕ ਥਾਂ 'ਤੇ ਆ ਕੇ ਇਕੱਠਿਆਂ ਕਰਨਾ ਹੈ, ਇਸ ਉੱਤੇ ਚੋਟ ਨਾ ਕਰਿਆ ਜੇ। ਇਹ ਟਾਈਮ ਬੀਂਗ ਨੇ, ਸਿਕਰੇਟ ਰਾਈਟਿੰਗ ਵਿਚ ਇਹ ਗੱਲ ਕਹਿ ਦਿੱਤੀ, ਕਿ ਸਿੱਖ ਧਰਮ ਦੇ ਕੋਲ ਸੰਸਾਰ ਦੇ ਲੋਕੋ, ਸਪੈਸ਼ਟ ਵੈਲਿਯੂ ਹੈਜ਼ ਟੂ ਸੇ (Special values has to say) ਇਹਦੇ ਕੋਲ ਕੋਈ ਖ਼ਾਸ ਚੀਜ਼ ਹੈ ਜਿਹੜੀ ਹੋਰ ਕਿਸੇ ਕੋਲ ਨਹੀਂ ਹੈ। ਇਹ ਆਖ ਰਿਹਾ ਹੈ, ਕਵੇਗਾ, ਤੁਹਾਨੂੰ ਇਹ ਸੁਣਨ ਦੀ ਅਜੇ ਜਾਚ ਨਹੀਂ ਹੈ। ਕੋਈ ਈਰਖਾ ਵਿਚ ਸੜ ਰਿਹਾ ਹੈ, ਕੋਈ ਸਾਡੀ ਸਿਫ਼ਤ ਦੇਖ ਕੇ ਘਬਰਾ ਜਾਂਦਾ ਹੈ। ਕਈ ਵਾਰੀ ਮੈਂ ਆਪਣੇ ਮਨ ਨੂੰ ਸਮਝਾਉਣ ਲਈ ਕਿਹਾ ਹੈ, ਸ਼ਾਇਦ ਸਾਡੇ 'ਤੇ ਤਾਂ ਹਮਲੇ ਹੋ ਰਹੇ ਹਨ ਕਿ ਅਸੀਂ ਕਿਸੇ ਅੱਗੇ ਹੱਥ ਨਹੀਂ ਅੱਡਦੇ, ਅਸੀਂ ਕਿਸੇ ਦੀ ਨਿੰਦਿਆ ਨਹੀਂ ਕਰਦੇ, ਅਸੀਂ ਕਿਸੇ ਦੀ ਚੁਗ਼ਲੀ ਨਹੀਂ ਕਰਦੇ, ਅਸੀਂ ਆਪਣੇ ਹਾਲ ਵਿਚ ਮਸਤ ਗੁਰੂ ਦੇ ਆਸਰੇ ਟੁਰ ਰਹੇ ਹਾਂ। ਇਸ ਲਈ ਨੌਜਵਾਨ ਜਿੱਥੇ ਵੀ ਇਕੱਠੇ ਹੋਣ ਆਪਣੇ ਗੁਰੂ ਦੀਆਂ ਜੋ ਗੱਲਾਂ ਹਨ, ਜੋ ਗੁਰੂ ਦੀ ਸਾਡੇ 'ਤੇ ਰਹਿਮਤ ਹੈ, ਇਸ ਨੂੰ ਜ਼ਰੂਰ ਦੱਸੋ। ਅੱਜ ਵੀ ਇੱਥੇ ਇਸ ਲਈ ਮੈਂ ਹੱਥ ਜੋੜ ਕੇ ਸਭ ਨੂੰ ਕਹਿ ਰਿਹਾ ਹਾਂ, ਘੱਟ ਤੋਂ ਘੱਟ ਇਤਨਾ ਰਿਜ਼ਨ ਜ਼ਰੂਰ ਲਿਖ ਦਿਉ ਕਿ ਮੈਂ ਕਿਉਂ ਛੱਡਾਂ ਸਿੱਖ ਧਰਮ ਨੂੰ, ਮੈਂ ਕਿਉਂ ਛੱਡਾਂ ਇਸ ਧਰਮ ਨੂੰ ਜਿਸ ਵਿਚ ਗੁਰੂ ਨਾਨਕ ਹੈ, ਮੈਂ ਕਿਉਂ ਛੱਡਾਂ ਇਸ ਧਰਮ ਨੂੰ ਜਿਸ ਵਿਚ ਹਰਿਮੰਦਰ ਦੇ ਚਾਰ ਦਰਵਾਜ਼ੇ ਹਨ, ਮੈਂ ਕਿਉਂ ਛੱਡਾਂ ਇਸ ਧਰਮ ਨੂੰ ਜਿਹਦੇ ਵਿਚ ਕਲਗੀਵਾਲਾ ਮੈਨੂੰ ਪਹਿਲਾਂ ਹੀ ਸੁਚੇਤ ਕਰ ਗਿਆ ਹੈ। ਮੈਂ ਕਿਉਂ ਛੱਡਾਂ ਇਸ ਧਰਮ ਨੂੰ ਜਿਸ ਦੀ ਅਰਦਾਸ ਅੰਦਰ ਰੋਜ਼ ਮੈਂ ਦੁਹਰਾਉਂਦਾ ਹਾਂ, 'ਚਰਖੜੀਆਂ ਤੇ ਚੜ੍ਹੇ, ਦੇਗਾਂ ਵਿਚ ਉਬਾਲੇ ਗਏ, ਆਰਿਆਂ ਨਾਲ ਚਿਰਾਏ ਗਏ ਪਰ ਸੀਅ ਨਾ ਕੀਤੀ'। ਸਿੱਖ ਧਰਮ ਦੀ ਸਭ ਤੋਂ ਵੱਧ ਓਰੀਜਨੈਲਿਟੀ ਹੈ, ਕਿਸੇ ਵੇਲੇ ਵੀ ਸਾਡੇ ਉੱਤੇ ਨਾ ਕਰਮ ਦਾ ਭਾਰ, ਨਾ ਸੰਜਮ ਦਾ ਭਾਰ, ਨਾ ਧਰਮ ਦਾ ਭਾਰ ਪਾਇਆ ਹੈ। ਇਹੀਓ ਗੱਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਛਕਾਣ ਵੇਲੇ ਕਹੀ ਸੀ ਜਿਸ ਵੇਲੇ ਅੰਮ੍ਰਿਤ ਆਖ ਨੇ

ਪ੍ਰਦਾਨ ਕਰ ਦਿੱਤਾ, ਆਪ ਨੇ ਹੱਥ ਜੋੜ ਕੇ ਦਾਤ ਲਈ, ਉਸ ਵੇਲੇ ਇਕ ਤਕਰੀਰ ਕੀਤੀ, ਉਹ ਤਕਰੀਰ ਇਕ ਇਤਿਹਾਸਕਾਰ ਨੇ ਫ਼ਾਰਸੀ ਅੱਖਰਾਂ ਵਿਚ ਇੰਨ ਬਿੰਨ ਲਿਖੀ ਏ, ਪੁਚਾਈ ਔਰੰਗਜ਼ੇਬ ਨੂੰ ਹੈ, ਕਿ ਇਹ ਹੋਇਆ ਹੈ, ਅਨੰਦਪੁਰ ਸਾਹਿਬ ਦੇ ਵਿਚ, ਜਿਸ ਵੇਲੇ ਅੰਮ੍ਰਿਤ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਛਕਾ ਦਿੱਤਾ।

ਇਕ ਹੁਣ ਸਭ ਨੂੰ ਇਹ ਵੀ ਯਾਦ ਰਵ੍ਹੇ ਕਿ ਜਿਹੜਾ ਹੁਕਮਨਾਮਾ ਮਹਾਰਾਜ ਨੇ ਭੇਜਿਆ ਸੀ ਨਾ ਸਾਰੇ ਹਿੰਦੁਸਤਾਨ ਜਾਂ ਦੇਸਾਂ, ਪ੍ਰਦੇਸ਼ਾਂ ਨੂੰ, ਉਸ ਵੇਲੇ ਹੁਕਮਨਾਮੇ ਦੇ ਸ਼ਬਦ ਇਹ ਸਨ ਕਿ, 'ਜੇ ਤੁਹਾਡੇ ਘਰ ਦੋ ਬੇਟੇ ਹਨ, ਇਕ ਅਨੰਦਪੁਰ ਭੇਜ ਦਿਉ, ਜੇ ਤੁਹਾਡੇ ਚਾਰ ਬੇਟੇ ਹਨ, ਦੋ ਭੇਜ ਦਿਉ।' ਇਹੋ ਕਾਰਨ ਸੀ ਕਿ ਅਨੰਦਪੁਰ ਵਿਸਾਖੀ ਵਾਲੇ ਦਿਹਾੜੇ ਅੱਸੀ ਹਜ਼ਾਰ ਦੀ ਹਾਜ਼ਰੀ ਹੋ ਗਈ ਸੀ। ਉਹਦੇ ਵਿਚੋਂ ਵੀਹ ਹਜ਼ਾਰ ਨੇ ਅੰਮ੍ਰਿਤ ਛਕਿਆ ਸੀ। ਜਿਸ ਵੇਲੇ ਅੰਮ੍ਰਿਤ ਦੀ ਦਾਤ ਦੇ ਚੁੱਕੇ ਨੇ ਤੇ ਕਿਹਾ ਨੇ, ਐਸਾ ਧਰਮ ਜਿਹੜਾ ਤੁਸਾਂ ਅਪਨਾ ਲਿਆ ਹੈ, ਖ਼ਾਲਸਾ ਬਣੇ ਹੋ, ਮੈਂ ਆਪ ਬਣਿਆ ਹਾਂ। ਇਸ ਵਿਚ ਚਾਰ ਚੀਜ਼ਾਂ ਨੂੰ ਮੈਂ ਸਿੱਖਾਂ ਅੰਦਰੋਂ ਨਾਸ਼ ਕਰ ਦਿੱਤਾ ਹੈ। ਇਹ ਸਾਡੇ ਧਰਮ ਦੀ ਸਭ ਤੋਂ ਵੱਡੀ ਓਰੀਜਨੈਲਿਟੀ ਜਾਂ ਇਸ ਦਾ ਨਿਆਰਾਪਨ ਜਿਸ ਨੂੰ ਕੋਈ ਪ੍ਰੋਹਿਤ, ਕੋਈ ਬਿਪਰ ਜਾਂ ਜਿਸ ਨੂੰ ਕੋਈ ਅੱਜ ਸੰਸਾਰ 'ਤੇ ਜਾਣ ਨਹੀਂ ਸਕਿਆ, ਅਸੀਂ ਆਪਣੇ ਨਿਆਰੇਪਨ 'ਤੇ ਆਪ ਹੀ ਚੋਟ ਮਾਰ ਰਹੇ ਹਾਂ, ਆਪ ਈ ਕਈ ਵਾਰ ਉਨ੍ਹਾਂ ਦੀਆਂ ਐਸੀਆਂ ਗੀਤਾਂ ਜਿਹੜੀਆਂ ਪਿਤਾ ਨੇ ਆਪ ਖ਼ਤਮ ਕੀਤੀਆਂ, ਉਨ੍ਹਾਂ ਨੂੰ ਅਸੀਂ ਸੰਸਾਰ 'ਤੇ ਪ੍ਰਚਾਰਨ ਲੱਗ ਪੈਂਦੇ ਹਾਂ। ਉਸ ਵੇਲੇ ਮਹਾਰਾਜ ਨੇ ਕਿਹਾ, ਮੈਂ ਚਾਰ ਚੀਜ਼ਾਂ ਨਾਸ਼ ਕਰ ਦਿੱਤੀਆਂ, ਤੁਹਾਨੂੰ ਖ਼ਾਲਸਾ ਬਨਾਣ ਵੇਲੇ।

ਸਭ ਤੋਂ ਪਹਿਲਾਂ ਧਰਮ ਦਾ ਨਾਸ਼ ਕੀਤਾ ਹੈ। ਹੁਣ ਕੋਈ ਇਨਸਾਨ ਇਹ ਨਹੀਂ ਆਖੇਗਾ ਕਿ ਫਲਾਣੇ ਧਰਮ ਦੇ ਅੰਦਰ ਸਭ ਤੋਂ ਉੱਤਮ ਹੈ, ਫਲਾਂ ਧਰਮ ਦੇ ਅੰਦਰ ਪਈ ਹੋਈ ਜਿਹੜੀ ਚੀਜ਼ ਹੈ, ਸਾਰੇ ਵਾਹਿਗੁਰੂ ਦੇ ਬੇਟੇ ਹਨ, ਵਾਹਿਗੁਰੂ ਦੇ ਜਾਏ ਹਨ।

ਦੂਸਰੇ, ਕਰਮ ਨਾਸ਼ ਕਰ ਦਿੱਤਾ, ਹੁਣ ਕੋਈ ਕਰਮਾਂ 'ਤੇ ਟੇਕ ਨਾ ਰੱਖੇ, ਹੁਣ ਕੋਈ ਇਹ ਨਾ ਆਖੇ ਕਿ ਕਰਮ ਕਰਨ ਤੋਂ ਬਾਅਦ ਕੋਈ ਵਸਤੂ ਕਿਸੇ ਨੂੰ ਮਿਲ ਜਾਏਗੀ, ਕਰਮ ਮੈਂ ਨਾਸ਼ ਕਰ ਦਿੱਤਾ ਹੈ।

ਤੀਸਰਾ, ਕਿਰਤ ਨਾਸ਼ ਹੋ ਗਈ, ਕੋਈ ਕਿਰਤ ਦਾ ਅਭਿਮਾਨ ਵੀ ਨਾ ਕਰੇ। ਕੋਈ ਅਗਰ ਮਜ਼ਦੂਰ ਹੈ, ਕੋਈ ਦੁਕਾਨਦਾਰ ਹੈ, ਕੋਈ ਵਪਾਰੀ ਹੈ, ਕੋਈ ਸੁਦਾਗਰ ਹੈ ਅਤੇ ਜੇ ਕੋਈ ਸ਼ਾਹ ਹੈ, ਇਹ ਨਾ ਖ਼ਿਆਲ ਕਰਨ ਲੱਗ ਪਵੇ ਕਿ ਜਿਹੜਾ ਸ਼ਾਹ ਬੈਠਾ ਹੈ, ਦੁਕਾਨ ਉੱਤੇ ਇਹ ਕੋਈ ਘਟੀਆ ਹੈ। ਜਿਹੜਾ ਸ਼ਾਹ ਹੈ ਦੇ ਰਿਹਾ ਫਾਇਨੈਂਸ ਹੈ, ਘਟੀਆ ਹੈ, ਜਿਹੜਾ ਵਪਾਰੀ ਹੈ, ਇਹ ਉੱਤਮ ਹੈ, ਦੁਕਾਨਦਾਰ ਇਹ ਕੋਈ ਹੋਰ ਹੈ। ਇਹੀਓ ਗੱਲ ਗੁਰੂ ਅਰਜਨ ਮਹਾਰਾਜ ਨੇ ਗੁਰੂ ਰਾਮਦਾਸ ਮਹਾਰਾਜ ਨੂੰ ਕਹੀ ਸੀ, ਕਿ ਤੁਸਾਂ ਮਹਾਰਾਜ ਇਕ ਗੱਲ ਸਾਨੂੰ ਸਮਝਾ ਦਿੱਤੀ ਏ ਕਿ 'ਸਾਹ, ਵਾਪਾਰੀ ਏਕੈ ਥਾਟ', ਹੁਣ ਕਿਰਤ ਦਾ ਕੋਈ ਅਭਿਮਾਨ ਨਹੀਂ ਕਰ ਸਕਦਾ ਤਾਂਕਿ ਕਿਰਤ ਜਿਹੜੀ ਹੈ ਸਾਰੀ ਨਾਸ਼ ਕਰ ਦਿੱਤੀ ਹੈ। ਕੋਈ ਹੁਣ ਅਭਿਮਾਨ ਕਿਰਤ ਦਾ ਨਹੀਂ ਕਰੇ ਅਤੇ ਸਭ ਤੋਂ ਵੱਡੀ ਤੇ ਚੌਥੀ ਗੱਲ ਕੁਲ ਨਾਸ਼ ਕਰ ਦਿੱਤੀ ਹੈ, ਹੁਣ ਕੁਲ ਦਾ ਕੋਈ ਅਭਿਮਾਨ ਨਹੀਂ ਕਰੇਗਾ

ਕਿਉਂਕਿ ਆਮ ਤੌਰ 'ਤੇ ਜਿਸ ਵੇਲੇ ਕੋਈ ਬੋਲਦਾ ਹੈ ਤੇ ਆਖਦਾ ਹੈ, 'ਰਘੂ ਕੁਲ ਰੀਤਿ ਚਲੀ ਹੈ ਆਈ, ਪ੍ਰਾਣ ਜਾਏ ਪਰ ਵਚਨ ਨਾ ਜਾਈ'। ਇਸ ਦਾ ਮਤਲਬ ਇਹ ਹੈ ਜਿਹੜੇ ਰਘੂ ਦੇ ਰਾਜਾ ਰਘੂ ਦੇ ਖ਼ਾਨਦਾਨ ਨੂੰ ਹੀ ਪ੍ਰਣ ਪਾਲਣਾ ਚਾਹੀਦਾ ਹੈ ਹੋਰ ਕਿਸੇ ਨੂੰ ਨਹੀਂ ਪਾਲਣਾ ਚਾਹੀਦਾ। ਇਸਦਾ ਅਰਥ ਇਹ ਵੀ ਹੈ, ਕਿਸੇ ਇਕ ਕੁਲ੍ਹ ਵਾਲੇ ਨੂੰ ਪਾਲਣਾ ਚਾਹੀਦਾ ਹੈ, ਬਾਕੀ ਕਹਿ ਕੇ ਬੇਸ਼ੱਕ ਮੁਕਰ ਜਾਓ। ਮਹਾਰਾਜ ਕਹਿਣ ਲੱਗੇ, ਐਸਾ ਨਹੀਂ ਹੈ ਕੁਲ ਹੁਣ ਨਾਸ਼ ਹੋ ਗਈ ਏ, ਕੁਲ ਦਾ ਅਭਿਮਾਨ ਕੋਈ ਨਹੀਂ ਕਰੇਗਾ। ਇਸ ਕਰਕੇ ਮੈਂ ਨਿਆਰਾਪਨ ਬਣਾ ਰਿਹਾ ਹਾਂ, ਦੇ ਰਿਹਾ ਹਾਂ ਕਿ ਹੁਣ ਵਾਹਿਗੁਰੂ ਕਾ ਖ਼ਾਲਸਾ ਹੈ। ਹੁਣ ਕੋਈ ਕਿਸੇ ਹੋਰ ਵੱਲ ਝਾਕੇਗਾ ਨਹੀਂ।

ਚੌਥੇ, ਹੁਣ ਸਿੱਖ ਨੂੰ ਕਿਸੇ ਵੇਲੇ ਵੀ ਭਰਮ ਤੇ ਭੈ ਦੀ ਕੋਈ ਵੀ ਗੁੰਜਾਇਸ਼ ਕਿਸੇ ਪਾਸੇ ਨਹੀਂ ਰਹੀ ਅਤੇ ਇਹੀ ਕਾਰਨ ਲਗਦਾ ਹੈ ਕਿ ਆਪ ਨੇ ਗੁਰੂ ਅਮਰਦਾਸ ਮਹਾਰਾਜ ਨੇ ਜਿਸ ਵੇਲੇ ਇਹ ਬਚਨ ਕਹੇ ਕਿ ਸਾਡੇ ਘਰ ਭਗਤੀ ਨਿਰਾਲੀ ਹੈ ਤਾਂਕਿ ਸਿੱਖ ਵੀ ਨਿਰਾਲਾ ਹੀ ਸੰਸਾਰ 'ਤੇ ਦਿੱਸੇ। ਇਹ ਤੁਕ ਉਂਝ ਤੇ ਹਰ ਸਿੱਖ ਨੂੰ ਯਾਦ ਹੋਣੀ ਚਾਹੀਦੀ ਹੈ ਤਾਂਕਿ ਕਿਸੇ ਵੇਲੇ ਵੀ ਉਹ ਅਵਤਾਰ ਭਗਤੀ ਵਿਚ ਨਾ ਪੈ ਜਾਏ, ਬੁੱਤ ਭਗਤੀ ਵਿਚ ਨਾ ਪੈ ਜਾਏ, ਕੋਈ ਹੋਰ ਭਗਤੀ ਵਿਚ ਨਾ ਪੈ ਜਾਏ। ਪਿਤਾ ਦਾ ਫ਼ਰਮਾਨ ਹੈ, ਗੁਰੂ ਅਮਰਦਾਸ ਮਹਾਰਾਜ ਦਾ, 'ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ'। ਇਹ ਜਿਹੜੀ ਸਾਡੇ ਘਰ ਵਿਚ ਭਗਤੀ ਹੈ, ਇਹ ਨਿਰਾਲੀ ਭਗਤੀ ਹੈ, ਮੈਂ ਭਗਤੀ ਅਲਾਹ ਦੀ ਦੇ ਰਿਹਾ ਹਾਂ ਕਿਉਂਕਿ ਸਾਰੀ ਦੁਨੀਆਂ ਕਹਿੰਦੀ ਸੀ, ਭਗਤੀ ਨਹੀਂ ਹੋ ਸਕਦੀ ਜਦ ਤੱਕ ਕੋਈ ਵਿਅਕਤੀ ਨਾ ਹੋਵੇ। ਭਗਤੀ ਨਹੀਂ ਹੋ ਸਕਦੀ ਜਦ ਤੱਕ ਕੋਈ ਬੁੱਤ ਨਾ ਹੋਵੇ, ਭਗਤੀ ਨਹੀਂ ਹੋ ਸਕਦੀ ਜਦ ਤੱਕ ਕੋਈ ਅਵਤਾਰ ਨਾ ਹੋਵੇ, ਇਹ ਖ਼ਿਆਲ ਸਾਰੀ ਦੁਨੀਆਂ ਵਿਚ ਹੁਣ ਵੀ ਹੈ, ਅੱਗੇ ਵੀ ਸੰਸਾਰ 'ਤੇ ਰਵ੍ਹੇਗਾ। ਗੁਰੂ ਅਮਰਦਾਸ ਜੀ ਕਹਿਣ ਲੱਗੇ, ਬਿਲਕੁਲ ਨਹੀਂ, 'ਭਗਤਿ ਨਿਰਾਲੀ ਅਲਾਹ ਦੀ'। ਜਿਹੜੀ ਭਗਤੀ ਮੈਂ ਸਿੱਖ ਨੂੰ ਸਮਝਾ ਰਿਹਾ ਹਾਂ, ਇਹ ਨਿਰਾਲੀ ਭਗਤੀ ਹੈ, ਇਸ ਵਿਚ ਅਵਤਾਰ ਭਗਤੀ ਨਹੀਂ ਹੈ, ਸ਼ਖ਼ਸੀਅਤ ਦੀ ਪੂਜਾ ਨਹੀਂ ਹੈ, ਇਸ ਵਿਚ ਕੋਈ ਕਿਸੇ ਬੁੱਤ ਦੀ ਪੂਜਾ ਨਹੀਂ ਹੈ, ਇੱਥੇ ਤੇ ਸਿਰਫ਼ 'ਜਾਪੈ ਗੁਰ ਵੀਚਾਰਿ'। ਇਸ ਲਈ ਗੁਰੂ ਅਮਰਦਾਸ ਮਹਾਰਾਜ ਜਿਸ ਵੇਲੇ ਆਪ ਜੋ ਕੁਝ ਕਰਦੇ ਸਨ, ਉਹੀ ਸਾਨੂੰ ਸਮਝਾ ਕੇ ਚਲੇ ਗਏ ਕਿ 'ਪਹਰਿ ਰਾਤ ਪਿਛਲਿ ਜੋ ਰਹੇ, ਕਰਿ ਇਸਨਾਨੁ ਇਕਾਂਤ ਮੇ ਬਹੇ' ਤੇ ਕਰੀਏ ਕੀ ਇਕਾਂਤ ਅੰਦਰ 'ਗੁਰਮੂਰਤਿ ਰਿਦੇ ਲੇ ਧਾਰੈ'। ਵਾਹਿਗੁਰੂ ਦੀ ਹੋਂਦ ਨੂੰ ਆਪਣੇ ਹਿਰਦੇ ਰਖੇ ਅਤੇ "ਗੁਰਬਚਨਿ ਹਰਿ ਨਾਮ ਉਚਾਰੇ" ਸ਼ਬਦ ਰਾਹੀਂ ਨਾਮ ਨੂੰ ਪੜ੍ਹੇ ਫਿਰ ਪ੍ਰਕਾਸ਼ ਹੋ ਜਾਏਗਾ। ਇਹ ਹੀ ਨਿਆਰਾਪਨ ਆਪਨੇ ਸਾਨੂੰ ਦਿੱਤਾ ਤਾਂ ਕਿ ਸਿੱਖ ਸੁਤੰਤਰ ਹੋ ਕੇ ਫਿਰੇ। ਇਸ ਲਈ ਭਾਈ ਗੁਰਦਾਸ ਜੀ ਨੇ ਸ਼ਬਦ ਲਿਖਿਆ ਸੀ, 'ਗੁਰਮੁਖਿ ਭਾਰਿ ਅਥਰਬਨ ਤਾਰਾ' ਸਾਡੇ ਉੱਤੇ ਨਾ ਮੰਤਰ ਦਾ, ਨਾ ਜੰਤਰ ਦਾ, ਨਾ ਪੂਜਾ ਦਾ ਕਿਸੇ ਚੀਜ਼ ਦਾ ਭਾਰ 'ਤੇ ਨਹੀਂ ਹੈ। ਇਸ ਕਰਕੇ ਉਨ੍ਹਾਂ ਨੇ ਕਿਹਾ, ਆਊਟ ਬਰੈਸਟ ਆਫ਼ ਦੀ ਫਰੈਸ਼ ਐਕਟੀਵਿਟੀ'। ਇਸ ਤਰ੍ਹਾਂ ਹੈ ਜਿਵੇਂ ਨਵੀਂ ਚੀਜ਼ ਸੰਸਾਰ 'ਤੇ ਆਈ ਹੈ, ਅਪਨਾਉਣ ਵਿਚ ਥੋੜ੍ਹੀ ਜਿਹੀ ਖੇਚਲ ਹੁੰਦੀ ਏ। ਇਸ ਤੋਂ ਨਹੀਂ ਘਬਰਾਉਣਾ ਕਿਉਂਕਿ ਜਿਸ ਵੇਲੇ ਅਸੀਂ ਆਪ ਇਸ ਪਾਸੇ ਟੁਰ ਪਏ,

ਉਹ ਆਪ ਹੀ ਸਾਡੇ 'ਤੇ ਮਿਹਰ ਕਰੇਗਾ।

ਮੈਂ ਹੁਣ ਆਖ਼ਰੀ ਆਪ ਨੂੰ ਉਹ ਤੁਕ ਸੁਣਾਨ ਲੱਗਿਆਂ, ਜਿਹੜੀ ਸੂਰਜ ਪ੍ਰਕਾਸ਼ ਵਾਲੇ ਨੇ ਜਿਸ ਵੇਲੇ ਸਾਰਾ ਸੂਰਜ ਪ੍ਰਕਾਸ਼ ਲਿਖ ਲਿਆ ਨਾ ਤਾਂ ਆਖ਼ਰੀ ਜਿਵੇਂ ਅਸੀਂ ਲਿਖਦੇ ਹਾਂ, ਆਮ ਤੌਰ 'ਤੇ ਹਰ ਬੰਦਾ ਅਖ਼ੀਰ 'ਤੇ ਇਕ ਲਾਈਨ ਜ਼ਰੂਰ ਲਿਖੇਗਾ ਜਿਵੇਂ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਦਸ ਪੋਥੀਆਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਕਥਾ ਦਾ ਟੀਕਾ ਦਰਪਣ ਲਿਖਣ ਤੋਂ ਬਾਅਦ ਆਖ਼ਰੀ ਸਫ਼ੇ 'ਤੇ ਲਿਖਿਆ, 'ਤੇਰਾ ਸ਼ੁਕਰ, ਤੇਰਾ ਸ਼ੁਕਰ, ਤੇਰਾ ਸ਼ੁਕਰ', ਇਹ ਹਰ ਬੰਦੇ ਦੀ ਅਵਸਥਾ ਹੈ ਜਿਵੇਂ ਦੁਨੀਆਂ ਦੇ ਮਾਲਕ, ਗੁਰੂ ਅਰਜਨ ਪਾਤਸ਼ਾਹ ਨੇ ਜਿਸ ਵੇਲੇ ਸਾਰਾ ਗੁਰੂ ਗ੍ਰੰਥ ਸਾਹਿਬ ਲਿਖ ਲਿਆ ਤੇ ਅਖ਼ੀਰ 'ਤੇ ਫ਼ਰਮਾਉਂਦੇ ਨੇ, 'ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ'। ਸਾਹਿਬ ਗੁਰੂ ਰਾਮਦਾਸ ਪਾਤਸ਼ਾਹ ਅਠੱਤੀ ਸਾਲ ਸੇਵਾ ਕਰਨ ਤੋਂ ਬਾਅਦ ਜਿਸ ਵੇਲੇ, ਤੁਹਾਡੇ ਵਿਚੋਂ ਕਈਆਂ ਬਾਉਲੀ ਸਾਹਿਬ ਦੇ ਦਰਸ਼ਨ ਕੀਤੇ ਹੋਣਗੇ, ਜੇ ਨਹੀਂ ਕੀਤੇ ਤਾਂ ਆਪ ਤੇ ਆਪਣੇ ਘਰ ਦਿਆਂ ਨੂੰ ਦਰਸ਼ਨ ਕਰਾਓ। ਭਾਈ, ਭਾਵੇਂ ਇੱਥੋਂ ਬੱਸ ਲੈ ਕੇ ਜਾਓ, ਭਾਵੇਂ ਕੋਈ ਨਵਾਂ ਤਰੀਕਾ ਲੱਭੋ ਕਿ ਬੱਚਿਆਂ ਨੂੰ, ਖ਼ਾਸ ਕਰ ਆਪ ਨਾਲ ਲੈ ਕੇ ਜਾਓ, ਕਿਉਂਕਿ ਸਾਡੇ ਵਿਚ ਲਿਖਿਆ ਹੈ ਜਿਸ ਵੇਲੇ ਕਦੀ ਮਨ ਉਦਾਸ ਹੋ ਜਾਏ, ਉਸ ਵੇਲੇ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਗੁਰਦੁਆਰਿਆਂ ਦੇ ਦਰਸ਼ਨ ਕਰਵਾਓ, ਫਿਰ ਸਾਨੂੰ ਪਤਾ ਲੱਗੇਗਾ ਕਿ ਮਨ ਕਿਵੇਂ ਸਾਡਾ ਚੜ੍ਹਦੀ ਕਲਾ ਵਿਚ ਆਵੇਗਾ। ਜਿਸ ਵੇਲੇ ਆਪ ਜੀ ਗੁਰਗੱਦੀ ਸਾਹਿਬ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਦੇਣ ਲੱਗੇ ਨੇ, ਉਸ ਵੇਲੇ ਵੀ ਭਾਈ ਜੇਠਾ ਸਿਰ 'ਤੇ ਟੋਕਰੀ ਚੁਕ ਕੇ ਲਿਆ ਰਿਹਾ ਸੀ। ਆਪ ਨੂੰ ਨਹੀਂ ਪਤਾ ਕਿ ਮੈਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਮਿਲ ਰਹੀ ਹੈ। ਉੱਥੇ ਛੋਟਾ ਜਿਹਾ ਅਸਥਾਨ ਬਣਾ ਦਿੱਤਾ ਗਿਆ ਹੈ ਕਿਉਂਕਿ ਸਿੱਖ ਬਹੁਤ ਸਿਆਣਾ ਹੈ, ਚੰਗਾ ਹੈ, ਮਰਯਾਦਾ ਨੂੰ ਜਾਣਦਾ ਹੈ, ਉੱਥੇ ਉਨ੍ਹਾਂ ਨੇ ਅਸਥਾਨ ਬਣਾ ਦਿੱਤਾ। ਗੋਇੰਦਵਾਲ ਜਾ ਕੇ ਦੇਖਣਾ ਕਿ 84 ਪੌੜੀਆਂ ਤੇ ਚੌਥੀ ਪੌੜੀ ਤੇ ਇਕ ਅਸਥਾਨ ਬਣਾਇਆ ਹੈ।

ਗੁਰੂ ਰਾਮਦਾਸ ਪਾਤਸ਼ਾਹ ਨੂੰ ਸੇਵਾ ਕਰਦਿਆਂ ਦੇਖ ਉੱਥੇ ਹੀ ਗੁਰੂ ਅਮਰਦਾਸ ਪਾਤਸ਼ਾਹ ਆਪ ਆਏ, ਉਨ੍ਹਾਂ ਸਿਰ ਤੋਂ ਟੋਕਰੀ ਉਤਾਰ ਕੇ ਆਪ ਨੂੰ ਸਿੰਘਾਸਨ 'ਤੇ ਬਿਠਾ ਦਿੱਤਾ। ਹੁਣ ਸਿੰਘਾਸਨ 'ਤੇ ਬਿਠਾਣ ਵੇਲੇ ਜੋ ਉਨ੍ਹਾਂ ਨੇ ਬਚਨ ਕਹੇ ਨੇ, ਇਹੀ ਹੈ, ਗੁਰੂ ਰਾਮਦਾਸ। ਉਸ ਵੇਲੇ ਮੁੱਖ ਵਿਚੋਂ ਨਿਕਲਿਆ ਨੇ,

> "ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ,
> ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
> ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ,
> ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥"

ਜ਼ਰਾ ਕੁ ਬਖਸ਼ਿਸ਼ ਮਿਲੇ, ਸਭ ਤੋਂ ਪਹਿਲਾਂ ਇਨਸਾਨ ਗੁਰਦੁਆਰਾ ਭੁੱਲਦਾ ਹੈ, ਗੁਰੂ ਭੁੱਲਦਾ ਹੈ, ਉਸ ਨੂੰ ਖ਼ਿਆਲ ਪੈਦਾ ਹੋ ਜਾਂਦਾ ਹੈ, ਖ਼ਬਰੇ ਕਿੱਥੋਂ ਆਇਆ ਹੈ। ਛੱਤਰ ਤੱਖ਼ਤ 'ਤੇ ਬੈਠੇ ਨੇ, ਚੌਰ ਹੋਣ ਲੱਗੀ ਤੇ ਕਹਿੰਦੇ ਨੇ, 'ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ', ਲਾਹੌਰ ਯਾਦ ਆ ਗਿਆ, ਚੂਨਾ ਮੰਡੀ ਯਾਦ ਆ ਗਈ ਕਿ ਜਿਸ ਵੇਲੇ ਮੈਂ ਚੂੰਨਾ ਮੰਡੀ

ਵਿਚੋਂ ਨਿਕਲਿਆ ਹਾਂ, ਮੈਨੂੰ ਬਰਾਦਰੀ ਦੇ ਤਾਅਨੇ, ਮੇਰੇ ਕੋਲ ਖਾਣ ਲਈ ਕੁਝ ਨਹੀਂ, ਛੋਟਾ ਮੇਰਾ ਭਰਾ ਹੈ, ਨਿੱਕੀ ਮੇਰੀ ਭੈਣ ਹੈ, ਕੋਈ ਮੇਰਾ ਸਾਥੀ ਨਹੀਂ ਹੈ, ਸਿਰਫ਼ ਨਾਨੀ ਹੱਥ ਉਂਗਲੀ ਫੜ ਕੇ ਮੈਨੂੰ ਉਥੋਂ ਲਿਜਾ ਰਹੀ ਹੈ ਤੇ ਅੱਜ ਤਖ਼ਤ ਤੇ ਬੈਠ ਕੇ ਪਾਤਸ਼ਾਹ ਮੈਨੂੰ ਉਹ ਯਾਦ ਆ ਰਿਹਾ ਹੈ। ਇਸ ਲਈ ਜਿਸ ਨੂੰ ਕੁਝ ਪ੍ਰਾਪਤ ਹੁੰਦਾ ਹੈ ਉਸ ਦੇ ਮੂੰਹ ਵਿਚੋਂ ਨਿਕਲਦਾ ਜ਼ਰੂਰ ਕੁਝ ਹੈ।

ਸਿੱਖ ਧਰਮ ਇਸ ਕਰਕੇ ਵੀ ਨਿਆਰਾ ਹੈ, ਇਸ ਦੇ ਹਰ ਸਿੱਖ ਦੇ ਵਿਚੋਂ ਕਿਸੇ ਨਾ ਕਿਸੇ ਵੇਲੇ ਤੁਸੀਂ ਗੁਰੂ ਦਾ ਅਕਸ ਦੇਖ ਸਕਦੇ ਹੋ। ਕੋਈ ਇਹ ਨਹੀਂ ਸਹਾਰ ਸਕਦਾ ਮੰਦਿਰ ਤੇ ਮਸਜਿਦ ਵੀ ਇਕੱਠੇ ਹੋ ਸਕਦੇ ਹਨ। ਪਰ ਦੇਖੋ ਤਾਂ ਪਟਨਾ ਸਾਹਿਬ ਵੱਲ ਜਿੱਥੇ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਜਨਮ ਹੋਇਆ, ਗਲੀ ਦਾ ਨਾਂ ਹੈ, 'ਕੂਚਾ ਫਾਰੁਖ ਖ਼ਾਨ' ਅਤੇ ਜਿੱਥੇ ਹਰਿਮੰਦਰ ਸਾਹਿਬ ਹੈ, ਉਸ ਦੇ ਨਾਲ ਹੀ ਵਿਹੜੇ ਵਿਚ ਬਣੀ ਹੋਈ ਮਸਜਿਦ ਹੈ। ਤੁਹਾਡੇ ਵਿਚੋਂ ਕੋਈ ਨਾ ਕੋਈ ਪਟਨਾ ਸਾਹਿਬ ਦੇ ਦਰਸ਼ਨਾਂ ਨੂੰ ਜ਼ਰੂਰ ਗਿਆ ਹੋਵੇਗਾ ਅਤੇ ਜਿਸ ਰਸਤੇ ਅਸੀਂ ਅੰਦਰ ਮੱਥਾ ਟੇਕਣ ਜਾਂਦੇ ਹਾਂ। ਉਸ ਦੇ ਸੱਜੇ ਪਾਸੇ ਇਕ ਦਰਵਾਜ਼ਾ ਹੈ, ਇਕ ਖੱਬੇ ਪਾਸੇ ਦੂਜਾ ਦਰਵਾਜ਼ਾ ਹੈ। ਇਕ ਪਾਸੇ ਜਿੱਥੇ ਅਸੀਂ ਜੋੜੇ ਰੱਖਦੇ ਹਾਂ ਇਕ ਦਰਵਾਜ਼ਾ ਹੈ ਜੋ ਮੰਦਰ ਵੱਲ ਖੁਲ੍ਹਦਾ ਹੈ, ਇਕ ਦਰਵਾਜ਼ਾ ਅੰਦਰ ਦਰਬਾਰ ਸਾਹਿਬ ਵੱਲ ਜਾਂਦਾ ਹੈ। ਉਸੇ ਇਕ ਥਾਂ 'ਤੇ ਮੰਦਰ ਵੀ ਹੈ, ਮਸਜਿਦ ਵੀ ਹੈ ਤੇ ਗੁਰਦੁਆਰਾ ਵੀ। ਅਸੀਂ 'ਤੇ ਇਹ ਕਦੀ ਨਹੀਂ ਕਿਹਾ, ਸਵੇਰ ਵੇਲੇ ਮਸਜਿਦ ਵਿਚੋਂ ਅਜ਼ਾਨ ਦੀ ਆਵਾਜ਼ ਕਿਉਂ ਆਉਂਦੀ ਹੈ ? ਸਾਡੇ ਮੂੰਹ ਵਿਚੋਂ ਇਹ ਕਦੀ ਨਹੀਂ ਨਿਕਲਦਾ, ਸਵੇਰ ਵੇਲੇ ਮੰਦਰ ਵਿਚੋਂ ਟਲ ਖੜਕਣ ਦੀ ਆਵਾਜ਼ ਕਿਉਂ ਆਉਂਦੀ ਹੈ ? ਇਹੀ ਕਾਰਨ ਹੋਵੇਗਾ ਕਲਗੀਧਰ ਦੇ ਮੂੰਹ ਵਿਚੋਂ ਇਹ ਵਾਕ ਨਿਕਲਿਆ ਹੋਵੇਗਾ :

**"ਪੂਜਾ ਔਰ ਨਮਾਜ ਓਹੀ"**

ਨ ਪੂਜਾ ਵਿਚ ਫ਼ਰਕ ਹੈ ਨ ਨਮਾਜ਼ ਵਿਚ ਫ਼ਰਕ ਹੈ, ਇਹ ਸਿੱਖ ਦਾ ਨਿਆਰਾਪਨ ਸੰਸਾਰ ਤੋਂ ਅਲਹਿਦਾ ਹੈ, ਵੱਖਰਾ ਹੈ। ਇਹੀ ਗੱਲ ਸੀ ਜੋ ਸਾਰੇ ਇਤਿਹਾਸਕਾਰਾਂ ਜਾਂ ਅੱਜ ਦੇ ਵਿਦਵਾਨਾਂ ਨੇ ਇਸ ਧਰਮ ਨੂੰ ਪੜ੍ਹਿਆ ਤੇ ਉਨ੍ਹਾਂ ਨੂੰ ਕਹਿਣਾ ਪਿਆ, ਇਸ ਧਰਮ ਦੇ ਨਿਆਰੇਪਨ ਨੂੰ ਦੇਖੋ। ਇਸ ਨੂੰ ਇਹ ਨਾ ਸਮਝੋ ਕਿ ਵੱਖ ਬਾਤ ਹੋ ਕੇ ਸੰਸਾਰ ਵਿਚ ਵਿਚਰ ਰਿਹਾ ਹੈ। ਇਸ ਦਾ ਨਿਆਰਾਪਨ ਇਹ ਹੈ, ਖ਼ਾਲਸੇ ਦਾ, ਸਿੱਖ ਦਾ ਕਿ ਇਸ ਨੂੰ ਸਭ ਤੋਂ ਪਹਿਲਾਂ ਸਾਨੂੰ ਨਿਰਭਾਰ ਕਰ ਦਿੱਤਾ। ਭਟ ਕਹਿੰਦੇ ਹਨ, 'ਹੇ ਗੁਰੂ ਪਾਤਸ਼ਾਹ! ਤੁਸਾਂ ਲੋਕਾਂ ਨੂੰ ਨਿਰਭਾਰ ਕਰ ਦਿੱਤਾ ਹੈ ਜਿਵੇਂ ਭਾਈ ਗੁਰਦਾਸ ਜੀ ਨੇ ਫ਼ਰਮਾਇਆ ਹੈ :

**"ਗੁਰਮੁਖ ਭਾਰਿ ਅਥਰਬਨ ਤਾਰਾ"**

ਇਸ ਗੁਰੂ ਨੇ ਆ ਕੇ ਬਾਣੀ ਰਾਹੀਂ ਜੋ ਮੇਰੇ ਸਿਰ 'ਤੇ ਭਾਰ ਪਏ ਹੋਏ ਸਨ, ਉਸ ਨੂੰ ਉਤਾਰ ਕੇ ਰੱਖ ਦਿੱਤਾ, ਮੈਨੂੰ ਹਲਕਾ-ਫੁਲ ਬਣਾ ਦਿੱਤਾ, ਮੇਰੇ 'ਤੇ ਹੁਣ ਕੋਈ ਭਾਰ ਨਹੀਂ ਹੈ, ਕੋਈ ਸਿਧਾਂਤਕ ਤੌਰ 'ਤੇ। ਗੁਰੂ ਅਰਜਨ ਮਹਾਰਾਜ ਦਾ ਹੁਕਮ ਹੋ ਗਿਆ,

**"ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢੰਡੋਲਿ"।**

ਜੇ ਗੁਰੂ ਅਰਜਨ ਪਾਤਸ਼ਾਹ ਵਰਗੇ ਪਾਤਸ਼ਾਹ ਨੇ ਸਾਰਿਆਂ ਸ਼ਾਸਤਰਾਂ ਤੇ ਵੇਦਾਂ ਨੂੰ

ਦੇਖ ਲਿਆ ਹੈ।

"ਪੂਜਸਿ ਨਾਹੀ ਹਰ ਹਰੇ ਨਾਨਕ ਨਾਮ ਅਮੋਲ"

ਇਹ ਕੋਈ ਵੀ ਉਨ੍ਹਾਂ ਵਿਚੋਂ ਉੱਥੇ ਨਹੀਂ ਪੁੱਜ ਰਿਹਾ ਜਿੱਥੇ ਹਰੀ ਨੂੰ ਪਹੁੰਚਣ ਦਾ ਕੋਈ ਰਾਹ ਹੈ। ਸਾਰੇ ਦਿਮਾਗ਼ ਦੀਆਂ ਅਠਖੇਲੀਆਂ ਜਾਂ ਉਚਾਈਆਂ ਨੂੰ ਛੂਹਣ ਦੀ ਕੋਸ਼ਿਸ਼ ਕਰ ਰਹੇ ਹਨ। ਪਰ ਅਸੀਂ ਸ਼ਬਦ ਦੇ ਰਾਹੀਂ ਹੀ ਪ੍ਰਭੂ ਨੂੰ ਪਾ ਸਕਦੇ ਹਾਂ। ਇਹ ਹੈ ਸਿੱਖ ਦਾ ਨਿਆਰਾਪਨ ਜੋ ਪਿਤਾ ਨੇ ਸਾਨੂੰ ਸਮਝਾਇਆ। ਸ਼ਬਦ ਰਾਹੀਂ ਨਾਮ ਨੂੰ ਪੜ੍ਹੋ, ਫਿਰ ਪ੍ਰਕਾਸ਼ ਹੋ ਜਾਵੇਗਾ। ਗੁਰੂ ਨਾਨਕ ਪਾਤਸ਼ਾਹ ਨੇ ਇੰਝ ਸਮਝਾਇਆ। ਉਹ ਫਰਮਾਉਂਦੇ ਹਨ, 'ਹੇ ਮਨੁੱਖ ਸਰੀਰ ਰੂਪੀ ਖੇਤ ਨੂੰ ਪਹਿਲਾਂ ਤੂੰ ਸਵਾਰ।' ਇਸ ਵਿਚ ਸ਼ਬਦਾਂ ਦੇ ਅੱਖਰਾਂ ਦੇ ਬੂਟੇ ਲਾ ਦਿਓ, ਕਿਤਨਾ ਆਸਾਨ ਤਰੀਕਾ ਹੈ। ਪਹਿਲਾਂ ਸਰੀਰ ਨੂੰ ਸਵਾਰ, ਸਰੀਰ ਨੂੰ ਸੁਹਣਾ ਕਰ, ਇਸ ਵਿਚ ਇਕ ਬਾਗ਼ ਬਣ ਜਾਏਗਾ। ਜਿਸ ਵੇਲੇ ਬਾਗ਼ ਖਿੜ ਜਾਏਗਾ ਇਸ ਨੂੰ ਪਾਣੀ ਦੇਂਦਾ ਰਹੇਂਗਾ, ਦੇਖੇਂਗਾ ਆਪਣੇ ਆਪ ਇਸ ਵਿਚ ਇਕ ਫਲ ਲੱਗ ਜਾਵੇਗਾ, ਉਹ ਨਾਮ ਦਾ ਹੋਵੇਗਾ। ਇਸ ਤੋਂ ਹੋਰ ਕੀ ਤਰੀਕਾ ਹੋ ਸਕਦਾ ਹੈ। ਹੁਣ ਮੈਂ ਇਕ ਤੁਕ ਪੜ੍ਹਨ ਲੱਗਾ ਹਾਂ, ਪਿਤਾ ਫ਼ਰਮਾਂਦੇ ਹਨ :

**"ਅਖਰ ਬਿਰਖ ਬਾਗ ਭੁਇ ਚੋਖੀ॥**
**ਸਿੰਚਿਤ ਭਾਉ ਕਰੇਹੀ॥**
**ਸਭਨਾ ਫਲੁ ਲਾਗੈ ਨਾਮ ਏਕੋ॥"**

ਸ਼ਬਦਾਂ ਦੇ ਬੂਟੇ ਨੂੰ ਲਾਉਣਾ ਸ਼ੁਰੂ ਕਰ ਦਿਓ, ਜਿਸ ਤਰ੍ਹਾਂ ਮਾਲੀ ਬੂਟਾ ਲਾਉਂਦਾ ਹੈ, ਖ਼ੂਬਸੂਰਤ ਜ਼ਮੀਨ ਸਵਾਰ ਕੇ ਹਰ ਇਕ ਨੂੰ ਇਹ ਨਾਮ ਦਾ ਫਲ ਲੱਗ ਜਾਵੇਗਾ। ਇਹ ਨਹੀਂ ਕਿ ਕਿਸੇ ਸਾਧੂ ਨੂੰ ਲੱਗੇਗਾ ਤੇ ਗ੍ਰਿਹਿਸਤੀ ਨੂੰ ਨਹੀਂ ਲੱਗੇਗਾ। ਇਹ ਨਹੀਂ ਕਿ ਕਿਸੇ ਪ੍ਰਚਾਰਕ ਨੂੰ ਲੱਗ ਜਾਵੇਗਾ ਤੇ ਦੁਕਾਨਦਾਰ ਨੂੰ ਨਹੀਂ ਲੱਗੇਗਾ। ਇਹ ਸੀ ਨਿਆਰਾਪਨ ਜੋ ਆਪ ਨੇ ਸਾਰੀ ਦੁਨੀਆਂ ਨੂੰ ਦਿੱਤਾ ਅਤੇ ਫਿਰ ਇਸ ਤੋਂ ਵੱਡਾ ਨਿਆਰਾਪਨ ਹੋਰ ਕੀ ਦੱਸੋਗੇ, ਨ ਖਾਣ ਦੀ ਪਾਬੰਦੀ, ਨਾ ਪਹਿਨਣ ਦੀ ਪਾਬੰਦੀ, ਨਾ ਕਿਸੇ ਹੋਰ ਚੀਜ਼ ਦੀ ਪਾਬੰਦੀ, ਸਿਰਫ਼ ਰਹਿਤ ਮਰਯਾਦਾ ਉੱਤੇ ਚਲਣਾ ਹੀ ਦੱਸੀਏ। ਇਹ ਸਿੱਖ ਮਰਯਾਦਾ ਇਸ ਕਰਕੇ ਹੈ ਕਿ ਕਦੀ ਵੀ ਮਨੁੱਖ ਦੀ ਸੰਸਾਰ ਵਿਚ ਪਦਾਰਥਾਂ ਨਾਲ ਜਿਸ ਵੇਲੇ ਟੱਕਰ ਹੋ ਜਾਏਗੀ ਉਸ ਵੇਲੇ ਠੇਡਾ ਖਾ ਕੇ ਉਹ ਡਿੱਗ ਨਾ ਪਵੇ। ਇਸ ਲਈ ਆਪ ਨੇ ਕੁਝ ਨਿਯਮ ਬਣਾ ਦਿੱਤੇ ਅਤੇ ਲਿਖਿਐ ਆਪ ਕਲਗੀਵਾਲੇ ਨੇ ਸਿੱਖ ਨਿਯਮਾਂ ਦੀ ਪਾਬੰਦੀ ਅਤੇ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣੀ ਦੇ ਨਿਯਮ ਨੂੰ ਰਹਿਤ ਮਰਯਾਦਾ ਕਹਿ ਲਓ। ਇਸ ਲਈ ਸਿੱਖ ਦੀ ਡੈਫ਼ੀਨੇਸ਼ਨ ਕਰਨ ਵਿਚ ਇਹ ਰਹਿਤ ਮਰਯਾਦਾ ਵਿਚ ਪਹਿਲਾਂ ਲਿਖਿਐ, 'ਅਕਾਲ ਪੁਰਖ ਕੀ ਸਿੱਖੀ।' ਦਸ ਪਾਤਸ਼ਾਹੀਆਂ ਦੀ ਦਿੱਤੀ ਹੋਈ ਤਾਲੀਮ 'ਤੇ ਯਕੀਨ, ਗੁਰੂ ਗ੍ਰੰਥ ਸਾਹਿਬ ਦੇ ਹਰ ਆਏ ਹੁਕਮ ਦੀ ਪਾਲਣਾ ਅਤੇ ਖ਼ਾਸ ਕਰ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਹੋਏ ਅੰਮ੍ਰਿਤ 'ਤੇ ਨਿਸ਼ਚਾ ਰੱਖਣਾ। ਬੱਸ ਇਹੀ ਮੇਰੀ ਬੇਨਤੀ ਹੈ ਹੱਥ ਜੋੜ ਕੇ ਤੁਸੀਂ ਬੜਾ ਅੱਛਾ ਉਪਰਾਲਾ ਕਰ ਰਹੇ ਓ। ਇਹ ਬੜਾ ਵੱਡਾ ਪੌਦਾ ਹੈ, ਕਦੀ ਨਾ ਘਬਰਾਇਆ ਜੇ ਕਿਉਂਕਿ ਇਹ ਇਕ ਪੱਕ ਹੈ ਕਿ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਆਪ ਆਏ ਨੇ ਸੰਸਾਰ 'ਤੇ ਤਾਂ ਲਿਖਿਆ

ਹੈ ਮਹਾਰਾਜ ਨੇ। ਮਹਾਰਾਜ, ਵਾਹਿਗੁਰੂ ਨੂੰ ਕਹਿਣ ਲੱਗੇ, ਮੈਂ ਨਹੀਂ ਜਾਣਾ ਦੁਨੀਆਂ ਵਿਚ, ਕਹਿਣ ਲੱਗੇ, ਮੈਂ ਵਾਹਿਗੁਰੂ ਨੂੰ ਇਨਕਾਰ ਕਰ ਦਿੱਤਾ ਤੇ ਵਾਹਿਗੁਰੂ ਨੇ ਮੈਨੂੰ ਸਮਝਾਇਆ 'ਜਿਉ ਤਿਉ ਕਰਿ ਮੋਹੇ ਸਮਝਾਇਓ' ਬਸ ਇਹੀ ਸਮਝ ਲਉ ਜੇ ਵਾਹਿਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਮਝਾਂਦੇ ਹਨ ਜਿਉਂ ਤਿਉਂ ਕਰਕੇ। ਇਸ ਨੂੰ ਜ਼ਰਾ ਕੁ ਬਦਲ ਲਉ, ਕਲਗੀਧਰ ਪਾਤਸ਼ਾਹ ਵੀ ਮਨੁੱਖਤਾ ਨੂੰ ਜਿਉਂ ਤਿਉਂ ਕਰਕੇ ਸਮਝਾ ਰਹੇ ਹਨ ਅਤੇ ਵਾਹਿਗੁਰੂ ਨੇ ਗੁਰੂ ਗੋਬਿੰਦ ਸਿੰਘ ਨੂੰ ਸਮਝਾਇਆ ਕਿ ਜਾਓ ਸੰਸਾਰ ਉੱਤੇ। ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ, ਮੈਂ ਬਿਲਕੁਲ ਜਾਣ ਲਈ ਤਿਆਰ ਹਾਂ, ਪਰ ਇਕ ਮੇਰੀ ਸ਼ਰਤ ਹੈ। ਵਾਹਿਗੁਰੂ ਨੂੰ ਕਿਹਾ ਨੇ ਕਿ 'ਪੰਥ ਚਲੇ ਤਬੁ ਜਗਤਿ ਮੇ ਜਬ ਤੁਮੁ ਕਰੋ ਸਹਾਈ'। ਅਸਾਂ ਵੀ ਫਿਰ ਇਹੀਓ ਕਿਹਾ ਸੀ ਗੁਰੂ ਗੋਬਿੰਦ ਸਿੰਘ ਜੀ ਨੂੰ, ਸਾਨੂੰ ਵੀ ਥੋੜ੍ਹੀ ਜਿਹੀ ਸਮਝ, ਕਲਗੀਧਰ ਨੇ ਆਪ ਹੀ ਦੇ ਦਿੱਤੀ ਕਿ ਜੋ ਵਾਹਿਗੁਰੂ ਨੂੰ ਆਪ ਗੁਰੂ ਗੋਬਿੰਦ ਸਿੰਘ ਜੀ ਕਹਿ ਕੇ ਆਏ ਨੇ, 'ਪੰਥ ਚਲੇ ਤਬ ਜਗਤਿ ਮੇ ਜਬੁ ਤੁਮੁ ਕਰੋ ਸਹਾਇ' ਤੇ ਪੰਜਾਂ ਪਿਆਰਿਆਂ ਨੇ ਵੀ ਕਹਿ ਦਿੱਤਾ, ਕਲਗੀਧਰ ਪਾਤਸ਼ਾਹ ਨੂੰ, ਜਿਸ ਵੇਲੇ ਕਲਗੀਧਰ ਪਾਤਸ਼ਾਹ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਚੁੱਕੇ ਤਾਂ ਗੁਰੂ ਗੋਬਿੰਦ ਸਿੰਘ ਸਿੰਘਾਸਨ ਤੋਂ ਹੇਠਾਂ ਆ ਗਏ ਤੇ ਹੱਥ ਜੋੜ ਕੇ ਕਹਿੰਦੇ ਨੇ, 'ਮੈਨੂੰ ਵੀ ਅੰਮ੍ਰਿਤ ਦੀ ਦਾਤ ਦਿਉ' ਤੇ ਪੰਜ ਪਿਆਰੇ ਕਹਿਣ ਲੱਗੇ, 'ਮਹਾਰਾਜ! ਇਹ ਸਾਡੇ ਕੋਲੋਂ ਨਹੀਂ ਹੋਣਾ, ਇਹ ਨਹੀਂ ਜੇ ਹੋਣਾ ਕਿ ਤੁਹਾਡੇ ਕੋਲੋਂ ਦਾਤ ਲਈਏ ਤੇ ਹੁਣ ਤੁਹਾਨੂੰ ਅੰਮ੍ਰਿਤ ਦੀ ਦਾਤ ਦੇਈਏ'। ਮਹਾਰਾਜ ਕਹਿਣ ਲੱਗੇ, 'ਸਾਵਧਾਨ ਹੋ ਕੇ ਮੈਨੂੰ ਅੰਮ੍ਰਿਤ ਦੀ ਦਾਤ ਦਿਉ, ਇਹ ਜਕੋ ਤਕੋ ਨਾ ਕਰੋ, ਸਾਵਧਾਨ ਹੋ ਕੇ ਮੈਨੂੰ ਅੰਮ੍ਰਿਤ ਛਕਾਓ। ਮੈਨੂੰ ਉਹੀ ਰਹਿਤ ਦ੍ਰਿੜ੍ਹ ਕਰਾਉ ਜਿਹੜੀ ਮੈਂ ਤੁਹਾਨੂੰ ਦ੍ਰਿੜ੍ਹ ਕਰਵਾਈ ਹੈ।' ਪੰਜਾਂ ਪਿਆਰਿਆਂ ਨੇ ਫਿਰ ਅੰਮ੍ਰਿਤ ਛਕਾਇਆ, ਰਹਿਤ ਦ੍ਰਿੜ੍ਹ ਕਰਾਈ ਪਰ ਪੰਜ ਪਿਆਰੇ ਵੀ ਕਿਉਂਕਿ ਉਹ ਗੁਰੂ ਗੋਬਿੰਦ ਸਿੰਘ ਕੋਲੋਂ ਹੀ ਪੜ੍ਹੇ ਹੋਏ ਸਨ ਕਿ ਜਿਸ ਵੇਲੇ ਉਹ ਰਹਿਤ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਕਰਵਾਈ ਸੀ, ਉਹੀ ਰਹਿਤ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੂੰ ਦ੍ਰਿੜ੍ਹ ਕਰਵਾ ਚੁੱਕੇ ਤਾਂ ਭਾਈ ਦਇਆ ਸਿੰਘ ਜੀ ਕਹਿਣ ਲੱਗੇ, 'ਗੁਰੂ ਗੋਬਿੰਦ ਸਿੰਘ ਮਹਾਰਾਜ ਤੁਹਾਡੇ ਲਈ ਇਕ ਹੋਰ ਰਹਿਤ ਵੀ ਹੈ।' ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ 'ਬਚਨ ਕਰੋ, ਮੇਰੇ ਵਾਸਤੇ ਵੱਖਰੀ ਰਹਿਤ ਤੁਸੀਂ ਕਿਹੜੀ ਰੱਖੀ ਹੋਈ ਹੈ, ਜਿਹੜੀ ਪੰਜੇ ਕਹਿ ਰਹੇ ਹੋ।' ਬੋਲਿਆ ਭਾਈ ਦਇਆ ਸਿੰਘ ਜੀ, 'ਗੁਰੂ ਗੋਬਿੰਦ ਸਿੰਘ ਜੀ, ਜਿਸ ਵੇਲੇ ਪੰਥ 'ਤੇ ਕਦੀ ਭੀੜ ਪਈ ਵੱਖਰਾ ਹੋ ਕੇ ਤਮਾਸ਼ਾ ਨਾ ਦੇਖਣਾ, ਵਿਚ ਆ ਕੇ ਲੜਨਾ।'

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਾਡੀ ਅਰਦਾਸ

ਗੁਰੂ ਗੋਬਿੰਦ ਸਿੰਘ ਪਾਤਸ਼ਾਹ ਕੋਲ ਪਟਨਾ ਸਾਹਿਬ ਤੋਂ ਸੰਗਤ ਆਈ ਅਨੰਦਪੁਰ ਸਾਹਿਬ ਤੇ ਆ ਕੇ ਕਹਿਣ ਲੱਗੀ : "ਪਾਤਸ਼ਾਹ! ਸਾਡੇ ਕੋਲ ਤੁਹਾਡੇ ਸਿੱਖ ਆਂਵਦੇ ਨੇ, ਤੁਹਾਡੇ ਪ੍ਰਚਾਰਕ ਵੀ ਆਂਵਦੇ ਹਨ, ਤੁਹਾਡੇ ਭੇਜੇ ਹੋਏ ਰਾਗੀ ਵੀ ਆਂਵਦੇ ਹਨ, ਉਹ ਸਿੱਖੀ ਨੂੰ ਸਮਝਾਂਦੇ ਹਨ, ਕੁਝ ਤਾਂ ਸਾਡੀ ਸਮਝ ਪੈ ਜਾਂਦੀ ਹੈ ਪਰ ਕਈ ਵਾਰੀ ਐਸਾ ਹੋਇਆ ਹੈ ਉਹ ਸਭ ਵੱਖ-ਵੱਖ ਬਾਤ ਕਹਿ ਜਾਂਦੇ ਹਨ। ਸਾਡੇ ਲਈ ਇਹ ਬੜੀ ਉਲਝਣ ਵਾਲੀ ਗੱਲ ਹੈ। ਇਸ ਲਈ ਇਹ ਕ੍ਰਿਪਾ ਕਰੋ, ਅਸੀਂ ਦੂਰ ਬੈਠੇ ਹਾਂ ਸਾਨੂੰ ਸਿੱਖੀ ਸਮਝਾਓ।"

**ਗੁਰੂ ਗੋਬਿੰਦ ਸਿੰਘ ਜੀ ਦਾ ਮੁੱਖ ਉਪਦੇਸ਼ :**

ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਨੇ ਆਪਣੇ ਹੱਥੀਂ ਗੁਰੂ ਗ੍ਰੰਥ ਸਾਹਿਬ ਦੀ ਬੀੜ 'ਤੇ ਚਾਰ ਸੱਤਰਾਂ ਲਿਖੀਆਂ ਜੋ ਇਸ ਵੇਲੇ ਉਹ ਗੁਰੂ ਗ੍ਰੰਥ ਸਾਹਿਬ ਪਟਨਾ ਸਾਹਿਬ ਵਿਖੇ ਪਿਆ ਹੈ। ਗੁਰੂ ਮਹਾਰਾਜ ਜੋ ਸਿੱਖਾਂ ਲਈ ਆਪ ਮੁੱਖ ਉਪਦੇਸ਼ ਹਨ, ਉਹ ਆਖਦੇ ਨੇ : "ਸਿਖੋ! ਉਪਦੇਸ਼ ਤੋ ਚਾਰ ਹੀ ਹੈਂ : ਪ੍ਰਥਮ-ਗੁਰੂ ਕੋ ਈਸ਼ਟ ਕਰ ਜਾਨੋ, ਦੂਸਰੇ-ਖਿਮਾ ਕਰ ਕੇ ਰਹਿਣਾ, ਤੀਸਰੇ-ਭਿੰਤੀ ਹਉਂ ਸੁਖੁ ਹੋਇ' ਚੌਥੇ-ਬਾਂਹਿ ਜਿਨਾ ਦੀ ਪਕੜੀਏ ਸਿਰਿ ਦੀਜੈ ਬਾਂਹਿ ਨ ਛੋਡੀਏ।' ਉਪਦੇਸ਼ ਤੇ ਬੱਸ ਕੇਵਲ ਇਤਨਾ ਹੀ ਹੈ ਬਾਕੀ ਕੋਈ ਕਿਤਨੀ ਮਰਜ਼ੀ ਵਿਆਖਿਆ ਕਰ ਲਵੇ। ਸਭ ਤੋਂ ਪਹਿਲੀ ਗੱਲ ਇਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਕੋ ਈਸ਼ਟ ਕਰ ਜਾਨੋ।

**ਅਰਦਾਸ :**

ਹੁਣੇ ਜਿਸ ਵੇਲੇ ਪਾਠ ਦੀ ਸਮਾਪਤੀ ਹੋਵੇਗੀ, ਭਾਈ ਸਾਹਿਬ ਗਿਆਨੀ ਅਰਜਨ ਸਿੰਘ ਜੀ ਜਾਂ ਕੋਈ ਹੋਰ ਅਰਦਾਸ ਕਰੇਗਾ, ਅਰਦਾਸ ਦੀਆਂ ਪਹਿਲੀਆਂ ਸਾਢੇ ਪੰਜ ਤੁਕਾਂ ਬੜੇ ਧਿਆਨ ਨਾਲ ਸੁਣਨੀਆਂ। ਉਂਝ ਤੇ ਹਰ ਤੁਕ ਬੜੇ ਧਿਆਨ ਨਾਲ ਸੁਣਨ ਵਾਲੀ ਹੈ। ਇਹ ਜਿਹੜੀ ਅਸੀਂ ਅਰਦਾਸ ਰੋਜ਼ ਕਰਦੇ ਹਾਂ ਇਸ ਵਿਚ ਸਭ ਤੋਂ ਨਿਰਾਲੀ ਬਾਤ ਇਹ ਹੈ ਕਿ ਨਾ ਇਸ ਵਿਚ ਸਮਾਂ ਹੈ, ਨਾ ਇਸ ਵਿਚ ਸਥਾਨ ਹੈ, ਨਾ ਇਸ ਵਿਚ ਸਪੇਸ ਹੈ, ਨਾ ਇਸ ਵਿਚ ਟਾਈਮ ਹੈ ਕਿਉਂਕਿ ਜਿਸ ਪਾਤਸ਼ਾਹ ਨੇ ਅਰਦਾਸ ਸ਼ੁਰੂ ਕੀਤੀ ਸੀ, ਜਿਸ ਪੰਥ ਨੇ ਇਸ ਨੂੰ ਲਿਖਿਆ ਸੀ ਉਸ ਨੂੰ ਇਹ ਤੁਕ ਯਾਦ ਸੀ 'ਸਰਬੁ ਕਾਲਿ

ਸਰਬੁ ਠੋਰੁ ਏਕ ਹੀ ਲਗਤਿ ਹੈ'। ਜੇ ਅਨੰਦਪੁਰ ਵਿਚ ਸਾਡੀ ਸ਼ਾਹੀ ਸ਼ਾਨ ਬੜੀ ਆਲਾ ਹੈ ਤਾਂ ਵੀ ਵਾਹਿਗੁਰੂ ਤੁਸੀਂ ਮੈਨੂੰ ਪਿਆਰੇ ਲੱਗਦੇ ਹੋ ਤੇ ਵਾਹਿਗੁਰੂ ਤੁਸੀਂ ਮੈਨੂੰ ਉਸ ਵਕਤ ਵੀ ਯਾਦ ਹੋ ਜੇ ਪਿਛੇ ਫ਼ੌਜਾਂ ਹਨ, ਅੱਗੇ ਸਰਸਾ ਹੈ, ਇਕ ਪਾਸੇ ਗੋਲੀਆਂ ਤੇ ਤੋਪਾਂ ਹਨ, ਚੌਥੇ ਪਾਸੇ ਹਮਲਾਵਰ ਖੜੇ ਹਨ ਤਾਂ ਦੁਨੀਆਂ ਦਾ ਕੋਈ ਐਸਾ ਜਰਨੈਲ ਨਹੀਂ ਹੋਏਗਾ ਜੋ ਆਪਣੀ ਫੌਜ ਨੂੰ ਆਖੇਗਾ ਥੰਮ੍ਹ ਜਾਓ, ਰੁਕ ਜਾਓ। ਰੁਕ ਗਈ ਸਾਰੀ ਫੌਜ ਤੇ ਫਿਰ ਜਰਨੈਲ ਕਹੇ, "ਹੁਣ ਆਸਾ ਦੀ ਵਾਰ ਦਾ ਸਮਾਂ ਹੋ ਗਿਆ ਹੈ, ਅੱਜ ਆਸਾ ਦੀ ਵਾਰ ਚਲਦੀਆਂ ਗੋਲੀਆਂ ਵਿਚ ਲੱਗੇਗੀ।"

ਅਨੰਦਪੁਰ ਸਾਹਿਬ ਵਿਚ ਅੱਜ ਵੀ ਆਸਾ ਦੀ ਵਾਰ ਬਿਨਾਂ ਨਾਗਾ ਪਾਇਆਂ ਲੱਗਦੀ ਹੈ, ਬੇਸ਼ੱਕ ਸਰਸਾ ਸ਼ੂਕਦੀ ਹੋਵੇ, ਗੋਲੀ ਚੱਲਦੀ ਹੋਵੇ ਆਸਾ ਦੀ ਵਾਰ ਨਹੀਂ ਖੁੰਝਾਈ ਜਾਂਦੀ। ਇਹ ਬਹਾਨਾ ਸਿੱਖੀ ਵਿਚ ਨਹੀਂ ਚੱਲ ਸਕਦਾ ਕਿ ਸਮਾਂ ਹੋਰ ਆ ਗਿਐ, ਸਥਾਨ ਦੀ ਹੋਰ ਬਾਤ ਹੈ। ਅਰਦਾਸ ਵਿਚ ਪਿਤਾ ਨੇ ਅਤੇ ਗੁਰੂ ਪੰਥ ਨੇ ਇਹਤਿਆਤ ਈ ਇਹ ਵਰਤੀ ਹੈ, ਅਰਦਾਸ ਵਿਚ ਕੋਈ ਸਥਾਨ ਤੇ ਸਮਾਂ ਨਹੀਂ ਹੈ ਕਿਉਂਕਿ ਅਸੀਂ ਦੋਨਾਂ ਦੇ ਗ਼ੁਲਾਮ ਨਹੀਂ ਹਾਂ ਤਾਂ ਹੀ ਅਸੀਂ ਆਖਦੇ ਹਾਂ ਜਿਨ੍ਹਾਂ ਨਾਮ ਜਪਿਆ, ਜਿਨ੍ਹਾਂ ਵੰਡ ਛਕਿਆ, ਜਿਨ੍ਹਾਂ ਦੇਗ ਚਲਾਈ, ਜਿਨ੍ਹਾਂ ਤੇਗ਼ ਵਾਹਾਈ, ਜਿਨ੍ਹਾਂ ਬੰਦ ਬੰਦ ਕਟਵਾਏ, ਜਿਨ੍ਹਾਂ ਖੋਪਰ ਲੁਹਾਏ। ਕਿਸੇ ਇਕ ਦਾ ਨਾਂ ਨਹੀਂ ਲੈਂਦੇ ਅਤੇ ਇਹ ਵੀ ਇਤਿਹਾਸ ਵਿਚ ਇਕ ਬੜੀ ਅਜੀਬ ਜਿਹੀ ਵਾਰਤਾ ਲਿਖੀ ਹੋਈ ਹੈ। ਇਹ ਅਰਦਾਸ ਜੋ ਅਸੀਂ ਰੋਜ਼ ਕਰਦੇ ਹਾਂ ਇਹ 1748 ਵਿਚ ਬਣ ਗਈ ਸੀ। ਇਸ ਦੀ ਕੋਈ ਲਾਈਨ, ਇਸਦੀ ਕੋਈ ਸਤਰ, ਇਸਦੀ ਕੋਈ ਤੁਕ ਅਸਾਂ ਬਦਲਾਈ ਨਹੀਂ ਹੈ। ਇਹ ਵੱਖਰੀ ਗੱਲ ਹੈ ਅੰਞਾਣ ਗ੍ਰੰਥੀ, ਅੰਞਾਣ ਪ੍ਰਚਾਰਕ, ਅੰਞਾਣ ਬੋਲਣ ਵਾਲਾ ਇਸਨੂੰ ਬਦਲਾ ਦੇਵੇ। ਇਹ ਸਾਰੀ ਅਰਦਾਸ ਹਰਿਮੰਦਰ ਸਾਹਿਬ ਦੀ ਇਕ ਬਾਹੀ 'ਤੇ ਲਿਖੀ ਹੋਈ ਹੈ, ਪੰਥ ਨੇ ਉਸੇ ਨੂੰ ਦੁਹਰਾਇਆ ਹੈ ਅਤੇ ਜੇ ਕੋਈ ਇਕ ਆਖੇ ਕਿ ਭੱਠੀਆਂ ਵਿਚ ਪਾਏ ਗਏ, ਜੰਡਾਂ ਨਾਲ ਚੀਰੇ ਗਏ ਜਾਂ ਜੋ ਕੋਈ ਬੋਲਦਾ ਹੈ। ਇਹ ਅਰਦਾਸ ਦਾ ਹਿੱਸਾ ਨਹੀਂ ਹੈ। ਉਸ ਵਿਚਾਰੇ ਨੂੰ ਤਾਂ ਪਤਾ ਹੀ ਨਹੀਂ ਹੈ ਕਿ ਅਰਦਾਸ ਹੈ ਕੀ ? ਪਹਿਲੀਆਂ ਸਾਢੇ ਪੰਜ ਤੁਕਾਂ ਦੱਸ ਰਹੀਆਂ ਹਨ ਜਿਸ ਨੂੰ ਕਲਗੀਧਰ ਪਾਤਸ਼ਾਹ ਨੇ ਲਿਖਿਆ ਹੈ, ਕਿ ਇਸ਼ਟ ਗੁਰੂ ਗ੍ਰੰਥ ਕੋ ਜਾਣਨਾ ਕਿਉਂਕਿ ਗੁਰੂ ਇਕ ਹੈ ਜਾਮੇ ਦਸ ਹਨ। ਇਹ ਵੀ ਕਿਸੇ ਨੇ ਐਸੀ ਗ਼ਲਤ ਗੱਲ ਚਲਾਈ ਹੋਈ ਹੈ ਕਿ ਗੁਰੂ ਦਸ ਹਨ। ਜਿਸ ਵੇਲੇ ਹੁਣ ਅਰਦਾਸ ਹੋਏਗੀ ਧਿਆਨ ਨਾਲ ਸੁਣਨਾ ਸਿਵਾਏ ਗੁਰੂ ਨਾਨਕ ਦੇ ਨਾਂ ਤੋਂ ਪਹਿਲਾਂ ਸਿਰਫ਼ ਗੁਰੂ ਆਇਆ ਹੈ, ਫਿਰ ਕਿਸੇ ਪਾਤਸ਼ਾਹ ਦੇ ਨਾਂ ਤੋਂ ਪਹਿਲਾਂ ਗੁਰੂ ਨਹੀਂ ਲਿਖਿਆ ਗਿਆ। ਅਗਰ ਕੋਈ ਕਾਹਲੀ ਨਾਲ ਬੋਲਦਾ ਹੈ, ਸ਼ਰਧਾ ਨਾਲ ਬੋਲਦਾ ਹੈ, ਜਾਣ ਕੇ ਬੋਲਦਾ ਹੈ, ਹੱਥ ਜੋੜ ਕੇ ਉਸ ਨੂੰ ਆਖੋ ਭਲੇ ਲੋਕ, ਤੈਨੂੰ ਇਹ ਅਜੇ ਤੱਕ ਪੰਜ ਸੌ ਸਾਲ ਹੋ ਗਏ ਹਨ ਤੈਨੂੰ ਇਹ ਵੀ ਨਹੀਂ ਪਤਾ ਲੱਗਿਆ ਕਿ ਗੁਰੂ ਇਕ ਹੈ, ਜਾਮੇ ਦਸ ਹਨ। ਹੁਣ ਇਹ ਅਰਦਾਸ ਦੇ ਸ਼ਬਦ ਧਿਆਨ ਨਾਲ ਸੁਣਨੇ : 'ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕੁ ਲਈਂ ਧਿਆਇ।' ਉਸ ਤੋਂ ਬਾਅਦ ਫਿਰ ਕਿਸੇ ਨਾਲ ਗੁਰੂ ਨਹੀਂ ਲਿਖਿਆ ਹੈ ਕਿਉਂਕਿ ਗੁਰੂ ਇਕ ਹੈ ਅਤੇ ਫਿਰ ਆਖਦੇ ਗੁਰੂ ਨੇ ਚੇਲੇ ਨਹੀਂ ਬਣਾਏ ਮਤੇ ਕਿਸੇ ਨੂੰ ਖ਼ਿਆਲ ਹੋ ਜਾਏ, ਜੇ ਚੇਲੇ ਬਣਾਏ ਹੁੰਦੇ ਤਾਂ ਅੱਜ ਬੱਚੀਆਂ, ਅੱਜ

ਬੱਚੇ, ਅੱਜ ਅਸੀਂ ਉੱਚੀ ਆਵਾਜ਼ ਨਾਲ ਨਾ ਕਹਿੰਦੇ, 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'। ਇਸ ਵਿਚ ਗੁਰੂ ਤੇ ਨਹੀਂ ਕਿਹਾ ਇਸ ਵਿਚ ਤੇ ਇਹ ਕਿਹਾ ਹੈ, 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'। ਪਰ ਹੋ ਕੀ ਰਿਹਾ ਹੈ, ਜ਼ਰਾ ਕਿਸੇ ਨੂੰ ਕੁਝ ਗੁਰਬਾਣੀ ਸਮਝ ਆਈ ਨਹੀਂ, ਚੇਲਿਆਂ ਦੀ ਢਾਲ ਪਿੱਛੇ ਲਈ ਹੋਈ ਹੁੰਦੀ ਹੈ। ਗੁਰੂ ਨੇ ਕੋਈ ਚੇਲਾ ਨਹੀਂ ਬਣਾਇਆ, 'ਪ੍ਰਿਥਮ ਭਗਉਤੀ ਸਿਮਰ ਕੇ ਗੁਰੂ ਨਾਨਕ ਲਈਂ ਧਿਆਇ'। ਫਿਰਿ ਅੰਗਦੁ ਗੁਰ'। ਗੁਰੂ ਪਾਤਸ਼ਾਹ ਨੇ ਕੋਈ ਚੇਲੇ ਨਹੀਂ ਬਣਾਏ, ਜੋਤ ਨੂੰ ਟਿਕਾਇਆ ਹੈ। ਜਿਹੜੀ ਜੋਤ ਆਈ ਸੀ, 'ਜੋਤ ਰੂਪ ਹਰਿ ਆਪੁ ਗੁਰੂ ਨਾਨਕ ਕਹਾਇ'। ਨਾਨਕ ਸਰੀਰ ਨਹੀਂ ਹੈ, ਅੰਗਦ ਸਰੀਰ ਨਹੀਂ ਹੈ ਤੇ ਜੇ ਇਹ ਸਰੀਰ ਨਹੀਂ ਹਨ ਤੇ ਗੁਰੂ ਗ੍ਰੰਥ ਸਾਹਿਬ ਵੀ ਪੁਸਤਕ ਨਹੀਂ ਹੈ, ਇਹ ਜੋਤ ਹੈ। ਇਹ ਅਸੀਂ ਰੋਜ਼ ਦੁਹਰਾਉਂਦੇ ਹਾਂ ਤਾਂਕਿ ਕਦੀ ਕਿਸੇ ਨੂੰ ਕੋਈ ਭੁਲੇਖਾ ਨਾ ਪੈ ਜਾਏ ਜਿਸ ਨੂੰ ਜੋ ਹੱਥੀਂ ਵੀ ਗੁਰੂ ਪਿਤਾ ਨੇ ਲਿਖਿਆ ਹੈ, 'ਗੁਰੂ ਗ੍ਰੰਥ ਕੋ ਈਸਟ ਕਰ ਜਾਨੋ।'

ਜਹਾਂਗੀਰ ਨੇ ਆਪਣੀ ਪੁਸਤਕ ਵਿਚ ਵੀ ਲਿਖਿਆ ਹੈ, ਮੇਰਾ ਮਨ ਸੀ ਕਿ ਮੈਂ ਇਸ ਚਾਰ ਪੁਸ਼ਤਾਂ ਤੋਂ ਚੱਲੀ ਹੋਈ ਦੁਕਾਨ ਵਿਚ ਭਾਤਲ ਖ਼ਤਮ ਕਰ ਦਿਆਂ ਅਤੇ ਇਹ ਹੁਕਮ ਵੀ ਦੇ ਦਿੱਤਾ, ਤਸੀਹੇ ਦੇ ਕੇ ਗੁਰੂ ਅਰਜਨ ਮਹਾਰਾਜ ਨੂੰ ਖ਼ਤਮ ਕਰ ਦਿਉ ਪਰ ਉਹ ਇਹ ਭੁਲੇਖੇ ਵਿਚ ਆ ਗਿਆ, ਗੁਰੂ ਅਰਜਨ ਪਿਤਾ ਨੇ ਆਪਣੀ ਜੋਤ ਗੁਰੂ ਹਰਿਗੋਬਿੰਦ ਮਹਾਰਾਜ ਵਿਚ ਧਰ ਦਿੱਤੀ ਹੈ। ਹੁਣ ਸ਼ਹੀਦ ਹੋਣ ਵਾਲਾ ਗੁਰੂ ਅਰਜਨ ਹੈ ਜੋ ਹੁਣ ਸਿੱਖ ਰੂਪ ਵਿਚ ਹਨ। ਜੋਤ ਤੇ ਹੁਣ ਗੁਰੂ ਹਰਿਗੋਬਿੰਦ ਜੀ ਅੰਦਰ ਜਾ ਚੁੱਕੀ ਸੀ। ਇਹ ਭੁਲੇਖਾ ਹਰ ਇਕ ਨੂੰ ਪੈਂਦਾ ਰਿਹਾ ਹੈ। ਇਹ ਜੋਤ ਦੀ ਕਹਾਣੀ ਹੈ, ਜੋਤ ਦੀ ਬਾਤ ਹੈ। ਕਿਸੇ ਵੀ ਸੰਸਾਰੀ ਦੁਨੀਆਂ ਦੇ ਅੰਦਰ ਇਹ ਕੋਈ ਕਹਿਣ ਦੀ ਜੁਰੱਅਤ ਨਾ ਕਰੇ ਕਿ ਦੱਸ ਗੁਰੂ ਹਨ, ਹੁਣ ਗਿਆਰਵਾਂ ਪੈਦਾ ਕਰ ਲਈਏ, ਬਾਰ੍ਹਵਾਂ ਪੈਦਾ ਕਰ ਲਈਏ। ਜੋਤ ਦੀ ਸਿਫ਼ਤ ਹੀ ਗੁਰੂ ਅਰਜਨ ਪਾਤਸ਼ਾਹ ਗੁਰੂ ਗ੍ਰੰਥ ਸਾਹਿਬ ਅੰਦਰ ਕਰ ਰਹੇ ਹਨ। ਜੋਤ ਦੀ ਸਿਫ਼ਤ ਹੀ ਮਥਰਾ ਤੇ ਹਰਬੰਸ ਨੇ ਕੀਤੀ। ਜੋਤ ਦੀ ਸਿਫ਼ਤ ਹੀ ਸਾਰੇ ਕਲਮਕਾਰ ਕਰ ਰਹੇ ਹਨ। ਇਹ ਜੋਤ ਦੀ ਸਿਫ਼ਤ ਹੈ, ਕਿਸੇ ਵਿਅਕਤੀ ਦੀ ਸਿਫ਼ਤ ਨਹੀਂ। ਜੇ ਧਿਆਨ ਨਾਲ ਪੜ੍ਹੋਗੇ ਤਾਂ ਦੇਖੋਗੇ ਕਿ ਹਰ ਸਵੱਈਏ ਦੇ ਵਿਚ ਇਹ ਸ਼ੁਰੂ ਤੋਂ ਹੀ ਲਿਖਿਆ ਹੋਏਗਾ ਕਿ ਜੋਤ ਹੀ ਹੈ ਜੋ ਚਲੀ ਆ ਰਹੀ ਹੈ। ਇਹੀਓ ਸੱਤਾ ਤੇ ਬਲਵੰਡ ਜੀ ਨੇ ਲਿਖਿਆ, 'ਜੋਤਿ ਓਹਾ, ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ'। ਇਸ ਲਈ ਜਿਸ ਨੇ ਵੀ ਅਰਦਾਸ ਕਰਨੀ ਹੈ ਧਿਆਨ ਨਾਲ, ਹਰ ਤੁਕ ਨੂੰ ਧਿਆਨ ਨਾਲ ਪੜ੍ਹਨਾ, ਕਾਹਲੀ ਵਿਚ ਨਾ ਬੋਲੋ, ਆਪਣੇ ਕੋਲੋਂ ਕੁਝ ਨਾ ਲਾਓ ਅਤੇ ਕਈ ਅਰਦਾਸ ਵੇਲੇ ਇਤਨਾ ਕੁਝ ਲਾਉਣਾ ਸ਼ੁਰੂ ਕਰ ਦਿੰਦੇ ਹਨ, ਸਾਡਾ ਪਹਿਲਾ ਸਿਧਾਂਤ ਹੀ ਖ਼ਤਮ ਹੋ ਗਿਆ। ਇਸ ਲਈ ਅਰਦਾਸ ਸਾਰੀ ਰਹਿਤ ਮਰਯਾਦਾ ਦਾ ਸਭ ਤੋਂ ਪਹਿਲਾ ਅਤੇ ਸਭ ਤੋਂ ਜ਼ਰੂਰੀ ਅੰਗ ਹੈ। ਅਰਦਾਸ ਕਰਦਿਆਂ ਨੌਂ ਭੁਲਾਂ ਜੋ ਅਸੀਂ ਹੁਣ ਤੱਕ ਕਰੀ ਜਾ ਰਹੇ ਹਾਂ, ਪਤਾ ਨਹੀਂ ਕੀ ਹੋ ਗਿਐ ਜਾਂ ਇਤਨਾ ਲਿਖਿਆ ਜਾਂ ਇਤਨਾ ਬੋਲਿਆ ਵੀ ਜਾ ਰਿਹੈ, ਇਸ ਬਾਰੇ ਕਹਿ ਰਹੇ ਹਨ। ਇਤਨੀ ਅਰਦਾਸ ਸੁਣੀ। ਇਹ ਮੈਂ ਅਰਦਾਸ ਬਾਰੇ ਫਿਰ ਬੇਨਤੀ ਕਰ ਦੇਵਾਂ ਇਹ ਅਰਦਾਸ ਜਿਹੜੀ ਅਸੀਂ ਕਰਦੇ ਹਾਂ, 1748 ਵਿਚ ਲਿਖੀ ਸੀ। ਅੱਜ ਕਿੰਨੇ ਸਾਲ ਹੋ ਗਏ,

ਦੋ ਸੌ ਚੁਤਾਲੀ ਸਾਲ ਹੋ ਗਏ। 1748 ਦੀ ਲਿਖੀ ਅਰਦਾਸ ਵਿਚ ਇਕ ਸ਼ਬਦ ਵੀ ਪੰਥ ਨੇ ਵਧਾਇਆ ਘਟਾਇਆ ਨਹੀਂ। ਤੁਸੀਂ ਆਖੋਗੇ, ਕਮਾਲ ਐ, ਮੇਰੇ ਸਾਹਮਣੇ ਈ ਕਹੀ ਜਾਂਦੈ ਵਧਾਇਆ ਘਟਾਇਆ ਨਹੀਂ। ਹੁਣ ਨਹੀਂ ਪੜ੍ਹਦੇ, ਸ੍ਰੀ ਨਨਕਾਣਾ ਸਾਹਿਬ ਦੇ ਦਰਸ਼ਨ, ਥੱਲੇ ਦੇਖਣਾ ਕੀ ਲਿਖਿਐ, ਰਹਿਤ ਮਰਯਾਦਾ ਵਿਚ, ਇਹ ਅਰਦਾਸ ਦਾ ਹਿੱਸਾ ਨਹੀਂ ਹੈ, ਇਹ ਬੇਨਤੀ ਐ, ਇਹ ਫ਼ਰਕ ਐ, ਥੱਲੇ ਲਿਖ ਕੇ ਰਖਿਐ, ਇਹ ਅਰਦਾਸ ਦਾ ਹਿੱਸਾ ਨਹੀਂ ਹੈ, ਇਹ ਬੇਨਤੀ ਹੈ ਜਿਹੜੇ ਸਿਆਣਿਆਂ ਨੇ ਅਰਦਾਸ ਬਣਾਈ ਨਾ, ਲਿਖੇ ਹੋਏ ਨੇ ਪ੍ਰਾਚੀਨ ਪੰਥ ਪ੍ਰਕਾਸ਼ ਅੰਦਰ। ਉਨ੍ਹਾਂ ਨੇ ਅਰਦਾਸ ਬਣਾਉਣ ਲਈ ਦੋ ਮੁੱਖ ਇਹਤਿਆਤਾਂ ਕਰ ਦਿੱਤੀਆਂ, ਅਰਦਾਸ ਇਕ ਕੈਪਸੂਲ ਹੈ ਜਿਹਦੇ ਵਿਚੋਂ ਦੋ ਚੀਜ਼ਾਂ ਉਨ੍ਹਾਂ ਕੱਢ ਲਈਆਂ, 'ਟਾਈਮ ਅਤੇ ਸਪੇਸ'। ਹੁਣ ਅਰਦਾਸ ਵਿਚ ਜੇ ਕੋਈ ਵੱਧ ਘੱਟ ਕਰਦਾ ਹੈ, ਸਮਝ ਲਉ ਮੈਨੂੰ ਟਾਈਮ ਐਂਡ ਸਪੇਸ ਤੋਂ ਉੱਚਾ ਨਹੀਂ ਹੋਣ ਦਿੰਦਾ। ਇਸ ਕਰਕੇ ਨੌਂ ਜਿਹੜੀਆਂ ਗ਼ਲਤੀਆਂ, ਚਲੋ ਹੋਰ ਵੀ ਕਈ ਕਰਦੇ ਹੋਣਗੇ, ਲੇਕਿਨ ਨੌਂ (9) ਤੇ ਹਰ ਵੇਲੇ ਹੁੰਦੀਆਂ ਰਹਿੰਦੀਆਂ ਨੇ, ਉਨ੍ਹਾਂ ਨੂੰ ਅਸੀਂ ਇਸ ਤਰ੍ਹਾਂ ਦੱਸਣ ਦੀ ਕੋਸ਼ਿਸ਼ ਕੀਤੀ ਏ ਤਾਂ ਕਿ ਇਹ ਜਿਹੜੀ ਅਰਦਾਸ ਕੈਪਸੂਲ ਵਿਚ ਪਾ ਕੇ ਟਾਈਮ ਐਂਡ ਸਪੇਸ ਕੱਢ ਲਿਐ, ਦੇਖੋ ਇਸ ਵਿਚ ਨਾ ਟਾਈਮ ਹੈ, ਨਾ ਸਪੇਸ ਹੈ। ਅਸੀਂ ਕਹਿੰਦੇ ਹਾਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਬੜਾ ਝਗੜਾ ਪਿਆ, ਹੁਣ ਚੁਰਾਸੀ ਵਿਚ। ਸਾਰੇ ਇਕੱਠੇ ਹੋਏ ਬਾਅਦ ਵਿਚ, ਇਹ ਅਰਦਾਸ ਵਿਚ, ਮੈਨੂੰ ਕਹਿਣ ਲੱਗੇ ਧਾਰਮਿਕ ਸਲਾਹਕਾਰ ਕਮੇਟੀ ਸੀ, ਜਥੇਦਾਰ ਬੈਠੇ ਹੋਏ ਸਨ, ਇੰਝ ਕਰੀਏ ਇਕ ਸ਼ਬਦ ਹੋਰ ਪਾ ਦੇਈਏ ਜਿਨ੍ਹਾਂ ਟੈਂਕਾਂ ਦਾ ਮੁਕਾਬਲਾ ਕੀਤਾ, ਮੈਂ ਕਿਹਾ ਕੀ ਕਰਦੇ ਓ, ਤੁਸੀਂ ਇੱਕਣ ਤੇ ਕੱਲ੍ਹ ਕੋਈ ਕਹੇਗਾ, ਮੁਕਾਬਲਾ ਹੈਲੀਕਾਪਟਰ ਦਾ ਕੀਤਾ, ਕੋਈ ਕਹੇਗਾ ਬੰਬ ਦਾ ਕੀਤਾ ਜੋ ਉੱਥੇ ਲਿਖਿਐ, ਗੁਰਦੁਆਰਿਆਂ ਦੀ ਸੇਵਾ ਲਈ, ਕੋਈ ਸ਼ਬਦ ਵੱਧ ਘੱਟ ਨਹੀਂ ਅਰਦਾਸ ਵਿਚ ਕਰਨਾ, ਕਦੀ ਇਹ ਹੋਇਆ ਵੀ ਨਹੀਂ, ਹੋਵੇਗਾ ਵੀ ਨਹੀਂ। ਇਹ ਅਜੇ ਤੱਕ ਵੱਡੀ ਮਰਯਾਦਾ ਪੰਥ ਨਿਭਾ ਰਿਹਾ ਹੈ, ਬਸ ਪੜ੍ਹਨ ਦੀਆਂ ਗ਼ਲਤੀਆਂ ਨੇ, ਇਹ ਨਹੀਂ ਕਿ ਸਾਡੇ ਚਿੱਤ ਵਿਚ ਹੁੰਦਾ ਹੈ, ਇਹ ਕੁਝ ਗਲਤੀਆਂ ਸਾਡੇ ਪੜ੍ਹਨ ਵਿਚ ਹੋ ਜਾਂਦੀਆਂ ਨੇ, ਸੁਭਾਵਿਕ ਹੋ ਜਾਂਦੀਆਂ ਨੇ। ਉਨ੍ਹਾਂ ਨੂੰ ਅਸੀਂ ਸਾਰਿਆਂ ਨੇ ਐਵਾਇਡ ਕਰਨਾ ਹੈ।

ਪਹਿਲੀ ਭੁੱਲ ਸਾਡੇ ਕੋਲੋਂ ਇਹ ਹੁੰਦੀ ਏ ਆਮ ਤੌਰ 'ਤੇ ਇਹ ਹੱਟ ਗਈ ਏ 'ਪਾਤਸ਼ਾਹੀ ਦਸ' ਕਹਿਣਾ ਸ਼ੁਰੂ ਕਰ ਦਿੰਦੇ ਨੇ, ਉਸ ਵਿਚਾਰੇ ਨੂੰ ਪਤਾ ਤੇ ਹੁੰਦਾ ਨਹੀਂ, ਉਹ ਸਮਝਦੈ, ਦੱਸਾਂ ਦੇ ਨਾਂ ਲੈਣੇ ਨੇ 'ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ਦਸ ਨਹੀਂ ਕਹਿਣਾ, ਦਸਵੀਂ (੧੦ਵੀਂ) ਕਹਿਣਾ ਹੈ। ਇਹ ਮਹਾਰਾਜ ਦੀ ਰਚੀ ਹੋਈ ਪਉੜੀ ਹੈ, ਲੇਕਿਨ ਉਹਦੇ ਦਿਮਾਗ਼ ਵਿਚ ਹੁੰਦੈ, ਸ਼ਾਇਦ ਦਸਾਂ ਦਾ ਨਾਂ ਲੈਣ ਲੱਗਾਂ, ਪਾਤਸ਼ਾਹੀ ਦਸ। ਇਹ ਭੁੱਲ ਬੱਚਾ ਵੀ ਕਰਦੈ ਤੇ ਗ੍ਰੰਥੀ ਵੀ ਕਰਦੇ ਹਨ। ਸ਼ੁਕਰ ਐ, ਆਮ ਬੱਚੇ ਇਹ ਗ਼ਲਤੀ ਕਰ ਜਾਂਦੇ ਨੇ, ਅਰਦਾਸ ਕਰਨ ਵੇਲੇ। ਪਹਿਲੀ ਗ਼ਲਤੀ ਇਹ ਕਦੀ ਨਹੀਂ ਹੋਣ ਦੇਣੀ।

ਦੂਸਰੀ ਗ਼ਲਤੀ ਇਹ ਬੜੀ ਥਾਵਾਂ ਤੇ ਮੈਂ ਦੇਖਿਆ ਹੈ, ਇਹ ਗ਼ਲਤੀ ਹੋ ਰਹੀ ਏ। ਕੋਸ਼ਿਸ਼ ਕਰਦੇ ਹਨ ਕਿ ਪੰਜਾਂ ਪਿਆਰਿਆਂ ਦਾ ਵੀ ਨਾਂ ਲੈ ਲਿਆ ਜਾਵੇ,

ਚਾਰ ਸਾਹਿਬਜ਼ਾਦਿਆਂ ਦਾ ਨਾਂ ਵੀ ਲੈ ਲਿਆ ਜਾਵੇ ਤੇ ਮੈਂ ਕਹਿਨਾਂ ਚਾਲ੍ਹੀ ਮੁਕਤਿਆਂ ਦਾ ਨਾਂ ਵੀ ਲੈ ਲਉ, ਪਰ ਸ਼ਾਇਦ ਉਹ ਤੇ ਤੁਹਾਨੂੰ ਆਉਂਦੇ ਹੀ ਨਹੀਂ ਹਨ, ਚਾਲ੍ਹੀ ਮੁਕਤਿਆਂ ਦਾ ਨਾਂ ਤੇ ਬੜਾ ਆਉਂਦਾ ਹੀ ਘੱਟ ਹੈ, ਲੋਕਾਂ ਨੂੰ। ਇਹ ਕੀ ਸ਼ੁਰੂ ਕਰ ਦਿੱਤਾ ਹੈ? ਜਦ ਪਤਾ ਹੀ ਹੈ ਕਿ ਟਾਈਮ ਐਂਡ ਸਪੇਸ' ਨਹੀਂ ਹੈ, ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲ੍ਹੀ ਮੁਕਤੇ, ਧਰਮ ਹੇਤ ਸੀਸ ਦਿੱਤੇ ਆਖਣਾ ਹੈ। ਇਸ ਕਰਕੇ ਕਦੀ ਵੀ ਨਾਂ ਲੈਣ ਦੀ ਕੋਸ਼ਿਸ਼ ਨਹੀਂ ਕਰਨੀ, ਹੁਣ ਮੈਂ ਇਕ ਜਗ੍ਹਾ ਦੇਖਿਐ, ਪਿਛਲੀ ਵਾਰੀ ਮੈਂ ਸਿੰਘਾਪੁਰ ਆਇਆ ਸਾਂ, ਇੱਥੇ ਤਾਂ ਅਰਦਾਸ ਵਿਚ ਇਕ ਜਗ੍ਹਾ ਮਾਤਾ ਗੁਜਰੀ ਜੀ ਦਾ ਨਾਂ ਹੀ ਲਈ ਜਾਣ। ਮੈਂ ਕਿਹਾ ਕੀ ਕਰਦੇ ਪਏ ਹੋ, ਇਹ ਤੁਸੀਂ ਕੀ ਸ਼ੁਰੂ ਕਰ ਦਿੱਤਾ, ਮਾਤਾ ਗੁਜਰੀ ਦਾ ਨਾਂ ਉਂਞ ਲਵੋ, ਅਰਦਾਸ ਵਿਚ ਅੱਖਰ ਨਾ ਪਾ ਦਿਉ, ਚਲੋ ਮੰਨ ਗਿਆ। ਮੈਂ ਕਿਹਾ ਇਸ ਅਰਦਾਸ ਨੂੰ ਤੁਸੀਂ ਕਦੀ ਵੀ ਭੰਨਣ ਦੀ ਕੋਸ਼ਿਸ਼ ਨਾ ਕਰਨੀ, ਏਸ ਨੂੰ ਬਨਾਣ ਵਾਲੇ ਨਵਾਬ ਕਪੂਰ ਸਿੰਘ, ਭਾਈ ਨੈਨਾ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਸਾਧੂ ਸਿੰਘ ਜਿਹੜੇ ਉਸ ਵੇਲੇ ਦੇ ਜਥੇਦਾਰ ਸਨ, ਉਨ੍ਹਾਂ ਨੇ ਬੈਠ ਕੇ ਬਣਾਈ ਏ, ਤੂੰ ਦੇਖ ਲੈ, ਢਾਈ ਸੌ ਸਾਲ ਹੋ ਗਏ ਨੇ, ਕਿਤਨੀ ਵਿਦਵਤਾ ਆ ਗਈ ਹੈ, ਪਰ ਕਿਸੇ ਨੇ ਇਕ ਅੱਖਰ ਨਹੀਂ ਬਦਲਿਆ। ਇਹ ਸਾਡੀ ਮਰਯਾਦਾ ਦੀ ਨਿਸ਼ਾਨੀ ਏ ਕਿ ਅਸੀਂ ਮਰਯਾਦਾ ਨਹੀਂ ਤੋੜਦੇ।

ਤੀਸਰਾ ਇਹ ਹੁਣ ਪਤਾ ਨਹੀਂ ਕਿਸ ਤਰ੍ਹਾਂ ਸ਼ੁਰੂ ਹੋ ਗਿਆ ਹੈ, ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ, ਇਸ਼ਨਾਨ ਕਹਿਣਾ ਸ਼ੁਰੂ ਹੋ ਗਏ ਹਨ। ਦਰਸ਼ਨ, ਬਿਲਕੁੱਲ ਨਹੀਂ ਹਨ। ਉਹ ਤੇ ਫਿਰ ਉਹੀ ਹੋ ਜਾਏਗਾ ਬੁਤਪ੍ਰਸਤੀ, ਇਸ਼ਨਾਨ ਇਸ ਵਾਸਤੇ ਸੀ ਕਿਉਂਕਿ ਇਕ ਜ਼ਕਰੀਆ ਖ਼ਾਨ ਨੇ ਜਾਂ ਵਕਤ ਦੀ ਹਕੂਮਤ ਨੇ ਇਹ ਕਹਿ ਦਿੱਤਾ ਸੀ, ਇਹ ਪੁੱਛਿਆ ਨਾਦਰ ਨੇ ਕਿ ਬੜਾ ਮਾਰਿਆ ਹੈ ਸਿੱਖਾਂ ਨੂੰ, ਇਹ ਮਰਦੇ ਨਹੀਂ, ਕਿਉਂ ਨਹੀਂ ਮਰਦੇ, ਉਹ ਕਹਿੰਦਾ ਹੈ, 'ਗੱਲ ਅਸਲ ਵਿਚ ਇਹ ਹੈ ਕਿ ਇਹ ਮਰ ਸਕਦੇ ਈ ਨਹੀਂ।' ਇਸ ਕਰਕੇ ਨਹੀਂ ਮਰ ਸਕਦੇ, ਇਨ੍ਹਾਂ ਵਿਚ ਚਾਰ ਗੁਣ ਗੁਰੂ ਗੋਬਿੰਦ ਸਿੰਘ ਪਿਤਾ ਪਾ ਗਏ ਨੇ, 'ਹੈ ਇਨ ਮੇ ਇਤਫ਼ਾਕ ਮਹਾਨ, ਸਿੱਖ ਤੇ ਸਿੱਖ ਵਾਰਤ ਪ੍ਰਾਣ, ਜਥੇਦਾਰ ਜੋ ਕਹਿ ਦੇਤਾ, ਸਉ ਪੰਥ ਮਾਨ ਸਭ ਲੇਤਾ' ਪਹਿਲਾ ਇਹ ਇਨ੍ਹਾਂ ਦਾ ਗੁਣ ਹੈ ਕਿ ਜੋ ਜਥੇਦਾਰ ਕਵੇ ਉਸ ਨੂੰ ਮੰਨ ਲੈਂਦੇ ਨੇ, ਦੂਸਰਾ ਇਨ੍ਹਾਂ ਦਾ ਗੁਣ ਹੈ 'ਸੋ ਸੋ ਕੋਸ ਭਗੇ ਈ ਰਹੇ, ਘੋੜਨ ਕੋ ਭੀ ਮਾਸ ਖਲੇਏ, ਰਾਤ ਕਿਤੇ ਦਿਨ ਕਿਤੇ ਬਤਈਏਂ', ਇਨ੍ਹਾਂ ਨੂੰ ਕਦੀ ਸਰੀਰ ਦਾ ਖ਼ਿਆਲ ਨਹੀਂ ਆਇਆ, ਆਦਰਸ਼ ਦਾ ਖ਼ਿਆਲ ਹੈ ਅਤੇ ਤੀਸਰਾ ਆਚਰਨ ਬੜਾ ਉੱਚਾ ਐ, ਇਨ੍ਹਾਂ ਦਾ ਅਗਰ ਦੋ ਦਿਨ ਦੇ ਭੁੱਖੇ ਹੋਣ, ਦੋ ਪ੍ਰਸ਼ਾਦੇ ਕਿਧਰੋਂ ਇਨ੍ਹਾਂ ਨੂੰ ਮਿਲ ਜਾਣ, ਪ੍ਰਸ਼ਾਦੇ ਜ਼ਮੀਨ 'ਤੇ ਰੱਖ ਲੈਣਗੇ ਤੇ ਆਵਾਜ਼ ਦੇਣਗੇ, 'ਦੇਤ ਆਵਾਜ਼ਾਂ, ਭੁੱਖਾ ਕੋਈ, ਆਉ ਦੇਗ ਤਿਆਰ ਗੁਰ ਹੋਈ' ਤੇ ਨਾਦਰ ਕਹਿੰਦੈ, ਜੇ ਕੋਈ ਦੁਸ਼ਮਣ ਆ ਜਏ, 'ਓਸ ਸਮੇਂ ਬੈਰੀ ਕਿਨੁ ਆਵੈ, ਪਰਮ ਵੀਰ ਸਮਤਾਈਂ ਛਕਾਵੈ' ਤੇ ਕਹਿੰਦੈ, ਆਪ ਕੀ ਕਰਦੇ ਨੇ 'ਬਚੇ ਤੇ ਆਪ ਖਲੇ ਹੈਂ ਨਹੀਂ ਤੇ ਲੰਗਰ ਮਸਤ ਬਟੇ ਹੈ'। ਇਹ ਆਚਰਨ ਦੀ ਦਾਤ ਤੇ ਚੌਥਾ ਇਨ੍ਹਾਂ ਕੋਲ ਅੰਮ੍ਰਿਤਸਰ ਹੈ। ਜਿੱਥੇ ਵੀ ਕੋਈ ਸਿੱਖ ਬੈਠਾ ਹੈ, ਅੰਮ੍ਰਿਤਸਰ ਦਾ ਇਸ਼ਨਾਨ ਕਰਦਾ ਹੈ, ਪਤਾ ਨਹੀਂ ਉਸਦੇ ਵਿਚ ਕੀ ਸ਼ਕਤੀ ਆ ਜਾਂਦੀ ਹੈ, ਇਸ ਕਰਕੇ

ਅੰਮ੍ਰਿਤਸਰ ਵਾਰ-ਵਾਰ ਪੂਰਿਆ ਗਿਆ ਹੈ, ਭਾਵੇਂ ਜ਼ਕਰੀਆ ਹੋਵੇ, ਭਾਵੇਂ ਨਾਦਰ ਹੋਵੇ, ਭਾਵੇਂ ਅਬਦਾਲੀ ਹੋਵੇ, ਭਾਵੇਂ ਮੰਨੂੰ ਹੋਵੇ, ਭਾਵੇਂ ਇਹ ਅੱਜਕੱਲ੍ਹ ਦੀ ਹਕੂਮਤ ਹੋਵੇ। ਇਹ ਮਤਲਬ ਦਿਮਾਗ਼ ਵਿਚ ਐਸਾ ਪੈ ਗਿਆ ਹੈ, ਉਨ੍ਹਾਂ ਨੇ ਤਾਂ ਹੀ ਇਹ ਕਿਹਾ ਗਿਆ ਹੈ ਕਿ ਸਿੱਖਾਂ ਕੋਲ ਇਕ ਆਬੇ ਹਯਾਤ 'ਅੰਮ੍ਰਿਤਸਰ' ਹੈ, ਪਤਾ ਨਹੀਂ ਉਸ ਵਿਚ ਜਾ ਕੇ ਡੁਬਕੀ ਲਾਂਦੇ ਨੇ, ਕੀ ਹੁੰਦਾ ਹੈ ਕਿ ਉਸਦਾ ਇਸ਼ਨਾਨ ਕਰਨ ਤੋਂ ਬਾਅਦ, ਇਹ ਕਾਇਰ ਵੀ ਕਹਿਲਾਣ ਵਾਲੇ ਸ਼ੇਰ ਹੋ ਕੇ ਸਾਹਮਣੇ ਆ ਜਾਂਦੇ ਨੇ। ਇਸ ਕਰਕੇ ਕਿਹਾ ਹੈ, 'ਅੰਮ੍ਰਿਤਸਰ ਜੀ ਦੇ ਇਸ਼ਨਾਨ' ਪਾਬੰਦੀ ਲੱਗਦੀ ਸੀ, ਅਸੀਂ ਇਸ਼ਨਾਨ ਕਰਨ ਦਾ ਪ੍ਰਣ ਕਰਦੇ ਸਾਂ ਅਤੇ ਫਿਰ ਇਸ਼ਨਾਨ ਕਰਕੇ ਵਾਪਿਸ ਆਉਂਦੇ ਸਾਂ। ਇਸ ਲਈ ਦਰਸ਼ਨ ਦਾ ਲਫਜ਼ ਨਹੀਂ ਵਰਤਣਾ ਨਾਲੇ ਅੰਮ੍ਰਿਤਸਰ ਦਰਸ਼ਨ ਕਰਨ ਨਾਲ ਸ਼ਹਿਰ ਦਾ ਜ਼ਿਕਰ ਮਨ ਵਿਚ ਆ ਜਾਏਗਾ ਤਾਂ ਉਨ੍ਹਾਂ ਸਿਆਣਿਆਂ ਨੇ ਕਿਹਾ, 'ਅੰਮ੍ਰਿਤਸਰ ਜੀ ਦੇ ਇਸ਼ਨਾਨ'। ਜੇ ਕਹੀਏ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ ਤੇ ਫਿਰ ਅੰਮ੍ਰਿਤਸਰ ਸ਼ਹਿਰ ਵੀ ਹੋ ਸਕਦਾ ਹੈ। ਇਸ ਕਰਕੇ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ ਹੀ ਕਹਿਣਾ ਹੈ। ਪਰ ਬੋਲਣ ਵਾਲਾ ਕਾਹਲੀ ਨਾਲ, ਜੋਸ਼ ਨਾਲ ਜਾਂ ਮੂੰਹ ਚੜ੍ਹੀ ਹੋਈ ਗੱਲ ਆਖ ਦਿੰਦਾ ਹੈ। ਇਹ ਇਸ ਕਰਕੇ ਵੀ ਹੈ, ਧਿਆਨ ਸਾਡਾ ਇਕ ਥਾਂ 'ਤੇ ਹੀ ਰਹੇ। ਉਥੋਂ ਨਿਕਲੀ ਹੋਈ ਆਵਾਜ਼ ਸਾਰੇ ਪੰਥ ਦੇ ਹਿਰਦਿਆਂ ਵਿਚ ਉਜਾਗਰ ਕਰ ਜਾਵੇਗੀ। ਇਹ ਜਿਹੜੀ ਰੂਹਾਨੀ ਚਿੰਗਾਰੀ, ਜਿਹੜਾ ਰੋਜ਼ ਅਸੀਂ ਆਸਾ ਦੀ ਵਾਰ ਵਿਚ ਕਹਿੰਦੇ ਹਾਂ, 'ਜਿਨਿ ਮਾਣਸੁ ਕੇ ਦੇਵਤੇ ਕੀਏ ਕਰਤ ਨ ਲਾਗੀ ਵਾਰ'। ਦੇਵਤੇ ਦੇ ਅਰਥ ਇਹੀ ਨੇ ਦਿਵ, ਦਿਵ ਦੇ ਅਰਥ ਡਿਵਾਇਨ ਸਪੋਰਟ, ਜਿਹੜੀ ਚਿੰਗਾਰੀ ਹਰ ਇਕ ਅੰਦਰ ਹੈ, ਉਹ ਰੂਹਾਨੀ ਚਿੰਗਾਰੀ ਹੈ। ਇਹ ਰੂਹਾਨੀ ਚਿੰਗਾਰੀ ਦਾ ਖੰਡਾ ਸ੍ਰੀ ਅੰਮ੍ਰਿਤਸਰ ਹੈ। ਇਸ ਵਾਸਤੇ ਅਰਦਾਸ ਵਿਚ ਕਹਿੰਦੇ ਹਾਂ, ਅੰਮ੍ਰਿਤਸਰ ਜੀ ਦੇ ਇਸ਼ਨਾਨ। ਜਿੱਥੇ ਵੀ ਕੋਈ ਸਿੱਖ ਬੈਠਾ ਹੈ, ਉਸ ਦਾ ਧਿਆਨ ਸ੍ਰੀ ਅੰਮ੍ਰਿਤਸਰ ਜੀ ਵੱਲ ਚਲਾ ਜਾਏ। ਜਿੱਥੇ ਗੁਰੂ ਸਾਹਿਬ, ਗੁਰੂ ਰਾਮਦਾਸ ਪਿਤਾ ਨੇ, ਜਿੱਥੇ ਕਲਗੀਧਰ ਪਿਤਾ ਨੇ, ਜਿੱਥੇ ਗੁਰੂ ਸਾਹਿਬਾਨ ਨੇ ਸਾਨੂੰ ਰੌਸ਼ਨੀ ਦਿੱਤੀ ਹੈ। ਅੰਮ੍ਰਿਤਸਰ ਵਿਚ ਜੋ ਰੌਸ਼ਨੀ ਉਠ ਰਹੀ ਹੈ, ਉਹ ਹਰ ਥਾਂ 'ਤੇ ਚਲੀ ਜਾਵੇ। ਇਹ ਵੀ ਅਰਦਾਸ ਵਿਚ ਸੁਣਨ ਨੂੰ ਆਉਂਦਾ ਹੈ। ਕਈ ਵਾਰੀ ਕਹਿ ਦਿੰਦੇ ਹਨ, 'ਆਦਿ ਗੁਰਦੁਆਰਿਆਂ ਤੋਂ ਲੈ ਕੇ ਤਖ਼ਤ ਹਜ਼ੂਰ ਸਾਹਿਬ ਗੁਰਦੁਆਰਿਆਂ ਦਾ ਧਿਆਨ ਧਰੋ। ਜਾਂ ਕਈ ਗੁਰਦੁਆਰੇ ਦੇ ਨਾਂ ਲੈਣ ਲੱਗ ਪੈਂਦੇ ਹਨ। ਇਹ ਬਿਲਕੁੱਲ ਨਹੀਂ ਕਹਿਣਾ, ਇੱਥੇ ਇਹ ਕਹਿਣਾ ਹੈ, "ਸਮੂਹ ਗੁਰਦੁਆਰਿਆਂ ਦਾ ਧਿਆਨ ਧਰਕੇ", ਉਹਦੇ ਅੰਦਰ ਸਾਰੇ ਗੁਰਦੁਆਰੇ ਆ ਜਾਂਦੇ ਹਨ, ਇਥੋਂ ਦੇ ਗੁਰਦੁਆਰੇ ਵੀ ਆ ਜਾਂਦੇ ਹਨ। ਕਿਸੇ ਨੂੰ ਇਹ ਖ਼ਿਆਲ ਨਾ ਪੈਦਾ ਹੋ ਜਾਏ ਕਿ ਕਿਸੇ ਇਕ ਖ਼ਾਸ ਸਥਾਨ ਦਾ ਨਾਂ ਲੈਣਾ ਹੈ। ਸ਼ਹਾਦਤਾਂ ਦੇ ਇਹ ਅਸਥਾਨ ਸਾਡੇ ਲਈ ਪੂਜਣਯੋਗ ਹਨ, ਯਾਤਰਾ ਵਾਲੇ ਹਨ, ਸਿਰ ਝੁਕਾਣ ਵਾਲੇ ਹਨ ਪਰ ਅਰਦਾਸ ਦਾ ਹਿੱਸਾ ਨਹੀਂ ਹਨ ਕਿਉਂਕਿ ਸਭ ਤੋਂ ਉੱਤਮ ਗੁਰੂ ਗ੍ਰੰਥ ਸਾਹਿਬ ਹੈ। ਜਿਸ ਥਾਂ 'ਤੇ ਇਸ ਦਾ ਪ੍ਰਕਾਸ਼ ਹੋ ਗਿਆ, ਸਾਡਾ ਧਿਆਨ ਇਸ ਗੁਰੂ ਗ੍ਰੰਥ ਸਾਹਿਬ ਵੱਲ ਹੀ ਹੋਣਾ ਚਾਹੀਦਾ ਹੈ। ਇਹ ਤੀਜੀ ਇਹਤਿਆਤ ਹਰ ਵੇਲੇ ਵਰਤਣੀ ਹੈ।

ਚੌਥੀ ਤੁਸੀਂ ਦੇਖਿਐ, ਮੱਤ ਉੱਚੀ, ਪੱਤ ਬਿਲਕੁੱਲ ਨਹੀਂ ਕਹਿਣਾ, ਕਿਉਂਕਿ ਅਕਾਲ

ਪੁਰਖ ਮੱਤ ਉੱਚੀ, ਮੱਤ ਦਾ ਰਾਖਾ ਅਕਾਲ ਪੁਰਖ, ਪੱਤ ਅਸਾਂ ਆਪ ਬਚਾਣੀ ਐ। ਉਸਦੀ ਪੱਤ ਚਲੀ ਜਾਏਗੀ, ਪੱਤ ਨੂੰ ਆਸਾ ਦੀ ਵਾਰ ਵਿਚ ਦੱਸਿਆ ਹੈ, ਕਿਸ ਤਰ੍ਹਾਂ ਜਾਂਦੀ ਹੈ। ਪਾਤਸ਼ਾਹ ਸਾਨੂੰ ਇਹ ਸਮਝਾ ਗਏ ਨੇ ਪੱਤ ਜਾਏਗੀ, ਸਭ ਤੋਂ ਪਹਿਲਾਂ ਅਭਾਖਿਆ ਦਾ ਕੁੱਠਾ ਖਾਣ ਨਾਲ ਪੱਤ ਜਾਏਗੀ, ਸੰਜਮ ਤੁਰਕਾਂ ਪਾਈ, ਪੱਤ ਜਾਏਗੀ, ਮਲੇਛ ਭਾਖਿਆ ਗਈ ਕਿਉਂਕਿ ਮਾਂ ਨੇ ਹੋਰ ਕੀ ਸਮਝਾਣੈ ਸਾਨੂੰ, ਪੱਤ ਚਲੀ ਗਈ, ਝੋਲੀ ਛੱਡ ਗਿਐ, ਪੱਤ ਚਲੀ ਗਈ, ਨੀਲਾ ਬਸਤਰ ਪਹਿਣ ਲਿਆ, ਪੱਤ ਚਲੀ ਗਈ, ਸੰਜਮ ਦੂਜੇ ਦਾ ਲੈ ਲਿਆ। ਇਹ ਪੱਤ ਜਾਣਾ ਤੇਰੇ ਵੱਸ ਹੈ, ਕਿਸ ਤਰ੍ਹਾਂ ਤੂੰ ਡੱਟ ਕੇ ਰਹਿ ਸਕਦਾ ਹੈਂ। ਇਸ ਕਰਕੇ ਹਮੇਸ਼ਾ ਕਹਿਣੈ, ਮੱਤ ਹੋਏਗੀ ਤੇ ਪੱਤ ਜਾ ਈ ਨਹੀਂ ਸਕਦੀ। ਇਸ ਕਰਕੇ ਪੱਤ ਦਾ ਸ਼ਬਦ ਨਹੀਂ ਲਾਉਣਾ। ਮੇਰੀ ਪੱਤ ਦਾ ਰਾਖਾ ਤੇ ਕਲਗੀਆਂ ਵਾਲਾ ਉਸੇ ਦਿਨ ਹੋ ਗਿਆ ਜਿਸ ਦਿਨ ਮੈਂ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕ ਲਿਆ। ਇਸ ਲਈ ਪੱਤ ਨਹੀਂ ਕਹਿਣਾ, ਮੇਰੀ ਪੱਤ ਦਾ ਰਾਖਾ ਤੇ ਕਲਗੀਆਂ ਵਾਲਾ ਆਪ ਹੈ। ਭਾਈ ਮਨੀ ਸਿੰਘ ਜੀ ਨੇ ਵੀ ਕਿਹਾ ਹੈ, ਇਕ ਗੱਲ ਮੰਨਣੀ ਹੈ ਕਿ ਮਨ ਨੀਵਾਂ ਰਵ੍ਹੇ, ਮੱਤ ਉਚੀ ਰਵ੍ਹੇ ਅਤੇ ਉੱਚੀ ਮੱਤ ਦਾ ਰਾਖਾ ਅਕਾਲ ਪੁਰਖ ਹੈ, ਮਤੇ ਉੱਚੀ ਮੱਤ ਹੋ ਕੇ ਮਨੁੱਖ ਤੂੰ ਇਤਨਾ ਅਹੰਕਾਰੀ ਨਾ ਹੋ ਜਾਈਂ ਕਿ ਆਪਣੀ ਹੋਂਦ ਜਤਾਣੀ ਸ਼ੁਰੂ ਕਰ ਦੇਵੇਂ, ਇਹੋ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਅਰਜਨ ਪਿਤਾ ਨੇ ਇਹ ਗੱਲ ਸਮਝਾਣੀ ਸੀ। ਇਹੀ ਸਾਡੀ ਅਰਦਾਸ ਦਾ ਵੀ ਇਕ ਹਿੱਸਾ ਹੈ, 'ਮਨ ਨੀਵਾਂ, ਮੱਤ ਉਚੀ, ਮਤ ਦਾ ਰਾਖਾ ਆਪਿ ਵਾਹਿਗੁਰੂ'।

ਪੰਜਵੇਂ ਜਿਸ ਵੇਲੇ ਸਾਰੇ ਇਕ ਵਾਰੀ ਧਿਆਨ ਦੇ ਕੇ ਗੱਲ ਕਹਿਣਗੇ ਅਰਦਾਸੀਆਂ ਦੇ ਮੂੰਹ ਵਿਚੋਂ ਪਤਾ ਨਹੀਂ ਐਸਾ ਕੀ ਹੁੰਦੈ, ਅਰਦਾਸੀਏ ਦੇ ਮੂੰਹ ਵਿਚੋਂ ਨਿਕਲਦੈ, ਇੱਥੇ ਤੇ ਹੁਣ ਠੀਕ ਐ ਬਾਕੀ ਜਗ੍ਹਾ ਵੀ ਕਾਫੀ ਠੀਕ ਹੋ ਰਿਹੈ। ਅਰਦਾਸੀਏ ਦੇ ਮੂੰਹ ਵਿਚੋਂ ਨਿਕਲਦੈ ਹਮੇਸ਼ਾ, ਦੇਗ ਆਪ ਦੇ ਪਾਸ ਹਾਜ਼ਰ ਹੈ, ਦਰ ਪ੍ਰਵਾਨ ਹੋਵੇ ਤੇ ਉਸ ਵੇਲੇ ਪਤਾ ਨਹੀਂ ਕੋਲ ਕੋਈ ਖੜ੍ਹਾ ਹੁੰਦੈ, ਇਹ ਇਸ ਤਰ੍ਹਾਂ ਕੜਾਹ ਪ੍ਰਸ਼ਾਦਿ ਵਿਚ ਤੇਗ਼ ਮਾਰਦੈ ਜਿਵੇਂ ਹੁਣੇ ਈ ਪ੍ਰਵਾਨ ਹੋ ਜਾਣੀ ਏ, ਬਈ ਪ੍ਰਵਾਨ ਤੇ ਹੋਣੀ ਏ ਹੁਕਮ ਨਾਲ, ਪ੍ਰਵਾਨ ਹੋਣੀ ਏ ਵਾਕ ਨਾਲ ਅਕਾਲ ਤਖ਼ਤ ਤੋਂ, ਮੇਰਾ ਖ਼ਿਆਲ ਏ ਤਿੰਨ ਚਾਰ ਵਾਰੀ ਹੁਕਮਨਾਮੇ ਜਾਰੀ ਕਰ ਚੁੱਕੇ ਆਂ, ਹੋਏ ਨੇ ਕਿ ਵਾਕ ਤੋਂ ਬਾਅਦ ਹੀ ਤੇਗ਼ ਨੂੰ ਦੇਗ਼ ਵਿਚ ਫੇਰਨਾ। ਇਹ ਦੇਗ ਤੇਗ਼ ਦਾ ਮੇਲ ਹੈ, ਇਹ ਕੋਈ ਇਹ ਨਹੀਂ ਕਿ ਕ੍ਰਿਪਾਨ ਉੱਥੇ ਅਸੀਂ ਭੇਂਟ ਕਰਨੇ ਆਂ, ਦੇਗ਼ ਤੇ ਤੇਗ਼ ਨੂੰ ਇਕੱਠੇ ਕਰਨੇ ਆਂ, ਨਾਲੇ ਕੜਾਹ ਪ੍ਰਸ਼ਾਦਿ ਬਾਰੇ ਆਪ ਕਲਗੀਧਰ ਨੇ ਕਿਹਾ ਹੈ, ਸਿੱਖਾਂ ਪੁਛਿਐ, 'ਮਹਾਰਾਜ ਕੜਾਹ ਪ੍ਰਸ਼ਾਦਿ ਦੀ ਏਨੀ ਮਹਿਮਾ ਕਿਉਂ ਏਂ ਤੁਹਾਡੇ ਘਰ ਵਿਚ।' ਇਕ ਤੇ ਉਨ੍ਹਾਂ ਕਿਹਾ ਗੁਰੂ ਨਾਨਕ ਸਾਹਿਬ ਜਿਸ ਵੇਲੇ ਵਾਹਿਗੁਰੂ ਦੇ ਦਰਬਾਰ 'ਚ ਗਏ ਸਨ, ਉਨ੍ਹਾਂ ਨੂੰ ਕੜਾਹ ਪ੍ਰਸ਼ਾਦਿ ਈ ਮਿਲਿਆ ਸੀ, ਦੂਸਰੇ ਸੰਗਤ ਵਿਚ ਜਾ ਕੇ ਜਿਸ ਵੇਲੇ ਬਾਣੀ ਮੈਂ ਸੁਣਦਾ ਹਾਂ, ਤੁਸੀਂ ਬਾਣੀ ਸੁਣਦੇ ਓ, ਕਲਗੀਧਰ ਕਹਿਣ ਲੱਗੇ, ਫਿਰ ਤੁਹਾਨੂੰ ਕੜਾਹ ਪ੍ਰਸ਼ਾਦਿ ਮਿਲਦੈ। ਜਿਸ ਤਰ੍ਹਾਂ ਕੜਾਹ ਪ੍ਰਸ਼ਾਦਿ ਵਿਚ ਕੋਈ ਚੀਜ਼ ਛੱਡਣ ਵਾਲੀ ਨਹੀਂ ਹੁੰਦੀ, ਇਸ ਤਰ੍ਹਾਂ ਜੋ ਗੁਰ ਉਪਦੇਸ਼ ਸੁਣਿਆ ਹੈ, ਮੈਂ ਕੜਾਹ ਪ੍ਰਸ਼ਾਦਿ ਖਾ ਕੇ ਕਹਿਨਾ ਹਾਂ ਕਿ ਮੈਂ ਸਾਰੇ ਦਾ ਸਾਰਾ ਅਪਣਾਵਾਂ। ਕੜਾਹ

ਪ੍ਰਸ਼ਾਦਿ ਇਕ ਐਸੀ ਚੀਜ਼ ਐ ਜਿਸ ਵਿਚ ਕੋਈ ਚੀਜ਼ ਛੱਡੀ ਨਹੀਂ ਜਾ ਸਕਦੀ। ਇਹ ਤਾਂ ਤੁਸਾਂ ਦੇਖ ਲਿਐ ਸਾਰੇ ਦਾ ਸਾਰਾ ਉਹ ਇਨਸਾਨ ਆਪ ਮੂੰਹ ਵਿਚ ਪਾ ਲੈਂਦਾ ਹੈ। ਇਸੇ ਤਰ੍ਹਾਂ ਈ ਜੋ ਉਪਦੇਸ਼ ਲਿਆ ਹੈ, ਇਹ ਮੂੰਹ ਵਿਚ ਪਾਣਾ ਹੈ, ਉਸ ਵੇਲੇ ਦੇਗ ਵਿਚ ਤੇਗ, ਕਿਸੇ ਸ਼ਕਲ ਵਿਚ ਨਹੀਂ ਫੇਰਨੀ ਕਿਉਂਕਿ ਹੁਕਮ ਜਿਸ ਵੇਲੇ ਆਵਣੈ, 'ਆਰਡਰ ਆਫ਼ ਦੀ ਡੇ' ਉਸ ਨੂੰ ਮੰਨ ਕੇ ਹੀ ਅਸੀਂ ਅਗਲਾ ਕਦਮ ਚੁੱਕਣੈ। ਇਹ ਪੰਜਵੀਂ ਗ਼ਲਤੀ ਬਹੁਤ ਹੋ ਰਹੀ ਹੈ।

ਛੇਵੀਂ ਗ਼ਲਤੀ ਇਹ ਹੋ ਰਹੀ ਹੈ ਕਿ, ਆਮ ਤੌਰ 'ਤੇ ਅਸੀਂ ਕਹਿ ਦਿੰਦੇ ਆਂ, 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ'। ਪਹਿਲਾਂ ਅਸੀਂ ਇਹ ਕਹਿ ਦਿੰਦੇ ਆਂ, ਗੁਰੂ ਨਾਨਕ ਨਾਮ, ਇਹ ਵੀ ਇੰਝ ਸਮਝੋ ਜਿਵੇਂ ਨਾਨਕ ਦੀ ਮੋਹਰ ਲੱਗੀ ਹੋਈ ਐ, ਮਹਾਰਾਜ ਦਾ ਬਚਨ ਇਹ ਸੀ, 'ਨਾਨਕ, ਇਹ ਸਮਝ ਲਉ ਉਨ੍ਹਾਂ ਦੀ ਮੋਹਰ ਹੈ, 'ਨਾਮ ਚੜ੍ਹਦੀ ਕਲਾ' ਹੈ, ਜੇ ਚੜ੍ਹਦੀ ਕਲਾ ਰੱਖਣੀ ਏ ਤੇ ਬੇਸ (ਨੀਂਹ) ਉਸਦਾ 'ਨਾਮ' ਹੀ ਰੱਖਣਾ ਹੋਵੇਗਾ। ਕਿਸੇ ਤਰ੍ਹਾਂ ਵੀ ਚੜ੍ਹਦੀ ਕਲਾ ਨਹੀਂ ਰਹਿ ਸਕਦੀ, ਬਗ਼ੈਰ ਨਾਮ ਤੋਂ। 'ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ'। ਸਾਰੀ ਦੁਨੀਆਂ ਦਾ ਵੈਲਫ਼ੇਅਰ, ਭਲਾ ਇਸ ਵਿਚ ਹੈ ਕਿ ਮਨੁੱਖ ਵਾਹਿਗੁਰੂ ਦੇ ਭਾਣੇ ਵਿਚ ਰਵ੍ਹੇ, ਇਹ ਅਸੀਂ ਅਰਦਾਸ ਕਰਨੇ ਆਂ। ਹੇ ਵਾਹਿਗੁਰੂ ਸਾਰੀ ਦੁਨੀਆਂ ਨੂੰ ਆਪਣੇ ਭਾਣੇ ਵਿਚ ਤੋਰ ਤਾਂਕਿ ਇਹ ਜੋ ਦੁਬਿਧਾ ਪਈ ਹੋਈ ਏ, ਮਿਟ ਜਾਏ। ਪਰ ਇਹ ਅਰਦਾਸੀਏ ਫਿਰ ਆਪਣੇ ਕੋਲੋਂ ਐਨਾ ਕੁਝ ਲਾ ਲੈਂਦੇ ਹਨ, ਉਸ ਦਾ ਅੰਤ ਕੋਈ ਨਹੀਂ। ਇਹ ਕਿਸੇ ਸ਼ਕਲ ਵਿਚ ਵੀ ਨਹੀਂ ਲਾਣ ਦੇਣਾ।

ਸੱਤਵੀਂ ਗ਼ਲਤੀ ਫਿਰ, ਦੋਹਿਰਾ ਹੈ, ਦੋਹਿਰਾ ਪੜ੍ਹਨ ਵੇਲੇ ਆਪ ਨੂੰ ਪਤਾ ਹੈ ਕਿ ਇਹ ਵੀ ਹੁਕਮਨਾਮਾ ਕਈ ਵਾਰੀ ਜਾਰੀ ਹੋਇਆ ਹੈ ਕਿ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ, ਖੁਆਰ ਹੋਇ ਸਭ ਮਿਲੇਂਗੇ ਬਚੇ ਸਰਨਿ ਜੋ ਹੋਇ।' ਇਸ ਤੋਂ ਬਗ਼ੈਰ ਕੁਝ ਵੀ ਹੋਰ ਨਹੀਂ ਪੜ੍ਹਨਾ। ਇਸ ਤਰ੍ਹਾਂ ਸਮਝੋ ਜਿਵੇਂ ਬਾਈਂਡ ਕੀਤੀ ਨੂੰ ਅਨਬਾਈਂਡ ਕਰ ਦੇਣੈ। ਇਕ ਪਾਸੇ ਤਾਂ ਕਹਿਨੇ ਆਂ 'ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥੁ' ਤੇ ਪਿਛੇ ਕਹਿਨੇ ਆਂ, 'ਖੰਡਾ ਜਾ ਕੇ' ਜਾਂ ਪਤਾ ਨਹੀਂ ਕੀ ਬੋਲਦੇ ਨੇ, 'ਖੰਡਾ ਜਾ ਕੇ ਹਾਥੁ ਮੇ ਕਲਗੀ ਸੋਹੈ ਸੀਸ' ਅਕਾਲ ਪੁਰਖ ਨੂੰ ਅਰਦਾਸ ਕਰਨ ਵਾਲਾ ਯੱਕਦਮ ਉਸ ਵੇਲੇ ਅਨਵਾਈਂਡ ਕਰਕੇ ਗੁਰੂ ਗੋਬਿੰਦ ਸਿੰਘ ਕੋਲ ਆ ਜਾਂਦੈ। ਇਸ ਕਰਕੇ ਹੁਕਮਨਾਮਾ ਜਾਂ ਮਰਯਾਦਾ ਵਿਚ ਲਿਖ ਦਿੱਤਾ ਗਿਆ ਕਿ ਕਿਸੇ ਵੇਲੇ ਵੀ ਵੱਧ ਨਹੀਂ ਬੋਲਣਾ, ਵੱਧ ਨਹੀਂ ਪੜ੍ਹਨਾ। ਇਹ ਭਾਈ ਨੰਦ ਲਾਲ ਜੀ ਨੇ ਲਿਖਿਆ ਸੀ, 'ਰਾਜ ਕਰੇਗਾ ਖ਼ਾਲਸਾ' ਉਤਲਾ ਪੰਥ ਪ੍ਰਾਚੀਨ ਪੁਸਤਕਾਂ ਅੰਦਰੋਂ ਆਖ਼ਰੀ ਬਚਨ ਮਹਾਰਾਜ ਦੇ ਮੂੰਹ ਵਿਚੋਂ ਨਿਕਲੇ ਸਨ, ਉਹ ਉੱਥੇ ਲਿਖੇ ਹੋਏ ਹਨ।

ਅੱਠਵੀਂ ਭੁੱਲ ਹੁਣ ਜਿਹੜੀ ਸ਼ੁਰੂ ਹੋਈ ਏ ਅੱਗੇ ਨਹੀਂ ਸੀ ਮੇਰਾ ਖ਼ਿਆਲ ਐ, ਮੇਰੀ ਹੋਸ਼ ਵਿਚ ਤੇ ਨਹੀਂ ਸੀ। ਇਹ ਤਕਰੀਬਨ 82 ਤੋਂ ਬਾਅਦ ਜਾਂ 84 ਤੋਂ ਬਾਅਦ ਸ਼ੁਰੂ ਹੋਈ ਹੈ। 'ਪੁਰਾਤਨ ਤੇ ਨਵੀਨ ਸ਼ਹੀਦ', ਭਲਾ ਕਦੀ ਸ਼ਹੀਦ ਵੀ ਪੁਰਾਤਨ ਤੇ ਨਵੀਨ ਹੋਇਐ ਬਈ, ਇਹ ਪੁੱਛੇ ਸਹੀ, ਪੁਛਣਾ ਇਹਨਾਂ ਅਰਦਾਸ ਕਰਨ ਵਾਲਿਆਂ ਨੂੰ, ਕਹਿੰਦੈ,

ਪੁਰਾਤਨ ਤੇ ਨਵੀਨ ਸ਼ਹੀਦ ਕਿਹੜੇ ਹਨ, ਇਹ ਕਿਉਂ ਐਸੀ ਗੱਲ ਕਰਦੇ ਹਨ ਅਤੇ ਅਰਦਾਸ ਵਿਚ ਇਹ ਨਹੀਂ, ਕਈ ਵਾਰੀ ਐਸੇ ਉਹ ਬਚਨ ਕਹਿ ਜਾਂਦੇ ਹਨ ਜਿਹੜੇ ਸਾਰੀ ਅਰਦਾਸ ਦਾ ਮੰਤਵ ਈ ਤੋੜ ਕੇ ਰੱਖ ਦੇਣਗੇ। ਇਹ ਕਿਸੇ ਸ਼ਕਲ ਵਿਚ ਨਹੀਂ ਕਰਨ ਦੇਣੀ।

ਨੌਵੀਂ ਸਭ ਤੋਂ ਜ਼ਰੂਰੀ ਹੈ 'ਸਾਵਧਾਨ'। ਅਰਦਾਸ ਵਿਚ ਵੀ ਐਸਾ ਹੁੰਦਾ ਹੈ ਕਿ ਸਾਡੀ ਉਸ ਵੇਲੇ ਜਾਗ ਖੁਲ੍ਹਦੀ ਏ ਜਦੋਂ ਕਹਿੰਦੈ ਕੜਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਹੈ, ਪਤਾ ਨਹੀਂ ਭਾਈ ਸਾਹਿਬ ਕੀ ਬੋਲ ਗਏ ਨੇ ? ਇਹ ਨਹੀਂ ਕਰਨਾ, ਇਕ-ਇਕ ਸ਼ਬਦ ਅਰਦਾਸ ਦਾ, ਅਰਦਾਸ ਸਿੱਖ ਹਿਸਟਰੀ ਨੂੰ ਕੈਪਸੂਲ ਵਿਚ ਬੰਦ ਕਰ ਦਿੱਤਾ ਹੈ ਤਾਂਕਿ ਮੇਰੇ ਹਿਰਦੇ ਅੰਦਰ ਇਹ ਹਰ ਰੋਜ਼ ਹੁੰਦਾ ਰਹੇ। ਸਾਰੇ ਮੁਲਕਾਂ 'ਚ ਹੋਇਐ। ਤੁਹਾਨੂੰ ਪਤਾ ਹੀ ਹੈ ਨਾ 'ਕੈਪਸੂਲ' ਬਾਰੇ ਕਿ ਇਤਿਹਾਸਕਾਰ ਸਾਰਾ ਇਤਿਹਾਸ ਇਕ ਕੈਪਸੂਲ ਵਿਚ ਬੰਦ ਕਰ ਦਿੰਦੇ ਨੇ, ਫਿਰ ਜ਼ਮੀਨ ਵਿਚ ਗੱਡ ਦਿੰਦੇ ਨੇ, ਕਹਿੰਦੇ ਨੇ ਇਹਨੂੰ ਦੋ ਹਜ਼ਾਰ ਸਾਲ ਬਾਅਦ ਕੱਢਣਾ ਜਾਂ ਹਜ਼ਾਰ ਸਾਲ ਬਾਅਦ ਕੱਢਣਾ। ਕਿਉਂਕਿ ਅਸੀਂ ਜਿਹੜੇ ਆਂ ਇਸ ਕੈਪਸੂਲ ਅੰਦਰ ਕੋਈ ਹੋਰ ਸ਼ਬਦ ਨਹੀਂ ਪੈਣ ਦੇਣਾ, ਸਾਵਧਾਨਤਾ ਰੱਖਣੀ ਏਂ। ਇਸ ਕਰਕੇ ਸੁਆਲ ਤੇ ਬੇਅੰਤ ਆਉਂਦੇ ਰਹੇ ਨੇ ਸਾਰੀਆਂ ਸੰਗਤਾਂ ਦੇ। ਇਹ ਇਕ ਵਾਰੀ ਸੁਆਲ ਆਏ ਕਿ 'ਤੂੰ ਠਾਕਰ ਤੁਮ ਪਹਿ ਅਰਦਾਸੁ' ਪੜ੍ਹਨੀ ਚਾਹੀਦੀ ਏ ਕਿ ਨਹੀਂ ? ਬੜੀਆਂ ਪੁਰਾਣੀਆਂ ਸਿੰਘ ਸਭਾਵਾਂ ਵੀ, ਨਵੀਆਂ ਵੀ ਤੁਹਾਡੀਆਂ ਨੇ ਵੀ, ਹੁਣ ਵੀ ਆਂਦੇ ਨੇ। ਅਸੀਂ ਤੇ ਬੜੀ ਦੁਬਿਧਾ ਵਿਚ ਪਏ ਆਂ, ਪੜ੍ਹਿਆ ਤਾਂ ਹੁਣ ਜਾਂਦੈ ਕੀ ਕਰੀਏ ? ਫਿਰ ਆਖ਼ਿਰ ਇਹੀ ਅਸਾਂ ਸੋਚ-ਸੋਚ ਕੇ ਧਾਰਮਿਕ ਸਲਾਹਕਾਰ ਕਮੇਟੀ ਨੇ ਜੁਆਬ ਦਿੱਤਾ, ਇਹ ਅਰਦਾਸ ਦਾ ਹਿੱਸਾ ਨਹੀਂ ਐ ਪਰ ਸਾਵਧਾਨਤਾ ਲਈ ਪੜ੍ਹਿਆ ਜਾਂਦਾ ਹੈ। ਉਸ ਤੋਂ ਪਹਿਲਾਂ ਸੰਗਤ ਉਠ ਖਲੋਵੇ, ਲੇਕਿਨ ਇਹਨੂੰ ਅਰਦਾਸ ਦਾ ਹਿੱਸਾ ਕਦੀ ਵੀ ਨਾ ਗਿਣਨਾ। ਕਾਰਨ ਕੀ ਹੋਇਆ ਹੈ, ਇਹ ਮੈਨੂੰ ਆਪ ਸਮਝ ਨਹੀਂ ਆ ਰਹੀ ਜਿਸ ਵੇਲੇ 'ਤੂੰ ਠਾਕੁਰ ਤੁਮ ਪਹਿ ਅਰਦਾਸਿ' ਸੀ ਕਿਉਂ ਹੈ, ਚਲੋ ਹੁਣ ਇਹ ਚੱਲ ਪਈ, ਬਣ ਗਿਆ ਲੇਕਿਨ ਇਹ ਕੋਈ ਅਰਦਾਸ ਦਾ ਹਿੱਸਾ ਨਹੀਂ ਹੈ। ਇਹ ਖ਼ਿਆਲ ਹਮੇਸ਼ਾ ਰੱਖਣਾ, ਇਹ ਅਰਦਾਸ ਬਾਰੇ ਇਹ ਸਾਰੀਆਂ ਇਹਤਿਆਤਾਂ ਜ਼ਰੂਰ ਰਹਿਣ।

ਮੈਂ ਵਾਰ-ਵਾਰ ਬੇਨਤੀ ਇਸ ਲਈ ਕਰ ਰਿਹਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਕੇਤ, ਗੁਰੂ ਗ੍ਰੰਥ ਸਾਹਿਬ ਦੇ ਰਾਗ, ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ, ਗੁਰੂ ਗ੍ਰੰਥ ਸਾਹਿਬ ਦੇ ਰਹਾਉ, ਗੁਰੂ ਗ੍ਰੰਥ ਸਾਹਿਬ ਦੇ ਹਰ ਲਿਖੇ ਹੋਏ ਅੱਖਰ ਨੂੰ ਜਦ ਤੱਕ ਅਸੀਂ ਨਹੀਂ ਸਮਝਾਂਗੇ, ਉਤਨੀ ਦੇਰ ਤੱਕ ਸਾਡਾ ਕਦਮ ਅੱਗੇ ਨਹੀਂ ਜਾ ਸਕੇਗਾ। ਗੁਰੂ ਗ੍ਰੰਥ ਸਾਹਿਬ ਨੂੰ ਬਣਾਇਆਂ ਤਕਰੀਬਨ ਸੱਤ ਸੌ ਸਾਲ ਲੱਗੇ ਨੇ। ਇਕ ਦਿਨ ਵਿਚ ਨਹੀਂ ਬਣ ਗਿਆ ਅਤੇ ਇਹੀ ਤੇ ਇਸ ਦੀ ਸਭ ਤੋਂ ਵੱਡੀ ਵਡਿਆਈ ਹੈ। ਇਸ ਵਿਚ 36 ਮਹਾਂਪੁਰਸ਼ ਬੈਠੇ ਹਨ ਜੋ ਇਸ ਗ੍ਰੰਥ ਸਾਹਿਬ ਵਿਚ ਆਪਣੇ- ਆਪਣੇ ਤਜਰਬੇ ਦੀ ਬਾਤ ਕਹੀ ਜਾਂਦੇ ਹਨ। ਉਸ ਪ੍ਰਭੂ ਤੱਕ ਜਾਣ ਦੀ ਗੱਲ ਸਾਨੂੰ ਸਮਝਾਂਦੇ ਹਨ ਜਿਵੇਂ ਦੇਖਣਾ ਗੁਰੂ ਗ੍ਰੰਥ ਸਾਹਿਬ ਵਿਚ ਪਸਰੀ ਹੋਈ ਹਰ ਇਕ ਲਾਈਨ ਜਾਂ ਪਸਰੀ ਹੋਈ ਗੱਲ ਇਵੇਂ ਲੱਗਦੀ ਹੈ ਜਿਵੇਂ ਥੱਲੇ ਸ਼ਾਂਤੀ ਨਾਲ ਚੱਲਦਾ ਹੋਇਆ ਦਰਿਆ ਹੋਵੇ, ਜਿਸ ਥਾਂ ਤੋਂ ਇਸ ਦੀ ਬੁੱਕ ਭਰੋਗੇ ਸ਼ੀਤਲ

ਤੇ ਠੰਢਾ ਜਲ ਹੀ ਹੋਏਗਾ। ਇਹ ਸਪੱਸ਼ਟ ਤੇ ਸਾਫ਼ ਆਪਣੀ ਲੋਅ ਵਿਚ ਇਕਸਾਰ ਚੱਲੀ ਜਾ ਰਿਹਾ ਹੈ। ਬਾਬਾ ਫ਼ਰੀਦ ਜੀ ਗਿਆਰ੍ਹਵੀਂ ਸਦੀ ਵਿਚ ਆਏ ਤੇ ਬੋਲਦੇ ਕੀ ਨੇ 'ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ॥' ਫ਼ਰੀਦ ਜੀ ਨੂੰ ਕੌਣ ਦੱਸ ਗਿਆ ਕਿ ਨਾਮ ਤੋਂ ਬਗ਼ੈਰ ਕੋਈ ਬਚੇਗਾ ਨਹੀਂ। ਸੌ ਸਾਲ ਬਾਅਦ ਨਾਮਦੇਵ ਜੀ ਆਏ ਤੇ ਉਹ ਫ਼ੁਰਮਾਂਦੇ ਨੇ, 'ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥' ਫਿਰ ਸੌ ਸਾਲ ਬਾਅਦ ਰਵਿਦਾਸ ਜੀ ਆਏ ਉਹ ਵੀ ਕਹਿੰਦੇ ਨੇ, 'ਦੀਵੇ ਨਾ ਜਲਾਈਂ, ਆਰਤੀਆਂ ਨਾ ਕਰੀਂ, ਇਹ ਸਭ ਅਸੀਂ ਬਹੁਤ ਕਰ ਚੁੱਕੇ ਹਾਂ, ਹੁਣ 'ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ' ਨਾਮ ਹੀ ਹੈ ਜੋ ਚਾਰੇ ਪਾਸੇ ਪਸਰ ਗਿਆ ਹੈ ਤੇ ਗੁਰੂ ਨਾਨਕ ਦੇ ਘਰ ਹੈ ਹੀ ਸਿਰਫ਼ ਨਾਮ। 'ਨਾਨਕ ਕੈ ਘਰਿ ਕੇਵਲ ਨਾਮੁ' ਇਹ ਕੌਣ ਦੱਸ ਗਿਆ ਹੈ ਸਾਰਿਆਂ ਨੂੰ, ਕਿਸੇ ਨੂੰ ਗਿਆਰ੍ਹਵੀਂ ਸਦੀ ਅੰਦਰ, ਕਿਸੇ ਨੂੰ ਸਤਾਰ੍ਹਵੀਂ ਸਦੀ ਅੰਦਰ, ਕਿਸੇ ਨੂੰ ਪੰਦਰ੍ਹਵੀਂ ਸਦੀ ਅੰਦਰ ਕਿ ਗੁਰੂ ਨਾਮ ਹੀ ਸਭ ਤੋਂ ਉਤਮ ਹੈ। ਜਿਸ ਵੇਲੇ ਵੀ ਗੁਰੂ ਗ੍ਰੰਥ ਸਾਹਿਬ ਨੂੰ ਕੋਈ ਇਸ਼ਟ ਕਰ ਜਾਣੇਗਾ, ਆਪ ਹੀ ਉਸ ਨੂੰ ਇਸ ਦੀ ਸਮਝ ਆ ਜਾਏਗੀ।

ਹੁੰਦਾ ਅਸਲ ਵਿਚ ਇੰਝ ਪਿਆ ਹੈ ਕਿ ਜਿਹੜਾ ਵੀ ਮੈਨੂੰ ਮਿਲਦਾ ਹੈ ਜਾਂ ਤੁਹਾਨੂੰ ਮਿਲਦਾ ਹੈ ਇਹ ਹੀ ਆਖੇਗਾ ਮੈਂ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹ ਰਿਹਾ ਹਾਂ, ਅਜੇ ਤੱਕ ਕੋਈ ਸੱਜਣ ਮੈਨੂੰ ਮਿਲਿਆ ਨਹੀਂ ਹੈ ਜਿਹੜਾ ਇਹ ਆਖੇ ਮੈਂ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹ ਰਿਹਾ ਹਾਂ। ਗੁਰੂ ਕੋਲੋਂ ਪੜ੍ਹੀਦਾ ਹੈ ਕਿ ਗੁਰੂ ਨੂੰ ਪੜ੍ਹੀਦੈ? ਹੁਣੇ ਈ ਤੁਸੀਂ ਸੁਣੋਗੇ, ਸੁਣਾਉਗੇ ਕਿ ਇੱਥੇ 13 ਅਖੰਡ ਪਾਠ ਹੋਏ ਹਨ। ਭਲੇ ਲੋਕ ਭਾਵੇਂ ਤੇਰ੍ਹਾਂ ਕਰ ਭਾਵੇਂ ਤੇਰ੍ਹਾਂ ਹਜ਼ਾਰ ਕਰ ਜਦ ਤੱਕ ਗੁਰੂ ਕੋਲ ਬੈਠ ਕੇ ਪੜ੍ਹੇਗਾ ਨਹੀਂ ਤਦ ਤੱਕ ਇਸ਼ਟ ਦੀ ਸੋਝੀ ਨਹੀਂ ਆਉਣ ਲੱਗੀ। ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਨੂੰ ਆਪਣੇ ਜੀਵਨ ਵਿਚ ਧਾਰਨਾ ਹੈ। 'ਗੁਰੂ ਗ੍ਰੰਥ ਕਉ ਈਸਟ ਕਰਿ ਜਾਨਣਾ' ਤਾਂਕਿ ਕਦੀ ਵੀ ਕੋਈ ਇਨਸਾਨ ਵਿਅਕਤੀ ਦਾ ਪੁਜਾਰੀ ਨਾ ਹੋ ਜਾਏ ਅਤੇ ਉਹ ਸ਼ਬਦ ਦਾ ਪੁਜਾਰੀ ਰਵ੍ਹੇ। ਇਹ ਪਿਤਾ ਸਾਨੂੰ ਸਮਝਾਂਦੇ ਰਹੇ ਹਨ। ਅੰਤ ਵੇਲੇ ਗੁਰੂ ਗੋਬਿੰਦ ਸਿੰਘ ਜੀ ਪਿਤਾ ਨੇ ਜਾਂਦੀ ਵਾਰੀ ਸਾਡੇ ਨਾਲ 52 ਗੱਲਾਂ ਕੀਤੀਆਂ ਸਨ, ਜਿਵੇਂ ਗੁਰੂ ਤੇਗ਼ ਬਹਾਦਰ ਪਿਤਾ ਨੇ ਜਾਂਦੀ ਵਾਰੀ ਨਾਵੇਂ ਮਹਲੇ ਦੇ ਸਲੋਕਾਂ ਅੰਦਰ ਪੰਧਨਾਮਾ ਲਿਖਿਆ ਸੀ ਕਿ ਇਹ ਹੈ ਅਸਲ ਰਾਹ ਜਿਸ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਚਲਣਾ ਹੈ, ਜਿਸ ਉੱਤੇ ਪੰਥ ਨੇ ਚੱਲਣਾ ਹੈ। ਇਸੇ ਤਰ੍ਹਾਂ ਉਨ੍ਹਾਂ ਨੇ ਬਵੰਜਾ ਗੱਲਾਂ ਸਾਡੇ ਨਾਲ ਕੀਤੀਆਂ ਸਨ। ਇਕ ਵਿਚ ਇਹ ਸੀ, ਅਸਾਂ ਪੁੱਛਿਆ ਸੀ ਕਲਗੀਧਰ ਪਾਤਸ਼ਾਹ ਤੁਸੀਂ ਕਿਥੇ ਚੱਲੇ ਹੋ, ਤੁਹਾਡਾ ਸਰੀਰ ਕਿੱਥੇ ਚਲਿਆ ਹੈ, ਤੁਹਾਡੀ ਆਤਮਾ ਕਿਥੇ ਚੱਲੀ ਹੈ ਤਾਂ ਆਪ ਦੇ ਬਚਨ ਸਨ : 'ਆਤਮਾ ਗ੍ਰੰਥ ਵਿਚ, ਸਰੀਰ ਪੰਥ ਵਿਚ ਅਤੇ ਜਿਸ ਵੇਲੇ ਪੰਥ ਨੂੰ ਵੀ ਇਹ ਗੱਲ ਸਮਝ ਆ ਜਾਂਦੀ ਹੈ ਉਸ ਵੇਲੇ ਪੰਥ ਨੂੰ, ਭਾਵੇਂ ਕਿਤਨਾ ਵੀ ਬਲਵਾਨ ਕਿਉਂ ਨਾ ਹੋਵੇ, ਉਹ ਨਾ ਇਸ ਨੂੰ ਗਿਰਾ ਸਕੇਗਾ ਉਹ ਨਾ ਇਸ ਨੂੰ ਨੀਵਾਂ ਦਿਖਾ ਸਕੇਗਾ, ਕਿਉਂਕਿ ਸਾਨੂੰ ਪਤਾ ਹੈ ਕਿ ਗੁਰੂਆਂ ਦੀ ਜੋਤ ਕਿਸ ਥਾਂ 'ਤੇ ਪਈ ਹੋਈ ਹੈ। ਹੁੰਦਾ ਇਸੇ ਤਰ੍ਹਾਂ ਈ ਪਿਆ ਹੈ ਕਿਉਂਕਿ ਜੇ ਬਾਬਾ ਸ੍ਰੀ ਚੰਦ ਨੂੰ ਨਹੀਂ ਸਮਝ ਆਈ ਕਿ ਗੁਰੂ ਅੰਗਦ ਦੇ ਵਿਚ ਗੁਰੂ ਨਾਨਕ ਵੀ ਹੈ। ਇਤਨਾ ਵੱਡਾ ਵਿਦਵਾਨ ਬਾਬਾ ਸ੍ਰੀ ਚੰਦ ਸਮਝ ਨਹੀਂ ਸਕਿਆ। ਬਾਬਾ ਦਾਤੂ ਜੀ

ਤੇ ਲੱਤ ਮਾਰਨ ਤੱਕ ਚਲੇ ਗਏ ਸਨ ਕਿਉਂਕਿ ਉਨ੍ਹਾਂ ਨੂੰ ਸਮਝ ਹੀ ਨਹੀਂ ਆ ਸਕੀ ਕਿ ਗੁਰੂ ਅਮਰਦਾਸ ਜੀ ਦੇ ਅੰਦਰ ਗੁਰੂ ਨਾਨਕ ਵੀ ਹੈ ਤੇ ਗੁਰੂ ਅੰਗਦ ਵੀ ਹੈ। ਨਹੀਂ ਸਮਝ ਆਈ ਬਾਬਾ ਮੋਹਨ ਜੀ ਨੂੰ ਕਿ ਗੁਰੂ ਰਾਮਦਾਸ ਜੀ ਦੇ ਅੰਦਰ ਗੁਰੂ ਅਮਰਦਾਸ ਜੀ ਵੀ ਹੈ, ਗੁਰੂ ਅੰਗਦ ਵੀ ਹੈ ਤੇ ਗੁਰੂ ਨਾਨਕ ਵੀ ਹੈ। ਨਹੀਂ ਸਮਝ ਆਈ ਕਿਸੇ ਧੀਰਮਲ ਨੂੰ ਕਿ ਸਾਹਿਬ ਸ੍ਰੀ ਗੁਰੂ ਹਰਿਰਾਇ ਪਾਤਸ਼ਾਹ ਦੇ ਅੰਦਰ ਛੇ ਪਾਤਸ਼ਾਹ ਨੇ ਅਤੇ ਸ਼ਾਇਦ ਇਸੇ ਕਰਕੇ ਸਾਨੂੰ ਸਮਝ ਨਹੀਂ ਆ ਰਹੀ ਕਿ ਦਸ ਪਾਤਸ਼ਾਹੀਆਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਵਿਚ ਹੈ, ਹੋਰ ਕਿਸੇ ਥਾਂ 'ਤੇ ਨਹੀਂ। ਗੁਰੂ ਇਕ ਹੈ ਜਾਮੇ ਦਸ ਹਨ ਤੇ ਦਸ ਦਾ ਹਿੰਦਸਾ ਪੂਰਾ ਹਿੰਦਸਾ ਹੈ, ਇਸ ਦੇ ਬਾਅਦ ਕੁਝ ਨਹੀਂ ਜੋ ਮਰਜ਼ੀ ਲਿਖੋ, ਜਿੱਥੇ ਮਰਜ਼ੀ ਮਿਲਾਓ, ਜੇ ਤੁਹਾਡੇ ਸਾਹਮਣੇ ਦਸ ਹਿੰਦਸੇ ਪਏ ਹੋਏ ਨੇ, ਕਿਸੇ ਦੁਨੀਆਂ ਦੇ ਹਿੰਦਸੇ ਨਾਲ ਤੁਸੀਂ ਆਪਣਾ ਸੰਬੰਧ ਜੋੜ ਸਕਦੇ ਓ। ਇਸੇ ਤਰ੍ਹਾਂ ਜਿਸ ਨੇ ਜੋਤ ਨੂੰ ਸਮਝ ਲਿਆ ਉਹ ਪ੍ਰਭੂ ਨਾਲ ਆਪਣਾ ਸੰਬੰਧ ਜੋੜ ਸਕਦਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਕਉ ਈਸਟ ਕਰਿ ਜਾਣੋ। ਅਤੇ ਦੂਜਾ ਹੁਕਮ ਕੀਤਾ ਨੇ : 'ਖਿਮਾ ਕੇ ਘਰਿ ਰਹਿਣਾ' ਹੁਕਮ ਇਹ ਹੈ ਪਿਤਾ ਦਾ, ਸਿੱਖ ਨੂੰ ਬਖ਼ਸ਼ਣ ਬਖ਼ਸ਼ਾਉਣ ਵੇਲੇ ਅੜੀ ਨਹੀਂ ਕਰਨੀ। ਕਿਸੇ ਵੇਲੇ ਸੰਬੰਧ ਕਾਰਨ ਬਹਿਸ ਹੁੰਦਿਆਂ, ਚਰਚਾ ਹੁੰਦਿਆਂ ਦੋ ਸਿੱਖਾਂ ਦਾ ਬੋਲ ਬੁਲਾਰਾ ਹੋ ਜਾਏ, ਰਾਤ ਨਾ ਪੈਣ ਦੇਣੀ ਅਤੇ ਰਹਿਰਾਸ ਸਾਹਿਬ ਤੋਂ ਬਾਅਦ ਫਿਰ ਮਿਲ ਬੈਠਣਾ, ਗੰਢਾਂ ਨਹੀਂ ਪਾਉਣੀਆਂ ਕਿਉਂਕਿ ਸਭ ਤੋਂ ਜ਼ਰੂਰੀ ਅੰਗ ਹੀ ਇਹੀ ਹੈ ਕਿ 'ਖਿਮਾ ਕੇ ਘਰਿ ਰਹਿਣਾ'। ਮੇਰੀ ਹਉਮੈ ਭੁੱਲ ਜਾਏ ਤੇ ਮਾਫ਼ੀ, ਜੇ ਤੁਹਾਡੀ ਹਉਮੈ ਭੁਲ ਜਾਏ ਤੇ ਸਜ਼ਾ, ਇਹ ਗੁਰੂ ਦੇ ਘਰ ਵਿਚ ਨਹੀਂ ਹੈ।

ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਦੇ ਬਾਰੇ ਭਾਈ ਨੰਦ ਲਾਲ ਜੀ ਨੇ ਇਕ ਬੜੀ ਖ਼ੂਬਸੂਰਤ ਟੂਕ ਦਿੱਤੀ ਹੈ, ਉਂਝ ਤੇ ਸਾਰੀਆਂ ਹੀ ਖ਼ੂਬਸੂਰਤ ਟੂਕਾਂ ਹਨ ਕਿ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਉਹ ਤੇ ਹਰ ਇਕ ਦੇ ਅੰਦਰਲੇ ਦਾ ਰਾਜ਼ ਜਾਣਦੇ ਹਨ ਪਰ ਤੂੰ ਬੜਾ ਕਮਾਲ ਹੈਂ ਤੂੰ ਕਦੇ ਕਿਸੇ ਰਾਜ਼ ਨੂੰ ਜਾਣਨ ਤੋਂ ਬਾਅਦ ਬਰਾਡ- ਕਾਸਟਿੰਗ ਸਟੇਸ਼ਨ (Broadcasting Station) ਨਹੀਂ ਲਾਇਆ। ਉਹ ਤੇ ਉਸ ਦਿਨ ਤੋਂ ਪਰਦਾ ਪਾ ਦਿੰਦਾ ਹੈ। 'ਕਾਸਪੁਲ ਅਸਰਾਲਿ ਗੁਰੂ ਗੋਬਿੰਦ ਸਿੰਘ' ਤੇ 'ਆਲਿ ਮੁਲੁ ਅਸਰਾਲਿ ਗੁਰੂ ਗੋਬਿੰਦ ਸਿੰਘ'। ਇਹ ਜਦ ਤੱਕ ਖ਼ਿਮਾ ਦੇ ਘਰ ਨਹੀਂ ਰਵਾਂਗੇ ਤਦ ਤੱਕ ਨਿੰਮ੍ਰਤਾ ਦੇ ਘਰ ਕੋਈ ਜਾ ਹੀ ਨਹੀਂ ਸਕਦਾ। ਤੀਜੀ ਬਾਤ ਜੋ ਗੁਰੂ ਸਾਹਿਬ ਨੇ ਸਮਝਾਈ ਉਹ ਸੀ 'ਦਿਤੀ ਹੂੰ ਸੁਖ ਭੋਇ' ਮੈਂ ਬਾਪ ਹਾਂ ਤੁਸੀਂ ਵੀ ਬਾਪ ਹੋ ਕਿਤਨੀ ਵਾਰੀ ਮੈਂ ਜ਼ੁਬਾਨੋਂ ਕਿਹਾ ਹੈ ਆਪਣੇ ਬੇਟੇ ਨੂੰ, ਆਪਣੀ ਘਰ ਵਾਲੀ ਨੂੰ, ਆਪਣੀ ਬੱਚੀ ਨੂੰ ਜਾਂ ਕਿਸੇ ਐਸੇ ਸੱਜਣ ਨੂੰ, ਮੈਂ ਤੇ ਦੇ-ਦੇ ਕੇ ਤੰਗ ਆ ਗਿਆ ਹਾਂ, ਮੈਂ ਤੇ ਦੇ-ਦੇ ਕੇ ਥੱਕ ਗਿਆ ਹਾਂ ਤੇ ਫਿਰ ਤੂੰ ਵਾਹਿਗੁਰੂ ਜੀ ਕਾ 'ਖ਼ਾਲਸਾ' ਕਾਹਦਾ ਹੋਇਆ। ਵਾਹਿਗੁਰੂ ਦਾ ਤੇ ਸਭ ਤੋਂ ਪਹਿਲਾ ਗੁਣ ਹੀ ਇਹ ਹੈ 'ਦੇਦਾ ਦੇ ਲੈਦੇ ਥਕਿ ਪਾਹਿ'। ਬਹਾਦਰੀ ਤੇ ਤਾਂ ਹੈ ਨਾ ਕਦੀ ਜਦ ਮੇਰਾ ਬੇਟਾ ਮੈਨੂੰ ਇਹ ਆਖੇ ਪਿਤਾ ਜੀ ਤੁਸੀਂ ਤੇ ਦੇ-ਦੇ ਕੇ ਥੱਕ ਗਏ ਹੋਵੋਗੇ ਕਦੀ ਤੇ ਸੰਸਾਰ ਤੇ ਕੋਈ ਆਖੇ। ਪਰ ਹਰ ਬਾਪ ਇਹ ਕਹਿ ਰਿਹਾ ਹੈ ਕਿ ਮੈਂ ਤੰਗ ਆ ਗਿਆਂ ਤੇਰੇ ਤੋਂ। ਮੈਂ ਤੰਗ ਆ ਗਿਆ ਹਾਂ ਤੈਨੂੰ ਦੇ-ਦੇ ਕੇ। ਇਸ ਲਈ ਅਜੇ ਉਸ ਸਿੱਖ ਨੂੰ ਗੁਰੂ

ਦਾ ਉਪਦੇਸ਼ ਸਮਝ ਨਹੀਂ ਆ ਸਕਿਆ। 'ਦਿਤੀ ਹੂੰ ਸੁਖ ਹੋਇ' ਅਤੇ ਭਾਈ ਗੁਰਦਾਸ ਜੀ ਦੀ ਆਖ਼ਰੀ ਤੁਕ ਵੀ ਇਹ ਹੈ ਜਿਹੜੀ ਉਨ੍ਹਾਂ ਨੇ ਪਹਿਲੀ ਵਾਰ ਵਿਚ ਲਿਖੀ। ਜਿਸ ਵੇਲੇ ਸਿੱਧਾਂ ਨੇ ਕੋਸ਼ਿਸ਼ ਕੀਤੀ ਕਿ ਗੁਰੂ ਨਾਨਕ ਦੇ ਚਰਨਾਂ ਨਾਲੋਂ ਸੰਗਤ ਨੂੰ ਤੋੜ ਦਿੱਤਾ ਜਾਏ। ਦੋ ਤਰੀਕਿਆਂ ਨਾਲ ਸੰਗਤ ਤੋੜੀ ਜਾਂਦੀ ਹੈ, ਹੁਣ ਵੀ ਤੇ ਅੱਗੇ ਵੀ, ਇਕ ਲਾਲਚ ਦੇ ਕੇ, ਇਕ ਡਰ ਦੇ ਕੇ, ਇਕ ਵਰ ਦੇ ਕੇ, ਇਕ ਸਰਾਪ ਦੇ ਕੇ, ਇਕ ਬਾਰਸ਼ ਕਰਕੇ ਪੱਥਰਾਂ ਦੀ ਤੇ ਇਕ ਬਾਰਸ਼ ਕਰਕੇ ਮਾਇਆ ਦੀ। ਤੁਸੀਂ ਦੇਖਿਆ ਹੋਏਗਾ ਕਦੀ ਐਸੇ ਲੋਕ ਹੋਏ ਨੇ ਸਾਡੇ ਘਰਾਂ ਤੇ ਚੱਠ ਹੋਵੇ ਚਾਵਲਾਂ ਦੀ ਬਾਰਸ਼ਾਂ ਕਰ ਦੇਂਦੇ ਨੇ ਜਾਂ ਕਈ ਐਸੇ ਲੋਕ ਆਉਂਦੇ ਨੇ ਜਿਹੜੇ ਇਸ ਖ਼ਿਆਲ ਨਾਲ ਕਿ ਸ਼ਾਇਦ ਮੈਨੂੰ ਕੋਈ ਸਰਾਪ ਨਾ ਦੇ ਦੇਵੇ ਅਤੇ ਜਿਸ ਵੇਲੇ ਸਿਧਾਂ ਨੇ ਵੀ ਅਤਿ ਕੋਸ਼ਿਸ਼ ਕਰ ਲਈ, ਤਰ੍ਹਾਂ ਤਰ੍ਹਾਂ ਦੇ ਤਰੀਕੇ ਵਰਤੇ ਪਰ ਗੁਰੂ ਨਾਨਕ ਦੇ ਚਰਨਾਂ ਨਾਲ ਜੁੜੀ ਹੋਈ ਸੰਗਤ ਟੁੱਟੀ ਨਹੀਂ। ਚਾਹੇ ਬਾਰਸ਼ ਹੋਈ, ਬਰਫ਼ ਪਈ, ਪੈਸੇ ਸੁੱਟੇ, ਹੀਰੇ ਸੁੱਟੇ ਤੇ ਸਿਧ ਹਾਰ ਕੇ ਪੁੱਛਦੇ ਨੇ ਗੁਰੂ ਨਾਨਕ ਪਾਤਸ਼ਾਹ ਨੂੰ, ਤੁਸੀਂ ਕੀ ਪਿਲਾਇਐ ਸੰਗਤ ਨੂੰ, ਇਹ ਤੁਹਾਡੇ ਚਰਨਾਂ ਨਾਲੋਂ ਹੱਟਦੀ ਹੀ ਨਹੀਂ। ਤਾਂ ਗੁਰੂ ਨਾਨਕ ਸਾਹਿਬ ਕਹਿੰਦੇ ਨੇ, ਸਿਧੋ! ਤੁਹਾਨੂੰ ਦੋ ਚੀਜ਼ਾਂ ਮਿਲੀਆਂ ਸਨ, ਤੁਸਾਂ ਦੋਨੋਂ ਹੀ ਜ਼ਾਇਆ ਕਰ ਲਈਆਂ। ਇਕ ਮਿਲਿਆ ਸੀ ਤੁਹਾਨੂੰ 'ਦ' (ਦਦਾ), ਦੂਸਰਾ ਮਿਲਿਆ ਸੀ ਤੁਹਾਨੂੰ 'ਕ' (ਕਕਾ) ਪਰ ਤੁਸਾਂ ਨੇ ਦੋਨਾਂ ਨੂੰ ਹੀ ਜ਼ਾਇਆ ਕਰ ਦਿੱਤਾ। ਮੈਂ ਆਪਣੇ ਸਿੱਖਾਂ ਨੂੰ ਸਮਝਾ ਦਿੱਤਾ ਹੈ ਕਿ 'ਬਿਨਿ ਦਿਤੇ ਕਿਛੁ ਹਥਿ ਨਾ ਆਇ'। ਇਹ ਦੇਣ ਦੀ ਜਾਚ ਮੈਂ ਸਿੱਖਾਂ ਨੂੰ ਸਿਖਾ ਦਿੱਤੀ ਹੈ। ਇਸ ਦੀ ਝਾਕ ਜੋ ਇਧਰ ਉਧਰ ਦੀ ਸੀ, ਖ਼ਤਮ ਹੋ ਗਈ ਹੈ। ਜਿਸ ਵੇਲੇ ਇਸ ਦੀ ਝਾਕ ਮੁੱਕ ਗਈ ਸਮਝ ਲਉ ਪ੍ਰਭੂ ਦਾ ਦਰ ਆਪਣੇ ਆਪ ਉਸ ਨੂੰ ਮਿਲ ਗਿਆ ਤੇ ਆਖ਼ਰੀ ਹੁਕਮ ਕੀਤਾ ਸਨ ਨੇ : 'ਬਾਂਹਿ ਜਿਨਾ ਦੀ ਪਕੜੀਏ ਸਿਰਿ ਦੀਜੇ ਬਾਂਹਿ ਨ ਛੋਡੀਏ' ਇਹੋ ਪੰਡਿਤ ਕਿਰਪਾ ਰਾਮ ਨੇ ਆ ਕੇ ਕਿਹਾ ਸੀ ਕਿ 'ਬਾਂਹ ਸਾਡੀ ਪਕੜੀਏ ਹਰਿਗੋਬਿੰਦ ਕੇ ਚੰਦ' ਤੇ ਇਤਿਹਾਸ ਵਿਚ ਵੀ ਲਿਖਿਐ : ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਕਿਹਾ : 'ਬਾਂਹਿ ਜਿਨਾ ਦੀ ਪਕੜੀਏ ਸਿਰਿ ਦੀਜੈ ਬਾਂਹਿ ਨਾ ਛੋਡੀਏ'। ਅਗਰ ਇਨ੍ਹਾਂ ਗੱਲਾਂ ਉੱਤੇ ਕੋਈ ਪਹਿਰਾ ਦੇਵੇਗਾ ਤਾਂ ਸਾਡੀ ਜ਼ਿੰਦਗੀ ਵੀ ਸੌਖੀ ਹੈ। ਉਂਝ ਵੀ ਸ਼ਾਂਤੀ ਹੋ ਜਾਏਗੀ। ਇਸੇ ਲਈ ਇਹ ਜਿਹੜਾ ਗੁਰੂ ਸਾਹਿਬ ਦਾ ਜਨਮ ਦਿਵਸ ਆ ਰਿਹੈ, ਕਲਗੀਧਰ ਪਾਤਸ਼ਾਹ ਦਾ, ਉਂਝ ਤੇ ਹਿਸਾਬ ਨਾਲ ਪਿਤਾ ਦਾ ਜਨਮ ਦੋ ਵੱਜ ਕੇ ਸਤਾਰਾਂ ਮਿੰਟ 'ਤੇ ਹੈ ਜਿਸ ਵੇਲੇ ਪਿਤਾ ਦਾ ਪ੍ਰਕਾਸ਼ ਹੋਇਆ ਹੈ। ਉਸ ਵੇਲੇ ਦੇ ਹਿਸਾਬ ਨਾਲ ਅੰਮ੍ਰਿਤ ਵੇਲੇ ਜਾਂ ਜਿਵੇਂ ਜਿਸ ਵੇਲੇ ਰਾਤ ਮੁੱਕਦੀ ਹੈ ਦੋ ਵੱਜ ਕੇ ਸਤਾਰਾਂ ਮਿੰਟ ਸਨ। ਇਹ ਠੀਕ ਹੈ ਇਹ ਸਮਾਂ ਹੁੰਦਾ ਹੀ ਹੈ ਜਿਸ ਵੇਲੇ ਝੋਲੀ ਵਿਚ ਬਰਕਤਾਂ ਪੈਂਦੀਆਂ ਹਨ ਪਰ ਖੇਚਲਾਂ ਦੀ ਦੁਨੀਆਂ ਅੰਦਰ ਜੇ ਪ੍ਰਭੂ ਹਰ ਵੇਲੇ ਯਾਦ ਹੈ ਤਾਂ ਸ਼ਾਇਦ ਬਰਕਤਾਂ ਸਾਡੀਆਂ ਝੋਲੀਆਂ ਵਿਚ ਵੀ ਆਪ ਪਾ ਦੇਵੇਗਾ ਦਾਤਾ। ਪਰ ਕਈ ਵਾਰੀ ਐਸਾ ਸਮਾਂ ਵੀ ਆ ਜਾਂਦਾ ਹੈ ਜਿਸ ਵੇਲੇ ਇੰਝ ਖਿੱਚ ਪੈਣ ਲੱਗ ਪੈਂਦੀ ਹੈ ਜਿਵੇਂ ਪਟਨੇ ਸਾਹਿਬ ਵਿਚ ਪੈਂਦੀ ਸੀ। ਉਹ ਮੈਂ ਆਖ਼ਰੀ ਫ਼ਿਕਰਾ ਕਹਿ ਕੇ ਆਪ ਕੋਲੋਂ ਖਿਮਾ ਮੰਗਾਂਗਾ, ਕਿਉਂਕਿ ਜਿਸ ਵੇਲੇ ਪਟਨਾ ਛਡਿਐ ਕਲਗੀਧਰ ਜੀ ਨੇ, ਚਾਰ ਕਿਸਮ ਦੇ ਲੋਕ ਗੁਰੂ ਕੋਲ ਆਏ ਨੇ। ਇੰਝ ਸਮਝੋ ਅਸੀਂ ਵੀ ਪਟਨੇ ਸਾਹਿਬ ਦੇ ਅੰਦਰ ਜਿਸ

ਵੇਲੇ ਗੁਰੂ ਸਾਡੇ ਕੋਲ ਦੂਰ ਦਿਖਾਈ ਦੇਂਦਾ ਹੈ ਅਸੀਂ ਪਹਿਲਾਂ ਪੁੱਛਿਆ : ਮਹਿਲਾਂ ਦੀ ਰਾਣੀ ਮੈਣੀ ਨੇ "ਹੁਣ ਕਦ ਦਰਸ਼ਨ ਹੋਣਗੇ।" ਫਿਰ ਪੁੱਛਿਐ ਰਹੀਮ ਬਖ਼ਸ਼ ਨੇ ਹੁਣ ਕਦ ਦਰਸ਼ਨ ਹੋਣਗੇ, ਫਿਰ ਪੁੱਛਿਐ ਸ਼ਿਵ ਦੱਤ ਨੇ ਹੁਣ ਕਦ ਦਰਸ਼ਨ ਹੋਣਗੇ ਤੇ ਅਖ਼ੀਰ ਤੇ ਪੁਛਿਆ ਪਟਨੇ ਦੀ ਸੰਗਤ ਨੇ ਹੁਣ ਕਦ ਦਰਸ਼ਨ ਹੋਣਗੇ। ਚਾਰੇ ਵੱਖ ਵੱਖ ਨੇ, ਇਕ ਰਾਣੀ ਹੈ, ਇਕ ਨਵਾਬ ਹੈ ਪਟਨੇ ਦਾ, ਇਕ ਪੰਡਿਤ ਹੈ ਸ਼ਿਵਦੱਤ ਤੇ ਇਕ ਸਾਰੀ ਸੰਗਤ ਹੈ। ਜੋ ਪਿਤਾ ਨੇ ਕਿਹਾ ਸ਼ਾਇਦ ਇਹੀ ਰਾਹ ਹੋਵੇ ਗੁਰੂ ਦੇ ਦਰਸ਼ਨ ਦਾ ਜਿਹੜਾ ਹੱਥੋਂ ਸਾਡੇ ਖੁੰਝ ਜਾਂਦਾ ਹੈ। ਰਾਣੀ ਨੂੰ ਕਹਿਣ ਲੱਗੇ ਪਿਆਰ ਨਾਲ ਕਿ ਜਿਸ ਵੇਲੇ ਜੁੜੀ ਹੋਈ ਸੰਗਤ ਨੂੰ ਪੰਗਤ ਲਗਾ ਕੇ ਪ੍ਰਸ਼ਾਦ ਛਕਾਏਂਗੀ, ਕਲਗੀਧਰ ਵਿਚ ਬੈਠਾ ਦਿਖਾਈ ਦੇਵੇਗਾ ਅਤੇ ਰਹੀਮ ਬਖ਼ਸ਼ ਨੂੰ ਕਿਹਾ ਸੀ : 'ਅੰਮ੍ਰਿਤ ਵੇਲੇ ਉਠ ਕੇ ਇਕਾਗਰਚਿੱਤ ਹੋ ਕੇ ਜਪੁ ਜੀ ਦਾ ਪਾਠ ਕਰੇਂਗਾ, ਕਲਗੀਧਰ ਸਾਹਮਣੇ ਬੈਠਾ ਦਿਖਾਈ ਦੇਵੇਗਾ ਤੇ ਸ਼ਿਵਦੱਤ ਨੂੰ ਕਿਹਾ ਸੀ : 'ਇਸ਼ਨਾਨ ਕਰਕੇ ਅੰਮ੍ਰਿਤ ਵੇਲੇ ਜਿਸ ਸਮੇਂ ਜੁੜੇਂਗਾ ਕਲਗੀਧਰ ਤੈਨੂੰ ਉਸ ਰੂਪ ਵਿਚ ਦਿਖਾਈ ਦੇਣਗੇ ਜੋ ਤੂੰ ਰੂਪ ਧਾਰਿਆ ਹੈ' ਅਤੇ ਪਟਨੇ ਦੀ ਸੰਗਤ ਨੂੰ ਕਿਹਾ : 'ਜੋ ਅੰਮ੍ਰਿਤ ਵੇਲੇ ਧਰਮਸਾਲ ਵਿਚ ਆ ਕੇ ਆਸਾ ਦੀ ਵਾਰ ਦਾ ਕੀਰਤਨ ਸੁਣੇਗਾ ਕਲਗੀਧਰ ਤੁਹਾਡੇ ਨਾਲ ਹੀ ਬੈਠਾ ਦਿਖਾਈ ਦੇਵੇਗਾ।'

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਹੁਕਮਨਾਮਾ

ਪਤਾ ਨਹੀਂ ਕਿਸ ਨੇ ਇਹ ਮਰਯਾਦਾ ਚਲਾ ਦਿੱਤੀ ਹੈ ਕਿ ਬੋਲਣ ਵਾਲਾ ਜਦ ਸਾਧ ਸੰਗਤ ਵਿਚ ਆਏ ਤਾਂ ਪਹਿਲਾਂ ਵਾਹਿਗੁਰੂ ਜੀ ਕਾ ਖ਼ਾਲਸਾ ਬੁਲਾਏ। ਹੁਕਮ ਤੇ ਕਲਗੀਧਰ ਪਾਤਸ਼ਾਹ ਦਾ ਇਹ ਹੈ ਕਿ ਜੋ ਪਹਿਲਾਂ 'ਫ਼ਤਹਿ' ਬੁਲਾਏਗਾ ਉਸ ਵੱਲ ਮੇਰਾ ਮੂੰਹ ਹੋਵੇਗਾ ਤੇ ਜਿਹੜਾ ਪਿੱਛੋਂ ਬੁਲਾਏਗਾ ਉਸ ਵੱਲ ਮੇਰੀ ਕੰਡ ਹੋਏਗੀ। ਹੁਣ ਚਾਹੀਦਾ ਤਾਂ ਇਹ ਹੈ ਨਾ ਕਿ ਜਿਸ ਵੇਲੇ ਕੋਈ ਬੋਲਣ ਵਾਲਾ ਆਏ ਸੰਗਤ ਵਿਚ ਤਾਂ ਗੁਰੂ ਸਾਹਿਬ ਦੀ ਭਾਵੇਂ ਉਸ ਵੱਲ ਪਿੱਠ ਹੋ ਜਾਏ ਤਾਂ ਕੋਈ ਹਰਜ ਨਹੀਂ ਪਰ ਸੰਗਤ ਵੱਲ ਗੁਰੂ ਜੀ ਦਾ ਮੁੱਖ ਹੀ ਰਹਿਣਾ ਚਾਹੀਦਾ ਹੈ। ਜੇ ਸੰਗਤ ਵੱਲ ਗੁਰੂ ਜੀ ਦੀ ਪਿੱਠ ਹੋ ਜਾਏਗੀ ਤੇ ਬੋਲਣ ਵਾਲੇ ਵੱਲ ਮਹਾਰਾਜ ਦਾ ਮੁਖ ਰਵ੍ਹੇਗਾ ਤਾਂ ਦੱਸੋ ਫਿਰ ਗੱਲ ਕੀ ਬਣੀ ? ਅਸਲ ਵਿਚ ਹੁੰਦਾ ਇਹ ਹੈ, ਹੁੰਦਾ ਵੀ ਇਹ ਰਿਹਾ ਹੈ ਜਿਸ ਵੇਲੇ ਕੋਈ ਆਵੇ ਸੰਗਤ ਵਿਚ ਤੁਸੀਂ ਗਜ ਕੇ ਬੁਲਾਓ : 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ' 'ਸਾਧਸੰਗਤਿ', ਤੁਹਾਡੇ ਵੱਲ ਪਿਤਾ ਕਲਗੀਧਰ ਦਾ ਮੂੰਹ ਹੀ ਰਹਿਣਾ ਚਾਹੀਦਾ ਹੈ, ਪ੍ਰਚਾਰਕ ਵੱਲ ਪਿੱਠ ਹੋ ਜਾਏ ਤੇ ਹੋ ਜਾਏ ਕੋਈ ਗੱਲ ਨਹੀਂ, ਕਿਉਂਕਿ ਪਿਤਾ ਦੇ ਚੋਜ ਹੀ ਐਸੇ ਸਨ, ਮੁਖ ਵਿਚੋਂ ਕੁਝ ਬਚਨ ਬੋਲ ਦਿੰਦੇ ਸਨ, ਸਾਡਾ ਸਾਰਾ ਜੀਵਨ ਰਾਹ ਸੁਖਾਲਾ ਕਰ ਦਿੰਦੇ ਸਨ। ਜਿਵੇਂ ਇਕ ਦਿਨ ਬੈਠੇ ਬੈਠੇ ਕਹਿਣ ਲੱਗੇ : 'ਹਾਜ਼ਰ ਗ਼ੈਰ ਹਾਜ਼ਰ-ਗ਼ੈਰ ਹਾਜ਼ਰ ਹਾਜ਼ਰ'। ਹੋਇਆ ਤੇ ਕਦੀ ਵੀ ਨਹੀਂ, ਸੰਸਾਰ ਤੇ ਇਸ ਤਰ੍ਹਾਂ ਕਿ ਜੋ ਹਾਜ਼ਰ ਹੈ ਉਸਦੀ ਗ਼ੈਰ ਹਾਜ਼ਰੀ ਲੱਗ ਜਾਏ ਤੇ ਜੋ ਗ਼ੈਰ-ਹਾਜ਼ਰ ਹੈ ਉਸ ਦੀ ਹਾਜ਼ਰੀ ਲੱਗ ਜਾਏ। ਸੰਗਤ ਕਹਿਣ ਲੱਗੀ, ਪਾਤਸ਼ਾਹ ਇਹ ਕੀ ? ਗੁਰੂ ਸਾਹਿਬ ਫ਼ੁਰਮਾਉਣ ਲੱਗੇ : ਅੱਜ ਰਾਤ ਅਨੰਦਪੁਰ ਸਾਹਿਬ ਅੰਦਰ ਪੁਤਲੀਆਂ ਦਾ ਤਮਾਸ਼ਾ ਆਇਆ ਤੇ ਮੇਰੇ ਦੋ ਪਹਿਰੇਦਾਰ ਹਨ, ਉਨ੍ਹਾਂ ਦੇ ਮਨ ਵਿਚ ਆਇਆ ਕਿ ਤਮਾਸ਼ਾ ਦੇਖਣਾ ਜ਼ਰੂਰ ਹੈ। ਉਨ੍ਹਾਂ ਨੂੰ ਕਲਗੀਧਰ ਦੇ ਜਾਗਣ ਦਾ ਸਮਾਂ ਵੀ ਪਤਾ ਹੈ, ਕਲਗੀਧਰ ਦੇ ਬਿਰਾਜਣ ਦਾ ਵੀ ਸਮਾਂ ਪਤਾ ਹੈ। ਦੋਵੇਂ ਆਪਸ ਵਿਚ ਆਖਦੇ ਹਨ। ਇੰਝ ਕਰੀਏ ਦੋਨੋਂ, ਪਹਿਲਾਂ ਤੂੰ ਤਮਾਸ਼ਾ ਦੇਖ ਆ ਤੇ ਅੱਧਾ ਦੇਖ ਆਵੀਂ ਤੇ ਤੂੰ ਵਾਪਿਸ ਆ ਜਾਈਂ, ਅੱਧਾ ਮੈਂ ਦੇਖ ਆਵਾਂਗਾ, ਕਲਗੀਧਰ ਜਾਗਣਗੇ ਦੋਨੋਂ ਖੜੇ ਹੋਵਾਂਗੇ ਤੇ ਤਮਾਸ਼ਾ ਵੀ ਦੇਖ ਲਵਾਂਗੇ ਅਤੇ ਮਹਾਰਾਜ ਨੂੰ ਵੀ ਇਸ

ਗੱਲ ਦਾ ਪਤਾ ਨਹੀਂ ਲੱਗੇਗਾ। ਪਰ ਹੋਇਆ ਇਸ ਤਰ੍ਹਾਂ ਜੋ ਤਮਾਸ਼ਾ ਦੇਖਣ ਗਿਆ ਉਸ ਨੂੰ ਉਹ ਭਲਾ ਭਾਇਆ, ਉਸਨੂੰ ਅੱਛਾ ਲੱਗਾ, ਲੇਕਿਨ ਤਮਾਸ਼ਾ ਦੇਖਦੇ-ਦੇਖਦੇ, ਨਾਲ-ਨਾਲ ਦਿਲ ਵਿਚ ਕਹੀ ਜਾਏ ਜੇ ਕਲਗੀਧਰ ਜਾਗ ਪਏ ਤੇ ਕੀ ਕਹਿਣਗੇ, ਜੇ ਕਲਗੀਧਰ ਉਠ ਪਏ ਤੇ ਕੀ ਕਹਿਣਗੇ, ਜੇ ਕਲਗੀਧਰ ਨੇ ਆਵਾਜ਼ ਮਾਰੀ ਤੇ ਕੀ ਕਹਿਣਗੇ, ਜੇ ਕਲਗੀਧਰ ਨੇ ਪੁੱਛ ਲਿਆ ਤੇ ਕੀ ਕਹਿਣਗੇ? ਤੇ ਜਿਹੜਾ ਮਹਾਰਾਜ ਦਾ ਪਹਿਰਾ ਪਿਆ ਦਿੰਦਾ ਸੀ ਉਹ ਵੀ ਦਿਲ ਵਿਚ ਕਵੇ ਪਿਆ, ਕਲਗੀਧਰ ਨੇ ਕਿਹੜਾ ਜਾਗਣੈ, ਬੜਾ ਸੋਹਣਾ ਤਮਾਸ਼ਾ ਹੋਵੇਗਾ, ਮੈਂ ਵੀ ਦੇਖ ਆਵਾਂ, ਕਲਗੀਧਰ ਨੇ ਤੇ ਸਮੇਂ ਸਿਰ ਹੀ ਜਾਗਣੈ, ਕਲਗੀਧਰ ਨੇ ਕਿਹੜੀ ਆਵਾਜ਼ ਦੇਣੀ ਹੈ, ਅੱਜ ਤੱਕ ਤੇ ਕਲਗੀਧਰ ਨੇ ਆਵਾਜ਼ ਨਹੀਂ ਦਿੱਤੀ ਹੁਣ ਕਿਹੜੀ ਦੇਣ ਲੱਗੇ ਹਨ। ਕਹਿਣ ਲੱਗੇ ਸਾਰੀ ਰਾਤ ਹੀ ਇੱਥੇ ਇਹੋ ਕੁਝ ਹੁੰਦਾ ਰਿਹਾ। ਜੋ ਤਮਾਸ਼ਾ ਦੇਖ ਰਿਹਾ ਹੈ ਉਸ ਦਾ ਚਿੱਤ ਮੇਰੇ ਵਿਚ ਹੈ ਤੇ ਜੋ ਮੇਰੇ ਕੋਲ ਬੈਠਾ ਹੈ, ਉਸ ਦਾ ਚਿੱਤ ਤਮਾਸ਼ੇ ਵਿਚ ਹੈ। ਹਾਜ਼ਰ-ਗ਼ੈਰ-ਹਾਜ਼ਰ, ਗ਼ੈਰ-ਹਾਜ਼ਰ ਹਾਜ਼ਰ। ਪਿਤਾ ਦੇ ਇਹੀ ਕੌਤਕ ਸਨ ਜੋ ਸਾਨੂੰ ਜਿਸ ਵੇਲੇ ਕਦੀ ਅਸੀਂ ਜ਼ਰਾ ਅਟਕ ਜਾਈਏ, ਸਮਝਾ ਦਿੰਦੇ ਸਨ। ਅੰਮ੍ਰਿਤ ਜਿਸ ਵੇਲੇ ਪਾਤਸ਼ਾਹ ਨੇ ਛਕਾ ਦਿੱਤਾ 30 ਮਾਰਚ, 1699 ਨੂੰ, ਵੀਹ ਹਜ਼ਾਰ ਨੇ ਇਕ ਦਿਨ ਵਿਚ ਅੰਮ੍ਰਿਤ ਛੱਕ ਲਿਆ ਤਾਂ ਥਾਂ-ਥਾਂ 'ਤੇ ਸਿੱਖ ਵਾਪਿਸ ਗਏ, ਜਿੱਥੇ-ਜਿੱਥੇ ਗਏ ਉੱਥੇ ਫਿਰ ਝਗੜੇ ਪੈ ਗਏ, ਜਿੱਥੇ-ਜਿੱਥੇ ਗਏ ਉੱਥੇ ਕੁਝ ਦੁਬਿਧਾ ਹੋ ਗਈ। ਸਾਰੇ ਕਹਿਣ ਕਿ ਅਸੀਂ ਤੇ ਕਲਗੀਧਰ ਕੋਲੋਂ ਇਹੀ ਸੁਣ ਕੇ ਆਏ ਹਾਂ। ਜਿਹੜੇ ਨਹੀਂ ਸਨ ਗਏ ਉਹ ਕਹਿਣ ਲੱਗੇ ਅਸੀਂ ਤੇ ਇਹ ਕਰਦੇ ਹਾਂ। ਐਸੀ ਗੱਲ ਵਧੀ, ਉਸ ਵੇਲੇ ਕਹਿੰਦੇ ਹਨ ਸੰਗਤ ਵਿਚ ਦੋ ਚਿੰਤਾਵਾਂ ਉਤਪੰਨ ਹੋ ਗਈਆਂ। ਕਾਬਲ ਦੀ ਸੰਗਤ ਨੇ ਤੇ ਇਕ ਚਿੱਠੀ ਲਿਖੀ ਖ਼ਾਸਕਰ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੂੰ 'ਪਿਤਾ ਤੁਹਾਡੇ ਸਾਰੇ ਹੁਕਮ ਅਸਾਂ ਇੱਥੇ ਸੁਣਾਏ ਹਨ ਪਰ ਜਿਹੜੀ ਇਥੋਂ ਦੀ ਸੰਗਤ ਹੈ ਨਾ ਉਹ ਕਹਿੰਦੀ ਏ ਸਾਨੂੰ ਲਿਖ ਕੇ ਭੇਜੋ ਜਿਵੇਂ ਕਈ ਵਾਰੀ ਹੁੰਦਾ ਹੈ।

ਜਿਹੜੀ ਰਹਿਤ ਮਰਯਾਦਾ ਹੈ ਜਿਸ ਬਾਰੇ ਰਾਤ ਨੂੰ ਵੀ ਅਸੀਂ ਜ਼ਿਕਰ ਕਰਦੇ ਰਹੇ ਹਾਂ, ਇਹ ਰਹਿਤ ਮਰਯਾਦਾ ਪੰਥ ਦੀ ਕੁਲੈਕਟਿਵ ਪ੍ਰਸਨੈਲਿਟੀ ਹੈ, ਜਿਸ ਤਰ੍ਹਾਂ ਮੇਰੀ ਇਕ ਸ਼ਖ਼ਸੀਅਤ ਹੈ ਜਾਂ ਆਪ ਜੀ ਦੀ ਵੀ ਸ਼ਖ਼ਸੀਅਤ ਹੈ। ਇਸ ਦੀ ਕਿਸੇ ਵੀ ਇਕ ਛੋਟੀ ਜਿਹੀ ਉਂਗਲ ਨੂੰ ਵੀ ਚੋਟ ਆ ਜਾਏ ਤੇ ਉਸ ਨੂੰ ਪੀੜ ਹੋ ਪੈਂਦੀ ਹੈ। ਇਸ ਤਰ੍ਹਾਂ ਕਲਗੀਧਰ ਨੇ ਪੰਥ ਦੀ ਵੀ ਇਕ ਸ਼ਖ਼ਸੀਅਤ ਬਣਾਈ, ਉਸ ਨੂੰ ਕਹਿੰਦੇ ਨੇ ਰਹਿਤ ਮਰਯਾਦਾ। ਉਸਦਾ ਕੋਈ ਅੰਗ ਭੰਗ ਹੋ ਜਾਵੇ, ਉਸ ਨੂੰ ਕੋਈ ਛੇੜਾ ਛੇੜੀ ਕਰੇ, ਉਸ ਵਿਚ ਕੋਈ ਮਨਮਤਿ ਕਰੇ, ਉਸ ਵਿਚ ਕੋਈ ਚਾਅ ਨਾਲ ਕੋਈ ਵੱਧ ਘੱਟ ਗੱਲ ਕਰ ਦੇਵੇ ਤਾਂ ਇੰਝ ਜਾਣਿਆ ਜੇ ਜਿਵੇਂ ਉਹ ਕਲਗੀਧਰ ਪਾਤਸ਼ਾਹ ਦੀ ਸ਼ਖ਼ਸੀਅਤ ਨੂੰ ਛੇੜ ਰਿਹਾ ਹੈ ਅਤੇ ਹਮੇਸ਼ਾ ਐਸਾ ਹੋਇਆ ਹੈ ਕਿਉਂਕਿ ਲੋਕਲ ਜਾਂ ਕਿਸੇ ਥਾਂ ਦੀਆਂ ਬੈਠੀਆਂ ਸੰਗਤਾਂ ਕੋਈ ਆਪ ਹੀ ਕੁਝ ਗੱਲ ਬਣਾ ਲੈਂਦੀਆਂ ਨੇ, ਬਨਾਣ ਤੋਂ ਬਾਅਦ ਫਿਰ ਕਹਿੰਦੀਆਂ ਨੇ ਇਹਨੂੰ ਹਟਾਈਏ ਕਿਸ ਤਰ੍ਹਾਂ। ਇਸ ਲਈ ਰਹਿਤ ਮਰਯਾਦਾ ਦੇ ਅਖ਼ੀਰ ਇਕ ਲਾਈਨ ਲਿਖੀ ਹੋਈ ਹੈ, ਬੜੀ ਕੀਮਤੀ ਲਾਈਨ ਹੈ, ਜਿੱਥੇ ਛੱਤੀ ਸਫ਼ੇ ਹਨ ਉਸਦੇ ਅਖ਼ੀਰਲੀ ਕਲਾਜ਼ ਇਹ ਹੈ, ਕਦੀ ਕਿਸੇ ਵੇਲੇ ਦੋ ਧਿਰਾਂ ਦੇ ਦੋ ਵਿਚਾਰ ਸੰਗਤ ਅੰਦਰ, ਗੁਰਦੁਆਰੇ ਅੰਦਰ,

ਧਰਮਸਾਲ ਅੰਦਰ, ਪ੍ਰਬੰਧ ਅੰਦਰ ਹੋ ਜਾਣ ਤਾਂ ਆਖ਼ਰੀ ਅਪੀਲ ਅਕਾਲ ਤਖ਼ਤ 'ਤੇ ਕਰਨੀ ਹੈ। ਕਦੀ ਕਿਸੇ ਵੇਲੇ ਦੋ ਰਾਇ ਹੋ ਜਾਣ ਤਾਂ ਪੰਦਰਾਂ ਜਾਂ ਚਾਲੀ ਪੈਸਿਆਂ ਦਾ ਖ਼ਤ ਲੈ ਕੇ ਉਹ ਤੁਸੀਂ ਅਕਾਲ ਤਖ਼ਤ 'ਤੇ ਪਾ ਦਿਉ ਤਾਂ ਕਿ ਐਸਾ ਨਾ ਹੋਵੇ ਦੁਬਿਧਾ ਵਿਚ ਹੀ ਜ਼ਿੰਦਗੀ ਗੁਜ਼ਰ ਜਾਏ। ਐਸਾ ਨਾ ਹੋਵੇ ਕਿ ਮੇਰੇ ਪੰਥ ਦਾ ਕੋਈ ਅੰਗ ਪੀੜ ਰਵੇ। ਲਉ ਹੁਣ ਮੋਟੀ ਜਿਹੀ ਗੱਲ ਵੀ ਦੇਖ ਲਉ, ਆਪ ਜੋ ਅਸੀਂ ਪੜ੍ਹਦੇ ਹਾਂ ਫਿਰ ਆਪ ਹੀ ਉਸ ਨੂੰ ਰੱਦ ਕਰ ਦਿੰਦੇ ਹਾਂ ਅੰਞਾਣਪੁਣੇ ਵਿਚ। ਇਹ ਨਹੀਂ ਕਿ ਕੋਈ ਕਿਸੇ ਨੂੰ ਖ਼ਿਆਲ ਨਹੀਂ ਹੈ। ਇੰਝੇ ਹੀ ਅਸੀਂ ਕੋਈ ਗੱਲ ਕਹਿ ਦਿੱਤੀ, ਉਹ ਲਗਾਤਾਰ ਕਹਿਣ ਨਾਲ ਗੱਲ ਪੱਕ ਜਾਂਦੀ ਹੈ ਅਤੇ ਮੂੰਹ ਵਿਚੋਂ ਨਿਕਲਣੀ ਸ਼ੁਰੂ ਹੋ ਗਈ। ਜਿਸ ਵੇਲੇ ਅਰਦਾਸ ਹੋਏਗੀ ਉਸ ਤੋਂ ਬਾਅਦ ਇਕ ਦੋਹਰਾ ਪੜ੍ਹਿਆ ਜਾਏਗਾ। ਇਹ ਦੋਹਰਾ ਦਾ ਬਚਨ ਕਲਗੀਧਰ ਪਾਤਸ਼ਾਹ ਦਾ ਹੈ, ਭਾਈ ਨੰਦ ਲਾਲ ਜੀ ਨੇ ਇਸ ਨੂੰ ਆਪਣੀ ਰਹਿਤ ਮਰਯਾਦਾ ਵਿਚ ਲਿਖਿਆ ਹੋਇਆ ਹੈ। ਅਕਾਲ ਤਖ਼ਤ ਤੋਂ ਘੱਟ ਤੋਂ ਘੱਟ ਮੇਰੀ ਹੋਸ਼ ਅੰਦਰ ਚਾਰ ਵਾਰੀ ਹੁਕਮਨਾਮੇ ਜਾਰੀ ਹੋਏ ਹਨ। ਪਹਿਲਾ 1940 ਵਿਚ, 1948 ਵਿਚ, 1953 ਵਿਚ ਤੇ ਫਿਰ 1980 ਵਿਚ ਕਿ ਜਿਸ ਵੇਲੇ ਦੋਹਰਾ ਪੜ੍ਹੋ ਇਸ ਤੋਂ ਬਾਅਦ ਕੁਝ ਨਹੀਂ ਪੜ੍ਹਨਾ ਕਿਉਂਕਿ ਇਸ ਦਾ ਤੇ ਇਹ ਮਤਲਬ ਹੋਇਆ ਕਿ ਤੁਸੀਂ ਜੋ ਪਹਿਲੀ ਗੱਲ ਕਹੀ ਏ ਆਪ ਹੀ ਉਸ ਨੂੰ ਤੁਸੀਂ ਰੱਦ ਕਰ ਰਹੇ ਹੋ। ਆਖੋਗੇ ਅਸੀਂ ਕਿਵੇਂ ਰੱਦ ਕਰ ਦਿੰਦੇ ਹਾਂ। ਦੇਖੋ ਅਸੀਂ ਇੰਝ ਪੜ੍ਹਦੇ ਹਾਂ : 'ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥ। ਸਭ ਸਿਖਨ ਕੋ ਹੁਕਮਿ ਹੈ ਗੁਰੂ ਮਾਨਿਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹੁ। ਜੋ ਪ੍ਰਭਿ ਕੋ ਮਿਲਬੋ ਚਹੈ, ਖੋਜੁ ਸਬਦਿ ਮੇ ਲੇਹੁ। ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ। ਖੁਆਰੁ ਹੋਇ ਸਭਿ ਮਿਲੇਂਗੇ ਬਚੇ ਸਰਨਿ ਜੋ ਹੋਇ'। ਅੱਗੋਂ ਅਸੀਂ ਕੀ ਕਰਦੇ ਹਾਂ ਜੋ ਮੈਂ ਕਿਹਾ ਹੈ ਮਹਾਰਾਜ ਨੂੰ ਕਹਿੰਦੇ ਹਾਂ ਉਹ ਗ਼ਲਤ ਕਿਹਾ ਹੈ, ਜੋ ਮੈਂ ਕਿਹਾ ਹੈ ਉਹ ਉੱਕਾ ਝੂਠ ਬੋਲਿਆ ਹੈ। ਜੋ ਮੈਂ ਕਿਹਾ ਇਹ ਤੇਰਾ ਹੁਕਮ ਨਹੀਂ ਹੈ, ਮੇਰਾ ਹੁਕਮ ਤੇ ਇਹ ਮੈਨੂੰ ਹੈ। ਅੱਗੋਂ ਕੀ ਪੜ੍ਹਦੇ ਹਾਂ ਅਸੀਂ ਪਤਾ ਨਹੀਂ ਕਿਥੋਂ ਸ਼ੁਰੂ ਹੋਇਆ, ਕਿਸ ਨੇ ਕਰਾਇਆ, ਕਿਸ ਥਾਂ 'ਤੇ ਲਿਖਿਆ ਹੈ। ਦੁਨੀਆਂ ਦੀ ਅੱਜ ਤੱਕ ਛਪੀ ਹੋਈ ਕਿਸੇ ਕਿਤਾਬ ਅੰਦਰ ਇਹ ਨਹੀਂ ਸੀ ਲਿਖਿਆ ਕਿ : 'ਵਾਹਿਗੁਰੂ ਨਾਮਿ ਜਹਾਜੁ ਹੈ ਚੜੇ ਸੁ ਉਤਰੇ ਪਾਰਿ' ਖਵਰੇ ਅੱਗੋਂ ਕੀ ਕਹਿੰਦੇ ਨੇ : 'ਜੋ ਸਰਧਾ ਕਰਿ ਸੇਂਵਦੇ ਗੁਰੂ ਪਾਰਿ ਉਤਾਰਨਿ ਹਾਰਿ'। ਪਹਿਲਾਂ ਤੇ ਤੂੰ ਇਹ ਹੁਕਮ ਸੁਣਾਇਆ ਹੈ ਕਿ 'ਜੋ ਪ੍ਰਭਿ ਕੋ ਮਿਲਬੋ ਚਹੈ ਖੋਜੁ ਸਬਦਿ ਮੈ ਲੇਹੁ' ਫਿਰ ਆਪ ਹੀ ਬਾਅਦ ਵਿਚ ਕਹਿੰਦੇ ਨੇ ਨਹੀਂ ਨਹੀਂ...ਇਹ...ਮੈਂ ਕੋਈ ਨਹੀਂ ਕਿਹਾ, ਮੈਂ ਤੇ ਸਿਰਫ਼ ਇਹ ਕਹਿਐ : 'ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੇ ਪਾਰ'। ਭਲੇ ਲੋਕ ਕਿਉਂ ਆਪਣੀ ਗੱਲ ਨੂੰ ਕੁਥਲਨਾ ਹੈਂ। ਇਹ ਯਾਦ ਰੱਖ ਪਿਤਾ ਦੀ ਬਾਣੀ ਜੋ ਗੁਰੂ ਰਾਮਦਾਸ, ਗੁਰੂ ਅਰਜਨ, ਗੁਰੂ ਕਲਗੀਧਰ ਪਾਤਸ਼ਾਹ ਨੇ ਲਿਖੀ ਏ, ਇਸ ਵਾਸਤੇ ਲਿਖੀ ਏ ਤਾਂਕਿ ਪਤਾ ਲੱਗ ਜਾਏ ਕਿ ਰਾਹ ਕੋਈ ਪ੍ਰਭੂ ਨੂੰ ਪਾਉਣ ਦਾ ਕੋਈ ਹੈ। ਇਹ ਨਹੀਂ ਜੋ ਕਿ ਕਿਸੇ ਨੇ ਆਪਣੇ ਕੋਲੋਂ ਘੜ ਕੇ ਚਲਾ ਲਿਆ। ਤੁਕ ਇਹ ਹੈ ਅਸਲ ਵਿਚ 'ਵਾਹਿਗੁਰੂ ਨਾਮਿ ਜਹਾਜੁ ਹੈ'। ਇਸ ਵਿਚ ਕੋਈ ਸ਼ੱਕ ਨਹੀਂ ਗੁਰੂ ਰਾਮਦਾਸ ਪਿਤਾ ਦੀ ਤੁਕ ਹੈ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਪਰ ਭਲੇ ਲੋਕ ਜਹਾਜ਼ ਦੇ ਅੰਦਰ ਇਕ ਮਲ੍ਹਾ ਵੀ ਹੁੰਦਾ ਹੈ, ਜਹਾਜ਼ ਦੇ ਅੰਦਰ ਕੋਈ ਉਸ ਨੂੰ ਚਲਾਣ ਵਾਲਾ ਵੀ ਹੁੰਦਾ ਹੈ ਅਤੇ

ਜੇ ਜਹਾਜ਼ ਵਿਚ ਮਲਾਹ ਵੀ ਹੋਵੇ ਪਰ ਉਹ ਕੇਵਲ ਜਹਾਜ਼ ਵਿਚ ਹੀ ਬੈਠਾ ਰਵ੍ਹੇ, ਉਸ ਦੇ ਕੋਲ ਚੱਪੂ ਨਾ ਹੋਣ, ਉਹਦੇ ਕੋਲ ਜੰਤਰ ਨਾ ਹੋਵੇ ਤੇ ਕੀ ਉਹ ਜਹਾਜ਼ ਚਲਾ ਲਵੇਗਾ ? ਇਹ ਸੀ ਬਾਤ ਜੋ ਪਿਤਾ ਨੇ ਕਹੀ। ਪਰ ਕਿਸੇ ਅੰਞਾਣ ਸਾਧੂ ਨੇ, ਅੰਞਾਣ ਸੰਤ ਨੇ, ਅੰਞਾਣ ਮਹਾਤਮਾ ਨੇ, ਅੰਞਾਣ ਰਾਗੀ ਨੇ, ਅੰਞਾਣ ਪ੍ਰਚਾਰਕ ਨੇ, ਅੰਞਾਣ ਗ੍ਰੰਥੀ ਨੇ ਇਹਨੂੰ ਗ਼ਲਤ ਪ੍ਰਗਟ ਕਰ ਦਿੱਤਾ ਹੈ। ਤੁਕ ਇਹ ਹੈ ਪਿਤਾ ਦੀ ਕਿ : 'ਹਰਿ ਹਰਿ ਨਾਮਿ ਪੋਤੁ ਹੈ ਮੇਰੀ ਜਿੰਦੜੀਏ' ਹੇ ਮੇਰੀ ਜਿੰਦੜੀਏ 'ਵਾਹਿਗੁਰੂ ਨਾਮਿ ਜਹਾਜ ਹੈ'। ਇਸ ਵਿਚ ਕੋਈ ਫ਼ਰਕ ਨਹੀਂ ਹੈ, ਕੋਈ ਅੰਤਰ ਨਹੀਂ ਹੈ। ਹੇ ਮੇਰੀ ਜਿੰਦੜੀਏ ਇਹ ਗੱਲ ਬੜੇ ਧਿਆਨ ਨਾਲ ਸੁਣ ਕਿ 'ਹਰਿ ਹਰਿ ਨਾਮਿ ਪੋਤੁ ਹੈ ਮੇਰੀ ਜਿੰਦੜੀਏ, ਗੁਰੂ ਖੇਵਟੁ'। ਇਸ ਵਿਚ ਮਲਾਹ ਕੇਵਲ ਗੁਰੂ ਹੈ, ਪਰ ਜੇ ਮਲਾਹ ਦੇ ਕੋਲ ਕੋਈ ਚੱਪੂ ਨਹੀਂ ਹਨ ਜਹਾਜ਼ ਕਿਵੇਂ ਪਾਰ ਹੋਏਗਾ। 'ਸਬਦਿ ਤਰਾਇਆ ਰਾਮ' ਇਹ ਚੱਪੂ 'ਸ਼ਬਦ' ਹਨ ਜੋ ਮਲਾਹ ਦੇ ਹੱਥ ਅੰਦਰ ਹਨ, ਉਸ ਨਾਲ ਹੀ ਜਹਾਜ਼ ਪਾਰ ਲੰਘਣਾ ਹੈ। ਹਰਿਮੰਦਰ ਸਾਹਿਬ ਅੰਦਰ ਕਦੀ ਦਰਸ਼ਨ ਕਰਨ ਜਾਉ, ਕਾਹਲੀ ਵਿਚ ਕਦੇ ਨਾ ਜਾਣਾ। ਸਾਡੇ ਇਕ ਬੜੇ ਮਹਾਨ ਵਿਦਵਾਨ ਹੋਏ ਹਨ ਪ੍ਰੋ. ਪੂਰਨ ਸਿੰਘ ਜੀ, ਉਹ ਕਿਹਾ ਕਰਦੇ ਸਨ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਕਰਦਿਆਂ ਕਾਹਲੀ-ਕਾਹਲੀ ਕਦੇ ਨਾ ਕਰਿਆ ਕਰੋ, ਹੌਲੀ-ਹੌਲੀ ਕਰਿਆ ਕਰੋ ਕਿਉਂਕਿ ਹਰ ਸਿਲ੍ਹਾ ਦੇ ਹੇਠਾਂ ਇਕ ਸਿੱਖ ਸੁਤਾ ਹੋਇਆ ਹੈ। ਸ਼ਾਇਦ ਸਿਲ੍ਹਾ ਘੱਟ ਹੋਣ ਹਰਿਮੰਦਰ ਦੀ ਪ੍ਰਕਰਮਾ ਅੰਦਰ ਜ਼ਿਆਦਾ ਸਿੱਖਾਂ ਦੇ ਸਿਰ ਗਿਰੇ ਹੋਏ ਹਨ। ਉੱਥੇ ਕਾਹਲ ਨਾ ਕਰਿਆ ਕਰੋ, ਹੌਲੀ-ਹੌਲੀ ਕਰਿਆ ਕਰੋ ਕਿਉਂਕਿ ਹਰ ਸਿਲ੍ਹਾ ਹੇਠਾਂ ਇਕ ਸਿੱਖ ਸੁੱਤਾ ਹੋਇਆ ਹੈ। ਉੱਥੇ ਕਾਹਲ ਨਾ ਕਰਿਆ ਕਰੋ। ਹੋਰ ਕਿਸੇ ਥਾਂ 'ਤੇ ਹੋ ਵੀ ਜਾਏ ਕਾਹਲ, ਲੇਕਿਨ ਹਰਿਮੰਦਰ ਦੀ ਸਾਰੀ ਪ੍ਰਕਰਮਾ ਕਰਦੇ ਹੋਏ ਕਾਹਲ ਨਹੀਂ ਕਰਨੀ ਕਿਉਂਕਿ ਉਹ ਕਿਹਾ ਕਰਦੇ ਸਨ ਕਿ ਉੱਥੇ ਬੇਇੰਤਹਾ ਸਿੱਖਾਂ ਦੇ ਸਿਰ ਹਰ ਸਿਲ੍ਹਾ ਦੇ ਹੇਠਾਂ ਹਨ। ਹੁਣ ਤੇ ਹਰ ਸਿਲ੍ਹਾ ਇਤਿਹਾਸ ਹੈ, ਹਰ ਉਸ ਦਾ ਬੂਟਾ ਭਾਵੇਂ ਉਹ ਬੇਰੀ ਹੈ, ਭਾਵੇਂ ਦੁੱਖ ਭੰਜਨੀ ਹੈ, ਭਾਵੇਂ ਕੁਝ ਹੈ ਉਸ ਦੇ ਅੰਦਰ ਸਾਰਾ ਇਤਿਹਾਸ ਛੁਪਿਆ ਹੋਇਆ ਹੈ। ਦੁਨੀਆਂ ਦੀ ਇਕ ਸਭ ਤੋਂ ਵੱਡੀ ਛਪੀ ਹੋਈ ਪੁਸਤਕ ਹੈ। ਸ਼ਾਇਦ ਜਿਹੜੀ ਕਾਪੀ ਮੇਰੇ ਹੱਥ ਵਿਚ ਲੱਗੀ ਉਹਦੇ ਉੱਤੇ ਲਿਖਿਆ ਸੀ ਤੁਸੀਂ ਤੇਰ੍ਹਵੀਂ ਕਰੋੜਵੀਂ ਕਾਪੀ ਪੜ੍ਹ ਰਹੇ ਹੋ। ਇਸਦਾ ਮਤਲਬ ਏ, ਸ਼ਾਇਦ ਅਰਬ ਕਿਤਾਬ ਛਪੀ ਹੋਵੇ। ਉਸ ਕਿਤਾਬ ਦਾ ਨਾਂ ਏ : 'ਮੰਨੋ ਭਾਵੇਂ ਨਾ' (Believe it or not)। ਇਹ ਬਾਜ਼ਾਰ ਵਿਚੋਂ ਮਿਲ ਜਾਏਗੀ, Ninth Series, ਨਾਵੀਂ ਉਹਦੀ ਸੀਰੀਜ਼ ਹੈ। ਉਹਦੇ ਵਿਚ ਵੀ ਉਸ ਨੇ ਅਜੀਬ ਜਿਹੀ ਗੱਲ ਕਹੀ ਸਾਨੂੰ ਸਮਝਾਉਣ ਲਈ, ਅੰਞਾਣ ਲੋਕਾਂ ਨੂੰ, ਲਿਖਣ ਵਿਚ ਬੜੀ ਮਿਹਨਤ ਕਰਦੇ ਹਨ ਉਹ ਲੋਕ। ਤਾਂ ਹੀ ਕਈ ਕਰੋੜ ਕਾਪੀਆਂ ਛੱਪ ਜਾਂਦੀਆਂ ਨੇ ਜਾਂ ਅਰਬਾਂ ਕਾਪੀਆਂ ਛਪ ਜਾਂਦੀਆਂ ਨੇ। ਉਹਦੇ ਵਿਚ ਲਿਖਾਰੀ ਲਿਖਦੈ, "ਦੁਨੀਆਂ ਦੀ ਸਭ ਤੋਂ ਕੀਮਤੀ ਜ਼ਮੀਨ ਸਿੱਖਾਂ ਕੋਲ ਹੈ।" ਜ਼ਰਾ ਧਿਆਨ ਦਿਉ ਕੈਸੇ ਖੋਜੀ ਲੋਕ ਹਨ ਜਿਹੜੇ ਮਿਹਨਤ ਕਰਕੇ ਸਾਡੇ ਤੱਕ ਪਹੁੰਚਾਂਦੇ ਜਾਂਦੇ ਹਨ। ਅਸੀਂ ਕੈਸੇ ਅੰਞਾਣ ਹਾਂ ਆਪਣੇ ਵਿਰਸੇ ਨੂੰ ਵੀ ਨਹੀਂ ਜਾਣਦੇ। ਨਹੀਂ ਕਹਿੰਦੇ, ਦੁਨੀਆਂ ਦੀ ਸਭ ਤੋਂ ਕੀਮਤੀ ਜ਼ਮੀਨ ਸਿੱਖਾਂ ਕੋਲ ਹੈ। ਉਹ ਹੈ ਫ਼ਤਹਿਗੜ੍ਹ ਸਾਹਿਬ, ਜੋਤੀ ਸਰੂਪ, ਜਿੱਥੇ ਮਾਤਾ ਸ਼ਹੀਦ ਹੋ ਗਈ, ਬੱਚੇ ਸ਼ਹੀਦ ਹੋ ਗਏ, ਨੀਂਹਾਂ ਵਿਚ ਚਿਣਾ ਦਿੱਤੇ ਗਏ। ਤਿੰਨਾਂ ਦੀ ਲਾਸ਼ ਪਈ ਹੋਈ ਹੈ, ਵਕਤ ਦੀ ਹਕੂਮਤ ਦਾ ਐਲਾਨ ਹੈ ਕਿ

ਇਨ੍ਹਾਂ ਨੂੰ ਕੋਈ ਹੱਥ ਨਾ ਲਾਏ। ਜਿਸ ਨੇ ਸਸਕਾਰ ਕਰਨਾ ਹੈ, ਜਿਤਨੀ ਜ਼ਮੀਨ ਸਸਕਾਰ ਲਈ ਚਾਹੀਦੀ ਹੈ ਖਰੀਆਂ ਮੋਹਰਾਂ ਦੇ ਕੇ ਲੈ ਲਉ। ਸ਼ਾਬਾਸ਼ ਐ ਬਈ ਟੋਡਰ ਮੱਲ ਰਾਓ ਦੀ! ਰਾਜੇ ਟੋਡਰ ਮੱਲ ਨੇ ਕਿਹਾ ਮੇਰਾ ਘਰ ਲਗ ਜਾਏ, ਮੇਰਾ ਰੁਪਿਆ ਲੱਗ ਜਾਏ, ਮੇਰਾ ਖ਼ਜ਼ਾਨਾ ਲੱਗ ਜਾਏ ਮੈਂ ਮਾਤਾ ਤੇ ਬੱਚਿਆਂ ਦੀਆਂ ਲਾਸ਼ਾਂ ਰੁੱਲਣ ਨਹੀਂ ਦੇਣੀਆਂ। ਇਹ ਨੌ ਫੁੱਟ ਦੀ ਜ਼ਮੀਨ ਉਸ ਜ਼ਮਾਨੇ ਅੰਦਰ ਰਾਜਾ ਟੋਡਰ ਮੱਲ ਨੇ ਇਕ ਕਰੋੜ ਤੇ ਨੌ ਲੱਖ ਦੀ ਖ਼ਰੀਦੀ ਤਾਂ ਕਿ ਮਾਤਾ ਤੇ ਬੱਚਿਆਂ ਦੇ ਸਸਕਾਰ ਹੋ ਸਕਣ। ਕੋਈ ਹੈ ਸੰਸਾਰ ਤੇ ਇਸ ਤੋਂ ਕੀਮਤੀ ਜ਼ਮੀਨ ਕਿ ਬਹੱਤਰ ਫੁੱਟ ਜਗ੍ਹਾ ਲੈਣ ਲਈ ਉਸ ਜ਼ਮਾਨੇ ਅੰਦਰ ਉਸ ਨੇ ਇਕ ਕ੍ਰੋੜ ਤੇ ਨੌਂ ਲੱਖ ਰੁਪਏ ਦੀਆਂ ਖਰੀਆਂ ਮੋਹਰਾਂ ਵਿਛਾ ਦਿੱਤੀਆਂ ਤੇ ਦੂਜੀ ਗੱਲ : ਇਸ ਤੋਂ ਵੀ ਨਿਰਾਲੀ ਕਹਿੰਦਾ ਹੈ, ਉਹ ਕਹਿੰਦਾ ਹੈ ਕਿ ਦੁਨੀਆਂ ਦਾ ਸਭ ਤੋਂ ਕੀਮਤੀ ਵਿਚਾਰ ਸਿੱਖਾਂ ਕੋਲ ਹੈ। ਉਹ ਵੀ ਕਿੱਥੇ ਹੈ ਜਦ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਗੁਜਰੀ ਜੀ ਤੇ ਬੱਚੇ ਜ਼ੋਰਾਵਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਤਿੰਨਾਂ ਦਾ ਸੱਸਕਾਰ ਹੋ ਗਿਆ, ਮਾਂ ਦਾ ਵੀ ਹੋ ਗਿਆ, ਬੱਚਿਆਂ ਦਾ ਵੀ ਹੋ ਗਿਆ। ਚਿਖ਼ਾ ਉੱਤੇ ਮਾਂ ਨੂੰ ਵਿਚਕਾਰ ਰੱਖ ਕੇ ਟੋਡਰ ਮਲ ਨੇ ਸੱਜੇ ਖੱਬੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਦਾ ਚੰਦਨ ਦੀ ਚਿਖਾ 'ਤੇ ਸੰਸਕਾਰ ਕਰ ਦਿੱਤਾ। ਐਸਾ ਸਿਆਣਾ ਸੀ ਉਹ ਜਾਂ ਸਿਆਣੇ ਪੁਰਾਣੇ ਲੋਕ ਸਨ ਜਿਸ ਵੇਲੇ ਸਮਾਧੀ ਬਨਾਣ ਲੱਗੇ ਨੇ ਬੜੀ ਇਹਤਿਆਤ ਵਰਤੀ ਉਨ੍ਹਾਂ ਨੇ। ਬੱਚਿਆਂ ਦੀ ਸਮਾਧੀ ਅੰਦਰ ਤੇ ਮਾਤਾ ਗੁਜਰੀ ਦੀ ਸਮਾਧੀ ਦਹਿਲੀਜ਼ 'ਤੇ। ਜਿਸ ਵੇਲੇ ਮੈਂ ਉੱਥੇ ਗਿਆ ਜਾਂ ਤੁਸੀਂ ਵੀ ਜਾਉਗੇ ਕਦੀ, ਉਥੋਂ ਦੇ ਗ੍ਰੰਥੀ ਨੂੰ ਪੁੱਛਣਾ ਭਲੇ ਲੋਕ ਬੜੀ ਅਜੀਬ ਜਿਹੀ ਗੱਲ ਇੱਥੇ ਦਿਖਦੀ ਹੈ। ਦੇਖੋ ਦੁਨੀਆਂ ਬਾਹਰੋਂ ਇਸ ਥਾਂ ਨੂੰ ਦੇਖਣ ਆਈ ਤੇ ਇੱਥੇ ਸਭ ਨੂੰ ਬੜੀ ਅਲੱਗ ਜਿਹੀ ਗੱਲ ਦਿਖਦੀ ਹੈ। ਸਸਕਾਰ ਤਿੰਨਾਂ ਦਾ ਇਕੱਠਾ ਹੋਇਆ ਤੇ ਫਿਰ ਕਿਉਂ ਬੱਚਿਆਂ ਦੀ ਸਮਾਧੀ ਅੰਦਰ ਤੇ ਮਾਂ ਦੀ ਸਮਾਧੀ ਦਹਿਲੀਜ਼ 'ਤੇ ਬਣਾਈ ਹੈ। ਮੈਂ ਨਾਵੀਂ ਵਿਚ ਪੜ੍ਹਦਾ ਸਾਂ, ਮਾਂ ਨਾਲ ਗਿਆ ਤੇ ਪੁੱਛ ਬੈਠਾ ਗ੍ਰੰਥੀ ਨੂੰ ਬਈ ਸਾਨੂੰ ਤੇ ਮੇਰੀ ਮਾਂ ਨੇ ਜੋ ਕੋਲ ਖੜ੍ਹੀ ਏ ਇਹ ਸਮਝਾਇਆ ਹੈ ਕਿ ਤਿੰਨਾਂ ਦਾ ਸਸਕਾਰ ਇਕੱਠਾ ਕੀਤਾ ਹੈ ਤੇ ਸਮਾਧੀ ਇਕੱਠੀ ਕਿਉਂ ਨਹੀਂ ਬਣਾਈ? ਤੇ ਆਖਣ ਲੱਗਾ ਸਿਆਣਾ ਗ੍ਰੰਥੀ, ਤੈਨੂੰ ਮਾਂ ਦਾ ਫ਼ਰਜ਼ ਨਹੀਂ ਪਤਾ ਅਜੇ ਵੀ ਮਾਤਾ ਦਹਿਲੀਜ਼ 'ਤੇ ਬੈਠ ਕੇ ਪੋਤਰਿਆਂ ਦੀ ਰਾਖੀ ਕਰ ਰਹੀ ਹੈ। ਦੁਨੀਆਂ ਦਾ ਸਭ ਤੋਂ ਕੀਮਤੀ ਵਿਚਾਰ ਸਿੱਖਾਂ ਕੋਲ ਹੈ। ਜਿਸ ਵੇਲੇ ਮਾਂ ਦਹਿਲੀਜ਼ 'ਤੇ ਬੈਠ ਕੇ ਬੱਚਿਆਂ ਦੀ ਰਾਖੀ ਕਰ ਰਹੀ ਹੋਵੇ ਉਸ ਪੰਥ ਦੇ ਬੱਚੇ ਨੀਹਾਂ ਵਿਚ ਤੇ ਚਿਣੇ ਜਾਣਗੇ ਪਰ ਫ਼ਰਜ਼ ਕਦੀ ਨਹੀਂ ਭੁੱਲਣਗੇ, ਧਰਮ ਨਹੀਂ ਛੱਡਣਗੇ। ਪਰ ਅੱਜ ਦੀ ਦਾਦੀ ਤੇ ਕੈਸੀ ਹੈ, ਹੁਣ ਦਾਦੀ ਕੈਸੀ ਬਣ ਗਈ ਘਰ ਵਿਚ ਪੋਤਰਾ ਹੋਇਆ ਨਹੀਂ ਤੇ ਦਾਦੀ ਦੀ ਜ਼ਬਾਨ ਖੁਲ੍ਹਦੀ ਗਈ। ਦਾਦੀ ਤੈਨੂੰ ਦਹਿਲੀਜ਼ 'ਤੇ ਵੀ ਬੈਠਣਾ ਪਵੇ, ਬੈਠ, ਪਰ ਪੋਤਰੇ ਦੀ ਰਾਖੀ ਕਰ, ਉਸ ਨੂੰ ਭਟਕਣ ਨਾ ਦੇ। ਇਹੀ ਦੁਨੀਆਂ ਦਾ ਕੀਮਤੀ ਵਿਚਾਰ ਹੈ ਜੋ ਸਾਡੇ ਕੋਲ ਹੈ। ਇਸ ਲਈ ਜਿਸ ਵੇਲੇ ਤੁਸੀਂ ਹਰਿਮੰਦਰ ਸਾਹਿਬ ਵੱਲ ਦੇਖੋਗੇ ਕੋਈ ਹੋਰ ਸ਼ਬਦ ਕੋਲੋਂ ਲਾਕੇ ਨਾ ਪੜ੍ਹੋ ਕਿਉਂਕਿ ਵਾਹਿਗੁਰੂ ਨਾਮਿ ਜਹਾਜੁ ਹੈ, ਮਲਾਹ ਗੁਰੂ ਹੈ ਅਤੇ ਸ਼ਬਦ ਹੈ 'ਚੱਪੂ'। ਜਿਹੜਾ ਵੀ ਇਹ ਸ਼ਬਦ ਚੱਪੂ ਦੇ ਨਾਲ ਪਾਏਗਾ ਜਹਾਜ਼ ਅੱਗੇ ਤਾਂ ਹੀ ਠੀਕ ਚੱਲੇਗਾ, ਉਹ ਹੀ ਪਾਰ ਹੋ ਜਾਏਗਾ। ਪਿਤਾ ਇਸੇ ਤਰ੍ਹਾਂ ਹੀ ਕਰਦੇ ਸਨ, ਲਿਖ ਦਿੰਦੇ ਸਨ, ਜਿਸ ਵੇਲੇ ਕਦੀ ਕੋਈ

ਪੰਥ ਵਿਚ ਵਿਚਾਰ ਹੋ ਜਾਏਗਾ। ਅਕਾਲ ਤਖ਼ਤ ਇਸ ਵਾਸਤੇ ਕਹਿੰਦੇ ਹਾਂ ਇਹ ਵੀ ਸਾਡੇ ਘਰ ਦੀ ਹੀ ਇਕ ਨਿਰਾਲੀ ਗੱਲ ਹੈ। ਇੱਥੇ ਜਦ ਗੁਰਦੁਆਰੇ ਦੀ ਉਸਾਰੀ ਸ਼ੁਰੂ ਹੋਣ ਲੱਗੀ ਉਸਦਾ ਪਹਿਲਾ ਖੜਾਕਾ ਸਾਨੂੰ ਤੁਸਾਂ ਸੁਣਾ ਦਿੱਤਾ। ਮੈਂ ਪੁਛਿਆ ਇੱਥੇ ਇੰਨਾ ਖੜਾਕਾ ਕਿਉਂ ਹੋਇਆ, ਕਹਿਣ ਲੱਗੇ ਕਿ ਇਸ ਕਰਕੇ ਕਿ ਹੁਣ ਗੁਰਪੁਰਬ ਤੋਂ ਅਗਲੇ ਦਿਨ ਇਸ ਗੁਰਦੁਆਰੇ ਨੂੰ ਢਾਹੁਣਾ ਹੈ। ਇੱਥੇ ਦੁਬਾਰਾ ਉਸਾਰਣਾ ਹੈ ਅਤੇ ਜਿਸ ਵੇਲੇ ਗੁਰਦੁਆਰਾ ਤੁਸੀਂ ਹੁਣ ਅੱਜ ਦੀ ਦੁਨੀਆਂ ਵਿਚ ਉਸਾਰੋਗੇ ਘੱਟ ਤੋਂ ਘੱਟ ਕੁਝ ਨਾ ਕਰੋ ਗੁਰਦੁਆਰੇ ਦੇ ਜੋ ਫਰਜ਼ ਹਨ ਉਨ੍ਹਾਂ ਉੱਤੇ ਤੁਹਾਨੂੰ ਪਹਿਰਾ ਵੀ ਦੇਣਾ ਪਵੇ ਤਾਂ ਦੇਣਾ। ਜਿਵੇਂ ਅਕਾਲ ਤਖ਼ਤ ਦੇਖਣਾ, ਅੱਜ ਕਿਸੇ ਨੂੰ ਸ਼ਾਇਦ ਇਹ ਗਿਆਨ ਨਾ ਹੋਵੇ ਕਿ ਅਕਾਲ ਤਖ਼ਤ ਬਣਾਉਣ ਵੇਲੇ ਕਿਸੇ ਮਿਸਤਰੀ ਦਾ ਹੱਥ ਨਹੀਂ ਲੱਗਾ ਮਤੇ ਤੁਸੀਂ ਵੀ ਇਸ ਤਰ੍ਹਾਂ ਗੁਰਦੁਆਰਾ ਬਣਾਉ ਕੋਈ ਇਕ ਕਮਰਾ ਤੇ ਐਸਾ ਰੱਖ ਲਵੋ ਜੋ ਤੁਹਾਡੇ ਹੱਥਾਂ ਨਾਲ ਬਣਿਆ ਹੋਵੇ। ਅਕਾਲ ਤਖ਼ਤ ਦੀ ਤਸਵੀਰ ਇੱਥੇ ਥੱਲੇ ਹਾਲ ਵਿਚ ਜਾਂ ਕਿਸ ਜਗ੍ਹਾ ਦੇਖੋਗੇ, ਅਕਾਲ ਤਖ਼ਤ ਬਨਾਉਣ ਵੇਲੇ ਕਿਸੇ ਮਿਸਤਰੀ ਦਾ ਹੱਥ ਨਹੀਂ ਲੱਗਾ, ਕਿਸੇ ਤਰਖਾਣ ਦਾ ਹੱਥ ਨਹੀਂ ਲੱਗਾ, ਕਿਸੇ ਮਜ਼ਦੂਰ ਦਾ ਹੱਥ ਨਹੀਂ ਲੱਗਾ, ਸਿਰਫ਼ ਤਿੰਨ ਬੰਦਿਆਂ ਨੇ ਇਸ ਨੂੰ ਬਣਾਇਆ ਹੈ। ਬਾਬਾ ਬੁੱਢਾ ਜੀ ਗਾਰਾ ਕਰਦੇ ਸਨ, ਭਾਈ ਗੁਰਦਾਸ ਜੀ ਇੱਟਾਂ ਫੜਾਂਦੇ ਸਨ ਤੇ ਉਸਾਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਆਪ ਕਰਦੇ ਸਨ। ਕਹਿੰਦੇ ਹਨ ਬਾਕੀ ਤਖ਼ਤ ਮਿੱਟ ਜਾਣਗੇ ਅਕਾਲ ਤਖ਼ਤ ਨਹੀਂ ਮਿਟੇਗਾ 'ਕਿਸੇ ਰਾਜ ਨਹੁ ਹਾਥ ਲਗਾਇਓ ਬੁਢਾ ਇਉਂ ਗੁਰਦਾਸਿ ਬਣਾਇਓ' ਕਿਉਂਕਿ ਜਿਸ ਵੇਲੇ ਤਖ਼ਤ ਬਣਾਵਣ ਵੇਲੇ ਬੁੱਢੇ ਤੇ ਗੁਰਦਾਸ ਨੇ ਇੱਟਾਂ ਤੇ ਗਾਰਾ ਪਕੜਾਇਆ ਹੋਵੇਗਾ ਗੁਰੂ ਹਰਿਗੋਬਿੰਦ ਪਾਤਸ਼ਾਹ ਨੂੰ, ਉਨ੍ਹਾਂ ਦਾ ਭਾਵ ਹੀ ਇਹੀ ਸੀ। ਫ਼ਰਕ ਦੇਖੋ ਤਖ਼ਤ ਤੇ ਗੁਰਦੁਆਰੇ ਬਣਾਉਣ ਵੇਲੇ ਕਿਤਨੀ ਇਹਤਿਆਤ ਰੱਖਣੀ ਪੈਂਦੀ ਹੈ। ਇਹ ਤੇ ਭਾਈ ਬਹਿਲੋ ਕੋਲੋਂ ਪੁੱਛੋ। ਭਾਈ ਬਹਿਲੋ ਜੀ ਨੇ ਕਿਹਾ ਵੀ ਸੀ। ਬਣ ਰਿਹਾ ਹਰਿਮੰਦਰ ਉਹ ਇਤਨਾ ਮਜ਼ਬੂਤ ਬਣੇ ਇਹਨੂੰ ਕੋਈ ਢਾਹ ਨਾ ਸਕੇ। ਸਭ ਕੋਲੋਂ ਪੁੱਛਿਆ ਨੇ ਇੱਟਾਂ ਕਿਸ ਤਰ੍ਹਾਂ ਪਕਾਈਦੀਆਂ ਨੇ। ਕਿਸੇ ਭੱਠੇ ਵਾਲੇ ਨੇ ਜਦ ਦੱਸਿਆ ਕਿ ਇੱਟ ਜ਼ਿਆਦਾ ਤਾਂ ਪੱਕਦੀ ਹੈ ਜੇ ਸ਼ਹਿਰ ਦਾ ਮੈਲਾ, ਗੰਦ, ਕੂੜਾ ਇਕੱਠਾ ਕਰਕੇ ਉਸ ਭੱਠੀ ਵਿਚ ਪਾ ਦਿਉ, ਤਾਂ ਇੱਟ ਇਤਨੀ ਲਾਲ ਹੋ ਜਾਏਗੀ, ਇਤਨੀ ਮਜ਼ਬੂਤ ਹੋ ਜਾਏਗੀ, ਇਤਨੀ ਸੁਰਖ਼ ਹੋ ਜਾਏਗੀ ਇਹਦੇ ਉੱਤੇ ਕਦੀ ਧੂੜ ਨਹੀਂ ਆਏਗੀ। ਕਿਆ ਭਾਈ ਬਹਿਲੋ ਜੀ ਸਨ। ਹੁਣ ਕਿਸੇ ਕੋਲੋਂ ਦੁਬਾਰਾ ਪੁਛਿਆ ਕੁਝ ਨਹੀਂ ਨੇ, ਕਿਸੇ ਨੂੰ ਕੁਝ ਦੱਸਣ ਨਹੀਂ ਗਏ, ਸ਼ਹਿਰ ਦਾ ਸਾਰਾ ਕੂੜਾ, ਸ਼ਹਿਰ ਦਾ ਸਾਰਾ ਗੰਦ, ਸ਼ਹਿਰ ਦਾ ਸਾਰਾ ਮੈਲਾ ਚੁੱਕ ਕੇ ਆਪ ਭੱਠੇ ਵਿਚ ਪਾਈ ਜਾਂਦੇ ਸਨ ਤਾਂ ਕਿ ਜਿਹੜੀ ਇੱਟ ਨਿਕਲੇ ਸੁਰਖ਼ ਨਿਕਲੇ, ਪੱਕੀ ਨਿਕਲੇ ਤੇ ਜਿਸ ਵੇਲੇ ਦੇਖੀ ਇਹੀ ਇੱਟ ਗੁਰੂ ਅਰਜਨ ਪਾਤਸ਼ਾਹ ਨੇ ਤੇ ਕਹਿਣ ਲੱਗੇ ਕਿ ਇਤਨੀ ਅੱਛੀ ਇੱਟ ਕਿਵੇਂ ਹੋਈ ਤੇ ਸੰਗਤ ਕਹਿਣ ਲੱਗੀ ਇਹ ਬਹਿਲੋ ਜੀ ਦੀ ਕਮਾਈ ਜੇ। ਕਿਆ ਮੇਰਾ ਗੁਰੂ ਹੈ ਕਹਿਣ ਲੱਗੇ 'ਭਾਈ ਬਹਿਲੋ ਸਭ ਤੋਂ ਪਹਿਲੇ' ਉਹ ਪਹਿਲ ਉਹਨੂੰ ਮਿਲੇਗੀ ਬਈ ਹੋਰ ਕਿਸੇ ਨੂੰ ਨਹੀਂ। ਇਹ ਸਾਰੇ ਪਾਤਸ਼ਾਹ ਦੇ ਆਪਣੇ ਢੰਗ ਹਨ।

ਗੁਰੂ ਗੋਬਿੰਦ ਸਿੰਘ ਪਿਤਾ ਜੀ ਨੂੰ ਵੀ ਜਦ ਕਾਬਲ ਦੀ ਸੰਗਤ ਨੇ ਲਿਖਿਆ ਕਿ

ਸਾਨੂੰ ਬਿਲਕੁੱਲ ਸਮਝ ਨਹੀਂ ਆਈ, ਪਾਤਸ਼ਾਹ ਜੋ ਤੁਸਾਂ ਹੁਕਮ ਕੀਤੇ ਸਨ, ਉਂਝ ਹੁਕਮ ਆਪ ਜੀ ਦੇ ਸਾਰੇ ਲਿਖੇ ਹੋਏ ਹਨ। ਉਹ ਹੁਕਮ ਜੋ ਉਨ੍ਹਾਂ ਨੇ ਹੁਕਮਨਾਮੇ 'ਚ ਲਿਖੇ ਹੋਏ ਨੇ ਉਹ ਮੈਂ ਬਾਕੀ ਰਹਿੰਦੇ ਜਿਹੜੇ ਛੇ ਮਿੰਟ ਹਨ ਉਸ ਵਿਚ ਮੈਂ ਹੁਕਮਨਾਮਾ ਪਹਿਲਾਂ ਸੁਣਾ ਦਿਆਂ ਫਿਰ ਉਸ ਤੇ ਵਿਚਾਰ ਦੀ ਸ਼ਾਇਦ ਬਹੁਤੀ ਲੋੜ ਨਾ ਪਵੇ ਕਿਉਂਕਿ ਜਿਸ ਵੇਲੇ ਹੁਕਮ ਹੋ ਜਾਏ ਫਿਰ ਬਹੁਤੀ ਬਹਿਸ ਨਹੀਂ ਹੋਣੀ ਚਾਹੀਦੀ। ਮੈਂ ਪੱਛਮ ਗਿਆ ਤੇ ਮੈਂ ਕਿਸੇ ਨੂੰ ਕਿਹਾ ਤੁਸੀਂ ਬੜੇ ਮੂਰਖ ਹੋ ਜਿਹੜੇ ਸੱਜੇ ਪਾਸੇ ਤੁਰਦੇ ਓ, ਉਹ ਮੇਰੇ ਵੱਲ ਆ ਗਿਆ ਇੰਡੀਆ ਏਸ਼ੀਆ ਵਿਚ, ਤੇ ਮੈਨੂੰ ਕਹਿਣ ਲੱਗਾ ਤੁਸੀਂ ਬੜੇ ਮੂਰਖ ਓ ਜਿਹੜੇ ਖੱਬੇ ਪਾਸੇ ਤੁਰਦੇ ਓ। ਅਸਲ ਵਿਚ ਨਾ ਉਹ ਮੂਰਖ ਹਨ ਤੇ ਨਾ ਅਸੀਂ ਮੂਰਖ ਹਾਂ। ਅਸਲ ਵਿਚ ਇਹ ਫ਼ੈਸਲਾ ਕਰ ਲਿਆ ਪੱਛਮ ਨੇ ਕਿ ਅਸੀਂ ਸੱਜੇ ਪਾਸੇ ਤੁਰਾਂਗੇ, ਅਸਾਂ ਫ਼ੈਸਲਾ ਕਰ ਲਿਆ ਹੈ ਏਸ਼ੀਆ ਵਾਲਿਆਂ ਨੇ ਖੱਬੇ ਪਾਸੇ ਤੁਰਨ ਦਾ ਕਿਉਂਕਿ ਸਾਡਾ ਨਿਸ਼ਾਨਾ ਇਕ ਹੈ ਕਿਧਰੇ ਸਾਡੇ ਦੋਵਾਂ ਵਿਚ ਚਲਦਿਆਂ ਟੱਕਰ ਨਾ ਹੋਵੇ। ਹੋਰ ਕੋਈ ਨਿਸ਼ਾਨਾ ਨਹੀਂ ਹੈ। ਉਹ ਸੱਜੇ ਪਾਸੇ ਤੁਰਦੇ ਨੇ, ਟੱਕਰ ਨਹੀਂ ਹੁੰਦੀ, ਅਸੀਂ ਖੱਬੇ ਪਾਸੇ ਤੁਰਦੇ ਹਾਂ ਤੇ ਟੱਕਰ ਨਹੀਂ ਹੁੰਦੀ। ਹੁਕਮ ਜੋ ਪਿਤਾ ਨੇ ਦਿੱਤੇ ਨੇ ਜੋ ਉਸ ਨੂੰ ਮੰਨ ਜਾਏਗਾ ਉਸ ਦੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨਾਲ ਕਦੀ ਟੱਕਰ ਨਹੀਂ ਹੋਏਗੀ। ਇਹ ਕਦੀ ਹੋ ਹੀ ਨਹੀਂ ਸਕਦਾ ਕਿ ਸੰਸਾਰ 'ਤੇ ਹੁਕਮ ਨਾਲ ਟੁਰਨ ਵਾਲੇ ਦੀ ਕਦੀ ਕਿਸੇ ਨਾਲ ਟੱਕਰ ਹੋ ਜਾਏ। ਇਹ ਪੀ. ਡਬਲਿਊ. ਡੀ. ਵਾਲੇ ਸੰਸਾਰ ਦੇ ਅੰਦਰ ਛੋਟੀਆਂ ਵੱਡੀਆਂ ਤਨਖ਼ਾਹਾਂ ਲੈਣ ਵਾਲੇ ਫੱਟੀਆਂ ਲਾ ਦਿੰਦੇ ਨੇ ਤੇ ਅਸੀਂ ਉਨ੍ਹਾਂ ਦੀ ਹਰ ਫੱਟੀ 'ਤੇ ਲਿਖਿਆ ਹੋਇਆ ਮੰਨ ਲੈਂਦੇ ਹਾਂ। ਲਿਖਿਆ ਹੁੰਦਾ ਹੈ ਦੇਖੋ ਇੱਥੇ ਹੰਪ ਹੈ, ਹੰਪ ਆ ਗਿਆ, ਟੋਇਆ ਆ ਗਿਆ, ਇੱਥੇ ਟਿੱਬਾ ਹੈ, ਇੱਥੇ ਵੱਡੀ ਨਦੀ ਹੈ, ਇੱਥੇ ਛੋਟੀ ਨਦੀ ਹੈ ਤੇ ਲਿਖ ਦਿੰਦੇ ਨੇ, ਰੁਕ ਜਾ, ਪਰੀਕਾਸ਼ਨ ਆਦਿ ਸਾਨੂੰ ਸਹੀ ਰਸਤੇ 'ਤੇ ਚਲਾਣ ਵਾਸਤੇ ਸੜਕ 'ਤੇ ਇਹ ਸਭ ਲਿਖ ਦਿੰਦੇ ਨੇ, ਜੇ ਇਨ੍ਹਾਂ ਸੰਸਾਰਕ ਸੜਕਾਂ 'ਤੇ ਫੱਟੀਆਂ ਲੱਗੀਆਂ ਹੋਣ ਤਾਂ ਅਸੀਂ ਮੰਨ ਲੈਂਦੇ ਹਾਂ ਤੇ ਆਤਮਕ ਸੜਕ 'ਤੇ ਤੁਰਨਾ ਹੋਵੇ ਤਾਂ ਉੱਥੇ ਵੀ ਕੋਈ ਨਾ ਕੋਈ ਤੇ ਫੱਟੀ ਲੱਗੀ ਹੋਏਗੀ ਨਾ ਜ਼ਰੂਰ, ਕਿਉਂਕਿ ਇਹ ਕਿਸ ਤਰ੍ਹਾਂ ਹੋ ਸਕਦੈ ਕਿ ਪ੍ਰਭੂ ਦੇ ਕੋਲ ਜਾਣਾ ਹੋਵੇ ਤੇ ਰਸਤੇ ਅੰਦਰ ਕੋਈ ਰੁਕਾਵਟ, ਪਰੀਕਾਸ਼ਨ ਨਾ ਹੋਵੇ, ਰਸਤੇ ਅੰਦਰ ਕੋਈ ਹੰਪ ਨਾ ਹੋਵੇ, ਰਸਤੇ ਅੰਦਰ ਕੋਈ ਜੰਪ ਨਾ ਹੋਵੇ, ਰਸਤੇ ਅੰਦਰ ਕੋਈ ਟੋਇਆ ਨਾ ਹੋਵੇ, ਰਸਤੇ ਅੰਦਰ ਕੋਈ ਨਦੀ ਨਾ ਹੋਵੇ, ਰਸਤੇ ਅੰਦਰ ਕੋਈ ਚੋਰ ਤੇ ਠੱਗ ਨਾ ਮਿਲਣ। ਜਦ ਮੈਂ ਪੈਰਿਸ ਗਿਆ ਤੇ ਮੈਨੂੰ ਪਹਿਲਾਂ ਕੰਨ ਵਿਚ ਇਹ ਪਾਇਆ ਗਿਆ ਕਿ ਰਾਤ ਨੂੰ ਜਦ ਬਾਹਰ ਨਿਕਲੋ, ਰਾਤ ਪੈਰਿਸ ਵਿਚ ਤਾਂ ਗੱਡੀ ਚਲਾਣ ਵੇਲੇ ਖਿੜਕੀ ਦਾ ਸ਼ੀਸ਼ਾ ਨਾ ਖੋਲ੍ਹਿਆ ਜੇ। ਤੁਸੀਂ ਸ਼ੀਸ਼ਾ ਖੋਲ੍ਹਿਆ ਨਹੀਂ ਤੇ ਤੁਹਾਡੀ ਗੱਡੀ ਅੰਦਰ ਜਾਂ ਤੇ ਕੋਈ ਲੁਟੇਰਾ ਜਾਂ ਕੋਈ ਲੁਟੇਰੀ ਆ ਬੈਠੇਗੀ। ਇਸ ਲਈ ਖਿੜਕੀ ਨਾ ਖੋਲ੍ਹੀਂ ਹੋਰ ਜੋ ਮਰਜ਼ੀ ਕਰੀਂ। ਦੇਖੋ ਕਿਤਨੀ ਇਹਤਿਆਤ ਪਹਿਲਾਂ ਹੀ ਦੇ ਦਿੱਤੀਆਂ ਜਾਂਦੀਆਂ ਨੇ ਤੇ ਠੀਕ ਇਸੇ ਤਰ੍ਹਾਂ ਹੀ ਮੇਰੇ ਪਿਤਾ ਨੇ ਵੀ ਇਹ ਹੀ ਕੀਤਾ ਹੈ ਆਤਮਕ ਸੜਕ 'ਤੇ ਤੁਰਨ ਲਈ ਲਿਖ ਦਿੱਤਾ ਹੈ 'ਵਾਹਿਗੁਰੂ ਜੀ ਕਾ ਖ਼ਾਲਸਾ' ਬਣਨ ਲਈ ਵੀ ਕੁਝ ਫੱਟੀਆਂ ਲਾ ਦਿੱਤੀਆਂ। ਇਹ ਚਾਰ ਦਰਿਆ ਹਨ ਜੋ ਸਾਡੇ ਰਸਤੇ ਵਿਚ ਆਉਣਗੇ, ਇਹ ਪੰਜ ਚੋਰ ਨੇ ਜੋ ਸਾਡੇ ਰਸਤੇ ਵਿਚ ਆਵਣਗੇ, ਇਸ ਰਸਤੇ ਅੰਦਰ ਟੋਇਆ ਆਏਗਾ, ਇਸ ਰਸਤੇ ਅੰਦਰ ਉੱਚਾ

ਅਸਥਾਨ ਆਵੇਗਾ। ਉਹ ਸਾਰਾ ਕੁਝ ਲਿਖ ਕੇ ਚਲੇ ਗਏ। ਇਹ ਅਲਹਿਦਾ ਗੱਲ ਹੈ ਕਿ ਅਸੀਂ ਫੱਟੀ ਪੜ੍ਹੀ ਨਹੀਂ। ਫਿਰ ਆਖਦੇ ਹਾਂ ਸਾਰਾ ਜੀਵਨ ਗਰਕ ਹੋ ਗਿਆ। ਅਸੀਂ ਗੁਰੂ ਦੀ ਲਾਈ ਹੋਈ ਫੱਟੀ ਪੜ੍ਹੀ ਨਹੀਂ, ਦੇਖੀ ਨਹੀਂ, ਫਿਰ ਕਹਿ ਦਿੰਦੇ ਹਾਂ ਇਸ ਲਈ ਕਮਾਣੀ ਟੁੱਟ ਗਈ, ਅਸੀਂ ਫੱਟੀ ਪੜ੍ਹੀ ਨਹੀਂ ਕਿ ਕਹਿ ਦਿੱਤਾ ਹਾਏ ਸਾਡਾ ਤੇ ਅੰਦਰ ਦਾ ਹਿਰਦਾ ਹੀ ਹਿੱਲ ਗਿਆ। ਇਹ ਤਾਂ ਹੁੰਦਾ ਹੈ ਜੋ ਫੱਟੀਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਤਾ ਨੇ ਸਾਡੇ ਜੀਵਨ ਵਿਚ ਲਾਈਆਂ ਹਨ, ਇਕ ਵਾਰੀ ਇਸ ਨੂੰ ਦੇਖ ਲਈਏ ਅਤੇ ਜਾਇਜ਼ ਰਸਤੇ 'ਤੇ ਤੁਰ ਕੇ ਮਨੁੱਖ ਜ਼ਰਾ ਕੁ ਅਵੇਸਲਾ ਵੀ ਤੇ ਹੋ ਜਾਏਗਾ, ਪਰ ਉਹ ਘਬਰਾਹਟ ਵਿਚ ਨਹੀਂ ਆਉਂਦਾ। ਉਸ ਦੀ ਘਬਰਾਹਟ ਮੁੱਕ ਜਾਏਗੀ। ਅਸੀਂ ਸਭ ਜਾਣਦੇ ਹਾਂ ਅਨੰਦਪੁਰ ਜਾਣ ਦੇ ਦੋ ਰਾਹ ਹਨ, ਹੁਣ ਵੀ ਦੋ ਰਸਤੇ ਨੇ ਅਨੰਦਪੁਰ ਜਾਣ ਦੇ, ਇਕ ਹੁਸ਼ਿਆਰਪੁਰ ਦਾ, ਇਕ ਕੀਰਤਪੁਰ ਦਾ। ਇਹ ਸਭ ਸਿੰਬਲਜ਼ ਹਨ ਸਿੰਬਾਲਿਕ ਦੁਨੀਆਂ ਦੇ। ਇਸ ਦੁਨੀਆਂ ਅੰਦਰ ਸਭ ਕੁਝ ਸਮਝਣ ਸਮਝਾਣ ਲਈ ਹੈ ਜਿਵੇਂ ਜਦੋਂ ਬੱਚਾ ਰਿੜਦਾ ਹੈ ਰੇੜ੍ਹਾ ਲਿਆ ਦੇਂਦੇ ਹਾਂ। ਜਦ ਅਨੰਦਪੁਰ ਜਾਣਾ ਹੋਵੇ ਜਾਂ ਇੰਝ ਸਮਝੋ ਅਨੰਦ ਪ੍ਰਾਪਤ ਕਰਨ ਲਈ ਦੁਨੀਆਂ ਦੇ ਦੋ ਹੀ ਰਸਤੇ ਹਨ—ਇਕ ਹੁਸ਼ਿਆਰੀ ਦਾ ਤੇ ਇਕ ਕੀਰਤ ਦਾ। ਜਿਹੜਾ ਮਨੁੱਖ ਪੈ ਜਾਏਗਾ ਹੁਸ਼ਿਆਰਪੁਰ ਦੇ ਰਸਤੇ ਭਾਵੇਂ ਉਹ ਗੁਰੂ ਜੋਗਾ ਹੀ ਹੈ ਪਰ ਉਸ ਨੂੰ ਵੇਸ਼ਵਾ ਰਸਤੇ ਅੰਦਰ ਭਰਮਾ ਲਏਗੀ। ਹੋ ਸਕਦਾ ਹੈ ਉਸ ਨੂੰ ਗੁਰੂ ਆਪ ਸਾਰੀ ਰਾਤ ਪਹਿਰੇ 'ਤੇ ਖੜਾ ਹੋ ਕੇ ਬਚਾ ਤੇ ਲਏਗਾ ਲੇਕਿਨ ਇਹ ਨਹੀਂ ਹੋ ਸਕਦਾ ਕਿ ਹੁਸ਼ਿਆਰਪੁਰ ਦੇ ਰਸਤੇ ਕੋਈ ਟੁਰਦਾ ਜਾਏ ਤੇ ਰਸਤੇ ਅੰਦਰ ਉਸ ਨੂੰ ਭਰਮਾਣ ਵਾਲੀ ਕੋਈ ਨਾਰੀ ਨਾ ਮਿਲੇ। ਆਪਣੀ ਅਕਲ ਦੇ ਸਹਾਰੇ ਤੁਰਨ ਵਾਲੇ ਹੁਸ਼ਿਆਰ ਆਦਮੀ ਤੂੰ ਇਹ ਖ਼ਿਆਲ ਛੱਡ ਦੇ ਕਿ ਤੂੰ ਆਪਣੀ ਹੁਸ਼ਿਆਰੀ ਨਾਲ ਮੰਜ਼ਲ ਪਾ ਸਕਦਾ ਹੈਂ ਤੇ ਜੇ ਕੀਰਤਪੁਰ ਦੇ ਰਸਤੇ ਚੱਲ ਪਈਏ ਜਾਂ ਕੀਰਤ ਦੇ ਰਸਤੇ ਚੱਲ ਪਏ ਤਾਂ ਤੇਰਾ ਪਰਿਵਾਰ ਵਿਛੜ ਵੀ ਸਕਦਾ ਹੈ। ਇਸ ਲਈ ਇਸ ਰਾਹ ਅੰਦਰ ਪਹਿਲਾਂ ਗੁਰਦੁਆਰਾ ਪਰਿਵਾਰ ਵਿਛੋੜਾ ਆਉਂਦਾ ਹੈ। ਤੇਰਾ ਪਰਿਵਾਰ ਤੇਰੇ ਕੋਲੋਂ ਵਿਛੜ ਵੀ ਸਕਦਾ ਹੈ ਪਰ ਤੈਨੂੰ ਅਨੰਦ ਦੀ ਪ੍ਰਾਪਤੀ ਹੋ ਜਾਏਗੀ। ਇਸ ਲਈ ਇਹ ਜੋ ਵੀ ਫੱਟੀਆਂ ਗੁਰੂ ਸਾਹਿਬ ਨੇ ਸਾਡੇ ਰਾਹ ਨੂੰ ਸੁਖਾਲਾ ਬਣਾਉਣ ਲਈ ਲਾਈਆਂ ਨੇ ਇਨ੍ਹਾਂ ਨੂੰ ਕਦੀ ਤੋੜੀਏ ਨਹੀਂ। ਹੁਕਮਨਾਮਾ ਵੀ ਇਹ ਸੀ ਪਿਤਾ ਦਾ ਕਾਬਲ ਦੀ ਸੰਗਤ ਦੇ ਨਾਂ, ਪੋਹ ਸੁਦੀ ਉਸ ਵੇਲੇ ਦੇ ਹਿਸਾਬ ਨਾਲ ਤੇਰ੍ਹਾਂ, ਸਤਾਰਾਂ ਸੌ ਛਪੰਜਾ ਦੀ ਬ੍ਰਿਕਮੀ। 30 ਦਸੰਬਰ 1699 ਨੂੰ ਹੁਕਮਨਾਮਾ ਲਿਖਿਆ ਜਿਵੇਂ 30 ਮਾਰਚ 1699 ਨੂੰ ਅੰਮ੍ਰਿਤ ਛਕਾਇਆ। ਅੰਮ੍ਰਿਤ ਛਕਾਉਣ ਤੋਂ ਬਾਅਦ ਇਕ ਹੁਕਮਨਾਮਾ ਲਿਖਿਆ ਨੌਂ ਕੁ ਮਹੀਨੇ ਦਾ ਫ਼ਰਕ ਹੈ, ਉਸ ਵੇਲੇ ਆਪ ਨੇ ਜੋ ਹੁਕਮਨਾਮਾ ਲਿਖਿਆ, ਕਾਬਲ ਦੀ ਸੰਗਤ ਦੇ ਨਾਂ। ਸ਼ਬਦ ਇਹ ਸਨ ਹੁਕਮਨਾਮੇ ਦੇ, ਕਾਬਲ ਦੀ ਸੰਗਤ ਦੇ ਨਾਂ : 'ਸੰਗਤਿ ਕਾਬਲੁ, ਗੁਰੂ ਗੁਰੂ ਜਪਨਾ, ਸਵਰੇਗਾ ਕਾਰਜ', ਇਹ ਵੀ ਗੁਰੂ ਦਾ ਇਕ ਬੜਾ ਨਿਰਾਲਾ ਤਰੀਕਾ ਸੀ। ਹਰ ਗੁਰੂ ਦਾ ਆਪਣਾ ਵੱਖਰਾ ਵੱਖਰਾ ਤਰੀਕਾ ਹੁੰਦਾ ਸੀ। ਇਹ ਵੀ ਬੇਨਤੀ ਕੀਤੀ ਹੈ ਮੈਂ ਆਪਣੇ ਵੀਰ ਜਸਪਾਲ ਸਿੰਘ ਜੀ ਨੂੰ, ਪ੍ਰਧਾਨ ਸਾਹਿਬ ਨੂੰ ਅਤੇ ਸਭ ਨੂੰ ਕਿ ਜਿਸ ਵੇਲੇ ਗੁਰਦੁਆਰਾ ਉਸਾਰੋ ਹੁਣ ਉਸ ਵਿਚ ਸੋਰਸ ਸੈਂਟਰ ਜ਼ਰੂਰ ਰੱਖਣਾ। ਕਿਸ ਦਾ ਦਿਲ ਨਹੀਂ ਕਰਦਾ, ਕਲਗੀਧਰ ਦੇ ਦਸਤਖ਼ਤ ਦੇਖਣ ਨੂੰ, ਤੁਹਾਡਾ ਵੀ ਦਿਲ ਕਰਦਾ ਹੋਣੈ।

ਇਹ ਦੇਖਣ ਲਈ ਕਿ ਕਲਗੀਧਰ ਹੁਕਮਨਾਮਾ ਕਿਵੇਂ ਲਿਖਦੇ ਸਨ, ਗੁਰੂ ਪਾਤਸ਼ਾਹ ਦਸਤਖ਼ਤ ਕਿਵੇਂ ਕਰਦੇ ਸਨ, ਉਨ੍ਹਾਂ ਦਾ ਹੈਂਡਰਾਇਟਿੰਗ ਕੀ ਸੀ ਤਾਂ ਕਿ ਜਿਸ ਵੇਲੇ ਕਦੀ ਗੁਰਪੁਰਬ ਹੋਵੇ, ਤਾਂ ਬੱਚਿਆਂ ਨੂੰ, ਵੱਡਿਆਂ ਨੂੰ ਪਤਾ ਲੱਗ ਜਾਏ ਮੇਰੇ ਪਿਤਾ ਦੇ ਹੁਕਮਨਾਮੇ ਇਹ ਸਨ। ਇਹ ਸੋਰਸ ਸੈਂਟਰ ਬਣਾ ਲਉਗੇ ਤਾਂ ਆਸਾਨ ਹੋ ਜਾਏਗਾ। ਜਿਵੇਂ ਗੁਰੂ ਤੇਗ਼ ਬਹਾਦਰ ਪਿਤਾ ਦੇ ਹਰ ਹੁਕਮਨਾਮੇ ਅੰਦਰ ਤਿੰਨ ਅਸੀਸਾਂ ਜ਼ਰੂਰ ਹੁੰਦੀਆਂ ਸਨ, ਉਂਝ ਪਿਤਾ ਨੌ ਅਸੀਸਾਂ ਦੇਂਦੇ ਸਨ ਸਾਨੂੰ। ਹਰ ਹੁਕਮਨਾਮੇ ਅੰਦਰ ਤਿੰਨ ਅਸੀਸਾਂ ਹੋਣਗੀਆਂ ਅਤੇ ਉਹ ਅਸੀਸ ਇਹ ਦਸਦੀ ਸੀ ਕਿ ਮੇਰੇ ਕੋਲੋਂ ਅਸੀਸ ਦੇ ਕੇ ਗੁਰੂ ਪਾਤਸ਼ਾਹ ਚਾਹੁੰਦੇ ਕੀ ਹਨ? ਗਲ ਲੰਮੀ ਹੋ ਜਾਵੇਗੀ ਹੋਰ ਸਮੇਂ ਨੂੰ ਕਰਾਂਗਾ। ਉਨ੍ਹਾਂ ਦੇ ਲਿਖੇ ਹੋਏ ਢੰਗ ਕੈਸੇ ਸਨ, ਉਸ ਬਾਰੇ ਵਿਚਾਰ ਕਰਾਂਗੇ।

ਹੁਕਮਨਾਮੇ ਵਿਚ ਮਹਾਰਾਜ ਲਿਖਦੇ ਨੇ, 'ਗੁਰ ਗੁਰ ਜਪਨਾ ਸਵਰੇਗਾ ਕਾਰਜ' ਅਤੇ ਲਿਖਦੇ ਨੇ 'ਪੁਛ ਪੁਜੀ' ਬੱਸ ਅੱਗੇ ਫਿਰ ਲਿਖਦੇ ਨੇ 'ਕੇਸ ਸਾਡੀ ਮੋਹਰ ਹੈ, ਕੰਘਾ ਕੇਸੋਂ ਮੇਂ ਰਖਨਾ, ਸਰਬਲੋਹ ਕਾ ਕੜਾ ਪਹਿਨਣਾ, ਕਿਰਪਾਨੁ ਕਾ ਵਿਸਾਹਿ ਕੀਜੈ ਨਾਹੀ, ਸੀਲ ਜੱਤ ਕੀ ਕੱਛ ਪਹਿਨਣੀ, ਅਭਾਖਿਆ ਕਾ ਕੁਠਾ ਨਾਹੀ ਖਾਣਾ, ਜਗਤਿ ਝੂਠੁ ਤਮਾਕੂ ਸੇਵੋ ਨਾਹੀ' ਅਤੇ ਆਪ ਲਿਖਦੇ ਹਨ, 'ਸੀਲੁ ਜਤੁ ਕੀ ਕਛ ਪਹਿਨਣੀ'। ਇਸੇ ਵਿਚ ਗੁਰੂ ਦੀ, ਵਾਹਿਗੁਰੂ ਦੀ ਖ਼ੁਸ਼ੀ ਹੈ। ਇਹ ਹੁਕਮਨਾਮਾ ਇਸ ਗੱਲ ਦੀ ਗਵਾਹੀ ਹੈ ਕਿ ਜੋ ਪਿਤਾ ਨੇ ਕਾਬਲ ਦੀ ਸੰਗਤ ਨੂੰ ਉਸ ਪੁੱਛ ਦੇ ਕਰਕੇ ਲਿਖਿਆ। ਅੱਜ ਦੀ ਕਿਧਰੇ ਪੁੱਛ ਹੋ ਜਾਂਦੀ ਹੈ ਤਾਂ ਹੁਕਮ ਹੈ, ਇਹ ਹੁਕਮ ਹੋਇਆ ਕਲਗੀਧਰ ਪਿਤਾ ਦੇ ਵੇਲੇ, ਫਿਰ ਪੂਣ ਰੂਪ ਵਿਚ ਹੋ ਗਿਆ। ਲੇਕਿਨ ਕਰਦੇ ਹੁਕਮ ਪਹਿਲਾਂ ਵੀ ਰਹੇ ਹਨ। ਪਹਿਲਾਂ ਗੁਰੂ ਨਾਨਕ, ਫਿਰ ਗੁਰੂ ਅਰਜਨ, ਫਿਰ ਗੁਰੂ ਹਰਿ ਰਾਏ, ਗੁਰੂ ਤੇਗ਼ ਬਹਾਦਰ ਹੁਕਮ ਕਰਦੇ ਆਏ ਹਨ। ਮੈਂ ਸਿਰਫ਼ ਇਸ ਵਕਤ ਕੇਸਾਂ ਬਾਰੇ ਹੀ ਵਿਚਾਰ ਦੱਸਾਂਗਾ, ਬਹੁਤੀ ਲੰਮੀ ਗੱਲ ਵਿਚ ਨਾ ਪਵਾਂ ਕਿਉਂਕਿ ਇਕ ਗੱਲ ਸ਼ੁਰੂ ਹੋ ਜਾਂਦੀ ਹੈ ਤੇ ਫਿਰ ਲੰਮੀ ਹੋ ਜਾਂਦੀ ਹੈ। ਕਿਉਂਕਿ ਮਨ ਬੜਾ ਬਹਾਨੇਬਾਜ਼ ਹੈ, ਸ਼ਰਾਰਤੀ ਵੀ ਬੜਾ ਹੈ, 'ਮਨ ਤੂੰ ਮਹਾਂ ਉਦਮਾਤਾ'। ਇਹ ਸ਼ਰਾਰਤ ਨਾ ਕਰੇ ਤਾਂ ਮਨ ਕਾਹਦਾ ਹੋਇਆ। ਇਹ ਰੁਕ ਨਹੀਂ ਸਕਦਾ। ਇਹ ਤੇ ਹਰ ਵੇਲੇ ਸੁਆਲ ਕਰਦਾ ਰਹਿੰਦਾ ਹੈ, ਕਿਸੇ ਨੂੰ ਮੈਂ ਆਖਾਂ ਨਾ, ਸ਼ਰਾਬ ਨਾ ਪੀਆ ਕਰੋ, ਤੇ ਸ਼ਰਾਰਤੀ ਲੋਕ ਕਹਿੰਦੇ ਨੇ 'ਇਹ ਹੁਕਮਨਾਮੇ ਵਿਚੋਂ ਦਸੋ, ਕਿਥੇ ਲਿਖਿਐ ਕਲਗੀਧਰ ਨੇ, ਹੁਕਮਨਾਮੇ ਵਿਚ ਤੇ ਸ਼ਰਾਬ ਸ਼ਬਦ ਦਾ ਜ਼ਿਕਰ ਨਹੀਂ ਆਇਆ ਤੇ ਜੇ ਮੈਂ ਆਖਿਐ, ਸਿਗਰਟ ਤੰਮਾਕੂ ਨਾ ਪੀਆ ਕਰੋ ਤਾਂ ਕਹਿੰਦੈ, ਗੁਰੂ ਗ੍ਰੰਥ ਸਾਹਿਬ ਵਿਚ ਦੱਸੋ, ਹੁਣ ਉਸ ਬਹਾਨੇਬਾਜ਼ ਨੂੰ ਮੈਂ ਕੀ ਕਹਾਂ ਕਿ ਦੁਨੀਆਂ ਅੰਦਰ ਚੱਲ ਵੀ ਇਸੇ ਤਰ੍ਹਾਂ ਹੀ ਰਿਹਾ ਹੈ। ਤੰਮਾਕੂ ਤੇ ਹਿੰਦੁਸਤਾਨ ਵਿਚ ਹੀ ਨਹੀਂ ਸੀ, ਦੁਨੀਆਂ ਵਿਚ ਵੀ ਉਸ ਵੇਲੇ ਪੈਦਾ ਹੋਇਆ ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝ ਚੁੱਕੀ ਸੀ। ਇਹ ਸਸਤਾ ਨਸ਼ਾ ਸੀ, ਦੁਨੀਆਂ ਵਿਚ ਆਇਆ, ਇਹ ਆਤਮਾ 'ਤੇ ਵੀ ਹੱਲਾ ਕਰਦਾ ਹੈ। ਸਰੀਰ 'ਤੇ ਵੀ ਹੱਲਾ ਕਰਦਾ ਹੈ। ਗੁਰੂ ਗੋਬਿੰਦ ਸਿੰਘ, ਗੁਰੂ ਤੇਗ਼ ਬਹਾਦਰ, ਗੁਰੂ ਹਰਿਕ੍ਰਿਸ਼ਨ, ਗੁਰੂ ਹਰਿਰਾਇ ਨੇ ਸਾਨੂੰ ਬਚਾ ਲਿਆ ਤੇ ਅਸੀਂ ਬਚੇ ਹੋਏ ਹਾਂ। ਹੁਣ ਸਿਰ ਉੱਚਾ ਕਰਕੇ ਦੁਨੀਆਂ ਨੂੰ ਕਹਿੰਦੇ ਹਾਂ, ਦੇਖੋ, ਸਾਨੂੰ ਪਿਤਾ ਦੱਸ ਗਿਆ। ਕੰਚਨ ਸੀ ਕਾਇਆ ਕਿਸ ਤਰ੍ਹਾਂ ਰੱਖਣੀ ਹੈ, ਕੀ ਅੱਜ ਅਮਰੀਕਾ ਵਿਚ ਵਿਕਣ ਵਾਲੀ ਹਰ ਡੱਬੀ, ਕੀ ਰੂਸ ਵਿਚ

ਵਿਕਣ ਵਾਲਾ ਹਰ ਪੈਕਟ, ਕੀ ਇੰਗਲੈਂਡ ਵਿਚ ਵਿਕਣ ਵਾਲੇ ਹਰ ਕਾਰਟੈਨ ਉੱਤੇ ਮੋਟੇ ਅੱਖਰਾਂ ਵਿਚ ਇਹ ਲਿਖਿਆ ਨਹੀਂ ਹੁੰਦਾ ਕਿ ਸਾਵਧਾਨ (Warning)। ਅੱਜ ਜਿਹੜੀ ਸਿਗਰਟ ਦੀ ਤੇ ਤੰਮਾਕੂ ਦੀ ਡੱਬੀ ਹੁਣ ਪਹਿਲੀ ਜਨਵਰੀ ਤੋਂ ਆਏਗੀ ਉਹਦੇ ਉੱਤੇ ਲਿਖਿਆ ਹੋਏਗਾ, 'ਖ਼ਤਰਾ, ਪੀ ਤੇਰੀ ਮੌਤ ਹੋ ਸਕਦੀ ਏ' ਤੇ ਦੱਸੋ ਕਲਗੀਧਰ ਜੀ ਸਾਨੂੰ ਸਿੱਖਾਂ ਨੂੰ ਤੇਰੇ ਚਰਨ ਛੱਡਣੇ ਚਾਹੀਦੇ ਨੇ ਕਿ ਹੋਰ ਮਜ਼ਬੂਤੀ ਨਾਲ ਪਕੜਨੇ ਚਾਹੀਦੇ ਹਨ। ਤੁਸੀਂ ਸਾਨੂੰ ਇਹ ਸਮਝਾ ਕੇ ਚਲੇ ਗਏ, ਸਾਨੂੰ ਜ਼ਿੰਦਗੀ ਕਿਵੇਂ ਜੀਣੀ ਏ, ਜੀਅ ਦਾਨ ਕਿਵੇਂ ਦੇਣਾ ਹੈ ਅਤੇ ਵਰਜੀਨੀਆ ਜਿਥੋਂ ਦਾ ਤੰਮਾਕੂ ਦੁਨੀਆਂ ਭਰ ਵਿਚ ਮਸ਼ਹੂਰ ਹੈ, ਉਥੋਂ ਦੀ ਹਕੂਮਤ ਨੇ ਹਰ ਸਿਗਰਟ ਦੀ ਡੱਬੀ 'ਤੇ ਲਿਖ ਕੇ ਲਾਇਆ ਹੈ (It may make you fool) ਪੀ, ਸਿਗਰਟ ਦੇ ਧੂਏਂ ਜਾਂ ਸਿਗਰਟ ਦਾ ਧੂੰਆਂ ਪੀਣ ਨਾਲ ਬੇਵਕੂਫ਼ਾਂ ਦੀ ਲਿਸਟ ਵਿਚ ਤੇਰਾ ਨਾਂ ਲਿਖਿਆ ਜਾਏਗਾ। ਪਾਤਸ਼ਾਹ ਤੇਰਾ ਕਿਤਨਾ ਸ਼ੁਕਰ ਕਰੀਏ, ਤੇਰੇ ਸ਼ੁਕਰਾਂ ਦੀ ਦਾਸਤਾਨ ਅਸੀਂ ਦੱਸ ਨਹੀਂ ਸਕਦੇ। ਹੁਕਮ ਤੇ ਬਹੁਤ ਪਹਿਲਾਂ ਹੀ ਹੋ ਚੁੱਕੇ ਨੇ, ਸਿਰਫ਼ ਪ੍ਰਣ ਹੁਣ ਹੋਇਆ ਹੈ। ਹੁਕਮ ਤੇ ਪਹਿਲੀ ਵਾਰੀ ਭਾਈ ਮਰਦਾਨਾ ਜੀ ਨੂੰ ਗੁਰੂ ਨਾਨਕ ਸਾਹਿਬ ਨੇ ਕੀਤਾ ਸੀ। ਗੁਰੂ ਨਾਨਕ ਸਾਹਿਬ ਨੂੰ ਮਰਦਾਨਾ ਜੀ ਕਹਿਣ ਲੱਗੇ, ਮੈਂ ਤੁਹਾਡੇ ਨਾਲ ਤੁਰਨ ਲੱਗਾ ਹਾਂ ਉਦਾਸੀਆਂ 'ਤੇ, ਇਹ ਮੈਨੂੰ ਦੱਸੋ ਕਿ ਮੇਰਾ ਤੇ ਤੁਹਾਡਾ ਸਾਥ ਕਿਵੇਂ ਨਿਭੇਗਾ ? ਤੇ ਗੁਰੂ ਨਾਨਕ ਸਾਹਿਬ ਕਹਿਣ ਲੱਗੇ, ਮਰਦਾਨਿਆ 'ਤੀਨ ਬਾਤਾਂ ਕਰੀਂ' ਪੁਰਾਤਨ ਜਨਮ ਸਾਖੀ ਵਿਚ ਲਿਖਿਐ, ਤਿੰਨ ਗੱਲਾਂ ਦਾ ਧਿਆਨ ਰੱਖਣਾ, ਫਿਰ ਤੇਰਾ ਸਾਥ ਟੁੱਟਦਾ ਨਹੀਂ। ਇਹ ਦੇਖ ਲਉ ਕਿਤਨਾ ਰਬਾਬੀ ਦਾ ਸਤਿਕਾਰ ਗੁਰੂ ਗ੍ਰੰਥ ਸਾਹਿਬ ਵਿਚ ਬਿਹਾਗੜੇ ਦੀ ਵਾਰ ਵਿਚ ਹੈ, ਸਲੋਕ ਮਰਦਾਨਾ ੧, ਸਲੋਕ ਮਰਦਾਨਾ ਪਹਿਲਾ, ਮਰਦਾਨੇ ਤੇ ਨਾਨਕ ਵਿਚ ਕੋਈ ਫ਼ਰਕ ਨਹੀਂ ਤੇ ਮਰਦਾਨੇ ਤੇ ਵਾਹਿਗੁਰੂ ਵਿਚ ਕੋਈ ਫ਼ਰਕ ਨਹੀਂ। ਇਹ ਬਿਹਾਗੜੇ ਦੀ ਵਾਰ ਵਿਚ ਦਰਜ ਹੈ ਅਤੇ ਦੇਖੋ ਨਾਨਕ ਦਾ ਸ਼ਬਦ ਵਰਤ ਸਕਦੈ ਰਬਾਬੀ। ਰਬਾਬੀ ਨੂੰ ਕਿਤਨਾ ਅਧਿਕਾਰ ਹੈ। ਉਂਝ ਕਿਹਾ ਵੀ ਸੀ ਕਿ ਇਕ ਵਾਰੀ ਮਰਦਾਨੇ ਨੇ ਗੁਰੂ ਨਾਨਕ ਸਾਹਿਬ ਨੂੰ ਬੜੀ ਨੇੜੇ ਹੋ ਕੇ, ਕਹਿੰਦੇ ਨੇ, ਉਂਝ ਤਾਂ ਰਬਾਬੀ ਬੜੇ ਤਕੜੇ ਹੁੰਦੇ ਨੇ। ਇਹ ਜੇਕਰ ਆਪਣੀ ਮੌਜ ਵਿਚ ਆਉਣ ਤੇ ਬੜਾ ਕੁਝ ਕਹਿ ਜਾਂਦੇ ਨੇ। ਇਸ ਗੱਲ ਦਾ ਗ਼ੁੱਸਾ ਨਹੀਂ ਕਰਨਾ। ਇਸ ਲਈ ਇਹ ਮਰਦਾਨਾ ਜਿਸ ਵੇਲੇ ਉਦਾਸੀਆਂ ਨਾਲ ਨਾਨਕ ਪਾਤਸ਼ਾਹ ਦੇ ਨਾਲ ਟੁਰਿਆ ਹੈ ਤੇ ਗੁਰੂ ਨਾਨਕ ਸਾਹਿਬ ਨੂੰ ਕਹਿਣ ਲੱਗਾ, 'ਸਾਥ ਨਿਭ ਜਾਏ, ਐਸਾ ਉਪਦੇਸ਼ ਦਿਉ 'ਤੇ ਗੁਰੂ ਨਾਨਕ ਸਾਹਿਬ ਆਖਦੇ ਨੇ, 'ਮਰਦਾਨਿਆ, ਤੀਨ ਬਾਤਾਂ ਦਾ ਧਿਆਨ ਕਰੀਂ। ਪਹਿਲੀ—ਕੇਸ ਨਾ ਕਟਾਈਂ, ਦੂਸਰੀ—ਅੰਮ੍ਰਿਤ ਵੇਲਾ ਨਾ ਖੁੰਝਾਈਂ, ਤੀਸਰੀ—ਆਏ ਗਏ, ਅਭਿਆਗਤ, ਲੋੜਵੰਦ, ਸਾਧ, ਸੰਤ, ਮਹਾਤਮਾ ਦਾ ਆਦਰ ਕਰੀਂ, ਨਿਰਾਦਰ ਨਾ ਕਰੀਂ ਕਿਉਂਕਿ ਤੇਰੀ ਜਿਹੜੀ ਆਦਤ ਹੈ ਨਾ ਜਿਹੜਾ ਆਵੇ ਤਾਂ ਪੁੱਛ ਬੈਠਦਾ ਹੈਂ, ਕਿਧਰ ਆ ਗਿਐਂ, ਕਿੱਥੇ ਆ ਗਿਆ, ਉਸ ਆਏ ਦਾ ਨਿਰਾਦਰ ਨਾ ਕਰੀਂ।' ਅਤੇ ਹੁਕਮਨਾਮੇ ਦੇ ਉੱਤੇ ਜੋ ਸ਼ਬਦ ਹਨ, ਇਹੀ ਪਿਤਾ ਨੇ ਦੁਹਰਾਏ, ਇਹੀ ਗੁਰੂ ਹਰਿਰਾਇ ਪਿਤਾ ਨੇ ਦੁਹਰਾਏ ਨੇ ਕਿ ਜਿਸ ਵੇਲੇ ਭਾਈ ਹਕੀਕਤ ਰਾਇ ਸ਼ਹੀਦ ਹੋਇਆ ਸੀ ਉਸ ਦੇ ਦਾਦਾ ਜੀ, ਭਾਈ ਨੰਦ ਲਾਲ ਪੁਰੀ ਗਲੋਟੀਆ ਪਿੰਡ ਦੇ ਰਹਿਣ ਵਾਲੇ ਸਿਆਲਕੋਟ ਦੇ, ਆਏ ਗੁਰੂ ਹਰਿਰਾਇ ਪਿਤਾ ਕੋਲ। ਆਏ ਤੇ ਕਹਿਣ ਲੱਗੇ, 'ਪਾਤਸ਼ਾਹ ਮੈਂ ਸਭ ਕੁਝ ਕਰ ਚੁੱਕਾ

ਹਾਂ, ਮੇਰੇ ਘਰ ਧਰਮ ਨਹੀਂ ਹੈ' ਤੇ ਫਿਰ ਪਿਤਾ ਗੁਰੂ ਹਰਿਰਾਇ ਪਾਤਸ਼ਾਹ ਕਹਿਣ ਲੱਗੇ, 'ਤੂੰ ਆਪਣਾ ਕਰਮ ਕਰਦਾ ਰਹਿ'। ਪਰ ਜਦ ਜ਼ਿਆਦਾ ਜ਼ੋਰ ਦੇ ਕੇ ਕਿਹਾ ਨਹੀਂ ਮੈਨੂੰ ਦੱਸੋ ਤਾਂ ਨਾਨਕ ਪਾਤਸ਼ਾਹ ਦੀਆਂ ਉਹੀ ਗੱਲਾਂ ਦੁਹਰਾਈਆਂ, ਉਨ੍ਹਾਂ ਨੂੰ ਵੀ ਤਿੰਨ ਗੱਲਾਂ ਕਰਨ ਲਈ ਕਿਹਾ, ਕਹਿਣ ਲੱਗੇ, ਪਹਿਲੀ—ਕੇਸ ਨਾ ਕਟਾਈਂ, ਦੂਸਰੀ—ਟੋਪੀ ਨਹੀਂ ਪਹਿਨਣੀ, ਤੀਸਰੇ—ਤੰਮਾਕੂ ਨਹੀਂ ਸੇਵਣਾ। ਮੇਰੇ ਕਹਿਣ ਦਾ ਭਾਵ ਹੈ ਕਿ ਹੁਕਮ ਤੇ ਪਹਿਲਾਂ ਹੀ ਹੋ ਚੁੱਕੇ ਸਨ। ਤੁਸੀਂ ਆਪ ਸੋਚੋ ਵੀਹ ਹਜ਼ਾਰ ਆਦਮੀ ਇਕ ਦਿਨ ਅੰਮ੍ਰਿਤ ਛਕੇ, ਅੱਸੀ ਹਜ਼ਾਰ ਦੀ ਹਾਜ਼ਰੀ ਹੋਵੇ ਤਾਂ ਕੀ ਇਕ ਦਿਨ ਵਿਚ ਵੀਹ ਹਜ਼ਾਰ ਕ੍ਰਿਪਾਨਾਂ ਬਣ ਸਕਦੀਆਂ ਨੇ, ਵੀਹ ਹਜ਼ਾਰ ਕ੍ਰਿਪਾਨਾਂ ਇਕ ਦਿਨ ਵਿਚ ਕਿਵੇਂ ਬਣ ਸਕਦੀਆਂ ਨੇ? ਫਿਰ ਆਸਾ ਦੀ ਵਾਰ ਤੋਂ ਬਾਅਦ ਇਹ ਅੰਮ੍ਰਿਤ ਛੱਕ ਕੇ ਸਾਰੇ ਚਲੇ ਗਏ। ਇਹ ਹੋ ਨਹੀਂ ਸੀ ਸਕਦਾ ਤੇ ਇਕ ਦਿਨ ਵਿਚ ਵੀਹ ਹਜ਼ਾਰ ਕੜੇ ਕਿਥੋਂ ਆ ਗਏ? ਇਕ ਦਿਨ ਵਿਚ ਚਲੋ ਹੋਰ ਤੇ ਸਭ ਕੁਝ ਹੋ ਜਾਏਗਾ ਸ਼ਾਇਦ ਕਾਰਖ਼ਾਨੇ ਦੀਆਂ ਕ੍ਰਿਪਾਨਾਂ ਵੀ ਕਿਧਰੇ ਬਣੀਆਂ ਹੋਣ, ਇਹ ਕਛਹਿਰੇ ਇਕ ਦਿਨ ਵਿਚ ਵੀਹ ਹਜ਼ਾਰ ਕਿਥੋਂ ਆਏ ਸੀ? ਕੌਣ ਸੀਂਅ ਕੇ ਦੇਵੇਗਾ? ਜੇ ਕੋਈ ਦੇ ਵੀ ਦੇਵੇਗਾ ਪਰ ਛੇ ਪਲਾਂ ਵਿਚ ਕੌਣ ਦੇ ਦੇਵੇਗਾ? ਇਸ ਦਾ ਅਰਥ ਇਹ ਹੋਇਆ ਕਿ ਸਭ ਕੁਝ ਹੋ ਚੁੱਕਾ ਸੀ ਸਿਰਫ਼ ਉਸ ਵਕਤ ਤਾਂ ਸਿਰਫ਼ ਪ੍ਰਣ ਹੋ ਰਿਹਾ ਸੀ ਜਿਵੇਂ ਸਾਹਿਬ ਪਿਤਾ ਨੇ ਕਰਾਇਆ। ਇਹੀ ਅੱਜ ਅਸੀਂ ਉਨ੍ਹਾਂ ਕੋਲੋਂ ਦਾਤ ਮੰਗਦੇ ਹਾਂ ਕਿ ਰਹਿਮਤ ਕਰਨੀ ਕਿ ਤੁਹਾਡੇ ਹੁਕਮ 'ਤੇ ਤੁਰਦੇ ਰਹੀਏ। ਜੋ ਤੁਸਾਂ ਸਾਡੇ ਰਾਹ ਨੂੰ ਸੁਖਾਲਾ ਬਣਾਉਣ ਲਈ ਫੱਟੀਆਂ ਲਾਈਆਂ ਨੇ, ਅਸੀਂ ਸਹੀ ਮਾਰਗ 'ਤੇ ਚੱਲੀਏ। ਅਸੀਂ ਆਪ ਜੀ ਕੋਲੋਂ ਇਹੀ ਆਸ ਕਰਦੇ ਹਾਂ। ਮੈਂ ਹਰ ਡਰਾਈਵਰ, ਕਾਰ ਚਲਾਉਣ ਵਾਲੇ ਨੂੰ ਜੋ ਮੈਨੂੰ ਵੀ ਇਸ ਸੰਸਾਰ 'ਤੇ ਫਿਰਾਂਦਾ ਹੈ ਘਰ ਵਿਚ ਵੀ ਕਹਿੰਦਾ ਹਾਂ, ਇੱਥੇ ਵੀ ਕਹਿ ਰਿਹਾ ਹਾਂ, ਜਿਸ ਵੇਲੇ ਕਲਗੀਧਰ ਘੋੜੇ 'ਤੇ ਸਵਾਰ ਹੁੰਦੇ ਸੀ ਇਕ ਸ਼ਬਦ ਮੂੰਹੋਂ ਬੋਲਿਆ ਕਰਦੇ ਸਨ ਤੇ ਮੈਂ ਕਿਹਾ ਇਹ ਤੇ ਬੜਾ ਆਸਾਨ ਹੈ। ਅਸੀਂ ਵੀ ਜਿਸ ਵੇਲੇ ਆਪ ਕਾਰ ਦੀ ਸਟੇਅਰਿੰਗ 'ਤੇ, ਸੀਟ 'ਤੇ ਬੈਠੀਏ ਤੇ ਇਹ ਸ਼ਬਦ ਆਪਣੀ ਜਿਹੜੀ ਸਾਰੀ ਡਰਾਇਵਿੰਗ ਫੋਰਸ ਹੈ ਉਹਨੂੰ ਦੇਈਏ। ਪਿਤਾ ਕਿਹਾ ਕਰਦੇ ਸਨ, 'ਚੜ੍ਹਦੇ ਦੀ ਪੈਜ ਰੱਖੀਂ' ਉਨ੍ਹਾਂ ਦੇ ਮੁੱਖ ਤੋਂ ਬਸ ਇਹੀ ਅਰਦਾਸ ਸੀ, ਚੜ੍ਹਦੇ ਦੀ ਪੈਜ ਰੱਖੀਂ। ਮੇਰਾ ਡਰਾਈਵਰ ਤੇ ਪਾਤਸ਼ਾਹ ਤੂੰ ਹੀ ਹੈਂ। ਮਹਾਂਭਾਰਤ ਵਿਚ ਅਰਜਨ ਦੀ ਕਾਮਯਾਬੀ ਦਾ ਰਾਜ਼ ਵੀ ਇਹੀ ਹੈ, ਅਰਜਨ ਵਿਚ ਆਪਣਾ ਕੋਈ ਖ਼ਾਸ ਗੁਣ ਨਹੀਂ ਹੈ ਮਤੇ ਕਿਸੇ ਨੂੰ ਖ਼ਿਆਲ ਹੋਵੇ, ਕੇਵਲ ਉਹਦਾ ਤੇ ਰੱਥਵਾਨ ਚੰਗਾ ਸੀ, ਯਾਨੀ ਸ੍ਰੀ ਕ੍ਰਿਸ਼ਨ ਜੀ ਸਨ, ਅਰਜਨ ਦੇ ਰੱਥਵਾਨ, ਤਾਂ ਹੀ ਉਨ੍ਹਾਂ ਨੇ ਕੁਰੂਕਸ਼ੇਤਰ ਜਿੱਤਿਆ। ਤੇ ਜੇ ਮੇਰਾ ਵੀ ਰਥਵਾਨ ਮੇਰਾ ਕਲਗੀਵਾਲਾ ਬਣ ਜਾਏ ਤੇ ਕੀ ਮੈਂ ਸਾਰੀ ਦੁਨੀਆਂ ਦਾ ਕੁਰੂਕਸ਼ੇਤਰ ਨਹੀਂ ਜਿੱਤ ਸਕਦਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



-15-

# ਰਾਇਲ ਐਲਬਰਟ ਹਾਲ ਵਿਚ

## (ਵਿਸ਼ੇਸ਼ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਚਾਰ ਸੌ ਸਾਲਾ ਸ਼ਤਾਬਦੀ 'ਤੇ)

ਤਕਰੀਬਨ ਦੋ ਸਾਲ ਦੀ ਗੱਲ ਹੈ ਕਿ ਜੇਲ੍ਹ ਵਿਚੋਂ ਸਰਦਾਰ ਗੁਰਚਰਨ ਸਿੰਘ ਜੀ ਟੌਹੜਾ ਦਾ ਇਕ ਸੰਦੇਸ਼ ਲੈ ਕੇ ਮੇਰਾ ਵੀਰ ਸਰਦਾਰ ਅਬਿਨਾਸ਼ੀ ਸਿੰਘ ਆਇਆ ਕਿ ਤਿੰਨ ਸੌ ਸਾਲਾ ਗੁਰੂ ਤੇਗ਼ ਬਹਾਦਰ ਮਹਾਰਾਜ ਦਾ ਸ਼ਹੀਦੀ ਪੁਰਬ ਜਿਸ ਨੂੰ ਸਾਰੇ ਹਿੰਦੁਸਤਾਨ ਨੇ ਮਨਾਇਆ ਹੈ, ਇਸ ਨਾਲ ਚਾਰੇ ਪਾਸੇ ਇਕ ਜਾਗ੍ਰਿਤੀ ਜਿਹੀ ਉਠ ਖਲੋਤੀ ਹੈ। ਗੁਰੂ ਤੇਗ਼ ਬਹਾਦਰ ਮਹਾਰਾਜ ਜੀ ਦੀ ਬਰਕਤ ਸਦਕਾ ਹਿੰਦੁਸਤਾਨ ਵਿਚ ਜੋ ਹਨੇਰੀ ਰਾਤ ਸੀ, ਉੱਥੇ ਹੀ ਹੁਣ ਹਰ ਥਾਂ 'ਤੇ ਸ਼ਮ੍ਹਾ ਜਲ ਰਹੀ ਹੈ। ਜਿਸ ਵੇਲੇ ਉਨ੍ਹਾਂ ਇਹ ਗੱਲ ਕਹੀ ਨਾਲ ਉਨ੍ਹਾਂ ਇਹ ਵੀ ਆਖਿਆ ਕਿ ਅੱਛਾ ਹੋਵੇ ਕਿ ਹੁਣ ਚਾਰ ਸੌ ਸਾਲਾ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅਸਥਾਪਨਾ ਦਿਵਸ ਦਾ ਵੀ ਮੁੱਢ ਬੰਨ੍ਹ ਦਿੱਤਾ ਜਾਏ, ਕਿਉਂਕਿ ਗੁਰੂ ਤੇਗ਼ ਬਹਾਦਰ ਪਾਤਸ਼ਾਹ ਦਾ ਸ਼ਹੀਦੀ ਪੁਰਬ ਜਦ ਅਸੀਂ ਇਸੀਂ ਅਸਥਾਨ 'ਤੇ ਹੀ ਮਨ੍ਹਾ ਰਹੇ ਸੀ ਤਾਂ ਦੁਨੀਆਂ ਦੀਆਂ ਅਖ਼ਬਾਰਾਂ ਨੇ ਇਕ ਗੱਲ ਲਿਖੀ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵੀ ਇਕ ਅਜੀਬ ਜਿਹੀ ਘਟਨਾ ਹੈ ਕਿ ਉਸ ਵੇਲੇ ਹਿੰਦੁਸਤਾਨ 'ਤੇ ਇਕ ਇਨਸਾਨ ਦਾ ਜਬਰ ਫੈਲਿਆ ਹੋਇਆ ਸੀ ਤੇ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦਿੱਤੀ, ਲੋਕਾਂ ਦੀਆਂ ਜ਼ਬਾਨਾਂ ਖੁਲ੍ਹੀਆਂ, ਉਨ੍ਹਾਂ ਗੁਰੂ ਗੋਬਿੰਦ ਸਿੰਘ ਨੂੰ ਕਿਹਾ ਕਿ ਕੀ ਖੱਟਿਆ ਤੁਸਾਂ ਪਿਤਾ ਸ਼ਹੀਦ ਕਰਵਾ ਕੇ ? ਉਸ ਵੇਲੇ ਲਿਖਿਆ ਹੈ ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਕਿ ਤੁਸੀਂ ਪੁਛਦੇ ਓ ਕੀ ਮਿਲਿਐ, ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਸਦਕਾ 'ਤਬਿ ਤੇ ਘਟੀ ਪਾਤਸ਼ਾਹੀ ਦਿਲੀ। ਤਬਿ ਤੇ ਤੁਰਕਿ ਕਲਾ ਭਈ ਢਿਲੀ।' ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਨਾਲ ਉਹ ਜੋ ਉਠ ਰਿਹਾ ਤੂਫ਼ਾਨ ਸੀ ਕਿਸੇ ਵੀ ਜ਼ਾਲਮ ਦਾ, ਉਹ ਖ਼ਤਮ ਹੋ ਗਿਆ। ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਦੀ ਇਹ ਤੀਜੀ ਸ਼ਤਾਬਦੀ ਵੇਲੇ ਇਹ ਸਾਨੂੰ ਬਰਕਤ ਰੂਪ ਵਿਚ ਮਿਲਿਆ ਕਿ ਜੋ ਉਸ ਵੇਲੇ ਉਠ ਰਿਹਾ ਸੰਸਾਰ ਵਿਚ ਤੂਫ਼ਾਨ ਸੀ ਕਿ ਹੁਣ ਜ਼ਬਾਨਾਂ ਨਹੀਂ ਖੁੱਲ੍ਹਣਗੀਆਂ, ਗੁਰੂ ਦੀ ਕ੍ਰਿਪਾ ਨਾਲ ਸਾਨੂੰ ਉਹ ਕਾਮਯਾਬੀ ਹੋਈ।

ਇਹ ਸੱਚ ਹੈ ਕਿ ਸਾਨੂੰ ਕਿਸੇ ਨੇ ਹੱਥ ਨਹੀਂ ਸੀ ਪਾਇਆ। ਅਸੀਂ ਗੁਰੂ ਤੇਗ਼ ਬਹਾਦਰ

ਦੇ ਪੂਰਨਿਆਂ 'ਤੇ ਤੁਰਨ ਵਾਲੇ ਹਾਂ। ਇਨ੍ਹਾਂ ਨੌਜੁਆਨਾਂ ਨੇ ਉਸ ਵੇਲੇ ਉਠ ਕੇ ਇਕ ਆਵਾਜ਼ ਹਿੰਦੁਸਤਾਨ ਵਿਚ ਦਿੱਤੀ ਸੀ ਕਿ ਅਸੀਂ ਇਸ ਲਈ ਮੋਰਚਾ ਲਗਾ ਰਹੇ ਹਾਂ ਕਿ ਜ਼ਬਾਨ ਅਤੇ ਦਿਮਾਗ਼ ਜੋ ਗੂੰਗੇ ਹੋ ਚੁੱਕੇ ਹਨ, ਇਹ ਨਹੀਂ ਹੋਣ ਦਿਆਂਗੇ। ਇਹ ਪੈਗ਼ਾਮ ਲੈ ਕੇ ਜਿਸ ਵੇਲੇ ਸਰਦਾਰ ਅਬਿਨਾਸ਼ੀ ਸਿੰਘ ਆਏ ਕਿ ਹੁਣ ਇਹਦਾ ਮੁੱਢ ਬੰਨ੍ਹੋ ਤਾਂ ਮੈਂ ਸਿੱਧਾ ਹੀ ਆਪਣੇ ਇਕ ਹੋਰ ਮਿੱਤਰ ਸਰਦਾਰ ਇੰਦਰਜੀਤ ਸਿੰਘ ਜੀ ਦੇ ਪਾਸ ਗਿਆ ਕਿ ਅੱਗੇ ਵੀ ਤੁਸਾਂ ਨੇ ਆਵਾਜ਼ ਨੂੰ ਉਠਾਇਆ ਹੈ, ਹੁਣ ਅਸੀਂ ਸਾਰੇ ਐਸਾ ਪ੍ਰਬੰਧ ਕਰੀਏ ਕਿ ਜੇਲ੍ਹ ਵਿਚ ਬੈਠੇ ਹੋਏ ਮਹਾਨ ਆਗੂ ਜੋ ਤਪੱਸਿਆ ਕਰ ਰਹੇ ਹਨ, ਉਨ੍ਹਾਂ ਲਈ ਅਤੇ ਨਾਲ ਇਹ ਵੀ ਕਿ ਸਾਰੀ ਦੁਨੀਆਂ ਅੰਮ੍ਰਿਤਸਰ ਨਾਲ ਜੁੜ ਜਾਏ। ਗੁਰੂ ਦੀ ਆਪ ਕਰਾਮਾਤ ਹੋਈ ਹੈ, ਇਹ ਸਭ ਜੇਲ੍ਹਾਂ ਵਿਚੋਂ ਜਿੱਤ ਕੇ ਵਾਪਿਸ ਆਏ ਹਨ। ਕਿਉਂਕਿ ਮੈਨੂੰ ਯਾਦ ਹੈ ਕਿ ਆਪਣੇ ਇਕ ਉਸਤਾਦ ਦੀ ਗੱਲ ਉਸ ਇਤਿਹਾਸਕਾਰ ਦੀ ਕਹੀ ਬਾਤ ਜੋ ਮੈਂ ਆਪ ਜੀ ਨਾਲ ਸਾਂਝੀ ਕਰਨ ਲੱਗਾ ਹਾਂ। ਆਮ ਤੌਰ 'ਤੇ ਇਹ ਪ੍ਰਸ਼ਨ ਪੁੱਛਿਆ ਜਾਂਦਾ ਹੈ ਕਿ ਦੁਨੀਆਂ ਦਾ ਇਤਿਹਾਸ ਕੀ ਹੈ ? ਮੇਰੇ ਉਸਤਾਦ ਹਨ ਮਿ: ਡੇਵਿਸ। ਜਦ ਮੈਂ ਪਿਛਲੀ ਵਾਰੀ ਉਨ੍ਹਾਂ ਨੂੰ ਪੁੱਛਿਆ ਕਿ ਦੁਨੀਆਂ ਦਾ ਇਤਿਹਾਸ ਚਾਰ ਪੈਰ੍ਹਿਆਂ ਵਿਚ ਦੱਸੋ। ਉਹ ਕਹਿਣ ਲੱਗੇ ਚਾਰ ਪੈਰ੍ਹਿਆਂ ਵਿਚ ਨਹੀਂ ਮੈਂ ਤੈਨੂੰ ਚਾਰ ਸੱਤਰਾਂ ਵਿਚ ਦੁਨੀਆਂ ਦਾ ਇਤਿਹਾਸ ਦੱਸਦਾ ਹਾਂ। ਸਾਰੀ ਦੁਨੀਆਂ ਦਾ ਇਤਿਹਾਸ ਤੇ ਬੱਸ ਇਤਨਾ ਹੈ, ਪਰ ਇਸ ਨੂੰ ਹੁਕਮਰਾਨ ਸੁਣਦਾ ਨਹੀਂ, ਇਨਸਾਨ ਸੁਣਦਾ ਨਹੀਂ, ਅਸੀਂ ਸੁਣਦੇ ਨਹੀਂ। ਇਤਿਹਾਸ ਤਾਂ ਸਿਰਫ਼ ਚਾਰ ਸੱਤਰਾਂ ਵਿਚ ਹੀ ਦੁਨੀਆਂ ਦਾ ਲਿਖਿਆ ਹੈ। ਪਹਿਲੀ ਸੱਤਰ ਹੈ : ਜਿਸ ਵੇਲੇ ਵਾਹਿਗੁਰੂ ਨੇ ਕਿਸੇ ਹੁਕਮਰਾਨ ਨੂੰ ਤਬਾਹ ਕਰਨਾ ਹੁੰਦਾ ਹੈ ਉਸ ਨੂੰ ਤਾਕਤ ਦੇ ਨਸ਼ੇ ਵਿਚ ਪਾਗ਼ਲ ਕਰ ਦਿੰਦਾ ਹੈ। ਦੂਸਰੀ ਸਤਰ : ਜਿਸ ਵੇਲੇ ਰਾਤ ਹਨ੍ਹੇਰੀ ਹੋ ਜਾਏ ਉਸ ਵੇਲੇ ਤਾਰੇ ਬਹੁਤ ਚਮਕਦੇ ਹਨ। ਤੀਸਰਾ : ਜਿਸ ਵੇਲੇ ਸ਼ਹਿਦ ਦੀ ਮੱਖੀ ਕਿਸੇ ਫੁੱਲ ਕੋਲੋਂ ਜ਼ਰਾ ਤੁਪਕਾ ਕੁ ਵੀ ਲੈਂਦੀ ਹੈ ਸ਼ਹਿਦ ਦਾ ਤਾਂ, ਕਈ ਹੋਰ ਫੁੱਲਾਂ ਨੂੰ ਵੀ ਜ਼ਰਖ਼ੇਜ਼ ਕਰ ਦਿੰਦੀ ਹੈ, ਉਸ ਵੇਲੇ ਆਪਣੇ ਹੀ ਪਰ੍ਹਾਂ ਨਾਲ। ਚੌਥੇ : ਵਾਹਿਗੁਰੂ ਦੀ ਚੱਕੀ ਚਲਦੀ ਬਹੁਤ ਹੌਲੇ ਹੌਲੇ ਹੈ ਪਰ ਆਟਾ ਬਹੁਤ ਬਾਰੀਕ ਪੀਸਦੀ ਹੈ। ਬਿਲਕੁੱਲ ਇਸੇ ਤਰ੍ਹਾਂ ਹੀ ਹੋਇਆ, ਇਤਿਹਾਸ ਗਵਾਹ ਹੈ ਬੜੀਆਂ ਤਾਕਤਾਂ ਆਈਆਂ ਤੇ ਚਲੀਆਂ ਗਈਆਂ, ਜਿਨ੍ਹਾਂ ਨੇ ਕੋਸ਼ਿਸ਼ ਬੜੀ ਕੀਤੀ ਕਿ ਜ਼ਬਾਨਾਂ ਬੰਦ ਹੋ ਜਾਣ ਅਤੇ ਹਿੰਦੁਸਤਾਨ ਦੇ ਅੰਦਰ ਕਿਸੇ ਇਕ ਦਾ ਰਾਜ ਹੋ ਜਾਏ। ਅੰਮ੍ਰਿਤਸਰ ਦੀ ਅਸਥਾਪਨਾ ਸ਼ੁਰੂ ਹੋ ਗਈ, ਸ਼ੁਕਰ ਹੋਇਆ, ਜਿੱਤ ਹੋਈ ਅਤੇ ਤੁਸੀਂ ਹੁਣ ਦੇਖ ਰਹੇ ਓ ਪਿਛਲੀ ਸ਼ਤਾਬਦੀ ਵੇਲੇ ਅਸੀਂ ਜੇਲ੍ਹ ਵਿਚ ਬੈਠਿਆਂ ਦੀ ਵੀ ਆਪ ਜੀ ਨੂੰ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਈ ਸੀ। ਅੱਜ ਆਪ ਸਰਦਾਰ ਗੁਰਚਰਨ ਸਿੰਘ ਟੌਹੜਾ, ਅੱਜ ਆਪ ਸਰਦਾਰ ਜਗਦੇਵ ਸਿੰਘ ਤਲਵੰਡੀ, ਅੱਜ ਆਪ ਜੀ ਨੂੰ ਵਾਹਿਗੁਰੂ ਜੀ ਕੀ ਫ਼ਤਹਿ ਬੁਲਾ ਰਹੇ ਹਨ। ਅੰਮ੍ਰਿਤਸਰ ਇਕ ਐਸਾ ਅਸਥਾਨ ਹੈ ਜਿਸ ਬਾਰੇ ਗੁਰੂ ਅਮਰਦਾਸ ਪਿਤਾ ਦਾ ਕਥਨ ਹੈ, ਇਹ ਸ਼ਹਿਰ ਨਹੀਂ ਹੈ ਮਤੇ ਭੁਲੇਖੇ ਨਾਲ ਇਸ ਨੂੰ ਕੋਈ ਸ਼ਹਿਰ ਕਹਿ ਦੇਵੇ। ਲਾਹੌਰ ਸ਼ਹਿਰ ਹੈ, ਲੰਡਨ ਸ਼ਹਿਰ ਹੈ, ਦਿੱਲੀ ਸ਼ਹਿਰ ਹੈ, ਅੰਮ੍ਰਿਤਸਰ ਸ਼ਹਿਰ ਨਹੀਂ ਹੈ। ਗੁਰੂ ਅਮਰਦਾਸ ਪਿਤਾ ਦੀ ਇਕ ਤੁਕ ਹੈ 'ਲਹੌਰ ਸ਼ਹਿਰ ਅੰਮ੍ਰਿਤਸਰ ਸਿਫਤੀ ਦਾ ਘਰ', ਅੰਮ੍ਰਿਤਸਰ ਹੀ ਇਕ ਐਸਾ ਅਸਥਾਨ ਹੈ ਜਿਥੋਂ ਜੋ ਗੁਰੂ ਨੇ ਸੋਚਿਆ, ਜੋ ਗੁਰੂ ਨੇ ਦਿੱਤਾ ਉਸ ਨੂੰ ਮੂਰਤੀਮਾਨ ਕਰ

ਦਿੱਤਾ। ਅੰਮ੍ਰਿਤਸਰ ਦੇ ਅੰਦਰ ਜੋ ਵੀ ਸਾਡੇ ਹਾਵ-ਭਾਵ ਹਨ ਤੁਸੀਂ ਦੇਖ ਸਕਦੇ ਹੋ। ਸਭ ਤੋਂ ਪਹਿਲਾਂ ਇਹ ਤੁਸੀਂ ਦੇਖੋ ਅੰਮ੍ਰਿਤਸਰ ਸਰੋਵਰਾਂ ਦੇ ਗਿਰਦ ਘਿਰਿਆ ਹੈ। ਇਹ ਇਸ ਵਾਸਤੇ ਘਿਰਿਆ ਹੈ ਕਿ ਅਸੀਂ ਸਾਰੇ ਇਹ ਜਾਣ ਸਕੀਏ ਕਿ ਜਿਸ ਨੇ ਵੀ ਅੰਮ੍ਰਿਤਸਰ ਦਾ ਵਾਸੀ ਬਣਨਾ ਹੈ, ਇਹੀ ਪੰਜ ਸਰੋਵਰ ਸਾਡੇ ਪ੍ਰਤੀਕ ਹਨ, ਉੱਥੇ ਰਾਮਸਰ ਹੈ, ਕਿਸੇ ਵੇਲੇ ਵੀ ਵਾਹਿਗੁਰੂ ਦੀ ਓਟ ਨਹੀਂ ਛੱਡਣੀ, ਉੱਥੇ ਬਿਬੇਕਸਰ ਹੈ, ਜਿਸ ਵੇਲੇ ਵੀ ਤੁਸਾਂ ਨੇ ਕੋਈ ਕਾਰਜ ਕਰਨਾ ਹੈ, ਬਿਬੇਕ ਨਾਲ ਕਰਨਾ ਹੈ। ਉੱਥੇ ਕੌਲਸਰ ਹੈ, ਦੁਨੀਆਂ ਵਿਚ ਰਹਿ ਕੇ ਦੁਨੀਆਂ ਤੋਂ ਉੱਤੇ ਰਹਿਣਾ ਹੈ। ਉੱਥੇ ਸੰਤੋਖਸਰ ਹੈ, ਕਿਸੇ ਵੇਲੇ ਵੀ ਸੰਤੋਖ ਦਾ ਪੱਲਾ ਨਹੀਂ ਛੱਡਣਾ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਜੋ ਨੀਂਹ ਮੀਆਂ ਮੀਰ ਜੀ ਨੇ ਰੱਖੀ, ਲਿਖਿਆ ਹੈ ਸਾਡੇ ਇਤਿਹਾਸ ਅੰਦਰ, ਜਿਸ ਵੇਲੇ ਨੀਂਹ ਰੱਖੀ ਜਾ ਰਹੀ ਸੀ ਹਰਿਮੰਦਰ ਸਾਹਿਬ ਦੀ, ਹਰ ਵਾਰ ਕੁਰਸੀ ਡਿੱਗ ਜਾਏ, ਕੁਰਸੀ ਹਿੱਲ ਜਾਏ, ਉੱਤੇ ਉਸਾਰੀ ਨਾ ਹੋਵੇ। ਜਦ ਇਸ ਬਾਰੇ ਗੁਰੂ ਅਰਜਨ ਪਾਤਸ਼ਾਹ ਕੋਲੋਂ ਪੁੱਛਿਆ ਉਸ ਵੇਲੇ ਆ ਕੇ ਰਾਜ (ਮਿਸਤਰੀ) ਨੇ, 'ਪਾਤਸ਼ਾਹ ਇਹ ਉਠਦੀ ਨਹੀਂ ਹੈ, ਹਰਿਮੰਦਰ ਦੀ ਉਸਾਰੀ', ਤਾਂ ਗੁਰੂ ਸਾਹਿਬ ਫ਼ੁਰਮਾਂਦੇ ਹਨ : 'ਹਰਿਮੰਦਰ ਦੇ ਹੇਠਾਂ ਸੰਤੋਖਸਰ ਦੀ ਮਿੱਟੀ ਪਾ ਦਿਉ।' ਜਿਸ ਨੇ ਵੀ ਹਰਿਮੰਦਰ ਉਸਾਰਨਾ ਹੈ, ਜਿਸ ਨੇ ਵੀ ਅੰਦਰ ਹਰਿ ਦਾ ਵਾਸਾ ਲੈਣਾ ਹੈ ਉਸ ਨੂੰ ਪਹਿਲਾਂ ਸੰਤੋਖਸਰ ਲਿਆਉਣਾ ਹੋਵੇਗਾ। ਇਹ ਹੈ ਪ੍ਰਤੀਕ ਅੰਮ੍ਰਿਤਸਰ ਦਾ। ਦੁਨੀਆਂ ਦੇ ਮੰਦਰ ਵਿਚ ਜਾਉ ਤੁਹਾਨੂੰ ਪਉੜੀਆਂ ਚੜ੍ਹ ਕੇ ਜਾਣਾ ਹੋਵੇਗਾ। ਹਰਿਮੰਦਰ ਇਕ ਐਸਾ ਅਸਥਾਨ ਹੈ ਜਿੱਥੇ ਤੁਹਾਨੂੰ ਪਉੜੀਆਂ ਉਤਰ ਕੇ ਜਾਣਾ ਹੋਏਗਾ। ਉੱਥੇ ਨਿੰਮ੍ਰਤਾ ਤੇ ਸੰਤੋਖ ਇਸ ਗੱਲ ਦੇ ਪ੍ਰਤੀਕ ਹਨ ਅਤੇ ਜੋ ਇਸ ਦਾ ਪੁਲ ਹੈ ਇਹ ਵੀ ਇਕ ਪ੍ਰਤੀਕ ਹੈ। ਸਰੋਵਰ ਵਿਚ ਇਕ ਪੁਲ ਇਸ ਗੱਲ ਦਾ ਸਾਨੂੰ ਗਿਆਨ ਦੇ ਰਿਹਾ ਹੈ ਕਿ ਜੇ ਕਿਸੇ ਨੇ ਅੰਮ੍ਰਿਤਸਰ ਦੇ ਅੰਦਰ ਦਰਸ਼ਨਾਂ ਨੂੰ ਜਾਣਾ ਹੈ। ਕਾਹਲੀ ਨਾਲ ਨਹੀਂ ਜਾਣਾ। ਮੈਨੂੰ ਯਾਦ ਨੇ ਹਰਿਮੰਦਰ ਸਾਹਿਬ ਬਾਰੇ ਸ਼ਬਦ ਲਿਖੇ ਹੋਏ ਮੈਕਾਲਫ਼ ਦੇ, ਸ਼ਬਦ ਪ੍ਰੋਫ਼ੈਸਰ ਪੂਰਨ ਸਿੰਘ ਤੇ ਭਾਈ ਵੀਰ ਸਿੰਘ ਜੀ ਦੇ, 'ਅੰਮ੍ਰਿਤਸਰ ਦੀ ਪ੍ਰਕਰਮਾ ਕਰਦੇ-ਕਰਦੇ ਕਦੀ ਕਾਹਲੀ-ਕਾਹਲੀ ਨਾ ਜਾਇਆ ਕਰੋ, ਹੌਲੀ-ਹੌਲੀ ਜਾਇਆ ਕਰੋ ਕਿਉਂਕਿ ਅੰਮ੍ਰਿਤਸਰ ਦੀ ਪ੍ਰਕਰਮਾ ਵਿਚ ਹਰ ਸਿਲ੍ਹਾ ਦੇ ਹੇਠਾਂ ਇਕ ਸ਼ਹੀਦ ਸੁੱਤਾ ਹੈ, ਅੰਮ੍ਰਿਤਸਰ ਦੀ ਇਕ-ਇਕ ਸਿਲ੍ਹ ਦੇ ਹੇਠਾਂ ਕਿਸੇ ਸ਼ਹੀਦ ਦੀ ਲਾਸ਼ ਪਈ ਹੋਈ ਹੈ। ਇਹ ਇਕ ਐਸਾ ਅਸਥਾਨ ਹੈ ਜਿਥੋਂ ਅਸੀਂ ਸਭ ਕੁਝ ਕੁਰਬਾਨ ਕਰਦੇ ਰਹੇ ਹਾਂ, ਇੱਥੇ ਉੱਚ ਆਦਰਸ਼ ਪਲਣ। ਇਸ ਲਈ ਅੰਮ੍ਰਿਤਸਰ ਦਾ ਪੁੱਲ ਵੀ ਇਕ ਆਦਰਸ਼ ਹੈ ਅਤੇ ਜੇ ਜ਼ਰਾ ਕੁ ਤੁਸੀਂ ਹੌਲੇ-ਹੌਲੇ ਬਗ਼ੈਰ ਇਹ ਖ਼ਿਆਲ ਛੱਡੇ ਕਿ ਸਿਰਫ਼ ਮੱਥਾ ਟੇਕ ਕੇ ਵਾਪਿਸ ਆਵਣਾ ਹੈ। ਬਾਹਰਲੀ ਡਿਉਢੀ ਤੋਂ ਲੈ ਕੇ ਅੰਦਰਲੀ ਡਿਉਢੀ ਹਰਿਮੰਦਰ ਸਾਹਿਬ ਦੀ ਦਹਿਲੀਜ਼ ਤੱਕ ਜੇ ਤੁਸੀਂ ਧੀਰੇ-ਧੀਰੇ ਕਦਮ ਪੁੱਟੋ, ਧੰਨ ਗੁਰੂ ਅਰਜਨ ਪਿਤਾ, ਤੁਸੀਂ ਇਹ ਵੀ ਦੇਖੋਗੇ ਇਹ ਕਦਮ ਪੂਰੇ ਚੌਰਾਸੀ ਹੀ ਹੋਣਗੇ। ਉਸ ਪੁਲ ਦੇ ਚੌਰਾਸੀ ਕਦਮ ਹਨ, ਹਰਿਮੰਦਰ ਸਾਹਿਬ ਤੱਕ ਪੁੱਜਣ ਦੇ ਚੌਰਾਸੀ ਕਦਮ ਹਨ। ਇਹੋ ਹੀ ਪੈਗ਼ਾਮ ਹੈ ਅੰਮ੍ਰਿਤਸਰ ਦਾ ਕਿ ਜੇ ਅੰਦਰ ਨਿਮ੍ਰਤਾ ਹੋਵੇਗੀ, ਜੇ ਅੰਦਰ ਇਨਸਾਨ ਦੇ ਸੰਤੋਖ ਹੋਏਗਾ, ਜੇ ਇਨਸਾਨ ਦੇ ਅੰਦਰ ਬਰਾਬਰੀ ਹੋਏਗੀ, ਜੇ ਇਨਸਾਨ ਦੇ ਅੰਦਰ ਸੋਹਜ ਗੁਣ ਹੋਣਗੇ, ਜੇ ਸੰਸਾਰ ਦੇ

ਅੰਦਰ ਸੰਸਾਰ ਵਿਚ ਰਹਿ ਕੇ ਉੱਚਾ ਹੋਣ ਦੀ ਜਾਚ ਹੋਏਗੀ, ਉਸ ਦੀ ਚੌਰਾਸੀ ਕੱਟੀ ਜਾਏਗੀ ਅਤੇ ਜੋ ਖ਼ਿਆਲ ਦੁਨੀਆਂ ਦੇਂਦੀ ਹੈ ਇਹੀ ਅੰਮ੍ਰਿਤਸਰ ਦੇ ਅੰਦਰ ਅੰਮ੍ਰਿਤ ਹਰਿਮੰਦਰ ਨੂੰ ਬਣਾ ਕੇ ਪਾਤਸ਼ਾਹ ਨੇ ਉਸ ਅੰਦਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਹਰਿਮੰਦਰ ਦੇ ਦਰਵਾਜ਼ੇ ਵਿਚ ਵੀ ਬਹੁਤ ਰਹੱਸ ਛੁਪਿਆ ਹੋਇਆ ਹੈ। ਹਰਿਮੰਦਰ ਸਾਹਿਬ ਦਾ ਕੋਈ ਵੀ ਦਰਵਾਜ਼ਾ ਪੂਰਬ ਵੱਲ ਨਹੀਂ ਹੈ, ਹਰਿਮੰਦਰ ਸਾਹਿਬ ਦਾ ਕੋਈ ਵੀ ਦਰਵਾਜ਼ਾ ਪੱਛਮ ਵੱਲ ਨਹੀਂ ਹੈ। ਹਰਿਮੰਦਰ ਸਾਹਿਬ ਦਾ ਕੋਈ ਵੀ ਦਰਵਾਜ਼ਾ ਉੱਤਰ ਵੱਲ ਨਹੀਂ ਹੈ, ਹਰਿਮੰਦਰ ਸਾਹਿਬ ਦਾ ਕੋਈ ਵੀ ਦਰਵਾਜ਼ਾ ਦੱਖਣ ਵੱਲ ਨਹੀਂ ਹੈ। ਪਤਾ ਨਹੀਂ ਮੈਨੂੰ ਕਿਸੇ ਨੇ ਚਲਾ ਦਿੱਤਾ ਕਿ ਇਹਦਾ ਕੋਈ ਦਰਵਾਜ਼ਾ ਪੂਰਬ ਵੱਲ ਹੈ, ਕੋਈ ਪੱਛਮ ਵੱਲ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜ਼ਾ ਦਿਸ਼ਾ ਰਹਿਤ ਹਨ ਤਾਂ ਕਿ ਪੂਰਬ ਤੇ ਪੱਛਮ ਦਾ ਝਗੜਾ ਹੀ ਖ਼ਤਮ ਹੋ ਜਾਏ। ਪ੍ਰਭੂ ਤੇ ਹਰ ਨੁੱਕਰ ਵਿਚ ਹੈ, ਹਰ ਹਿਰਦੇ ਵਿਚ ਹੈ, ਹਰ ਅਸਥਾਨ 'ਤੇ ਹੈ ਅਤੇ ਹਰਿਮੰਦਰ ਸਾਹਿਬ ਦੀ ਕੋਈ ਵੀ ਦੀਵਾਰ ਇਕ ਦੂਜੀ ਨਾਲ ਮਿਲਦੀ ਨਹੀਂ ਹੈ। ਇਹ ਵੀ ਇਕ ਨਜ਼ਾਰਾ ਹੈ ਸ੍ਰੀ ਹਰਿਮੰਦਰ ਸਾਹਿਬ ਦਾ। ਜਿਹੜੀ ਦਰਸ਼ਨੀ ਡਿਉਢੀ ਦੀ ਦੀਵਾਰ ਹੈ ਇਹ 93 ਫੁੱਟ ਹੈ, ਜਿਹੜੀ ਘੰਟਾ ਘਰ ਦੀ ਬਾਹੀ ਹੈ ਇਹ 102 ਫੁੱਟ ਹੈ, ਜਿਹੜੀ ਹਰਿ ਕੀ ਪਉੜੀ ਦੀ ਬਾਹੀ ਹੈ ਇਹ 97 ਫੁੱਟ ਹੈ, ਜਿਹੜੀ ਚੌੜੇ ਪੌੜਾਂ ਦੀ ਬਾਹੀ ਹੈ ਇਹ 91 ਫੁੱਟ ਹੈ ਤਾਂ ਕਿ ਇਹ ਵੀ ਕਿਸੇ ਨੂੰ ਖ਼ਿਆਲ ਨਾ ਪੈਦਾ ਹੋ ਜਾਏ ਕਿ ਪ੍ਰਭੂ ਕਿਸੇ ਥਾਂ 'ਤੇ ਬੰਦ ਕੀਤਾ ਜਾ ਸਕਦਾ ਹੈ। ਪ੍ਰਭੂ ਹਰ ਥਾਂ 'ਤੇ ਹੈ। ਇਹ ਪਾਤਸ਼ਾਹ ਨੇ ਹਰਿਮੰਦਰ ਬਣਾ ਕੇ ਸਾਨੂੰ ਦੱਸਿਆ। ਹਰਿਮੰਦਰ ਦੇ ਸਾਹਮਣੇ ਅਕਾਲ ਤਖ਼ਤ ਬਣਿਆ, ਇਹ ਦੁਨੀਆਂ ਨੂੰ ਪਤਾ ਲੱਗ ਜਾਏ ਕਿ ਉਹ ਤਖ਼ਤ ਰਵ੍ਹੇਗਾ, ਜਿਸਨੂੰ ਬਣਾਇਆ ਜਾਏਗਾ, ਕਿਸੇ ਇਨਸਾਨ ਦੀ ਹੱਥੀਂ ਨਹੀਂ, ਕਿਸੇ ਜ਼ਾਲਮ ਦੀ ਹੱਥੀਂ ਨਹੀਂ। ਜਿਸਨੂੰ ਗੁਰੂ ਪਾਤਸ਼ਾਹ ਆਪ ਬਣਾਉਣਗੇ। ਅਕਾਲ ਤਖ਼ਤ ਬਣਾਉਣ ਵੇਲੇ ਲਿਖਿਆ ਹੈ ਸਾਡੇ ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਅੰਦਰ ਕਿ ਇਹ ਸਾਰੇ ਅਕਾਲ ਤਖ਼ਤ ਦੀ ਉਸਾਰੀ ਕਿਸੇ ਮਿਸਤਰੀ ਨੇ ਨਹੀਂ ਕੀਤੀ, ਕਿਸੇ ਰਾਜ ਨੇ ਨਹੀਂ ਕੀਤੀ। ਅਕਾਲ ਤਖ਼ਤ ਦੀ ਉਸਾਰੀ ਵੇਲੇ ਗਾਰਾ ਲਿਆਉਂਦੇ ਸਨ ਗੁਰੂ ਹਰਿਗੋਬਿੰਦ ਪਾਤਸ਼ਾਹ, ਇੱਟਾਂ ਲਾਉਂਦੇ ਸਨ ਭਾਈ ਗੁਰਦਾਸ ਜੀ ਅਤੇ ਉਸਾਰੀ ਕੀਤੀ ਜਾ ਰਹੀ ਸੀ ਬਾਬਾ ਬੁੱਢਾ ਜੀ ਵੱਲੋਂ। ਦੁਨੀਆਂ ਨੂੰ ਦੱਸਣ ਲਈ ਬਾਕੀ ਤਖ਼ਤ ਹੱਟ ਜਾਣਗੇ ਪਰ ਅਕਾਲ ਤਖ਼ਤ ਦੁਨੀਆਂ 'ਤੇ ਰਵ੍ਹੇਗਾ ਕਿਉਂਕਿ ਬਣਾਉਣ ਵਾਲੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਹਨ। ਉਹੀ ਤਖ਼ਤ ਰਹਿ ਸਕੇਗਾ ਜਿਸ ਕੋਲ ਬਾਬੇ ਬੁੱਢੇ ਵਰਗੀ ਸ਼ਰਧਾ ਹੈ, ਬਾਬੇ ਬੁੱਢੇ ਵਰਗਾ ਗਿਆਨ ਹੈ ਅਤੇ ਭਾਈ ਗੁਰਦਾਸ ਜੀ ਵਰਗੀ ਸੂਝ ਹੈ। ਇਹ ਅਕਾਲ ਤਖ਼ਤ ਹਰਿਮੰਦਰ ਸਾਹਿਬ ਦੇ ਸਾਹਮਣੇ ਬਣਾ ਕੇ ਸਾਨੂੰ ਪੈਗ਼ਾਮ ਦਿੱਤਾ ਹੈ। ਇਹ ਵੀ ਇਕ ਨਜ਼ਾਰਾ ਤੁਸੀਂ ਦੇਖੋਗੇ। ਕਹਿ ਰਿਹਾ ਸੀ ਇਕ ਮੇਰਾ ਵੀਰ, ਉਹ ਆਖਣ ਲੱਗਾ, ਇਹ ਸਿਆਸਤ ਦੇ ਹੇਠਾਂ ਧਰਮ ਹੈ। ਸ਼ਾਇਦ ਭੁਲੇਖਾ ਤਾਂ ਪੈ ਜਾਂਦਾ ਹੈ ਜਿਸ ਨੇ ਹਰਿਮੰਦਰ ਸਾਹਿਬ ਧਿਆਨ ਨਾਲ ਨਹੀਂ ਦੇਖਿਆ, ਅਕਾਲ ਤਖ਼ਤ 'ਤੇ ਤੁਸੀਂ ਬੈਠ ਜਾਓ, ਹਰਿਮੰਦਰ ਸਾਹਿਬ ਦੇ ਅੰਦਰ ਗੁਰੂ ਗ੍ਰੰਥ ਸਾਹਿਬ ਦਿਖਾਈ ਦੇਣਗੇ, ਹਰਿਮੰਦਰ ਦੇ ਅੰਦਰ ਤੁਸੀਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੇਠ ਬੈਠ ਜਾਓ ਤੁਹਾਨੂੰ ਅਕਾਲ ਤਖ਼ਤ ਦਿਖਾਈ ਨਹੀਂ ਦੇਵੇਗਾ। ਕੈਸੀ ਵਿਉਂਤ

ਬਣਾਈ ਹੈ ਗੁਰੂ ਪਾਤਸ਼ਾਹ ਨੇ, ਤਖ਼ਤ 'ਤੇ ਬੈਠੇ ਗੁਰੂ ਨੂੰ ਯਾਦ ਰੱਖੋ, ਗੁਰੂ ਕੋਲ ਬੈਠਿਆਂ ਹੋਇਆਂ ਕਿਸੇ ਨੂੰ ਯਾਦ ਨਾ ਰੱਖੋ, ਸਿਵਾਏ ਵਾਹਿਗੁਰੂ ਤੋਂ। ਇਹ ਅੰਮ੍ਰਿਤਸਰ ਹੈ ਜਿਸ ਨੇ ਸੰਸਾਰ ਦੇ ਅੰਦਰ ਇਕ ਨਵਾਂ ਪੈਗ਼ਾਮ ਸਾਨੂੰ ਦਿੱਤਾ ਹੈ ਅਤੇ ਜਿਸ ਵੇਲੇ ਅਸੀਂ ਸਭ ਅੰਮ੍ਰਿਤਸਰ ਦੇ ਸਮਾਗਮ ਕਰ ਰਹੇ ਸਾਂ, ਸਾਰੀ ਦੁਨੀਆਂ ਦੇ ਲੋਕ ਉੱਥੇ ਪੁੱਜੇ, ਤੁਸੀਂ ਵੀ ਗਏ, ਇਥੋਂ ਉਤਸ਼ਾਹ ਨਾਲ ਤੁਸਾਂ ਦੇਖਿਆ ਕਿਵੇਂ ਸਾਰੀ ਲੋਕਾਈ ਉੱਥੇ ਪੁੱਜੀ। ਅਸੀਂ ਇਹੀ ਸਭ ਚਾਹੁੰਦੇ ਹਾਂ ਤੇ ਇਹੀ ਸਾਡੇ ਸਾਰਿਆਂ ਦੇ ਹਿਰਦੇ ਵਿਚ ਹੈ ਕਿ ਤੁਸੀਂ ਸਭ ਅੰਮ੍ਰਿਤਸਰ ਨਾਲ ਜੁੜ ਜਾਉ ਕਿਉਂਕਿ ਅੰਮ੍ਰਿਤਸਰ ਇਕ ਐਸਾ ਪੇੜ ਹੈ, ਜਿਸ ਉੱਤੇ ਜੇ ਕਿਸੇ ਨੇ ਵਾਰ ਕਰ ਦਿੱਤਾ ਫਿਰ ਇਸ ਦੀਆਂ ਸ਼ਾਖ਼ਾਂ ਵੀ ਹਿੱਲੇ ਬਿਨਾਂ ਨਹੀਂ ਰਹਿ ਸਕਣਗੀਆਂ। ਬੜੇ ਸੁਹਣੇ ਸ਼ਬਦ ਕਹੇ ਸਨ ਉਥੇ ਸਮਾਗਮ ਅੰਦਰ ਮੇਰੇ ਇਕ ਨੌਜੁਆਨ ਵੀਰ ਨੇ ਕਿ "ਅੱਜ ਅੰਮ੍ਰਿਤਸਰ ਦੇ ਸਮਾਗਮ ਇਹ ਸਾਨੂੰ ਦੱਸ ਰਹੇ ਹਨ ਕਿ ਟੁੱਟੇ ਹੋਏ ਅੰਗ ਵੈਲਡ ਕਿਵੇਂ ਕਰੀਦੇ ਹਨ।" ਸਮਾਗਮ ਅੰਦਰ ਸਾਰੇ ਆਪਣੀ-ਆਪਣੀ ਉਲਝਣ ਨਾਲ ਲਿਆਏ ਹਨ। ਹਰ ਕੋਈ ਆਪਣੀ-ਆਪਣੀ ਬਾਤ ਕਰਦਾ ਹੈ ਪਰ ਇਸ ਵਾਰੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਕੋਈ ਐਸੀ ਸੰਸਥਾ ਨਹੀਂ ਸੀ, ਕੋਈ ਐਸਾ ਅਖਾੜਾ ਨਹੀਂ ਸੀ, ਕੋਈ ਐਸੀ ਜਥੇਬੰਦੀ ਨਹੀਂ ਸੀ, ਕੋਈ ਐਸਾ ਆਗੂ ਨਹੀਂ ਸੀ ਜਿਸ ਨੇ ਆ ਕੇ ਅੰਮ੍ਰਿਤਸਰ ਦੀ ਦਹਿਲੀਜ਼ ਉੱਤੇ ਸਿਰ ਨਾ ਝੁਕਾਇਆ ਹੋਵੇ ਅਤੇ ਸ੍ਰੀ ਅੰਮ੍ਰਿਤਸਰ ਹੀ ਐਸਾ ਅਸਥਾਨ ਹੈ ਜਿੱਥੇ ਸਭ ਇਕੱਠੇ ਹੋਏ ਸਨ। ਇਸ ਲਈ ਇੱਥੇ ਅੱਜ ਜੋ ਉਪਰਾਲਾ ਕੀਤਾ ਹੈ ਮੇਰੇ ਨੌਜੁਆਨਾਂ ਨੇ, ਬਜ਼ੁਰਗਾਂ ਨੇ, ਸਾਥੀਆਂ ਨੇ, ਇਹ ਦੁਨੀਆਂ ਨੂੰ ਸਿਰਫ਼ ਇਹ ਦਰਸਾਉਣ ਲਈ ਕਿ ਅੰਮ੍ਰਿਤਸਰ ਨੂੰ ਸ਼ਹਿਰ ਨਾ ਜਾਣਿਆ ਜੇ, ਅੰਮ੍ਰਿਤਸਰ ਸਾਡਾ ਪੈਗ਼ਾਮ ਹੈ, ਅੰਮ੍ਰਿਤਸਰ ਤੋਂ ਹੀ ਸਾਰੀ ਆਵਾਜ਼ ਅਸੀਂ ਸਾਰੇ ਸੰਸਾਰ ਨੂੰ ਦੇਣੀ ਹੈ। ਮੈਂ ਸਿਰਫ਼ ਹੁਣ ਆਖ਼ਰੀ ਬਾਤ ਕਰਨ ਲੱਗਾ ਹਾਂ ਕਿਉਂਕਿ ਆਮ ਤੌਰ 'ਤੇ ਲੋਕ ਜਿਸ ਵੇਲੇ ਸਾਡੇ ਨਾਲ ਬਾਤ ਕਰਦੇ ਸਨ, ਸਾਨੂੰ ਆਖਦੇ ਨੇ ਤੁਹਾਡੇ ਕੋਲ ਸਾਹਿਤ ਦੀ ਕਦਰ ਨਹੀਂ ਹੈ। ਸਾਨੂੰ ਕਹਿੰਦੇ ਨੇ ਸਾਡੇ ਕੋਲ ਸੰਗੀਤ ਨਹੀਂ ਹੈ, ਮੈਂ ਤਾਂ ਬਾਤ ਹੀ ਇਨ੍ਹਾਂ ਸਭ ਦੀ ਕਰਨ ਲੱਗਾ ਹਾਂ। ਹਰ ਸਾਲ ਅਠ੍ਹਾਰਾਂ ਤੋਂ ਵੀਹ ਲੱਖ ਮੁਸਲਮਾਨ ਜਿਸ ਵੇਲੇ ਕਰਬਲਾ ਦੇ ਮੈਦਾਨ ਵਿਚ ਇਕੱਠੇ ਹੁੰਦੇ ਹਨ, ਮੈਂ ਉਨ੍ਹਾਂ ਨੂੰ ਪੁੱਛਿਆ ਤੁਸੀਂ ਉਸ ਵੇਲੇ ਕਿਹੜੀ ਬੋਲੀ ਵਿਚ ਗੱਲ ਕਰਦੇ ਹੋ। ਅਠ੍ਹਾਰਾਂ ਲੱਖ ਮੁਸਲਮਾਨ ਹਰ ਰਾਤ ਨੂੰ ਸਾਲ ਵਿਚ ਇਕ ਵਾਰੀ ਇਕੱਠਾ ਹੋਵੇ, ਸਾਰਿਆਂ ਦੀ ਉਸ ਵੇਲੇ ਬੋਲੀ ਇਕ ਦੂਜੇ ਨੂੰ ਸਮਝ ਆਉਂਦੀ ਹੈ, ਤੁਸੀਂ ਕਿਹੜੀ ਬੋਲੀ ਵਿਚ ਗੱਲਾਂ ਕਰਦੇ ਹੋ ਤਾਂ ਮੈਨੂੰ ਉਨ੍ਹਾਂ ਨੇ ਕਿਹਾ, 'ਅਸੀਂ ਕੁਰਾਨ ਦੀ ਬੋਲੀ ਵਿਚ ਬਾਤ ਕਰਦੇ ਹਾਂ।' ਮੈਂ ਸਿਰਫ਼ ਅੱਜ ਦੇ ਦਿਨ ਇਹੀ ਬੇਨਤੀ ਕਰਨੀ ਹੈ ਅੱਜ ਤੋਂ ਚਾਲ੍ਹੀ ਸਾਲ ਤੋਂ ਬਾਅਦ ਜਦ ਮੇਰਾ ਬੇਟਾ, ਤੁਹਾਡੇ ਬੇਟੇ ਨਾਲ ਮਿਲੇਗਾ ਉਸ ਵੇਲੇ ਐਸਾ ਨਾ ਹੋ ਜਾਏ ਕਿ ਮੇਟੇ ਬੇਟੇ ਦੀ ਗੱਲ ਤੁਹਾਡੇ ਬੇਟੇ ਨੂੰ ਸਮਝ ਨਾ ਆਵੇ ਤੇ ਤੁਹਾਡੇ ਬੇਟੇ ਦੀ ਗੱਲ ਮੇਰੇ ਬੇਟੇ ਨੂੰ ਸਮਝ ਨਾ ਆਵੇ। ਫਿਰ ਇਲਾਜ ਕੀ ਹੈ, ਇਹ ਇਲਾਜ ਉਹ ਜੋ ਦੁਨੀਆਂ ਕਰ ਰਹੀ ਹੈ, ਉਹ ਕੁਰਾਨ ਦੀ ਬੋਲੀ ਵਿਚ ਬਾਤ ਕਰਦੇ ਹਨ, ਸਾਨੂੰ ਵੀ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਵਿਚ ਬਾਤ ਕਰਨ ਦੀ ਜਾਚ ਸਿੱਖਣੀ ਪਵੇਗੀ ਤਾਂ ਹੀ ਇਕੱਠੇ ਰਹਿ ਸਕਦੇ ਹਾਂ। ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਅਸੀਂ ਇਕ ਦੂਜੇ

ਨਾਲ ਕਰਨੀ ਸ਼ੁਰੂ ਕਰ ਦਿੱਤੀ ਤਾਂ ਉਸ ਵੇਲੇ ਫਿਰ ਭਾਵੇਂ ਜਿੱਥੇ ਕੋਈ ਸਿੱਖ ਬੈਠਾ ਹੈ : 'ਜਹਾਂ ਜਹਾਂ ਗੁਰੂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ' ਹੋਏਗੀ, ਗੱਲ ਸਮਝ ਆ ਜਾਵੇਗੀ। ਤੁਸਾਂ ਬੜਾ ਉਪਰਾਲਾ ਕੀਤਾ, ਤੁਹਾਨੂੰ ਆਸ਼ੀਰਵਾਦ ਮਿਲ ਰਹੀ ਹੈ, ਤੁਹਾਨੂੰ ਪਿਆਰ ਮਿਲ ਰਿਹਾ ਹੈ ਅਤੇ ਜੋ ਕੁਝ ਅਸਾਂ ਉਪਰਾਲੇ ਕੀਤੇ/ਕਰ ਰਹੇ ਹੋ, ਅਸੀਂ ਨਹੀਂ ਸਾਰਾ ਪੰਥ ਤੁਹਾਡੇ ਨਾਲ ਹੈ ਅਤੇ ਮੈਨੂੰ ਵਿਸ਼ਵਾਸ ਹੈ ਜੋ ਤੁਸੀਂ ਸਕੂਲ ਦੀ ਅਸਥਾਪਨਾ ਕਰਨ ਲੱਗੇ ਹੋ ਸਾਰੀ ਦੁਨੀਆਂ ਦੇ ਲੋਕ ਇਸ ਅਸਥਾਨ 'ਤੇ ਇਸ ਸਕੂਲ ਵਿਚ ਜਿਸ ਵੇਲੇ ਪੜ੍ਹਨਗੇ ਉਨ੍ਹਾਂ ਦੀ ਬੋਲੀ ਉਹੀ ਹੋਏਗੀ ਜੋ ਗੁਰੂ ਗ੍ਰੰਥ ਸਾਹਿਬ ਦੀ ਹੈ। ਅਸੀਂ ਤੇ ਰੋਜ਼ਾਨਾ ਸਾਹਿਤ ਤੇ ਸੰਗੀਤ ਨੂੰ ਆਪਣੇ ਸਿਰ 'ਤੇ ਚੁੱਕ ਕੇ ਸ੍ਰੀ ਦਰਬਾਰ ਸਾਹਿਬ ਅਸਥਾਪਨ ਕਰਨ ਜਾਂਦੇ ਹਾਂ। ਗੁਰੂ ਗ੍ਰੰਥ ਸਾਹਿਬ ਤੇ ਸੰਗੀਤ ਦਾ ਸੰਗਮ ਹੈ ਜਿਸ ਨੂੰ ਅਸੀਂ ਰੋਜ਼ ਸਿਰ 'ਤੇ ਚੁੱਕਦੇ ਹਾਂ, ਚੌਰ ਕਰਦੇ ਹਾਂ, ਪਾਲਕੀ ਵਿਚ ਲੈ ਜਾਂਦੇ ਹਾਂ, ਇਸ ਲਈ ਇਹ ਚੰਗਾ ਉਪਰਾਲਾ ਹੋਣ ਲੱਗਾ ਹੈ ਅਤੇ ਵਾਹਿਗੁਰੂ ਬਖ਼ਸ਼ਿਸ਼ ਕਰੇਗਾ, ਰਹਿਮਤ ਹੋਵੇਗੀ। ਤੁਸੀਂ ਇਹ ਆਵਾਜ਼ ਸਾਰੇ ਪਾਸੇ ਦਿਉ ਤਾਂ ਕਿ ਅੰਮ੍ਰਿਤਸਰ ਵਿਚ ਜੋ ਮੂਰਤੀਮਾਨ ਕੀਤਾ ਹੈ, ਖ਼ਿਆਲ ਇਹ ਸੰਸਾਰ ਤੱਕ ਜਾ ਸਕੇ ਅਤੇ ਇਸੇ ਹੀ ਖ਼ਿਆਲ ਨਾਲ ਅਸੀਂ ਸਾਰੇ ਅੱਜ ਤੁਹਾਡੇ ਰਿਣੀ ਹਾਂ, ਧੰਨਵਾਦੀ ਹਾਂ ਕਿ ਕੋਈ ਐਸਾ ਅਸਥਾਨ ਤੇ ਮੋਰਚਾ ਨਹੀਂ ਹੈ ਜਿਸ ਵਿਚ ਤੁਹਾਡੀ ਪਹਿਲ ਨਾ ਹੋਵੇ, ਜਿਸ ਵਿਚ ਤੁਸੀਂ ਅੱਗੇ ਕਦਮ ਵਧਾਏ ਨ ਹੋਣ। ਤੁਹਾਨੂੰ ਸਭ ਨੂੰ ਵਧਾਈਆਂ ਅਤੇ ਇਸੇ ਹੀ ਚਾਅ ਵਿਚ ਆਪ ਜੀ ਨੂੰ ਗੁਰੂ ਫ਼ਤਹਿ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਿੱਖ ਇਤਿਹਾਸ ਵਿਚ ਔਰਤ ਦਾ ਅਸਥਾਨ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਜੋ ਕੁਝ ਨੌਜੁਆਨ ਸਭਾ ਨੇ ਪ੍ਰੋਗ੍ਰਾਮ ਦੇ ਮੁਤਾਬਕ ਸਾਨੂੰ ਗਿਆਤ ਕੀਤਾ ਕਿ ਅੱਜ ਦਾ ਇਹ ਇਕ ਸਮਾਗਮ ਬੀਬੀਆਂ ਤੇ ਖ਼ਾਸ ਕਰ ਸਿੱਖ ਬੀਬੀਆਂ ਨਾਲ ਕੁਝ ਵਿਚਾਰ ਕਰਨ ਲਈ ਹੈ। ਇੰਝ ਤੁਸੀਂ ਜਾਣੋ ਕਿ ਸਭ ਤੋਂ ਜ਼ਰੂਰੀ ਅੰਗ ਹੈ। ਅਗਰ ਮੇਰਾ ਘਰ ਠੀਕ ਹੈ ਤੇ ਮਹਾਰਾਜ ਦੇ ਕਹਿਣ ਅਨੁਸਾਰ ਬਾਹਰ ਵੀ ਠੀਕ ਹੈ : 'ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ।' ਜਿਤਨਾ ਬਾਹਰ ਸੁਖ ਹੈ ਅਸਲ ਵਿਚ ਘਰ ਵਿਚ ਹੀ ਹੈ ਅਤੇ ਘਰ ਨੂੰ ਹੋਰ ਕੋਈ ਸੰਭਾਲ ਨਹੀਂ ਸਕਦਾ ਸਿਵਾਏ ਮਾਂ ਤੋਂ, ਬੀਵੀ ਤੋਂ ਅਤੇ ਕੋਈ ਹੋਰ ਕੋਸ਼ਿਸ਼ ਵੀ ਕਰੇ ਤਾਂ ਘਰ ਨੂੰ ਸੰਭਾਲ ਨਹੀਂ ਸਕੇਗਾ। ਜੇ ਐਸਾ ਹੋਏ ਕਿ ਹੋਰ ਕੋਈ ਸੰਭਾਲ ਸਕੇ ਤਾਂ ਭਗਤ ਧੰਨਾ ਜੀ ਜਿੱਥੇ ਇਤਨੀਆਂ ਮੰਗਾਂ ਮੰਗਦੇ ਨੇ ਸਰੀਰ ਵਾਸਤੇ ਉੱਥੇ ਇਕ ਵੱਡੀ ਮੰਗ ਇਹ ਮੰਗੀ ਹੈ ਕਿ 'ਘਰ ਕੀ ਗਹਿਨਿ ਚੰਗੀ ਜਨੁ ਧੰਨਾ ਲੇਵੈ ਮੰਗੀ'। ਹੇ ਵਾਹਿਗੁਰੂ ਜੇ ਮੈਂ ਤੇਰੇ ਕੋਲੋਂ ਅੰਨ, ਲਵੇਰੀ ਅਤੇ ਘਿਉ ਮੰਗਿਆ ਹੈ ਇਹ ਸਾਰਾ ਕੁਝ ਨਹੀਂ ਹੈ ਜੇ ਘਰਵਾਲੀ ਚੰਗੀ ਨਹੀਂ ਹੈ। ਭਗਤ ਤ੍ਰਿਲੋਚਨ ਜੀ ਨੇ ਵੀ ਐਸਾ ਹੀ ਕੀਤੈ ਤੇ ਉਹ ਕਹਿੰਦੇ ਨੇ 'ਘਰਿ ਗੇਹਣੁ' ਮੇਰੇ ਘਰ ਦਾ ਤੂੰ ਗਹਿਣਾ ਹੈਂ ਇਸ ਕਰਕੇ ਮੈਂ ਤੈਨੂੰ ਗੱਲ ਆਖ ਰਿਹਾ ਹਾਂ ਅਤੇ ਸਿੱਖ ਇਤਿਹਾਸ ਵਿਚ ਗੁਰੂ ਅਰਜਨ ਪਿਤਾ ਨੇ ਸ਼ਬਦ ਵਰਤਿਆ ਹੈ ਕਿ ਮਨੁੱਖ ਦਾ ਕੋਈ ਕਾਨਫ਼ੀਡੈਂਸ ਹੈ ਤਾਂ ਔਰਤ ਹੈ : 'ਔਰਤ ਯਕੀਨਾ' ਅਗਰ ਮਨੁੱਖ ਦੇ ਕਿਸੇ ਕਾਨਫ਼ੀਡੈਂਸ ਨੂੰ ਕਦੀ ਡੋਲ੍ਹਣ ਨਹੀਂ ਦੇਵੇਗੀ ਤਾਂ ਉਹ ਔਰਤ ਹੈ, ਜੋ ਮਨੁੱਖ ਡੋਲ੍ਹ ਰਿਹਾ ਹੈ, ਮਹਾਰਾਜ ਦੇ ਕਹਿਣ ਅਨੁਸਾਰ ਸਿਰਫ਼ ਇਸ ਦੀ ਘਰਵਾਲੀ ਹੈ ਜੋ ਉਸ ਨੂੰ ਡੁਲ੍ਹਾ ਦਿੰਦੀ ਹੈ ਅਤੇ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਬਚਨ ਹੈ ਕਿ 'ਔਰਤ ਈਮਾਨ' ਅਗਰ ਕਿਸੇ ਮਨੁੱਖ ਦਾ ਈਮਾਨ ਪੱਕਾ ਰੱਖਦੀ ਹੈ ਤਾਂ ਉਹ ਸਿਰਫ਼ ਉਸ ਦੀ ਘਰਵਾਲੀ ਹੈ। ਇਸ ਲਈ ਇਹ ਅਤਿਅੰਤ ਜ਼ਰੂਰੀ ਸੀ ਤੇ ਮੇਰਾ ਵੀ ਦਿਲ ਸੀ ਤੇ ਮੈਂ ਆਪ ਹੀ ਆਖਿਆ ਕਿ ਅਸੀਂ ਅਜੇ ਤੱਕ ਰੂਬਰੂ ਬਾਤਾਂ ਆਪਣੀ ਭੈਣ ਨਾਲ, ਆਪਣੀ ਬੇਟੀ ਨਾਲ, ਆਪਣੀ ਮਾਂ ਨਾਲ ਨਹੀਂ ਕੀਤੀਆਂ। ਇਹੀ ਇਕ ਕਾਰਨ ਹੈ ਕਿ ਸਾਡੀ ਕਾਮਯਾਬੀ ਹੁੰਦੀ ਹੁੰਦੀ

ਵੀ ਰਹਿ ਜਾਂਦੀ ਹੈ। ਹਿੰਦੁਸਤਾਨ ਅੰਦਰ ਇਕ ਸਟੇਟ ਹੈ ਕਸ਼ਮੀਰ, ਉੱਥੇ ਇਕ ਬੜੀ ਵੱਡੀ ਕਿਤਾਬ ਛਪੀ ਤੇ ਵੇਖੀ ਅਤੇ ਅਖ਼ਬਾਰਾਂ ਨੇ ਖ਼ਾਸ ਕਰ ਟਾਈਮ ਨੇ ਨਿਊਯਾਰਕ ਟਾਈਮ ਨੇ, ਇੰਡੀਆ ਟੂਡੇ ਨੇ ਲਿਖਿਆ : ਕਿਸੇ ਘਰ ਚਲੇ ਜਾਓ ਇਹ ਤੁਹਾਨੂੰ ਕਿਤਾਬ ਮਿਲੇਗੀ। ਕਿਤਾਬ ਦਾ ਨਾਂ ਹੈ 'ਖ਼ੁਆਤੀਨ ਕੇ ਦਿਲੋਂ ਕੀ ਬਾਤੇਂ' ਔਰਤ ਦੇ ਦਿਲ ਵਿਚ ਕੀ ਹੈ ਭਾਵ ਇਹ ਕਿਸੇ ਨੂੰ ਦੱਸਦੀ ਨਹੀਂ ਹੈ ਤੇ ਇਕ ਔਰਤ ਨੇ ਬੜੀ ਜੁਰੱਅਤ ਕਰਕੇ ਇਹ ਕਿਤਾਬ ਲਿਖੀ 'ਖ਼ੁਆਤੀਨ ਕੇ ਦਿਲੋਂ ਕੀ ਬਾਤੇਂ' ਤੇ ਮੈਂ ਆਪਣੀ ਬੇਟੀ ਨੂੰ ਕਿਹਾ ਇਹ ਕਿਤਾਬ ਲੱਭ ਕੇ ਲਿਆ। ਉਸ ਕਿਤਾਬ ਵਿਚ ਔਰਤ ਦੇ ਦਿਲਾਂ ਦੀਆਂ ਬਾਤਾਂ ਲਿਖੀਆਂ ਹਨ। ਇੱਥੇ ਮਲੇਸ਼ੀਆ ਦੀਆਂ ਔਰਤਾਂ ਦੀ ਕੋਈ ਕਿਤਾਬ ਛਪੀ ਨਹੀਂ ਹੈ। ਪਰ ਇਨ੍ਹਾਂ ਦਾ ਅੱਜ ਮੈਨੂੰ ਜਾਂ ਸਾਰਿਆਂ ਨੂੰ ਪਤਾ ਲੱਗ ਜਾਏਗਾ ਕਿ ਔਰਤ ਦੇ ਦਿਲ ਵਿਚ ਕੀ ਹੈ? ਖ਼ੁਆਤੀਨ ਦੇ ਦਿਲਾਂ ਦੇ ਵਿਚ ਕੀ ਹੈ? ਜਿਸ ਕਰਕੇ ਸਾਡਾ ਘਰ ਤ੍ਰੇੜ ਵਿਚ ਆ ਗਿਆ ਹੈ। ਇਹ ਤਾਂ ਮੈਂ ਬੇਨਤੀ ਕੀਤੀ ਏ ਮੁੱਢਲੀ ਕਿ ਜੋ ਅੱਜ ਆਪ ਨਾਲ ਸਲਾਹ ਕਰਨੀ ਹੈ ਸ਼ੁਰੂ ਇਥੋਂ ਹੀ ਕਰਨੀ ਏ। ਤੁਹਾਡੇ ਹੀ ਇਸ ਮੁਲਕ ਵਿਚ ਇਕ ਭਾਈ ਸੋਹਣ ਸਿੰਘ ਜੀ ਹੋਏ ਨੇ, ਪਿਆਰ ਨਾਲ, ਸਤਿਕਾਰ ਨਾਲ ਅਸੀਂ ਉਨ੍ਹਾਂ ਨੂੰ ਸੰਤ ਸੋਹਣ ਸਿੰਘ ਜੀ ਮਲਾਕਾ ਵਾਲੇ ਕਹਿਣ ਲੱਗ ਪਏ। ਉਨ੍ਹਾਂ ਦੇ ਜੀਵਨ ਵਿਚ ਇਕ ਘਟਨਾ ਹੋਈ ਹੈ, ਉਨ੍ਹਾਂ ਦੱਸੀ ਤੇ ਸੁਣਾਈ ਵੀ ਹੈ ਕਿ ਮੈਂ ਸੰਗਤ ਨੂੰ ਇਕ ਵਾਰੀ ਲੈ ਕੇ ਸਿੰਘਾਪੁਰ ਗਿਆ ਤੇ ਉੱਥੇ ਦੀਵਾਨ ਲੱਗਿਆ ਸੀ। ਦੀਵਾਨ ਦੀ ਸਮਾਪਤੀ ਤੋਂ ਬਾਅਦ ਇਕ ਬੀਬੀ ਮੇਰੇ ਕੋਲ ਆਈ, ਆ ਕੇ ਕਹਿਣ ਲੱਗੀ ਮੇਰਾ ਬੱਚਾ ਗੁੰਮ ਗਿਆ ਹੈ ਤੇ ਬੜੀ ਘਬਰਾਈ ਹੋਈ ਸੀ। ਸੋਹਣ ਸਿੰਘ ਜੀ ਕਹਿੰਦੇ ਨੇ ਮੈਂ ਉਸ ਮਾਈ ਨੂੰ ਪੁੱਛਿਆ, ਬੀਬੀ ਬੱਚਾ ਤੇਰਾ ਗੁੰਮਿਆ ਹੈ, ਕੋਈ ਨਿਸ਼ਾਨੀ ਦੱਸ। ਕੀ ਬੱਚੇ ਦੇ ਸਿਰ 'ਤੇ ਜੂੜਾ ਹੈ ਤਾਂ ਕਿ ਉਸ ਨੂੰ ਲੱਭਣ ਵਿਚ ਥੋੜ੍ਹੀ ਜਿਹੀ ਆਸਾਨੀ ਹੋਵੇ, ਤਾਂਕਿ ਮੈਂ ਸੇਵਾਦਾਰਾਂ ਨੂੰ ਕਹਾਂ, ਲੱਭ ਕੇ ਲਿਆਓ ਤੇ ਉਹ ਔਰਤ ਆਖਦੀ ਏ : ਜੀ ਜੂੜਾ ਕੋਈ ਨਹੀਂ। ਮੈਂ ਦੂਸਰਾ ਸੁਆਲ ਕੀਤਾ : ਉਸ ਨੂੰ ਪੰਜਾਬੀ ਆਉਂਦੀ ਹੈ? ਕਿਉਂਕਿ ਮੇਰਾ ਸੇਵਾਦਾਰ ਜਿਸ ਵੇਲੇ ਨਾਂ ਪੁੱਛੇਗਾ ਤੇ ਉਹ ਮਾਂ ਬੋਲੀ ਵਿਚ ਦੱਸ ਸਕੇਗਾ? ਆਖਣ ਲੱਗੀ ਜੀ, ਉਹਨੂੰ ਪੰਜਾਬੀ ਵੀ ਨਹੀਂ ਆਉਂਦੀ। ਫਿਰ ਮੈਂ ਪੁੱਛਿਆ : ਕੀ ਉਸ ਨੇ ਕਛਹਿਰਾ ਪਾਇਆ ਹੋਇਆ ਹੈ ਜਾਂ ਕਮੀਜ਼ ਪਾਈ ਹੋਈ ਹੈ? ਤੇ ਆਖਣ ਲੱਗੀ ਜੀ ਇਹ ਵੀ ਨਹੀਂ ਪਾਈ ਹੋਈ ਤੇ ਆਪਣੇ ਸੁਭਾਅ ਅਨੁਸਾਰ ਸੰਤ ਸੋਹਣ ਸਿੰਘ ਜੀ ਕਹਿਣ ਲੱਗੇ ਮਾਈ, ਤੇਰਾ ਬੇਟਾ ਤੇ ਅੱਗੇ ਹੀ ਗੁਆਚਿਐ ਤੇ ਜੇ ਮੈਂ ਲੱਭ ਲਿਆ ਤਾਂ ਕੀ ਹੋ ਜਾਏਗਾ? ਤੇਰਾ ਬੇਟਾ ਤੇ ਤੇਰੇ ਘਰ ਵਿਚ ਹੀ ਗੁਆਚ ਗਿਆ ਹੈ। ਜੇ ਉਸ ਦੇ ਸਿਰ 'ਤੇ ਜੂੜਾ ਨਹੀਂ ਹੈ, ਜੇ ਉਸ ਦੇ ਮੁੱਖ ਵਿਚ ਪੰਜਾਬੀ ਨਹੀਂ ਹੈ, ਜੇ ਉਸ ਦੇ ਤਨ 'ਤੇ ਸਿੱਖੀ ਬਾਣਾ ਨਹੀਂ ਹੈ ਤੇ ਜਿਹਾ ਉਹ ਬਾਹਰ ਗੁੰਮ ਗਿਆ, ਤਿਹਾ ਉਹ ਘਰ ਗੁੰਮ ਗਿਆ।

ਐਸੀ ਅਵਸਥਾ ਸਾਡੇ ਘਰਾਂ ਵਿਚ ਸ਼ੁਰੂ ਹੋ ਗਈ ਹੈ, ਮੇਰਾ ਬੇਟਾ ਮੇਰੇ ਘਰ ਵਿਚ ਹੀ ਗੁਆਚ ਗਿਆ ਹੈ ਅਤੇ ਜਿਸ ਵੇਲੇ ਘਰ ਵਿਚ ਹੀ ਗੁਆਚ ਜਾਏਗਾ ਫਿਰ ਅਸੀਂ ਕਿਥੋਂ ਲੱਭਾਂਗੇ। ਫਿਰ ਮੈਂ ਨੌਜੁਆਨਾਂ ਨੂੰ, ਗ੍ਰੰਥੀ ਸਿੰਘਾਂ ਨੂੰ ਜਾਂ ਵਿਦਵਾਨਾਂ ਨੂੰ, ਜਾਂ ਸਾਧੂਆਂ ਨੂੰ ਕੀ ਆਖਾਂ ਕਿ ਮੇਰਾ ਬੇਟਾ ਤਾਂ ਮੇਰੇ ਘਰ ਵਿਚ ਹੀ ਗੁਆਚ ਗਿਆ ਹੈ। ਇਸ ਕਰਕੇ

ਜ਼ਰੂਰੀ ਹੈ ਕਿ ਅਸੀਂ ਬੇਟੇ ਨੂੰ ਘਰ ਵਿਚ ਹੀ ਲੱਭੀਏ। ਕਿਤਨੀ ਵੀ ਕੋਸ਼ਿਸ਼ ਕਰਨੀ ਪਵੇ, ਜ਼ੋਰ ਲਾ ਕੇ ਵੀ ਕਰਨਾ ਪਵੇ, ਜੋ ਸਾਨੂੰ ਵਾਹਿਗੁਰੂ ਨੇ, ਗੁਰੂ ਨੇ, ਇਤਿਹਾਸ ਨੇ, ਬਾਣੀ ਨੇ ਦਿੱਤੇ ਨੇ ਬਚਨ, ਉਸ ਦੀਆਂ ਰਗਾਂ ਵਿਚ ਪਾ ਦੇਈਏ। ਰਸਕਨ ਦੀ ਇਕ ਬੜੀ ਵੱਡੀ ਕਿਤਾਬ ਹੈ ਉਸ ਦਾ ਨਾਂ ਹੈ 'On to Last' ਭਾਵ ਇਹ ਕਿ ਇਸ ਥਾਂ ਤੋਂ ਦਰਗਾਹ ਵਿਚ ਕਿਵੇਂ ਜਾਣਾ ਹੈ ਅਤੇ ਕਹਿੰਦੇ ਨੇ ਬੜੀ ਪੜ੍ਹੀ ਗਈ ਏ ਕਿਤਾਬ ਅਤੇ ਲਿਖਣ ਵਾਲਾ ਵੀ ਕਹਿੰਦੇ ਨੇ ਬੜਾ ਸਿਆਣਾ ਸੀ। ਉਸ ਕੋਲੋਂ ਕਿਸੇ ਪੁੱਛ ਲਿਆ ਤੂੰ ਇਤਨੀਆਂ ਸਿਆਣੀਆਂ ਗੱਲਾਂ ਕਿਵੇਂ ਕਰਦਾ ਹੈਂ ? ਤਾਂ ਉਸ ਨੇ ਜੁਆਬ ਦਿੱਤਾ, ਉਸ ਨੇ ਮੁੱਖਬੰਦ ਵਿਚ ਲਿਖਿਐ ਕਿਤਾਬ ਦੇ : My mother canned Bible into my skin. 'ਮਾਈ ਮਦਰ ਕੈਂਡ ਬਾਈਬਲ ਇਨ ਟੂ ਮਾਈ ਸਕਿਨ' ਮੇਰੀ ਮਾਂ ਨੇ ਸੋਟੀਆਂ ਮਾਰ ਮਾਰ ਕੇ ਮੇਰੀ ਖਲੜੀ ਵਿਚ ਬਾਈਬਲ ਪਾ ਦਿੱਤੀ ਹੈ, ਹੁਣ ਨਿਕਲੇ ਕਿਸ ਤਰ੍ਹਾਂ। ਇੱਥੇ ਕੋਈ ਸੋਟੀ ਮਾਰਨ ਦੀ ਲੋੜ ਨਹੀਂ ਹੈ, ਇੱਥੇ ਤੇ ਬਿਲਕੁੱਲ ਉਹੀ ਤਰੀਕਾ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਐ। ਕੈਸਾ ਪਿਆਰਾ ਸ਼ਬਦ ਹੈ ਗੁਰੂ ਗ੍ਰੰਥ ਸਾਹਿਬ ਦਾ ਕਿ ਆਪ ਗੁਰੂ ਫ਼ੁਰਮਾਂਦੇ ਨੇ : ਤੂੰ ਆਪਣੇ ਬੇਟੇ ਨੂੰ ਥੋੜ੍ਹੀ ਦੇਰ ਆਪਣੇ ਤੋਂ ਅਲੱਗ ਕਰਕੇ ਦੇਖ ਜਿਸ ਵੇਲੇ ਬੱਚਾ ਤੇਰੀ ਗੋਦ ਵਿਚ ਹੈ, ਉਸ ਨੂੰ ਥੋੜ੍ਹਾ ਜਿਹਾ ਦੂਰ ਕਰਕੇ ਦੇਖ ਤੇ ਇੰਝ ਕਰੀਂ ਬੱਚੇ ਨੂੰ ਦੁੱਧ ਪਿਲਾਉਣ ਤੋਂ ਬਾਅਦ ਬੱਚੇ ਨੂੰ ਜ਼ਰਾ ਕੁ ਦੂਰ ਛੱਡ ਦਈਂ ਤੇ ਫਿਰ ਇਸ ਤਰ੍ਹਾਂ ਕਰੀਂ ਆਪਣਾ ਥਨ ਬੱਚੇ ਨੂੰ ਦਿਖਾ ਦਈਂ ਤੇ ਫਿਰ ਗੁਰੂ ਪਿਤਾ ਕਹਿੰਦੇ ਨੇ ਬੱਚੇ ਦੀ ਜ਼ਬਾਨ ਵੱਲ ਦੇਖੀਂ ਤੇ ਕਿਆ ਪਿਤਾ ਦੀ ਤੁਕ ਹੈ 'ਜਿਉ ਬਾਰਿਕ ਰਸਿਕ ਪਰਿਓ ਥਨਿ ਮਾਤਾ, ਥਨਿ ਕਾਢੈ ਬਿਲਲੁ ਬਿਲੀਧੇ' ਕਹਿੰਦੇ ਨੇ ਹੇ ਮਾਂ ਤੂੰ ਦੇਖ ਸਹੀ ਕਿ ਤੂੰ ਬੱਚੇ ਨੂੰ ਇਕ ਵਾਰੀ ਦੁੱਧ ਪਿਲਾਇਆ ਹੈ, ਤੂੰ ਜ਼ਰਾ ਕੁ ਉਸ ਨੂੰ ਦੂਰ ਕਰ ਦਿੱਤਾ ਹੈ ਤੇ ਤੂੰ ਬੱਚੇ ਦੀ ਜ਼ਰਾ ਜ਼ਬਾਨ ਵੱਲ ਦੇਖੀਂ ਉਹਦੀਆਂ ਬੁਲੀਆਂ 'ਤੇ ਜ਼ਬਾਨ ਫਿਰਨੀ ਸ਼ੁਰੂ ਹੋ ਜਾਏਗੀ ਤੇ ਜੇ ਦੁੱਧ ਪਿਲਾਣ ਦੇ ਨਾਲ ਬੱਚੇ ਦੇ ਬੁਲ ਦੇਖ ਕੇ ਫੜਕਣ ਲੱਗ ਸਕਦੇ ਨੇ ਤੇ ਜੇ ਬੱਚੇ ਦੇ ਹਿਰਦੇ ਅੰਦਰ ਨਾਲ ਬਾਣੀ ਚਲੀ ਗਈ, ਵਿਸ਼ਵਾਸ ਚਲਾ ਗਿਆ, ਇਤਿਹਾਸ ਚਲਾ ਗਿਆ ਫਿਰ ਬੱਚਾ ਲਪਕ ਕੇ ਆਏਗਾ, ਇਹ ਹੋ ਨਹੀਂ ਸਕਦਾ। ਹੋਇਆ ਅਸਲ ਵਿਚ ਇਹੀ ਹੈ ਕਿ ਬੱਚੇ ਨੂੰ ਮਾਂ ਨੇ ਆਪ ਹੀ ਦੂਰ ਕਰ ਦਿੱਤਾ ਹੈ। ਬਹੁਤੀਆਂ ਮਾਵਾਂ ਨੂੰ ਮੈਂ ਪੁਛਿਐ, ਰੋਜ਼ ਹੀ ਸਾਡੇ ਨਾਲ ਹੁੰਦੀ ਏ, ਮਾਵਾਂ ਕਹਿੰਦੀਆਂ ਨੇ ਕਿ ਬੱਚਾ ਮੇਰੇ ਆਖੇ ਨਹੀਂ ਲੱਗਦਾ, ਨਹੀਂ ਲੱਗ ਰਿਹਾ, ਹੁਣ ਵੀ ਕਹਿੰਦੀਆਂ ਨੇ ਤਾਂ ਉਨ੍ਹਾਂ ਨੂੰ ਇਕੋ ਹੀ ਹੱਥ ਜੋੜ ਕੇ ਗੁਰੂ ਪਿਤਾ ਜਿਵੇਂ ਆਖਿਆ ਕਰਦੇ ਸਨ, ਬੇਨਤੀ ਹੈ, ਸਿਰਫ਼ ਬੇਨਤੀ ਇਹੀ ਹੈ ਕਿ ਇਹ ਸੋਚੋ ਕਿ ਤੁਹਾਡਾ ਬੱਚਾ ਤੁਹਾਡੇ ਤੋਂ ਦੂਰ ਕਿਸ ਤਰ੍ਹਾਂ ਗਿਆ। ਜਿਸ ਵੇਲੇ ਮਾਂ ਬੱਚਾ ਤੇਰੀ ਕੁੱਖ ਵਿਚ ਸੀ, ਉਹ ਬੱਚਾ ਕੋਈ ਦੂਰ ਸੀ ? ਬਿਲਕੁੱਲ ਦੂਰ ਨਹੀਂ ਸੀ ਕਿਉਂਕਿ ਤੇਰੀ ਆਪਣੀ ਕੁੱਖ ਵਿਚ ਸੀ। ਜਦ ਬੱਚਾ ਤੇਰੀ ਗੋਦ ਵਿਚ ਸੀ, ਬੱਚਾ ਤੁਹਾਡੇ ਤੋਂ ਉਸ ਵੇਲੇ ਦੂਰ ਹੋਇਐ ਜਿਸ ਵੇਲੇ ਤੁਸੀਂ ਦੂਰ ਕੀਤੈ, ਬੱਚਾ ਕਦੀ ਆਪੇ ਦੂਰ ਨਹੀਂ ਹੋਇਆ। ਮੈਂ ਉਸ ਨੂੰ ਆਇਆ ਦੇ ਹਵਾਲੇ ਕਰ ਦਿੱਤੈ ਤੇ ਆਇਆ ਦੇ ਅਰਥ ਹੈ ਕੀ, ਇਹ ਆਇਆ ਤੇ ਗਿਆ। ਅੱਜ ਤੱਕ ਕੋਈ ਆਇਆ, ਮੈਂ ਤੇ ਨਹੀਂ ਦੇਖੀ, ਬੱਚੇ ਨੂੰ ਪਿਆਰ ਵੀ ਕਰ ਰਹੀ ਹੋਵੇ, ਪਾਲ ਵੀ ਰਹੀ ਹੋਵੇ, ਛੱਡਦਿਆਂ ਦੇਰ ਵੀ ਨਹੀਂ ਲਾਂਦੀ। ਇਸ ਤਰ੍ਹਾਂ ਛੱਡਦੀ ਏ ਜਿਸ ਤਰ੍ਹਾਂ ਉਹਦਾ

ਉਸ ਨਾਲ ਕੋਈ ਲਗਾਵ ਹੀ ਨਹੀਂ ਹੈ। ਇਸ ਲਈ ਆਇਆ ਤੇ ਗਿਆ ਕਿਹਾ ਗਿਆ ਹੈ। ਹੋਰ ਆਇਆ ਭਾਵ ਕੋਈ ਨਹੀਂ ਹੈ, ਆਇਆ ਭਾਵ ਆਈ ਤੇ ਉਹ ਕੰਮ ਕਰਕੇ ਚਲੀ ਗਈ ਏ, ਉਹ ਆਇਆ ਮਾਂ ਨਹੀਂ ਬਣ ਸਕਦੀ। ਜਿਸ ਵੇਲੇ ਵੀ ਆਇਆ ਦੇ ਮਨ ਵਿਚ ਆ ਗਿਆ ਕਿ ਜਿਵੇਂ ਇਹ ਮੇਰਾ ਬੱਚਾ ਨਹੀਂ ਹੈ, ਬੋਝ ਬਣ ਗਿਆ ਹੈ, ਉਸ ਵੇਲੇ ਬੱਚੇ ਉੱਤੇ ਕਾਹਲੀ ਪੈਂਦੀ ਏ, ਅਸਰ ਪੈਂਦਾ ਹੈ ਅਤੇ ਉਸ ਤੋਂ ਦੂਰ ਹੋ ਜਾਂਦੀ ਏ ਕਿਉਂਕਿ ਉਹ ਆਇਆ ਮਾਂ ਨਹੀਂ ਹੈ ਉਸ ਅੰਦਰ ਕੋਈ ਬੱਚੇ ਲਈ ਦਰਦ ਵੀ ਨਹੀਂ ਹੈ। ਇਸ ਕਰਕੇ ਸਾਡੀ ਜਿਤਨੀ ਕੁ ਬਰਬਾਦੀ ਹੋ ਰਹੀ ਹੈ ਜਾਂ ਹੋਵੇਗੀ ਉਸ ਵਿਚ ਕਿਸੇ ਹੋਰ ਦਾ ਦੋਸ਼ ਨਹੀਂ ਹੈ ਸਾਡਾ ਆਪਣਾ ਦੋਸ਼ ਹੈ ਅਤੇ ਤੀਸਰੇ, ਸਿਰਫ਼ ਸਿੱਖ ਧਰਮ ਹੈ ਜੋ ਮਾਂ ਧਰਮ ਹੈ ਬਾਕੀ ਸਾਰੇ ਬਾਪ ਧਰਮ ਹੀ ਨੇ, ਇਹ ਮਾਂ ਵਾਂਗੂੰ ਹੀ ਸਮਝਾਂਦੈ, ਮਾਂ ਵਾਂਗੂੰ ਹੀ ਗੁੱਸੇ ਹੁੰਦੈ, ਮਾਂ ਵਾਂਗੂੰ ਹੀ ਝਿੜਕਦੈ, ਮਾਂ ਵਾਂਗੂੰ ਹੀ ਛਾਤੀ ਨਾਲ ਲਗਾਂਦੈ, ਮਾਂ ਵਾਂਗੂੰ ਹੀ ਸਾਨੂੰ ਰਸਤੇ 'ਤੇ ਪਾਂਦਾ ਹੈ ਅਤੇ ਜੇ ਇਤਨਾ ਮਾਣ ਗੁਰੂ ਨੇ ਦਿੱਤਾ ਹੈ ਬਾਣੀ ਅੰਦਰ ਤੇ ਅਸੀਂ ਵੀ ਇਸ ਮਾਣ ਨੂੰ ਗਵਾਈਏ ਨਾ। ਇਹ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿਉਂਕਿ ਅਗਰ ਇਹ ਸਾਨੂੰ ਸਮਝ ਆ ਗਈ ਤਾਂ ਕਦੀ ਕੋਈ ਬੱਚਾ ਧਰਮ ਤੋਂ ਬਾਗ਼ੀ ਨਹੀਂ ਹੋਣ ਲੱਗਾ। ਸਿਰਫ਼ ਤੁਸੀਂ ਨਾਂ ਹੀ ਦੇਖੋ, ਹੋਰ ਕੁਝ ਨਾ ਦੇਖੋ। ਜਿਤਨਾ ਸਟੇਟਸ ਸਿੱਖ ਨੇ ਦਿੱਤਾ ਹੈ ਔਰਤ ਨੂੰ, ਜਿਤਨਾ ਸਿੱਖ ਨੇ ਮਾਨ ਦਿੱਤਾ ਹੈ ਇਸ ਇਸਤਰੀ ਨੂੰ ਸ਼ਾਇਦ ਦੁਨੀਆਂ ਤੇ ਕੋਈ ਦੇ ਨਹੀਂ ਸਕਦਾ। ਇਹ ਇਸਤਰੀ ਨੂੰ ਉੱਚਾ ਉਠਾਣ ਵਾਸਤੇ ਹੀ ਸੀ। ਉਸ ਨਾਲ ਅਨੰਦ ਵਿਆਹ ਕਰਕੇ ਗ੍ਰਹਿਸਤ ਵਸਾਣਾ। ਇੱਥੇ ਮੈਂ ਆਪ ਜੀ ਨੂੰ ਜਿਹੜੀਆਂ ਅਨੰਦ ਕਾਰਜ ਦੀਆਂ ਵਿਚਕਾਰ ਰੁਕਾਵਟਾਂ ਪੈਂਦੀਆਂ ਨੇ, ਕੀ-ਕੀ ਅਸੀਂ ਉੱਥੇ ਗ਼ਲਤੀ ਉਸ ਵੇਲੇ ਕਰ ਜਾਂਦੇ ਹਾਂ, ਉਹ ਵੀ ਸਾਨੂੰ ਰਹਿਤ ਮਰਯਾਦਾ ਵਿਚ ਬੜੇ ਢੰਗ ਨਾਲ ਦੱਸ ਦਿੱਤੀਆਂ ਨੇ। ਉਹ ਮੈਂ ਆਪ ਨਾਲ ਥੋੜ੍ਹੀਆਂ ਜਿਹੀਆਂ ਸਾਂਝੀਆਂ ਕਰਨ ਲੱਗਾਂ।

ਸਭ ਤੋਂ ਪਹਿਲਾਂ ਜਿਹੜਾ ਅਨੰਦ ਕਾਰਜ ਹੈ, ਇਹ ਅਨੰਦ ਕਾਰਜ ਹੁਣ ਐਕਟ ਬਣ ਗਿਆ ਹੈ। ਕਿਸੇ ਨੂੰ ਹੱਕ ਨਹੀਂ ਹੈ ਕਿ ਅਨੰਦ ਕਾਰਜ ਹੋ ਰਿਹਾ ਹੋਵੇ ਤੇ ਵੱਧ ਘੱਟ ਕੋਈ ਗੱਲ ਕਰੇ। ਇਹ ਸਾਰੀ ਰਸਮ (Ceremony) ਸੈਰੇਮਨੀ ਸਮਝ ਲਉ 17 ਤੋਂ 18 ਮਿੰਟ ਵਿਚ ਨਿਭਣੀ ਚਾਹੀਦੀ ਹੈ। ਵੱਧ ਤੋਂ ਵੱਧ ਚਲੋ 20 ਮਿੰਟ ਲਾ ਲਉ। ਇਹ ਗੱਲ ਸਰ ਜੋਗਿੰਦਰ ਸਿੰਘ ਨੇ ਜਿਸ ਵੇਲੇ ਪਾਸ ਕਰਵਾਇਆ ਅਨੰਦ ਕਾਰਜ ਐਕਟ ਉਨ੍ਹਾਂ ਨੇ ਸਰ ਮਨੋਹਰ ਲਾਲ ਨੂੰ ਕਹੀ, ਉਨ੍ਹਾਂ ਮੁਸਲਮਾਨ ਫ਼ਜ਼ਲ ਹੱਕ ਸੀ, ਨੂੰ ਕਹੀ ਜਾਂ ਜਿੰਨੇ ਵੀ ਬੋਲਣ ਵਾਲੇ ਇਸ ਦੇ ਖ਼ਿਲਾਫ਼ ਸਨ ਕਿ ਸਾਡੀ ਜਿਹੜੀ ਅਨੰਦ ਕਾਰਜ ਦੀ ਮਰਯਾਦਾ ਹੈ, Simple ਹੈ, ਸਰਲ ਹੈ, ਸਸਤੀ ਹੈ, ਇਹਦੇ ਵਿਚ ਇਹ ਕੁਝ ਨਹੀਂ ਹੈ, ਤੱਤ ਦੀ ਪੂਜਾ ਨਹੀਂ ਹੈ, Elements ਦੀ ਪੂਜਾ ਹੈ ਈ ਨਹੀਂ ਸਾਡੇ ਅੰਦਰ, ਨਾ ਅੰਨ ਹੈ, ਨਾ ਪਾਣੀ ਹੈ, ਨਾ ਘੜਾ ਹੈ, ਨਾ ਕੋਈ ਆਕਾਸ਼ ਹੈ। ਸਾਡੀ ਅਨੰਦ ਕਾਰਜ ਦੀ ਰਸਮ ਇਤਨੀ ਸਿੰਪਲ ਐ ਕਿ ਇਹ ਅਨੰਦ ਕਾਰਜ ਗੁਰੂ ਅਮਰਦਾਸ ਪਿਤਾ ਨੇ ਬਖਸ਼ਿਸ਼ ਕੀਤੀ। ਗੁਰੂ ਰਾਮਦਾਸ ਮਹਾਰਾਜ ਨੇ ਸਾਡੇ 'ਤੇ ਰਹਿਮਤ ਕਰ ਦਿੱਤੀ। ਇਸ ਲਈ ਕੋਈ ਸ਼ਬਦ ਵੱਧ ਨਹੀਂ ਲਾਉਣਾ ਕਿਉਂਕਿ ਇਹ ਮੈਂ ਦੇਖਿਆ ਕਿ ਜੋ ਇਸ ਮਰਯਾਦਾ ਵਿਚ ਲਿਖਿਐ

ਉਸੇ ਦੇ ਮੁਤਾਬਕ ਅਨੰਦ ਕਾਰਜ ਹੋਣਾ ਚਾਹੀਦਾ ਹੈ। ਜਿਸ ਵੇਲੇ ਕੀਰਤਨ ਹੋ ਜਾਏ, ਸ਼ਬਦ ਪੜ੍ਹਿਆ ਜਾਏ, ਉਸ ਵੇਲੇ ਬੱਚਾ ਮਹਾਰਾਜ ਦੇ ਹਜ਼ੂਰ ਆਵੇ। ਲੜਕਾ ਲੜਕੀ ਸਿੱਖ ਦੇ ਰੂਪ ਵਿਚ ਆਉਣ ਨਾ ਕਿ ਸਿਹਰਾ ਬੰਨ੍ਹ ਕੇ, ਕਲਗੀਆਂ ਲਟਕਾ ਕੇ ਅਤੇ ਇਸੇ ਤਰ੍ਹਾਂ ਬੱਚੀ ਮਹਾਰਾਜ ਦੇ ਹਜ਼ੂਰ ਆ ਜਾਏ ਅਤੇ ਖੱਬੇ ਪਾਸੇ ਬੈਠ ਜਾਏ। ਚਲੋ ਇਹ ਤਾਂ ਹੁਣ ਮਰਯਾਦਾ ਈ ਬਣ ਗਈ। ਮੈਨੂੰ ਕਈ ਪੁੱਛਦੇ ਨੇ, ਖੱਬੇ ਪਾਸੇ ਕਿਉਂ ਬੈਠਦੀ ਏ ਤੇ ਮੈਂ ਆਖਨਾਂ, ਮੈਨੂੰ ਭੁੱਲ ਨਾ ਜਾਏ ਕਿ ਮੇਰਾ ਦਿਲ ਵੀ ਇਸ ਪਾਸੇ ਹੀ ਹੈ। ਇਸ ਲਈ ਆਪਣੇ ਆਪ ਹੀ ਤੁਹਾਨੂੰ ਪਤਾ ਲੱਗ ਜਾਏਗਾ ਕਿਥੇ ਬਹਿਣੈ, ਕਹਿਣ ਦੀ ਲੋੜ ਈ ਨਹੀਂ ਹੋਣੀ। ਦੂਸਰੇ ਮਹਾਰਾਜ ਦੇ ਹਜ਼ੂਰ ਜਿਸ ਵੇਲੇ ਅਰਦਾਸ ਅਰਦਾਸੀਆ ਕਰੇਗਾ, ਦੇਖੋ ਕਿਤਨੀ ਸਾਡੀ ਮਰਯਾਦਾ ਖੁੱਲ੍ਹੀ ਐ, ਸਾਰੀ ਸੰਗਤ ਨੇ ਬੈਠੇ ਰਹਿਣੈ, ਇਹ ਕਿਉਂ ਐਸਾ ਹੋਇਐ ਕਿਉਂਕਿ ਤ੍ਰੈ ਚੀਜ਼ਾਂ ਸਾਡੀਆਂ ਜ਼ਰੂਰੀ ਨੇ ਵਾਹਿਗੁਰੂ ਨੂੰ ਪੁਕਾਰਨਾ, ਸੰਗਤ ਦੀ ਸਾਖੀ ਤੇ ਸ਼ਬਦ ਦਾ ਸਹਾਰਾ। ਜਿਸ ਵੇਲੇ ਅਰਦਾਸੀਆ ਅਰਦਾਸ ਕਰੇਗਾ ਆਖ ਦੇਵੇਗਾ ਸਾਰੇ ਬੈਠੇ ਰਵ੍ਹੋ, ਮਾਂ ਬਾਪ ਦੋਨਾਂ ਦੇ ਖੜ੍ਹੇ ਹੋ ਜਾਣਗੇ। ਇਹ ਇਹਤਿਆਤ ਜ਼ਰੂਰ ਕਰਨੀ ਤਾਂਕਿ ਅਰਦਾਸ ਵਿਚ ਉਹ ਜੋ ਸ਼ਬਦ ਬੋਲਦਾ ਹੈ, ਉਹ ਨਾਂ ਕਈ ਵਾਰੀ ਵਿਚਾਰੇ ਨੂੰ ਨਹੀਂ ਆਉਂਦਾ, ਤੁਸੀਂ ਪਹਿਲਾਂ ਹੀ ਛਾਪ ਕੇ, ਟਾਈਪ ਕਰਕੇ, ਲਿਖ ਕੇ ਅੱਛੇ ਕਾਗ਼ਜ਼ 'ਤੇ ਉਹਨੂੰ ਦੇ ਦਿਉ। ਉਹ ਵਿਚਾਰਾ ਗੰਥੀ ਜਾਂ ਅਰਦਾਸੀਆ ਭਟਕਦਾ ਰਹਿੰਦੈ, ਹਰ ਸੂਰਤ ਇਹ ਕਰਿਆ ਕਰੋ ਕਿ ਜਿਸ ਨੇ ਅਰਦਾਸ ਕਰਨੀ ਐ ਉਸ ਨੂੰ ਲਿਖ ਕੇ ਪਹਿਲਾਂ ਦੇ ਦਿਉ ਤਾਂਕਿ ਉਹ ਉਨ੍ਹਾਂ ਦੋਹਾਂ ਦਾ ਨਾਂ ਠੀਕ ਬੋਲੇ। ਕਈ ਵਾਰੀ ਉਹ ਕਿਉਂਕਿ ਕਾਰਡਾਂ ਵਿਚ ਤੇ ਬੀਮਾਰੀ ਸ਼ੁਰੂ ਏ, ਪਤਾ ਨਹੀਂ ਲੱਗਦਾ, ਇਹ ਜਸਮਿੰਦਰ ਕੌਰ ਐ ਕਿ ਜਸਮਿੰਦਰ ਸਿੰਘ ਐ। ਇਸ ਕਰਕੇ ਗੰਥੀ ਨੂੰ ਤਕਲੀਫ਼ ਹੁੰਦੀ ਏ, ਇਹ ਨਾ ਹੋਵੇ। ਅਰਦਾਸ ਤੋਂ ਬਾਅਦ ਵਾਕ ਹੋਏਗਾ, ਮਹਾਰਾਜ ਦਾ ਵਾਕ ਹੋਣ ਤੋਂ ਬਾਅਦ ਜਿਸ ਵੇਲੇ ਆਪ ਉੱਥੇ ਬੈਠਣਗੇ, ਦੋਨਾਂ ਨੂੰ ਉੱਤੇ ਫਿਰ ਸਿਰਫ਼ ਇਹ ਜੋ ਲਿਖੇ ਹੋਏ ਉਪਦੇਸ਼ ਨੇ ਉਹ ਸੁਣਾ ਦੇਵੇ ਜਿਹੜੇ ਚਾਰ ਉਪਦੇਸ਼ ਨੇ। ਪਹਿਲਾ ਆਪ ਨੂੰ ਪਤੈ, ਇਹ ਕਹਿਣੈ ਕਿ ਸਿੱਖ ਧਰਮ ਵਿਚ ਗ੍ਰਸਤ ਆਸ਼ਰਮ ਨਹੀਂ ਬੇਟਾ ਧਰਮ ਹੈ, ਕੇਵਲ ਸਾਥ ਨਹੀਂ, ਇਹ ਧਰਮ ਨਹੀਂ, ਇਹ ਨਿਕਾਹ ਨਹੀਂ, ਨਾ ਕੋਈ ਸੌਦਾ ਹੈ, ਨਾ ਕੋਈ ਸਾਥ ਹੈ, ਨਾ ਇਹ ਵਿਆਹ ਹੈ, ਨਾ ਹੀ ਇਹ ਆਸ਼ਰਮ ਹੈ। ਹੁਣ ਆਪਣੇ ਆਪ ਈ ਕਲੀਅਰ ਹੋ ਗਿਆ। ਇਹ ਲਫ਼ਜ਼ ਲਿਖੇ ਹੋਏ ਨੇ ਇਕ ਬਹੁਤ ਵੱਡਾ ਇਤਿਹਾਸਕਾਰ ਹੈ ਤਾਰਾ ਚੰਦ ਜਿਸ ਨੇ 'Islamic in pact on India' ਲਿਖਿਐ। ਕਹਿੰਦੈ ਸਿੱਖਾਂ ਨੂੰ ਰੋਜ਼ ਸ਼ਾਬਾਸ਼ ਮਿਲਣੀ ਚਾਹੀਦੀ ਐ, ਉਨ੍ਹਾਂ ਸਿਰਫ਼ ਅਨੰਦ ਕਾਰਜ ਦੀ ਮਰਯਾਦਾ ਬਣਾ ਕੇ ਆਪਣੇ ਆਪ ਦੀ ਅਡੰਟੀ ਕਾਇਮ ਰੱਖੀ। ਹੁਣ ਮੈਂ Exact ਸ਼ਬਦ ਸੁਣਾਂਦਾਂ ਜਿਹੜੇ ਤਾਰਾ ਚੰਦ ਨੇ 'Islamic in pact on Islamic' ਦੇ ਉੱਤੇ ਲਿਖਿਐ। ਕਹਿੰਦੈ, ਸਾਰਿਆਂ 'ਤੇ ਇਸਲਾਮ ਛਾ ਗਿਆ, ਪਰ ਸਿੱਖ 'ਤੇ ਇਸਲਾਮ ਨਹੀਂ ਛਾ ਸਕਿਆ ਕਿਉਂਕਿ ਧੰਨ ਗੁਰੂ ਅਮਰਦਾਸ, ਤੂੰ ਇਸ ਨੂੰ ਅਨੰਦ ਕਾਰਜ ਦੀ ਮਰਯਾਦਾ ਦੇ ਗਿਆਂ ਕਿਉਂਕਿ ਕਿਸੇ ਵਿਚ, ਉਹ ਕਹਿੰਦੈ, distinctively ਇਸ ਨੂੰ ਅਲੱਗ ਕਰਨ ਦਾ ਜਿਹੜਾ ਕਾਰਨ ਹੈ, ਇਹ ਸਿਰਫ਼ ਅਨੰਦ ਕਾਰਜ ਬਣਿਐ ਬਾਕੀ ਸ਼ਾਇਦ ਕੋਈ ਨਾ ਬਣਿਆ ਹੋਵੇ। ਉਹਦੇ ਵਿਚ ਉਸ ਨੇ Impact ਦਸਿਆ ਏ ਸਿੱਖ ਦਾ ਇਸਲਾਮ

ਕਿਉਂ ਨਹੀਂ ਹੋ ਸਕਿਆ। ਇਹ ਕਾਰਨ ਸੀ ਕਿਉਂਕਿ ਅਸੀਂ ਆਸ਼ਰਮ ਨਹੀਂ ਮੰਨਦੇ, ਸੌਦਾ ਨਹੀਂ ਮੰਨਦੇ, ਵਿਆਹ ਨਹੀਂ ਮੰਨਦੇ, ਅਸੀਂ ਮੰਨਦੇ ਆਂ ਧਰਮ। ਹਿੰਦੂ ਆਸ਼੍ਰਮ ਕਵੇਗਾ, ਆਸ਼ਰਮ ਈ ਕਹਿੰਦੈ, ਪੰਜੀ ਸਾਲ ਬ੍ਰਹਮਚਾਰੀਆ, ਪੰਜੀ ਸਾਲ ਗ੍ਰਹਿਸਤੀ ਫਿਰ ਬੇਸ਼ੱਕ ਛੱਡ ਦੇਵੇ, ਫੇਰ ਬਾਲਪ੍ਰਸਤੀ ਹੋ ਜਾਣਾ ਕੈਸਾ ਗ਼ੈਰ-ਜ਼ਿੰਮੇਵਾਰ ਹੈ। ਉਹ ਕਹਿੰਦੈ, ਸਾਥ ਐ ਥੋੜ੍ਹੀ ਦੇਰ ਚਲਦਿਆਂ ਨਹੀਂ ਪਸੰਦ ਆਇਆ, ਨਵਾਂ ਸਾਥ ਲੱਭ ਲਉ, ਇਹ ਹੁਣ ਸਾਰੀ ਦੁਨੀਆਂ ਵਿਚ ਈ ਹੋ ਰਿਹੈ, ਉਹ ਕਹਿੰਦੈ ਸਾਥ ਈ ਐ, ਪਰ ਸਿੱਖ ਧਰਮ ਵਿਚ ਸਾਥ ਬਿਲਕੁੱਲ ਨਹੀਂ ਹੈ, ਇਹ ਤੇ ਇੰਝ ਸਮਝ ਲਉ ਦੋਨਾਂ ਦੀ ਸਾਧ ਸੰਗਤ ਬਣ ਗਈ ਏ, ਇਹ ਸਿਰਫ਼ ਸਾਥ ਨਹੀਂ ਐ, ਇਹ ਸਾਧ ਸੰਗਤ ਬਣ ਰਹੀ ਐ, 'ਇਕ ਸਿਖੁ ਦੋਇ ਸਾਧੂ ਸੰਗਿ' ਬਣ ਰਹੀ ਸੰਗਤ ਐ, ਤੂੰ ਕਹਿਨੈਂ ਸਾਥ ਹੋ ਰਿਹੈ। ਉਸ ਵੇਲੇ ਤੇ ਫਿਰ ਕਦੀ ਜੇ ਵਾਹਿਗੁਰੂ ਮਿਹਰ ਕੀਤੀ, ਘਰ ਸੰਤਾਨ ਹੋ ਗਈ ਤੇ ਘਰ ਈ ਪ੍ਰਮੇਸ਼ਰ ਆ ਗਿਆ, 'ਦੋਇ ਸਿਖੁ ਤੇ ਪੰਜੀ ਪਰਮੇਸਰੁ'। ਇਸ ਕਰਕੇ ਮਹਾਰਾਜ ਨੇ ਸਾਨੂੰ ਸਮਝਾ ਦਿੱਤਾ ਇਹ ਸੌਦਾ ਵੀ ਨਹੀਂ ਐ, ਕੋਈ ਦੇਖ ਲਉ, ਉਸ ਵੇਲੇ ਇਹ ਨਹੀਂ ਕਿਹਾ ਜਾਂਦਾ ਜਿਸ ਤਰ੍ਹਾਂ ਮਿਹਰ ਦੀ ਰਕਮ ਤੈਅ ਨਹੀਂ ਹੁੰਦੀ, ਨਾ ਕੋਈ ਕਹਿੰਦੈ, ਇੰਨੀ ਮੇਹਰ ਦੀ ਰਕਮ ਤੈਅ ਹੋ ਗਈ ਐ। ਇਹ ਇਕ ਸਾਨੂੰ ਆਪ ਗੁਰੂ ਨੇ ਇਥੋਂ ਬਚਾ ਲਿਆ, ਫਿਰ ਉਸ ਤੋਂ ਬਾਅਦ ਇੰਨਾ ਕੁ ਉਪਦੇਸ਼ ਦੇ ਕੇ ਕਿਹੈ, ਚਾਰ ਲਾਵਾਂ ਹੋਣਗੀਆਂ, ਸਮਝਾ ਜ਼ਰੂਰ ਦੇਣਾ ਚਾਹੀਦੈ ਕਿ ਹਰ ਲਾਵ ਤੋਂ ਬਾਅਦ ਆਪ ਨੇ ਸਿਰ ਝੁਕਾਣਾ। ਫਿਰ ਲਾਵ ਭਾਈ ਸਾਹਿਬ ਪੜ੍ਹਨਗੇ, ਫਿਰ ਰਾਗੀ ਸਿੰਘ ਪੜ੍ਹਨਗੇ, ਮਹਾਰਾਜ ਦੇ ਪ੍ਰਕਰਮਾ ਕਰ ਲੈਣੀ ਕਿ ਤੇਰੇ ਹੁਕਮ ਤੋਂ ਮੈਂ ਕੁਰਬਾਨ ਹੋ ਰਿਹਾਂ। ਬੱਸ ਇਹੀ ਭਾਵ ਐ, ਪ੍ਰਦੱਖਣਾ ਦਾ ਜੋ ਤੂੰ ਹੁਕਮ ਦੇ ਰਿਹੈਂ, ਉਸ ਉੱਤੇ ਦੋਨੋਂ ਕੁਰਬਾਨ ਹੋ ਰਹੇ ਆਂ, ਇਹ ਨਹੀਂ ਅਸੀਂ ਉਹਨੂੰ ਕੋਈ ਵੱਖਰਾ ਕਰਵਾ ਰਹੇ ਆਂ ਜਾਂ ਕੋਈ ਅਲੱਗ ਕਰ ਰਹੇ ਆਂ। ਇਹ ਅਸੀਂ ਉਸ ਨੂੰ ਦੱਸ ਦੇਣਾ ਬਾਕੀ ਜਿਸ ਵੇਲੇ ਉਪਦੇਸ਼ ਹੋ ਗਿਐ, ਉਹ ਭਾਈ ਸਾਹਿਬ ਨੇ ਪੜ੍ਹਨੈ, 'ਪਲੇ ਮੈ ਤੈਡੇ ਲਾਗੀ' ਉਹ ਮੈਂ ਤੁਹਾਨੂੰ ਕਹਿ ਦਿੱਤਾ ਸੀ, ਕਦੀ ਨਹੀਂ ਕਹਿਣਾ ਤੂੰ ਕਿਹੜੀ ਮੇਰੇ ਪੱਲੇ ਪੈ ਗਈਂ ਐਂ। ਸਾਰੇ ਅਸੀਂ ਪਤਾ ਹੈ ਕੀ ਕਹਿੰਦੇ ਆਂ, ਥੋੜ੍ਹੇ ਦਿਨਾਂ ਬਾਅਦ ਸ਼ਾਇਦ ਪੰਦਰਾਂ ਵੀਹ ਦਿਨ ਤੇ ਨਹੀਂ ਕਹਿੰਦੈ, ਥੋੜ੍ਹੇ ਦਿਨਾਂ ਬਾਅਦ ਕਹਿਣਾ ਸ਼ੁਰੂ ਕਰ ਦਿੰਦੇ ਆਂ। ਮੇਰੇ ਪੱਲੇ ਪੈ ਗਈ ਐ, ਦੇਖੋ ਉਹ ਤੇ ਹੁਕਮ ਈ ਹੋ ਗਿਆ ਐ, 'ਪਲੇ ਮੈ ਤੈਡੇ ਲਾਗੀ'। ਇਹ ਪੱਲੇ ਨਹੀਂ ਜੇ ਪਈ ਮੱਤੇ ਖ਼ਿਆਲ ਹੋਵੇ। ਉਸ ਵੇਲੇ ਇਹਤਿਆਤਿ ਪੂਰੀ ਰੱਖਣੀ, ਉਸ ਤੋਂ ਬਾਅਦ ਜਦੋਂ ਲਾਵਾਂ ਦਾ ਪਾਠ ਹੋ ਜਾਏ, ਅਨੰਦ ਸਾਹਿਬ ਦਾ ਪਾਠ ਕਰਨੈ, ਪੰਜ ਪਉੜੀਆਂ, ਆਖ਼ਰੀ, ਉਸ ਤੋਂ ਬਾਅਦ ਫਿਰ ਦੋ ਸ਼ਬਦ ਜਿਹੜੇ, 'ਵਿਆਹ ਹੋਆ ਮੇਰੇ ਬਾਬੁਲਾ' ਕਿਉਂਕਿ ਆਖ਼ਰੀ ਤੁਕ ਵਿਚ ਸਾਰੀ ਅਨੰਦ ਕਾਰਜ ਦੀ ਰਸਮ ਦਾ ਤੱਤ ਐ। ਆਖ਼ਰੀ ਤੁਕ ਐ, ਵਾਹਿਗੁਰੂ, ਗੁਰੂ ਗ੍ਰੰਥ ਸਾਹਿਬ, ਬਾਬਲ ਭਾਵ ਪਿਤਾ, ਗੁਰੂ, ਗੁਰੂ ਗ੍ਰੰਥ ਸਾਹਿਬ, ਅਕਾਲ ਪੁਰਖ ਮੈਂ ਤੇਰਾ ਧੰਨਵਾਦ ਕਰ ਰਿਹਾ ਹਾਂ, ਦੋਨੋਂ, ਤੂੰ ਸਾਨੂੰ ਦੋ ਚੀਜ਼ਾਂ ਦੇ ਦਿੱਤੀਆਂ ਨੇ, ਦੋ ਚੀਜ਼ਾਂ ਕਦੇ ਨਹੀਂ ਮਿਲਦੀਆਂ ਕਿਸੇ ਨੂੰ, ਵਰ ਤੇ ਘਰ। ਅੱਜ ਤੱਕ ਬੜਾ ਈ ਕਠਿਨ ਹੁੰਦੈ ਜੇ ਵਰ ਮਿਲੇ ਤੇ ਘਰ ਨਹੀਂ ਮਿਲਦਾ, ਜੇ ਘਰ ਹੋਵੇ ਤੇ ਵਰ ਨਹੀਂ ਹੁੰਦਾ। ਉਹ ਫਿਰ ਸ਼ੁਕਰ ਕਰਦੀ ਏ, ਸ਼ੁਕਰ ਕਰਦੀ ਐ ਕਿ ਘਰ ਵਰ ਪਾਇਆ। ਪਾਤਸ਼ਾਹ ਤੇਰਾ ਸ਼ੁਕਰ ਐ, ਮੈਨੂੰ

ਤੂੰ ਵਰ ਵੀ ਚੰਗਾ ਦਿੱਤਾ, ਤੂੰ ਮੈਨੂੰ ਘਰ ਵੀ ਚੰਗਾ ਦਿਤੈ। ਉਸ ਵੇਲੇ ਫਿਰ ਜਿਸ ਵੇਲੇ ਅਰਦਾਸ ਹੋਵੇ, ਦੋ ਸ਼ਬਦ ਕੋਈ ਕਹਿਣਾ ਵੀ ਚਾਹੇ ਤੇ ਕਹਿ ਸਕਦੈ। ਇਸ ਵਾਸਤੇ ਮੈਂ ਜ਼ੋਰ ਦੇਨਾਂ ਕਿਉਂਕਿ ਅਰਦਾਸ ਨੂੰ ਤੇ ਮਰਯਾਦਾ ਨੂੰ ਤੇ ਲੰਮਾ ਕਰਨਾ ਨਹੀਂ ਕਿਉਂਕਿ ਮਰਯਾਦਾ ਤੇ ਚਾਰ ਲਾਈਨਾਂ ਲਿਖੀਆਂ ਨੇ, ਐਹ ਕਹਿਣੀਆਂ ਨੇ। ਉਸ ਨੂੰ ਲੰਮਾ ਕਰਾਂਗੇ ਤੇ ਨੁਕਸਾਨ ਹੋ ਜਾਏਗਾ, ਉਸ ਤੋਂ ਬਾਅਦ ਉਹਨੂੰ ਦੱਸ ਦੇਵੇ, ਸਾਡੇ ਘਰ ਅੰਦਰ ਜੋ ਗੁਰੂ ਨੇ ਰਹਿਮਤ ਕੀਤੀ ਏ, ਉਹ ਮਾਤਾ ਗੁਜਰੀ ਦਾ ਜਿਸ ਵੇਲੇ ਅਨੰਦ ਕਾਰਜ ਹੋਣ ਲੱਗਾ ਸਾਹਿਬ ਗੁਰੂ ਤੇਗ਼ ਬਹਾਦਰ ਨਾਲ, ਲਾਲ ਚੰਦ ਦੀ ਬੇਟੀ ਗੁਜਰੀ ਸੀ। ਕਰਤਾਰਪੁਰ, (ਜਲੰਧਰ) ਸ਼ਾਦੀ ਹੋਈ, ਅਨੰਦ ਕਾਰਜ ਹੋਇਆ, ਆਮ ਤੌਰ 'ਤੇ ਅਸੀਂ ਜਿਹੜੇ ਲੜਕੀਆਂ ਵਾਲੇ ਆਂ ਜਿਸ ਵੇਲੇ ਬਰਾਤ ਜਾਣ ਵੇਲੇ ਕਿੰਨੀ ਸੇਵਾ ਕਰੀਏ, ਅਤਿਅੰਤ ਸੇਵਾ ਕਰੀਏ, ਅਖ਼ੀਰ 'ਤੇ ਇਹ ਕਹਿੰਦੇ ਆਂ ਸਾਡੇ ਕੋਲੋਂ ਸੇਵਾ ਨਹੀਂ ਹੋ ਸਕੀ। ਚਲੋ ਨਿਮ੍ਰਤਾ ਵਿਚ ਕਹਿੰਦੈ ਜਾਂ ਪਾਜ ਨਾਲ ਕਹਿੰਦੈ, ਕਹਿੰਦਾ ਜ਼ਰੂਰ ਏ। ਪਰ ਲਾਲ ਚੰਦ ਗੁਰੂ ਦਾ ਸਿੱਖ ਸੀ ਤੇ ਹੱਥ ਜੋੜ ਕੇ ਕਹਿੰਦੈ, 'ਪਾਤਸ਼ਾਹ ਤੁਹਾਡੇ ਮੁਤਾਬਕ ਸੇਵਾ ਨਹੀਂ ਅਸੀਂ ਕਰ ਸਕੇ', ਉਸ ਵੇਲੇ ਜੋ ਬਚਨ ਕਹੇ ਨੇ ਮਹਾਰਾਜ ਨੇ ਬਸ ਗ੍ਰਹਿਸਤ ਦੀ ਸਭ ਤੋਂ ਉਚਤਾਈ ਉਹੀ ਹੈ ਜੇ ਦੋਨੋਂ ਘਰ ਸਮਝ ਲੈਣਗੇ ਤਾਂ ਫਿਰ ਸੁਖ ਈ ਸੁਖ। ਗੁਰੂ ਹਰਿਗੋਬਿੰਦ ਪਿਤਾ ਕਹਿਣ ਲੱਗੇ, ਲਾਲ ਚੰਦ ਇਹ ਤੂੰ ਕਿਹੜੀਆਂ ਗੱਲਾਂ ਵਿਚ ਪੈ ਗਿਐਂ। 'ਲਾਲ ਚੰਦ ਤੂੰ ਦੀਨੋ ਸਕਲਿ ਬਿਸਾਲਾ, ਜਿਨਿ ਤਨੁਜਾ ਅਰਪਨਿ ਕੀਨਨੁ ਤੈ ਪਾਛੈ ਕਿਆ ਰਖਿ ਲੀਨਨੁ' ਜਿਸ ਨੇ ਆਪਣੀ ਬੇਟੀ ਦੇ ਦਿੱਤੀ ਏ ਉਸ ਨੇ ਪਿੱਛੇ ਹੋਰ ਕੁਝ ਨਹੀਂ ਰੱਖਿਆ ਹੋਏਗਾ, ਇਕ ਅਰਦਾਸ ਕਰੀਂ, ਹਰਿਗੋਬਿੰਦ ਦੇ ਘਰੋ ਨਿੱਘ ਆਵੇ, ਸੇਕ ਨਾ ਆਵੇ। ਬੱਸ ਇਹ ਅਰਦਾਸ ਹਰ ਗ੍ਰਹਿਸਤੀ ਨੂੰ ਕਰਨੀ ਚਾਹੀਦੀ ਏ ਜਿਸ ਵੇਲੇ ਬੱਚੀ ਭੇਜੀਏ ਸੇਕ ਨਾ ਆਵੇ ਤੇ ਮੈਨੂੰ ਸੁਣਨਾ ਨਾ ਪਵੇ ਕਿ ਉਹ ਸੇਕ ਵਿਚ ਐ, ਅੱਗ ਵਿਚ ਐ, Burning ਵਿਚ ਹੈ, ਨਿੱਘ ਹੋਣੀ ਚਾਹੀਦੀ ਏ। ਇਹ ਧੰਨ ਗੁਰੂ ਹਰਿਗੋਬਿੰਦ ਪਿਤਾ ਸਾਨੂੰ ਸਮਝਾ ਕੇ ਚਲੇ ਗਏ, ਇਹ ਅਨੰਦ ਕਾਰਜ ਦੀ ਮਰਯਾਦਾ ਇਹਨੂੰ ਟੋਟਲ ਤੁਸੀਂ ਬੇਸ਼ੱਕ ਕਰਕੇ ਦੇਖ ਲੈਣਾ ਅਠਾਰਾਂ ਤੋਂ ਵੀਹ ਮਿੰਟ ਦੀ ਐ ਅਤੇ ਬੜੀ ਕਮਾਲ ਦੀ ਚੀਜ਼ ਲਿਖੀ ਹੋਈ ਏ। ਅਰਦਾਸੀਆ ਕਦੀ ਵੀ ਕਿਸੇ ਵੇਲੇ ਵੀ ਅਨੰਦ ਕਾਰਜ ਦੀ ਮਰਯਾਦਾ ਨਿਭਾਂਦਿਆਂ ਭੇਟਾ ਨਾ ਲਵੇ, ਕਿੰਨੀ ਵਧੀਆ ਇਹ ਸਾਡੀ ਰਹਿਤ ਮਰਯਾਦਾ ਹੈ। ਹੁਣ ਤੁਸੀਂ ਦੱਸੋ ਗ੍ਰੰਥੀ ਸਿੰਘ ਨੂੰ, ਉਸ ਦਿਨ ਭੇਟਾ ਨਹੀਂ ਲੈਣੀ ਭਾਵੇਂ ਕੁਝ ਹੋ ਜਾਏ। ਅਗਰ ਉਸ ਦਿਨ ਤੁਸੀਂ ਭੇਟਾ ਲੈ ਲਈ, ਤੁਸੀਂ ਰਹਿਤ ਮਰਯਾਦਾ 'ਤੇ ਨਹੀਂ ਚੱਲ ਰਹੇ। ਰਹਿਤ ਮਰਯਾਦਾ ਵਿਚ ਉਸ ਨੇ ਵੀ ਪੜ੍ਹਿਆ ਹੋਇਆ ਹੈ ਸਾਰਾ, ਲੇਕਿਨ ਉਸ ਵੇਲੇ ਕਹਿੰਦੈ ਸ਼ਾਇਦ ਅਸੀਂ ਵੀ ਐਸੇ ਲੋਕ ਆਂ, ਲੇਕਿਨ ਹਾਂ ਤੁਸੀਂ ਬੇਸ਼ੱਕ ਸਾਲ ਨੂੰ, ਪੰਦਰਾਂ ਨੂੰ ਕਿਸੇ ਹੋਰ ਰੋਜ਼ ਗੁਰਦੁਆਰੇ ਦੇ ਸਕਦੇ ਓ ਉਸ ਗ੍ਰੰਥੀ ਨੂੰ ਕਿਉਂਕਿ ਇਤਨੀ ਸਿੰਪਲ ਮਰਯਾਦਾ ਸੀ। ਮੈਨੂੰ ਯਾਦ ਐ ਸਰ ਜੋਗਿੰਦਰ ਸਿੰਘ ਨੇ ਐਕਟ ਵਿਚ ਲਿਖਿਐ ਕਿ ਸਾਡਾ ਸਿਰਫ਼ ਸਵਾ ਰੁਪਿਐ ਲੱਗਦੈ, ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਹੁੰਦਾ ਹੋਏਗਾ, ਉਸ ਵੇਲੇ, ਚਲੋ ਹੁਣ ਤੁਸੀਂ ਇਕ ਡਾਲਰ ਦਾ ਕਰਦੇ ਹੋਵੋਗੇ, ਹੋਰ ਕਿਤਨਾ ਕੁ ਖਰਚ ਹੋਣੈ, ਸਿਰਫ਼ ਕੜਾਹ ਪ੍ਰਸ਼ਾਦਿ ਹੀ ਸਾਡੇ ਵਿਚ ਹੈ। ਇਹ ਸਮਝੋ ਇਸ ਕਰਕੇ ਤਾਰਾ ਚੰਦ ਨੇ ਲਿਖਿਆ ਕਿ ਧੰਨ ਸਿੱਖ ਹਨ ਜਿਨ੍ਹਾਂ ਨੇ

ਅਨੰਦ ਕਾਰਜ ਦੀ ਮਰਯਾਦਾ ਬਣਾ ਕੇ ਆਪਣੇ ਆਪ ਦੀ Identity ਕਾਇਮ ਰੱਖੀ ਐ। ਇਹਦੇ ਉੱਤੇ ਆਂਚ ਨਾ ਆਣ ਦਿਆ ਜੇ, ਇਹ ਸਾਡੀ ਮਰਯਾਦਾ ਦਾ ਦੂਸਰਾ ਹਿੱਸਾ ਐ।

ਸਿੱਖ ਘਰ ਵਿਚ ਔਰਤ ਨੂੰ ਉੱਚਾ ਉਠਾਣ ਵਾਸਤੇ ਬਹੁਤ ਯਤਨ ਕੀਤੇ ਹੋਏ ਸਨ। ਇਹ ਅਨੰਦ ਕਾਰਜ ਦੀ ਮਰਯਾਦਾ ਵੀ ਇਸੇ ਕਰਕੇ ਲਿਖੀ ਗਈ। ਸਿੱਖ ਬੱਚੀਆਂ ਹਮੇਸ਼ਾ ਸੁਖੀ ਰਹਿਣ, ਇਸ ਲਈ ਸਮੇਂ ਸਮੇਂ 'ਤੇ ਗੁਰੂ ਮਹਾਰਾਜ ਸਭ ਨੂੰ ਸਮਝਾਂਦੇ ਰਹੇ। ਇਸ ਬਾਰੇ ਇਤਿਹਾਸ ਵਿਚ ਵੀ ਲਿਖਿਆ ਹੈ। ਇਕ ਵਾਰ ਮਹਾਰਾਜ ਕੋਲ ਇਕ ਸਿੱਖ ਆਇਆ, ਆ ਕੇ ਕਹਿੰਦੈ, 'ਮਹਾਰਾਜ ਆਪਣੀਆਂ ਬੱਚੀਆਂ ਤੇਰੇ ਹੁਕਮ ਮੁਤਾਬਿਕ ਭੇਜ ਰਿਹਾ ਹਾਂ। ਅਨੰਦ ਕਾਰਜ ਪਏ ਹੁੰਦੇ ਨੇ ਪਰ ਬੱਚੀਆਂ ਸੁਖੀ ਨਹੀਂ ਹੁੰਦੀਆਂ, ਕਾਰਨ ਕੀ ਐ ?' ਮਹਾਰਾਜ ਨੇ ਕਿਹਾ, 'ਤੁਸੀਂ ਇਹ ਰਿਸ਼ਤਾ ਕਰਨ ਲੱਗਿਆਂ ਦੋ ਚੀਜ਼ਾਂ ਨਹੀਂ ਤੱਕਦੇ, ਅਗਰ ਦੋ ਚੀਜ਼ਾਂ ਦੇਖ ਲਉਗੇ, ਤੁਹਾਡੀ ਬੱਚੀ ਕਦੀ ਦੁਖੀ ਹੋ ਈ ਨਹੀਂ ਸਕਦੀ।' ਸਿੱਖ ਨੇ ਕਿਹਾ ਪਿਤਾ ਦੱਸੋ, 'ਕਿਹੜੀਆਂ ਦੋ ਗੱਲਾਂ ਬੜੀਆਂ ਜ਼ਰੂਰੀ ਨੇ।' ਕਹਿਣ ਲੱਗੇ, 'ਜਿਸਦੇ ਘਰ ਰਿਸ਼ਤਾ ਕਰੋ, ਇਕ ਇਹ ਦੇਖੋ, ਉੱਥੇ ਅਕਾਲ ਪੁਰਖ ਦੀ ਸਿੱਖੀ ਹੈ ਕਿ ਨਹੀਂ। ਜੇ ਅਕਾਲ ਪੁਰਖ ਦੀ ਸਿੱਖੀ ਨਹੀਂ ਹੈ, ਜੇ ਉਸਦੇ ਘਰ ਅੰਦਰ ਕਿਸੇ ਸਾਧੂ ਦੀ ਤਸਵੀਰ ਹੈ ਜਾਂ ਕਿਸੇ ਵਿਅਕਤੀ ਦੀ ਤਸਵੀਰ ਲੱਗੀ ਹੋਈ ਐ ਤੇ ਉਹ ਰੋਜ਼ ਉਸ 'ਤੇ ਹਾਰ ਪਾ ਰਿਹਾ ਹੈ, ਸਮਝ ਲਉ ਉਹਦੇ ਘਰ ਦੇ ਅੰਦਰ ਤ੍ਰੇੜ ਪਈ ਹੋਈ ਹੈ, ਪਹਿਲਾਂ ਈ। ਦੂਸਰਾ ਕਿਰਤ ਸੁੱਚੀ ਹੋਵੇ, ਕਰਜ਼ਈ ਨਾ ਹੋਵੇ, ਕਿਰਤ ਵਾਲਾ ਹੋਵੇਗਾ ਤੇ ਲੜਕੀ ਉਸ ਦੇ ਘਰ ਜਾ ਕੇ ਸਦਾ ਸੁਖ ਮਾਣੇਗੀ।

ਇਹ ਮੈਨੂੰ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ 1909 ਵਿਚ ਜਿਸ ਵੇਲੇ ਅਨੰਦ ਕਾਰਜ ਮੈਰਿਜ ਐਕਟ ਬਣਿਆ ਤੇ ਪ੍ਰੀਵੀ ਕੌਂਸਲ ਵਿਚ ਪਾਸ ਹੋਇਆ, ਬ੍ਰਿਟਿਸ਼ ਕੌਮਨ ਵੈਲਥ ਅੰਦਰ ਇਹ ਲਾਗੂ ਹੋਇਆ, ਉਸ ਵੇਲੇ ਬੜੀ ਬਹਿਸ ਹੋਈ ਸੀ ਕਿ ਅਨੰਦ ਮੈਰਿਜ ਐਕਟ ਦੀਆਂ ਸਿਫਤਾਂ ਦੱਸੋ, ਜਿਹੜੇ ਮੁਕਾਬਲੇ ਵਾਲੇ ਕਹਿੰਦੇ ਸਨ ਇਹਦੀ ਕੀ ਲੋੜ ਹੈ ? ਤਾਂ ਉਸ ਵੇਲੇ ਦੋ ਬੰਦਿਆਂ ਨੇ ਇਸ ਦੀਆਂ ਸਿਫ਼ਤਾਂ ਦੱਸੀਆਂ। ਇਕ ਸਿਫ਼ਤ ਇਹ ਦੱਸੀ ਕਿ ਸਿੱਖਾਂ ਦਾ ਅਨੰਦ ਵਿਆਹ ਕਰਨ ਦਾ ਤਰੀਕਾ ਸਹਿਲਾ ਹੈ, ਇਹ ਆਸਾਨ ਬੜਾ ਹੈ, ਕਿਉਂਕਿ ਗੁਰੂ ਅਮਰਦਾਸ ਕਹਿ ਗਏ ਹਨ : 'ਸਾਹ ਪੁਤਰੀ ਜਜਮਾਨ ਕੀ ਸਾਹ ਤੇਰੀ, ਏਤੁ ਧਾਧੇ ਧਨਿ ਤੇਰਾ ਜਨਮਿ ਗਿਆ' ਇਸ ਸ਼ਾਦੀ ਤੇ ਅਨੰਦ ਵਿਆਹ ਅੰਦਰ ਕਦੀ ਇਹ ਨਹੀਂ ਹੋਇਆ ਕਿ ਕੋਈ ਪੜ੍ਹਾਣ ਵਾਲਾ ਇਹ ਆਖੇ ਕਿ ਇਤਨਾ ਰੁਪਿਆ ਦੇਵੇਂਗਾ ਤੇ ਤਾਂ ਪੜ੍ਹਾਵਾਂਗਾ। ਇਥੇ ਸੌਦਾ ਨਹੀਂ ਹੋਇਆ। ਇਸ ਕਰਕੇ ਆਸਾਨ ਹੈ, ਸਹਿਲਾ ਹੈ, ਸਸਤਾ ਹੈ, ਦੂਸਰੇ ਇਸ ਵਿਚ ਤਲਾਕ ਨਹੀਂ ਹੈ, ਡਾਇਵੋਰਸ ਨਹੀਂ ਹੈ, ਸਭ ਦੁਨੀਆਂ ਨੂੰ ਹੁਣ ਵੀ ਪਤਾ ਹੈ ਜਿਸ ਨੇ ਵੀ ਤਲਾਕ ਲੈਣੇ ਸਿੱਖ ਹੋਣ ਦੇ ਨਾਤੇ ਨਹੀਂ ਹੋ ਸਕੇਗਾ ਅਤੇ ਇਤਨਾ ਜਿੱਥੇ ਪਿਆਰ ਜੁੜ ਜਾਏ ਉਸ ਕਾਰਨ ਹੀ ਸਾਡੇ ਘਰ ਹੁਣ ਵੀ ਬਚੇ ਹੋਏ ਹਨ, ਬਚੇ ਰਹਿਣਗੇ ਲੇਕਿਨ ਜੇ ਅਸੀਂ ਆਪਣਿਆਂ ਅਸੂਲਾਂ ਤੇ ਪਹਿਰਾ ਦਿੱਤਾ। ਉੱਥੇ ਪਹਿਰਾ ਹੈ ਕੀ ? ਉਹ ਅਸੀਂ ਥੋੜ੍ਹਾ ਜਿਹਾ ਇਤਿਹਾਸ ਵਿਚੋਂ ਹੀ ਦੇਖੀਏ ਤਾਂ ਕਿ ਸਾਰਾ ਪਹਿਰਾ ਪਤਾ ਲੱਗ ਜਾਏ। ਬੰਗਲਾ ਦੇਸ਼ ਦੀਆਂ ਜਿਹੜੀਆਂ ਕੁੜੀਆਂ

ਹਨ, ਉਹ ਬੰਗਾਲੀ ਕੁੜੀਆਂ ਜਿਸ ਵੇਲੇ ਆਮ ਤੌਰ 'ਤੇ ਬੈਠਦੀਆਂ ਨੇ, ਗੱਲਾਂ ਕਰਦੀਆਂ ਨੇ ਕਦੀ ਭੁਲੇਖੇ ਨਾਲ ਜੋ ਜਿਹੜਾ ਉਨ੍ਹਾਂ ਦਾ ਸੁਭਾਅ ਹੈ, ਜੇ ਕਦੀ ਪੂਜਾ ਕਰਨ ਤਾਂ ਕਹਿੰਦੀਆਂ ਨੇ, ਮੰਗਦੀਆਂ ਇਹੀ ਨੇ ਆਮ ਤੌਰ 'ਤੇ ਉਨ੍ਹਾਂ ਦੇ ਦਿਮਾਗ਼ ਵਿਚ ਇਹ ਗੱਲ ਪਾ ਦਿੱਤੀ ਹੈ ਕਿਸੇ ਨੇ ਕਿ ਸੀਤਾ ਵਰਗੀ ਮੈਂ ਹੋਵਾਂ, ਦਸ਼ਰਥ ਵਰਗਾ ਮੇਰਾ ਸਹੁਰਾ ਹੋਵੇ, ਲਛਮਣ ਵਰਗਾ ਮੇਰਾ ਦਿਉਰ ਹੋਵੇ, ਦਰੋਪਦੀ ਵਰਗੀ ਮੈਨੂੰ ਖਾਣਾ ਪਕਾਣ ਦੀ ਜਾਚ ਹੋਵੇ ਜੋ ਉਨ੍ਹਾਂ ਦੇ ਸੁਭਾਅ ਵਿਚ ਹੈ ਕਹਿੰਦੀਆਂ ਨੇ ਇਹ ਸਾਨੂੰ ਰੱਬ ਦੇਹ। ਉਹ ਇਹ ਪ੍ਰਮਾਤਮਾ ਕੋਲੋਂ ਮੰਗਦੀਆਂ ਨੇ ਬੰਗਾਲੀ ਕੁੜੀਆਂ ਜਿਹੜੀਆਂ ਆਮ ਤੌਰ 'ਤੇ ਹੁੰਦੀਆਂ ਨੇ। ਇਕ ਦਿਨ ਮੇਰੇ ਵੀ ਮਨ ਵਿਚ ਆਇਆ ਕਿ ਸਾਡੀਆਂ ਬੱਚੀਆਂ ਨੂੰ ਇਹ ਕਿਉਂ ਨਹੀਂ ਸਮਝ ਆ ਸਕੀ ਕਿ ਵਾਹਿਗੁਰੂ ਇਹ ਸਾਨੂੰ ਦਿਉ ਤਾਂ ਮੈਂ ਆਪਣੇ ਇਤਿਹਾਸ ਵਿਚੋਂ ਦੇਖਣ ਲੱਗਾ ਸਾਡੇ ਕੋਲ ਸਭ ਕੁਝ ਹੁੰਦਿਆਂ ਕਿਉਂ ਐਸਾ ਨਹੀਂ ਹੋਇਆ। ਤਾਂ ਮੇਰੇ ਮਨ ਦੀ ਇੱਛਾ ਵੀ ਇਹੀ ਹੈ, ਤੁਹਾਡੀ ਵੀ ਇੱਛਾ ਇਹੀ ਹੈ ਕਿ ਜੇ ਇਹ ਸਾਡਾ ਸਾਰਾ ਘਰ ਬਚਣਾ ਹੈ ਤੇ ਵਾਹਿਗੁਰੂ ਸਾਡੇ ਘਰਾਂ ਵਿਚ ਵੀ ਇਹੀ ਅਰਦਾਸ ਹੋਵੇ ਕਿ ਬੇਬੇ ਨਾਨਕੀ ਵਰਗੀ ਸਾਨੂੰ ਭੈਣ ਦੇ ਜਿਹੜੀ ਸਾਰਾ ਉਲ੍ਹਾਮਾ ਨਾਨਕ ਵਰਗੇ ਗੁਰੂ ਦਾ ਵੀ ਆਪਣੇ ਉੱਤੇ ਝੱਲ ਸਕਦੀ ਹੈ, ਐਸੀ ਕੋਈ ਭੈਣ ਹੋਵੇਗੀ ਫਿਰ ਮੈਨੂੰ ਦੱਸੋ ਭਰਾ ਕਿਵੇਂ ਦੂਰ ਜਾਏਗਾ। ਜੇ ਸਾਡੇ ਪਾਸ ਬੇਬੇ ਨਾਨਕੀ ਵਰਗੀ ਭੈਣ ਹੋਵੇ ਜਿਸ ਨੂੰ ਪਤਾ ਹੋਵੇ ਕਿ ਮੇਰੇ ਭਰਾ ਤੇ ਕੋਈ ਘਰ ਵਿਚ ਹੋਇਆ ਹਮਲਾ ਵੀ ਮੈਂ ਸਹਾਰਨਾ ਨਹੀਂ। ਆਏ ਸਨ ਕੁਝ ਹਮਲਾ ਕਰਨ ਗੁਰੂ ਨਾਨਕ ਸਾਹਿਬ 'ਤੇ ਅਤੇ ਕਹਿਣ ਵੀ ਇਹੀ ਆਈ ਸੀ ਗੁਰੂ ਨਾਨਕ ਸਾਹਿਬ ਦੀ ਸੱਸ ਬੇਬੇ ਨਾਨਕੀ ਨੂੰ ਕਿ ਤੇਰਾ ਭਰਾ ਜ਼ਰਾ ਖ਼ਿਆਲ ਨਹੀਂ ਰੱਖ ਰਿਹਾ ਆਪਣੀ ਘਰਵਾਲੀ ਦਾ ਤੇ ਜਿਸ ਵੇਲੇ ਉਸ ਨੇ ਇਤਨੀ ਗੱਲ ਕਹੀ ਲਿਖਿਐ ਨਾਨਕੀ ਬਿਫ਼ਰ ਪਈ, ਬਿਫ਼ਰ ਪਈ ਨਾਨਕੀ ਕਹਿਣ ਲੱਗੀ, ਹੋਰ ਮੇਰਾ ਭਰਾਉ ਕੀ ਕਰੇ ਗਹਿਣੈ ਨਾਲ ਗਹਿਣੈ ਦਿੰਦੈ, ਰੋਟੀ ਨਾਲ ਰੋਟੀ ਦੇਂਦੈ, ਆਦਰ ਨਾਲ ਆਦਰ ਦੇਂਦੈ, ਕੋਲ ਉਹਦੇ ਬੈਠ ਕੇ ਉਹਦੀ ਗੱਲ ਸੁਣਦੈ, ਬਚਿਆਂ ਨੂੰ ਪਿਆਰ ਕਰਦੈ ਅਤੇ ਜੇ ਆਪਣੀ ਕਮਾਈ ਵਿਚੋਂ ਕਿਸੇ ਨੂੰ ਦੇਂਦਾ ਹੈ ਤਾਂ ਮਾਈ ਚੰਦੋ ਜੀ ਇਤਨਾ ਗ਼ੁੱਸਾ ਨਾ ਕਰਿਆ ਕਰੋ। ਐਸੀ ਭੈਣ ਹੋਣੀ ਚਾਹੀਦੀ ਹੈ ਜੇ ਕੋਈ ਆ ਕੇ ਗੱਲ ਕਵੇ ਵੀ ਤਾਂ ਉਸ ਤਰ੍ਹਾਂ ਖੜ੍ਹੀ ਹੋ ਜਾਏ ਜਿਵੇਂ ਬੇਬੇ ਨਾਨਕੀ ਖੜੀ ਹੁੰਦੀ ਸੀ। ਇਹ ਸਾਡੇ ਘਰਾਂ ਅੰਦਰ ਆਮ ਤੌਰ 'ਤੇ ਨਹੀਂ ਰਿਹਾ, ਭੈਣ ਤੇ ਭਰਾ ਦਾ ਜੋ ਠੀਕ ਰਿਸ਼ਤਾ ਹੈ ਇਹਦੇ ਵਿਚ ਵੀ ਤ੍ਰੇੜ ਪੈ ਗਈ। ਗੁਰੂ ਨਾਨਕ ਪਿਤਾ ਨੇ ਪਤਾ ਨਹੀਂ ਕਿਉਂ ਆਤਮਾ ਤੇ ਸਰੀਰ ਦੇ ਰਿਸ਼ਤੇ ਨੂੰ ਭੈਣ ਤੇ ਭਰਾ ਦਾ ਰਿਸ਼ਤਾ ਕਿਹਾ। ਸ਼ਾਇਦ ਦੁਨੀਆਂ ਅੰਦਰ ਐਸਾ ਹੈ ਨਹੀਂ, ਦੁਨੀਆਂ ਅੰਦਰ ਕਿਸੇ ਵੀ ਧਰਮ ਅੰਦਰ ਨਹੀਂ ਹੈ ਕਿ ਆਤਮਾ ਤੇ ਸਰੀਰ ਦੇ ਰਿਸ਼ਤੇ ਨੂੰ ਭੈਣ ਤੇ ਭਰਾ ਦਾ ਰਿਸ਼ਤਾ ਕਿਹਾ ਹੋਵੇ। ਸ਼ਾਇਦ ਇਸੇ ਕਰਕੇ ਕਿਹਾ ਹੋਵੇ ਕਿ ਆਪਣੀ ਭੈਣ ਬੜੀ ਪਿਆਰੀ ਸਨ ਨੇ, ਦੇਖ ਲਿਆ ਨੇ ਕਿ ਇਹੋ ਜਿਹੀ ਭੈਣ ਹੋਵੇਗੀ ਤੇ ਸਰੀਰ ਖ਼ਰਾਬ ਨਹੀਂ ਹੋਣ ਲੱਗਾ। ਪਿਤਾ ਦੀ ਆਪਣੀ ਤੁਕ ਹੈ : ਬੀਰਾ ਬੀਰਾ ਕਰ ਰਹੀ, ਬੀਰ ਭਏ ਬੈਰਾਇ॥ ਬੀਰੁ ਚਲੈ ਘਰਿ ਆਪਣੈ ਬਹਿਣ ਬਿਰਹਿ ਜਲ ਜਾਇ॥' ਹੁਣ ਬੱਸ ਜੇ ਇਤਨੀ ਗੱਲ ਸਮਝ ਆ ਜਾਏ ਕਿ ਸਰੀਰ ਤੇ ਆਤਮਾ ਦਾ ਰਿਸ਼ਤਾ ਭੈਣ ਤੇ ਭਰਾ ਦਾ ਰਿਸ਼ਤਾ ਹੈ ਤਾਂ ਭਲਾ ਕੋਈ ਆਪਣੀ ਭੈਣ ਨਾਲ ਮੰਦ ਕਮਾਂਦਾ

ਹੈ। ਅਸਾਂ ਤੇ ਅੱਜ ਤੱਕ ਨਹੀਂ ਦੇਖਿਆ ਬਈ ਸਾਰੀ ਦੁਨੀਆਂ ਬਦਲ ਜਾਏ, ਲੱਖ ਇੱਥੇ ਵੀਡੀਓ ਹੋਰ ਆ ਜਾਣ, ਲੱਖ ਨਾਈਟ ਕਲੱਬਾਂ ਖੁੱਲ੍ਹ ਜਾਣ, ਲੱਖ ਇੱਥੇ ਕਸੀਨੋ ਬਣ ਜਾਣ, ਲੱਖ ਸੰਸਾਰ ਤੇ ਕੁਝ ਹੋ ਜਾਏ ਕੋਈ ਭਰਾ ਆਪਣੀ ਭੈਣ ਨਾਲ ਬਦਫਹਿਲੀ ਨਹੀਂ ਕਰੇਗਾ ਭਾਵੇਂ ਕੁਝ ਹੋ ਜਾਏ, ਗੁਰੂ ਨਾਨਕ ਤੇਰਾ ਸ਼ੁਕਰ ਹੈ ਤੂੰ ਸਾਨੂੰ ਸਮਝਾ ਕੇ ਚਲਾ ਗਿਉਂ ਕਿ ਜੇ ਕੋਈ ਆਪਣੀ ਭੈਣ ਨਾਲ ਬਦਫਹਿਲੀ ਨਹੀਂ ਕਰਦਾ, ਮੰਦ ਨਹੀਂ ਕਮਾਂਦਾ, ਪਾਪ ਨਹੀਂ ਕਰਦਾ ਤੇ ਕਦੀ ਪੁੱਛਣਾ ਚਾਹੀਦਾ ਹੈ ਉਨ੍ਹਾਂ ਨੂੰ ਜਿਹੜੇ ਆਪਣੇ ਸਰੀਰ ਰੂਪੀ ਭੈਣ ਨੂੰ ਸ਼ਰਾਬ ਪਿਲਾਈ ਜਾਂਦੇ ਹਨ ਕੀ ਉਹ ਆਪਣੀ ਭੈਣ ਨਾਲ ਪਾਪ ਕਰ ਰਹੇ ਹਨ? ਇਹ ਹੈ ਪਿਤਾ ਦਾ ਤਰੀਕਾ, ਪਿਤਾ ਨੇ ਇਹ ਸਮਝਾਇਆ ਸੀ ਕਿ ਇਹ ਸਰੀਰ ਭੈਣ ਹੈ, ਆਤਮਾ ਭਰਾ ਹੈ, ਇਨ੍ਹਾਂ ਦੇ ਰਿਸ਼ਤੇ ਨੂੰ ਸੰਭਾਲ ਕੇ ਰੱਖੀਂ ਅਤੇ ਜੇ ਨਹੀਂ ਸੰਭਾਲਿਆ ਜਾ ਰਿਹਾ ਤਾਂ ਕਸੂਰ ਭੈਣ ਤੇਰਾ ਵੀ ਹੈ, ਤੈਨੂੰ ਤੇ ਪਤਾ ਹੀ ਨਹੀਂ ਕਿ ਸਰੀਰ ਤੇ ਆਤਮਾ ਦਾ ਰਿਸ਼ਤਾ ਇਹ ਹੈ। ਇਸ ਕਰਕੇ ਮੇਰੀ ਤੁਹਾਡੇ ਅੱਗੇ ਬੇਨਤੀ ਹੈ ਜਦ ਤੁਸੀਂ ਕਦੀ ਇਕੱਠੀਆਂ ਹੁੰਦੀਆਂ ਹੋ ਸ਼ੁਕਰਵਾਰ, ਮੰਗਲਵਾਰ ਜਾਂ ਕਿਸੇ ਵੀ ਦਿਹਾੜੇ ਇਕੱਠੀਆਂ ਹੁੰਦੀਆਂ ਹੋ ਘੱਟ ਤੋਂ ਘੱਟ ਇਤਨਾ ਜ਼ਰੂਰ ਹੋਵੇ। ਬਾਣੀ ਵਿਚ ਜੋ ਚਮਤਕਾਰ ਹੈ, ਜੋ ਰੌਸ਼ਨੀ ਹੈ ਇਹ ਸੰਸਾਰ 'ਤੇ ਜਾਏ। ਤੁਸੀਂ ਜੇ ਇਹੀਓ ਗੱਲ ਦੁਨੀਆਂ ਨੂੰ ਦੱਸ ਦਿਉ ਮੇਰਾ ਖ਼ਿਆਲ ਹੈ ਅੱਧੀ ਦੁਨੀਆਂ ਸਰੀਰ ਨਾਲ ਪਾਪ ਕਮਾਣਾ ਛੱਡ ਦੇਵੇਗੀ। ਉਸ ਨੂੰ ਖ਼ਿਆਲ ਤੇ ਆਵੇਗਾ ਨਾ ਪਾਪ ਕਮਾਣ ਵੇਲੇ ਦੇਖ, ਮੈਂ ਕੀ ਕਰਨ ਲੱਗਾ ਹਾਂ ਅਤੇ ਇਹੋ ਹੀ ਇਕ ਰਸਤਾ ਹੈ ਤਾਂ ਸਾਨੂੰ ਕਹਿਣਾ ਪਵੇਗਾ ਹਰ ਵੇਲੇ ਆਖਦੇ ਰਵ੍ਹੋ ਵਾਹਿਗੁਰੂ ਹਰ ਘਰ ਅੰਦਰ ਬੇਬੇ ਨਾਨਕੀ ਵਰਗੀ ਭੈਣ ਦੇ, ਪਾਵੇ ਤਵੇ ਤੇ ਫੁਲਕਾ, ਯਾਦ ਕਰੇ ਤੇ ਭਰਾ ਨਾਨਕ ਖੜ੍ਹਾ ਹੋਵੇ। ਇਕ ਇਹ ਮੇਰੀ ਨਹੀਂ ਸਭ ਦੀ ਇਹ ਅਰਦਾਸ ਚਾਹੀਦੀ ਹੈ ਅਤੇ ਦੂਸਰੇ ਬੀਬੀ ਭਾਨੀ ਵਰਗੀ ਬੇਟੀ ਦਿਉ, ਉਸ ਤੋਂ ਕੋਈ ਅੱਛੀ ਬੇਟੀ ਮਿਲਣੀ ਬੜੀ ਕਠਿਨ ਹੈ। ਇਹ ਯਾਦ ਰੱਖਣਾ ਗੁਰੂ ਅਮਰਦਾਸ ਪਿਤਾ ਦੀਆਂ ਦੋ ਬੇਟੀਆਂ ਸਨ। ਇਕ ਦਾ ਨਾਂ ਸੀ ਦਾਨੀ ਤੇ ਦੂਜੀ ਦਾ ਨਾਂ ਸੀ ਭਾਨੀ, ਦਾਨੀ ਭਾਵ ਅਕਲ, ਭਾਨੀ ਭਾਵ ਰਜ਼ਾ ਮੰਨਣ ਵਾਲੀ, ਅਕਲ ਰਹਿ ਗਈ, ਰਜ਼ਾ ਪਾ ਗਈ। ਦਾਨੀ ਦੇ ਘਰ ਵਾਲੇ ਦਾ ਨਾਂ ਹੈ ਬਾਬਾ ਰਾਮਾ ਜੀ ਤੇ ਭਾਨੀ ਦੇ ਘਰ ਵਾਲੇ ਦਾ ਨਾਂ ਏ ਭਾਈ ਜੇਠਾ ਜੀ। ਆਪ ਜੀ ਨੂੰ ਇਤਿਹਾਸ ਦੀ ਉਹ ਸਾਖੀ ਪਤਾ ਹੀ ਹੈ ਜਦ ਮਹਾਰਾਜ ਨੇ ਦੋਵਾਂ ਨੂੰ ਥੜ੍ਹੇ ਬਨਾਣ ਲਈ ਕਿਹਾ ਤੇ ਦਾਨੀ ਦਾ ਘਰ ਵਾਲਾ ਵਿਚੋਂ ਹੀ ਬੋਲ ਪਏ ਜਾਂ ਇੰਞ ਆਖ ਲਉ ਅਕਲ ਸਿਰੇ ਚੜ੍ਹ ਹੀ ਬੋਲ ਪਈ। ਬੱਸ ਉਸ ਵੇਲੇ ਉਹਨੂੰ ਪਤਾ ਹੀ ਨਹੀਂ ਰਾਮਾ ਜੀ ਨੂੰ ਕਿ ਇਹ ਥੜ੍ਹਾ ਨਹੀਂ ਸੀ ਬਣ ਰਿਹਾ ਇਹ ਤੇ ਸਿੰਘਾਸਨ ਬਣ ਰਿਹਾ ਸੀ ਜਿਸ ਦੇ ਉੱਤੇ ਆਪ ਹੀ ਗੁਰੂ ਅਮਰਦਾਸ ਪਿਤਾ ਨੇ ਕਿਸੇ ਨੂੰ ਬਿਠਾਣਾ ਹੈ। ਇਸ ਲਈ ਭਾਨੀ ਬੇਟੀ ਜਿਸ ਦੇ ਘਰ ਹੈ ਉਹ ਰਜ਼ਾ ਵਿਚ ਰਵ੍ਹੇਗਾ। ਬੀਬੀ ਭਾਨੀ ਦੇ ਬਾਰੇ ਜਿੰਨੀ ਵਾਰੀ ਦੁਹਰਾਉ ਥੋੜ੍ਹਾ ਹੈ ਕਿ ਕੋਈ ਬੇਟੀ ਭਾਨੀ ਦਾ ਜ਼ਰਾ ਵੀ ਅੰਸ਼, ਜਿਹੜਾ ਸਾਡੀਆਂ ਬੇਟੀਆਂ ਵਿਚ ਆ ਜਾਏ ਤਾਂ ਉਹ ਬਾਪ ਨੂੰ ਡੋਲ੍ਹਣ ਨਹੀਂ ਦੇਣ ਲੱਗੀ। ਗੁਰੂ ਅਮਰਦਾਸ ਪਾਤਸ਼ਾਹ ਇਸ਼ਨਾਨ ਕਰਨ ਲੱਗੇ ਨੇ ਦੇਖਿਆ ਬੇਟੀ ਭਾਨੀ ਨੇ ਪੀੜੇ ਦੀ ਜਿਹੜੀ ਬਾਹੀ ਹੈ ਉਸਦਾ ਪਾਵਾ ਹਿਲਦਾ ਪਿਐ, ਸਮਾਂ ਹੈ ਨਹੀਂ ਅਤੇ ਇਸ਼ਨਾਨ ਕਰਨਾ ਜ਼ਰੂਰੀ ਹੈ, ਮੇਰਾ ਬਾਪ ਬੈਠਿਆ ਇਸ ਪੀੜੇ

'ਤੇ ਕਿਤੇ ਡੋਲ ਨਾ ਜਾਏ, ਇਸ਼ਨਾਨ ਕਰਦਿਆਂ ਕਿਤੇ ਉਹ ਗਿਰ ਨਾ ਜਾਣ, ਆਪਣਾ ਹੱਥ ਉਥੇ ਦੇ ਦਿੱਤਾ ਤਾਂ ਕਿ ਬਾਪ ਨਾ ਡੋਲੇ। ਬੱਸ ਇਹ ਹੈ ਸਾਡੀ ਬੇਟੀ, ਬੇਟੀ ਕਦੀ ਵੀ ਕੁਝ ਹੋ ਜਾਏ ਬਾਪ ਨੂੰ ਡੋਲਣ ਨਹੀਂ ਦੇਣ ਲੱਗੀ। ਇਹ ਅਗਰ ਸਾਡੇ ਘਰਾਂ ਅੰਦਰ ਐਸੀ ਕੋਈ ਬੇਟੀ ਹੋਵੇਗੀ ਕਿਉਂਕਿ ਬਾਪ ਕਈ ਵਾਰ ਡੋਲਣ ਲੱਗ ਪੈਂਦੇ ਨੇ, ਬੜੀ ਛੇਤੀ ਡੋਲ੍ਹਦੇ ਨੇ, ਕਿਉਂਕਿ ਬਾਪ ਕੁਝ ਗੱਲਾਂ ਅੰਦਰ ਰੱਖਦੇ ਨੇ, ਬੜਾ ਜ਼ੋਰ (Stress) ਪਾਈ ਰੱਖਦੇ ਨੇ ਦਿਮਾਗ਼ 'ਤੇ ਲੇਕਿਨ ਬੇਟੀ ਹੋਵੇਗੀ ਆਪਣੇ ਬਾਪ ਨੇ ਜਿਵੇਂ ਤੁਸੀਂ ਦੇਖ ਰਹੇ ਹੋ, ਕਦੀ ਡੋਲ੍ਹ ਕੇ ਕਿਸੇ ਪਾਸੇ, ਕਦੀ ਡੋਲ ਕੇ ਕਿਸੇ ਥਾਂ ਭਟਕਦੇ ਰਹਿੰਦੇ ਨੇ, ਜੇ ਘਰ ਬੇਟੀ ਹੈ ਬਾਪ ਨੂੰ ਡੋਲਣ ਨਹੀਂ ਦੇਣ ਲੱਗੀ। ਇਤਿਹਾਸ ਦੀ ਬੜੀ ਪ੍ਰਸਿੱਧ ਸਾਖੀ ਹੈ ਕਿ ਬੇਟੀ ਹੈ ਜਿਹੜੀ ਬਾਪ ਨੂੰ ਠੀਕ ਰਾਏ ਦੇਵੇਗੀ। ਗੁਰੂ ਗ੍ਰੰਥ ਸਾਹਿਬ ਵਿਚ ਜਾਂ ਪੰਜਾਬੀ ਵਿਚ ਧੀ ਜਿਹੜਾ ਅਸੀਂ ਲਫ਼ਜ਼ ਵਰਤਦੇ ਹਾਂ, ਨਾ ਧੀ ਦੇ ਅਰਥ ਹੀ ਇਹ ਨੇ 'ਬੁਧੀ', ਬਾਬਾ ਸਾਨੂੰ ਭੁੱਲ ਗਿਐ। ਇਹਦਾ ਅਰਥ ਜਿਹੜੀ ਅਕਲ ਦਿੰਦੀ ਹੈ ਉਹ ਹੈ ਧੀ ਕਿਉਂਕਿ ਇਸ ਨੇ ਤੇ ਹਮੇਸ਼ਾ ਹੀ ਅਕਲ ਦਿੰਦੇ ਰਹਿਣਾ ਹੈ। ਇਹ ਨਹੀਂ ਕਿ ਜੇ ਅੱਜ ਦੀ ਬੇਟੀ ਹੀ ਬਾਗ਼ੀ ਹੋ ਜਾਏ ਤੇ ਫਿਰ ਬੜਾ ਕਠਿਨ ਬਣ ਜਾਏਗਾ ਕਿਉਂਕਿ ਇਸ ਨੇ ਤੇ ਜਿਵੇਂ ਭੈਣ ਨੇ ਸੰਭਾਲ ਕੇ ਰੱਖਣਾ ਹੈ ਭਰਾ ਨੂੰ, ਇਸ ਬੇਟੀ ਨੇ ਬਾਪ ਨੂੰ ਸੋਝੀ ਵੀ ਦੇਣੀ ਹੈ, ਅਕਲ ਵੀ ਦੇਣੀ ਹੈ।

ਇਤਿਹਾਸ ਦੀ ਇਹ ਪ੍ਰਸਿੱਧ ਸਾਖੀ ਹਮੇਸ਼ਾ ਸਭ ਯਾਦ ਰੱਖਣਾ ਕਿ ਸਾਡੇ ਘਰ ਵਿਚ ਦੋ ਸਿੱਖ ਬੜੇ ਪ੍ਰਸਿੱਧ ਹੋਏ ਨੇ ਭਾਈ ਸਾਧੂ ਜੀ ਤੇ ਭਾਈ ਰੂਪਾ ਜੀ। ਸਾਧੂ ਤੇ ਰੂਪਾ ਬਾਪ ਤੇ ਪੁੱਤਰ ਹਨ। ਇਹ ਦੋਨੋਂ ਹਮੇਸ਼ਾ ਜਿੱਥੇ ਵੀ ਗੁਰੂ ਦਾ ਦੀਵਾਨ ਹੁੰਦਾ ਸੀ ਉੱਥੇ ਜਲ ਪਿਲਾਂਦੇ ਸਨ, ਠੰਡਾ। ਉਂਝ ਇਕ ਵਾਰ ਇਨ੍ਹਾਂ ਨੇ ਖੇਡ ਵੀ ਇਹੀ ਰਚੀ ਸੀ, ਇਕ ਪਿਆਰੀ ਖੇਡ ਰਚ ਬੈਠੇ ਕਿ ਛਾਗਲ ਪਾਣੀ ਦੀ ਦਰੱਖ਼ਤ ਤੇ ਟੰਗ ਲਈ, ਹਵਾ ਲੱਗੀ ਠੰਡੀ ਹੋ ਗਈ, ਜਦ ਇਹ ਪਾਣੀ ਪੀਣ ਲੱਗੇ ਕਹਿੰਦੇ ਨੇ ਤਾਂ ਪੀਆਂਗੇ ਜੇ ਅੱਜ ਗੁਰੂ ਹਰਿਗੋਬਿੰਦ ਮਹਾਰਾਜ ਆ ਕੇ ਪੀਣ ਅਤੇ ਗੁਰੂ ਹਰਿਗੋਬਿੰਦ ਪਾਤਸ਼ਾਹ ਕੁਦਰਤੀ ਡਰੋਲੀ ਆਏ ਹੋਏ ਸਨ। ਉਨ੍ਹਾਂ ਨੂੰ ਖਿੱਚ ਪਈ ਪ੍ਰੇਮ ਦੀ, ਉਸੇ ਵੇਲੇ ਜਾ ਕੇ ਪਾਣੀ ਪੀਤਾ। ਸਾਧੂ ਤੇ ਰੂਪਾ ਦੇ ਜ਼ਿੰਮੇ ਲੱਗ ਗਿਆ ਕਿ ਜਿੱਥੇ ਵੀ ਕਿਤੇ ਦੀਵਾਨ ਹੋਵੇ, ਉੱਥੇ ਜਾ ਕੇ ਜਲ ਛਕਾਓ, ਪਾਣੀ ਠੰਡਾ ਦੋਵੇਂ ਛਕਾਂਦੇ ਰਹੇ। ਭਾਈ ਸਾਧੂ ਜੀ ਗੁਜ਼ਰ ਗਏ, ਰੂਪਾ ਜੀ ਨੇ ਆਪਣੇ ਜ਼ੁੰਮੇ ਲੈ ਲਿਆ। ਕਲਗੀਧਰ ਦੇ ਵੇਲੇ ਭਾਈ ਰੂਪਾ ਜੀ ਜਿੱਥੇ ਵੀ ਦੀਵਾਨ ਲੱਗੇ, ਮਾਛੀਵਾੜੇ ਲੱਗੇ, ਮੁਕਤਸਰ ਲੱਗੇ ਜਾਂ ਕੋਟਕਪੂਰੇ ਲੱਗੇ ਇਹ ਜਲ ਹੀ ਛਕਾਈ ਜਾਣ। ਇਕ ਦਿਨ ਮਹਾਰਾਜ ਨੇ ਦੇਖਿਆ ਸਾਰੇ ਇਹਦੀਆਂ ਸਿਫ਼ਤਾਂ ਪਏ ਕਰਦੇ ਨੇ, ਮਹਾਰਾਜ ਇਤਨੀ ਗਰਮੀ ਵਿਚ ਵੀ ਇਹਨੇ ਸਾਨੂੰ ਠੰਡਾ ਪਾਣੀ ਪੁਚਾਇਐ ਭਾਈ ਰੂਪੇ ਨੇ, ਤੇ ਭਾਈ ਰੂਪਾ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ ਤੇਰੀ ਘਾਲ ਕਮਾਈ 'ਤੇ ਅੱਗੇ ਵੀ ਪ੍ਰਸੰਨ ਸਾਂ ਹੁਣ ਬਹੁਤ ਖ਼ੁਸ਼ੀ ਹੋਈ ਏ, ਕੁਝ ਮੰਗ। ਤਾਂ ਭਾਈ ਰੂਪਾ ਜੀ ਕਹਿਣ ਲੱਗੇ ਬੜੀ ਕ੍ਰਿਪਾ ਕੀਤੀ ਜੇ, ਇਤਨੀ ਇਜਾਜ਼ਤ ਦਿਉ ਕਿ ਮੰਗਣ ਤੋਂ ਪਹਿਲਾਂ ਮੈਂ ਦੋਸਤਾਂ ਕੋਲੋਂ ਪੁੱਛ ਲਵਾਂ, ਭਰਾਵਾਂ ਕੋਲੋਂ ਪੁੱਛ ਲਵਾਂ, ਵਹੁਟੀ ਕੋਲੋਂ ਪੁੱਛ ਲਵਾਂ ਤੇ ਆਪਣੀ ਬੇਟੀ ਕੋਲੋਂ ਪੁੱਛ ਲਵਾਂ। ਮੈਂ ਇਨ੍ਹਾਂ ਕੋਲੋਂ ਪੁੱਛ ਕੇ ਤਾਂ ਮੰਗ ਮੰਗਾਂਗਾ, ਬੜੀ ਚੰਗੀ ਗੱਲ ਕਹੀ।

ਮਹਾਰਾਜ ਕਹਿਣ ਲੱਗੇ ਕੋਈ ਗੱਲ ਨਹੀਂ, ਬੇਸ਼ੱਕ ਪੁੱਛ ਕੇ ਆ, ਜਿਹੜੀ ਤੂੰ ਇੱਛਾ ਕਰੇਂਗਾ ਪੂਰੀ ਕਰਾਂਗੇ। ਉਹ ਪਹਿਲਾਂ ਗਿਆ ਦੋਸਤਾਂ ਕੋਲ ਤੇ ਦੋਸਤ ਕਹਿੰਦੇ ਨੇ ਗੁਰੂ ਗੋਬਿੰਦ ਸਿੰਘ ਬਹੁਤ ਖ਼ੁਸ਼ ਹੋ ਗਿਆ ਈ ਮੰਗ ਲੈ ਰਾਜ, ਮੰਗ ਲੈ ਜ਼ਮੀਨਾਂ, ਮੰਗ ਲੈ ਘੋੜੇ, ਮੰਗ ਲੈ ਫ਼ੌਜਾਂ ਤੇ ਹੋਰ ਕੀ ਚਾਹੁੰਦੈ ਤੇ ਭਰਾਵਾਂ ਕੋਲ ਗਿਆ ਤਾਂ ਕਹਿਣ ਲੱਗੇ : ਜ਼ਮੀਨ ਮੰਗ, ਜ਼ਮੀਨ ਤੋਂ ਬਗ਼ੈਰ ਬੜਾ ਮੁਸ਼ਕਿਲ ਈ, ਜ਼ਮੀਨ ਆਪਣੀ ਹੋਣੀ ਚਾਹੀਦੀ ਹੈ, ਭੋਇੰ ਆਪਣੀ ਮਲਕੀਅਤ ਹੋਣੀ ਚਾਹੀਦੀ ਹੈ, ਬੜਾ ਚਿਰ ਹੋ ਗਿਐ ਲੋਕਾਂ ਦੀਆਂ ਵਾਹ ਵਾਹ ਕੇ। ਵਹੁਟੀ ਕੋਲ ਗਿਆ ਤੇ ਵਹੁਟੀ ਕਹਿੰਦੀ ਏ : ਗੁਰੂ ਗੋਬਿੰਦ ਸਿੰਘ ਬੜੇ ਖ਼ੁਸ਼ ਹੋਏ ਈ, ਮੰਗ ਲੈ ਪੁੱਤਰ, ਮੰਗ ਲੈ ਗਹਿਣੇ, ਮੰਗ ਲੈ ਨੂੰਹਾਂ ਤਾਂ ਕਿ ਘਰ ਤੇਰਾ ਸੌਖਾ ਹੋ ਜਾਏ ਤੇ ਬੇਟੀ ਕੋਲ ਗਿਆ ਭਾਈ ਰੂਪਾ ਤਾਂ ਬੇਟੀ ਕਹਿੰਦੀ ਏ, ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵਿਚ ਲਿਖਿਐ : ਬੇਟੀ ਕਹਿੰਦੀ ਏ 'ਪਿਤਾ ਜੀ, ਇਹੁ ਬਰਿ ਆਛੀ' ਪਿਤਾ ਜੀ ਹੋਰ ਨਾ ਕੁਝ ਮੰਗਣਾ ਗੁਰੂ ਗੋਬਿੰਦ ਸਿੰਘ ਕੋਲੋਂ, ਜੇ ਤੁਠਾ ਜੇ 'ਪਿਤਾ ਜੀ ਇਹੁ ਬਰੁ ਆਛੀ ਜੋ ਆਵੇ ਤ੍ਰਿਪਤੁ ਸੋ ਗਾਛੀ' ਇਹ ਮੰਗਣਾ ਜਿਹੜਾ ਸਾਡੇ ਘਰ ਆਵੇ ਰੱਜ ਕੇ ਜਾਵੇ, ਜਿਹੜਾ ਵੀ ਸਾਡੇ ਘਰ ਆਵੇ 'ਸੇਵਾ ਹੀ ਤੇ ਬਨੁ ਆਵੈ'। ਇਹ ਬਰਕਤ ਮੰਗਣੀ ਐ ਕਿ ਸਾਡੇ ਘਰੋਂ ਸੇਵਾ ਨਾ ਕੋਈ ਖੋਹ ਕੇ ਲੈ ਜਾਵੇ ਅਤੇ ਇਹ ਜਿਸ ਵੇਲੇ ਮੰਗੋਗੇ ਤਾਂ ਤੁਹਾਡਾ ਘਰ ਉਸੇ ਤਰ੍ਹਾਂ ਹੀ ਕਾਇਮ ਰਵ੍ਹੇਗਾ। ਹੁਣ ਦੇਖਣਾ ਮੰਗਣ ਵਾਲੇ ਕੀ ਮੰਗਦੇ ਸਨ? ਅਜੇ ਵੀ ਭਾਈ ਰੂਪਾ ਦਾ ਖ਼ਾਨਦਾਨ ਜਿਹੜਾ ਰਾਮਗੜ੍ਹੀਆ ਸਾਰੇ ਸੁਣਦੇ ਓ ਸੇਵਾ ਕਰਕੇ ਹੀ ਉਤਮ ਹੋਏ ਨੇ ਭਾਈ ਹਰਦਮਨ ਸਿੰਘ, ਭਾਈ ਅਰਜਨ ਸਿੰਘ। ਹੁਣ ਵੀ ਇਨ੍ਹਾਂ ਦੇ ਘਰਾਂ ਅੰਦਰ ਵਾਹਿਗੁਰੂ ਦੀ ਕਿਆ ਬਰਕਤ ਹੈ ਕਿ ਜਿੱਥੇ ਵੀ ਇਨ੍ਹਾਂ ਦੇ ਘਰ ਬਣੇ ਹੋਏ ਹਨ ਕੋਈ ਆਵੇ ਅਤੇ ਕਹਿੰਦੇ ਨੇ ਇਹ ਗਿੱਲਾ ਹੀ ਬਾਲਣ ਬਾਲਦੇ ਨੇ, ਬਾਲਣ ਈ ਗਿੱਲਾ ਬਾਲਦੇ ਨੇ ਇਹ ਨਾ ਹੋਵੇ ਕਿ ਕੋਈ ਨਵਿਓਂ ਸਿਰਿਓਂ ਸਾਨੂੰ ਬਾਲਣ ਜਾਂ ਲੱਕੜ ਲਿਆ ਕੇ ਬਾਲਣੀ ਪਵੇ। ਇਹ ਵਰ ਮੰਗਣਾ ਸਿਰਫ਼ ਬੇਟੀ ਸਿਖਾ ਸਕਦੀ ਹੈ, ਦੋਸਤ, ਭਰਾ ਜੋ ਕੁਝ ਮੰਗਦੇ ਨੇ ਉਹ ਤੁਹਾਡੇ ਸਾਹਮਣੇ ਹੀ ਹੈ। ਦੋਸਤ ਇਹ ਕਹਿਣਗੇ ਉਹਦੀ ਮਰਸਡੀਜ਼ ਕਾਰ ਆ ਗਈ ਆ, ਤੂੰ ਹਾਂਡਾ ਜ਼ਰੂਰ ਲੈ ਕੇ ਆਵੀਂ। ਦੋਸਤ ਤੇ ਇਹੀ ਕੁਝ ਕਹਿਣਗੇ ਤੇਰੇ ਕੋਲ ਰੁਪਿਆ ਹੋ ਗਿਆ ਏ ਬਈ ਤੇਰਾ ਮਕਾਨ ਬਣ ਗਿਐ ਜ਼ਰਾ ਕੁ ਵੱਡਾ ਬਣਾ ਲੇਕਿਨ ਬੇਟੀ ਨੂੰ ਪਤਾ ਹੈ ਕਿ ਜੇ ਮੇਰੇ ਕੋਲ ਇਤਨਾ ਧਨ ਹੈ ਤੇ ਸਾਡੇ ਘਰ ਜੋ ਆਏ ਰੱਜ ਕੇ ਜਾਏ, ਸੰਤੁਸ਼ਟ ਹੋ ਕੇ ਜਾਏ, ਤ੍ਰਿਪਤ ਹੋ ਕੇ ਜਾਏ ਅਤੇ ਇਹੀ ਇਕ ਵਾਹਿਗੁਰੂ ਕਰੇ ਭਾਨੀ ਵਰਗੀ ਬੇਟੀ ਸਾਡੇ ਘਰਾਂ ਵਿਚ ਹੋਵੇ ਅਤੇ ਬੀਵੀ ਹੋਵੇ ਮਾਤਾ ਖੀਵੀ ਵਰਗੀ। ਗੁਰੂ ਗ੍ਰੰਥ ਸਾਹਿਬ ਅੰਦਰ ਖੀਵੀ ਦੀ ਸਿਫ਼ਤ ਲਿਖੀ ਹੋਈ ਏ। ਉਂਝ ਤੇ ਪੂਰੀ ਪਉੜੀ ਲਿਖੀ ਏ ਭਾਈ ਸੱਤਾ ਜੀ ਨੇ ਤੇ ਭਾਈ ਬਲਵੰਡ ਜੀ ਨੇ, ਪੂਰੀ ਪਉੜੀ ਲਿਖੀ ਹੋਈ ਨੇ, ਕਦੀ ਅੰਦਾਜ਼ਾ ਲਗਾ ਲਵੋ ਕਿ ਗੁਰੂ ਮਹਾਰਾਜ ਦੀ ਘਰ ਵਾਲੀ ਦੀ ਪੂਰੀ ਸਿਫ਼ਤ ਕਿ ਕੈਸੀ ਬੀਵੀ ਹੈ ਗੁਰੂ ਅੰਗਦ ਸਾਹਿਬ ਜੀ ਦੀ। ਪੂਰੀ ਪਉੜੀ ਆਪ ਬਲਵੰਡ ਜੀ ਨੇ ਉਚਾਰੀ, ਆਖੀ ਤੇ ਮਹਾਰਾਜ ਨੇ ਲਿਖੀ ਅਤੇ ਕਿਤਨੀਆਂ ਸਿਫ਼ਤਾਂ ਹਨ, ਉਸ ਦਾ ਅੰਦਾਜ਼ਾ ਤੁਸੀਂ ਲਾ ਨਹੀਂ ਸਕਦੇ, ਇਕੋ ਹੀ ਸਿਫ਼ਤ ਖੀਵੀ ਦੀ ਦੇਖੋ ਜੋ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਹੋਈ ਏ ਕਿ 'ਬਲਵੰਡ ਖੀਵੀ ਨੇਕ ਜਨੁ, ਜਿਸੁ ਬਹੁਤੀ ਛਾਉ ਪਤ੍ਰਾਲੀ'

ਬਾਕੀ ਸਿਫ਼ਤਾਂ ਆਪ ਪੜ੍ਹ ਲੈਣੀਆਂ। ਇਕ ਸਿਫ਼ਤ ਇਹ ਹੈ ਕਿ ਨੇਕ ਜਨ ਹੈ, ਐਸਾ ਕੋਈ ਆਉਣ ਵਾਲਾ ਬੰਦਾ ਉਂਝ ਤੇ ਹਜ਼ਾਰਾ ਆਉਂਦੇ ਨੇ, ਸਾਰੇ ਕਹਿੰਦੇ ਨੇ ਐਸੀ ਵੀ ਕੋਈ ਹੈ ਜਿਹਦੀ ਛਾਂ ਠੰਢੀ ਹੈ, ਕੋਈ ਲੜਦਾ ਆਵੇ, ਕੋਈ ਝਗੜਦਾ ਆਵੇ ਤੇ ਕੋਈ ਗੁੱਸੇ ਵਿਚ ਆਵੇ, ਉਸੇ ਵੇਲੇ ਹੀ ਆ ਕੇ ਖੀਵੀ ਕੋਲ ਆਉਂਦਿਆਂ ਸਾਰ ਉਹ ਠੰਡਾ ਹੋ ਜਾਂਦੈ, ਸ਼ਾਂਤ ਹੋ ਜਾਂਦੈ। ਜੇ ਘਰਵਾਲੀ ਆਵਣ ਵਾਲੇ ਪਤੀ ਨੂੰ ਘਰ ਵਿਚ ਤਪੀ ਹੋਈ ਮਿਲੀ ਏ ਤੇ ਅਸੀਂ ਤੇ ਅੰਗ੍ਰੇਜ਼ੀ ਦਾ ਲਫ਼ਜ਼ ਵਰਤਦੇ ਹਾਂ ਹੁਣ ਵਰਤ ਵੀ ਸਕਦੇ ਹਾਂ, 'ਲੈਗਿੰਗ ਜੇ ਵਾਈਫ਼ ਹੈ ਤੇ ਪ੍ਰਿਕਿੰਗ ਜੇ ਹਸਬੈਂਡ ਹੈ' ਤਾਂ ਫਿਰ ਭਾਈ ਘਰ ਨਹੀਂ ਚੱਲ ਸਕਦਾ, ਕੋਈ ਹੋਰ ਹੀ ਚੱਲੇਗਾ। ਜੇ ਆਉਂਦਿਆਂ ਹੀ ਉਲ੍ਹਾਮੇ ਸ਼ੁਰੂ ਹੋ ਗਏ ਨੇ ਅਤੇ ਸਭ ਤੋਂ ਵੱਡਾ ਇਮਤਿਹਾਨ ਹੀ ਇਹੀ ਹੈ, ਮਨੁੱਖ ਦਾ ਵੀ ਇਹੀ ਹੈ, ਔਰਤ ਦਾ ਵੀ ਇਹੀ ਹੈ, ਇਨਸਾਨ ਦਾ ਵੀ ਇਹੀ ਹੈ। ਪਰ ਜੇ ਛਾਉਂ ਪਤਰਾਲੀ ਹੈ ਤਾਂ ਕਿਸੇ ਵੇਲੇ ਵੀ ਘਰ ਅੰਦਰ ਤਪਸ਼ ਨਹੀਂ ਆਏਗੀ। ਇਸ ਲਈ ਖੀਵੀ ਵਰਗੀ ਔਰਤ ਵਾਹਿਗੁਰੂ ਸਾਡੇ ਘਰਾਂ ਵਿਚ ਹੋਵੇ ਤਾਂ ਕਿ ਇਤਨਾ ਤੇ ਹੋਵੇ ਕਿ ਕੋਈ ਤਪ ਜਾਏ, ਕੋਈ ਇਤਨਾ ਗਰਮ ਹੋ ਜਾਏ, ਇਸ ਨੂੰ ਗਰਮਾਇਸ਼ ਬਿਲਕੁੱਲ ਨਾ ਆਵੇ। ਇਹ ਤਾਂ ਹੀ ਹੋ ਸਕੇਗਾ ਜੇਕਰ ਉਸ ਨੇ ਮਾਈ ਖੀਵੀ ਦੀ ਗੱਲ ਧਿਆਨ ਨਾਲ ਪੜ੍ਹੀ ਹੈ, ਸੁਣੀ ਹੈ। ਮੇਰੀ ਬੇਟੀ ਨੇ ਇਕ ਗੱਲ ਕਹੀ, ਉਂਝ ਤੇ ਇਕ ਕਿਤਾਬ ਹੀ ਲਿਖੀ ਏ ਸਿੱਖ ਔਰਤਾਂ ਬਾਰੇ। ਆਪ ਈ ਕਹਿਣ ਲੱਗੀ ਤੁਸੀਂ ਮਰਦਾਂ ਬਾਰੇ ਲਿਖਦੇ ਰਹਿੰਦੇ ਓ, ਤੁਸੀਂ ਸਿੱਖਾਂ ਬਾਰੇ ਲਿਖਦੇ ਰਹਿੰਦੇ ਓ, ਬੀਬੀਆਂ ਬਾਰੇ ਕੁਝ ਨਹੀਂ ਲਿਖਿਆ। ਮੈਂ ਕਿਹਾ ਮੈਂ ਤੇ ਲਿਖ ਨਹੀਂ ਸਕਾਂਗਾ ਤੂੰ ਆਪ ਲਿਖ। ਉਸਨੇ ਫਿਰ 'ਪ੍ਰਸਿੱਧ ਸਿੱਖ ਬੀਬੀਆਂ' ਪੁਸਤਕ ਲਿਖੀ ਤੇ ਮੈਂ ਖ਼ੁਸ਼ ਵੀ ਹੋਇਆ ਕਿ ਸ਼ੁਕਰ ਹੈ ਕਿਸੇ ਨੂੰ ਇਹ ਖ਼ਿਆਲ ਤੇ ਆਇਐ ਕਿ ਸਾਡੇ ਘਰ ਦੇ ਅੰਦਰ ਕੁਝ ਦਰਜਾ ਹੈ ਔਰਤ ਦਾ। ਉਸ ਨੇ ਮੁੱਖ ਬੰਧ ਵਿਚ ਇਕ ਬੜੀ ਅੱਛੀ ਗੱਲ ਲਿਖੀ ਹੈ, ਪੜ੍ਹ ਕੇ ਮੈਂ ਕਿਹਾ ਤੂੰ ਤੇ ਬੜਾ ਅੱਛਾ ਲਿਖਦੀ ਹੈਂ ਅਤੇ ਉਹ ਲਿਖਦੀ ਏ, ਕੀ ਬਣੇਗਾ ਇਸ ਔਰਤ ਦਾ ਕਿ ਜਿੱਥੇ ਇਕ ਸਭਿਆ ਮੁਲਕ ਅੰਦਰ, ਸਿਵਲਾਈਜ਼ ਮੁਲਕ ਅੰਦਰ, ਜਿਸ ਦਾ ਨਾਂ ਹੈ ਅਮਰੀਕਾ ਜਿੱਥੇ ਹਰ ਸੋਲ੍ਹਾਂ ਸੈਕਿੰਡ ਤੋਂ ਬਾਅਦ ਕੋਈ ਨਾ ਕੋਈ ਘਰਵਾਲਾ ਆਪਣੀ ਘਰਵਾਲੀ ਨੂੰ ਥੱਪੜ ਮਾਰ ਰਿਹਾ ਹੈ। ਤੁਸੀਂ ਦੇਖੋ ਸਿਵਲਾਈਜ਼ ਮੁਲਕ ਦਾ ਇਹ ਹਾਲ ਹੈ ਅਤੇ ਤੁਸੀਂ ਆਪਣੇ ਘਰਾਂ ਵਿਚ ਹੀ ਦੇਖਣਾ ਕਦੀ ਮਰਦ ਘੂਰਦੈ, ਕਦੀ ਉਹ ਹੱਥ ਚੁੱਕਦੈ, ਕਦੀ ਉਹ ਗਰੂਰਦੈ, ਕਦੀ ਇਸ ਤਰ੍ਹਾਂ ਸ਼ੇਰ ਵਾਂਗੂੰ ਪੈਂਦੈ। ਕਹਿਣ ਲੱਗੀ : ਦੇਖੋ ਤੇ ਸਹੀ ਇਹ ਕੀ ਹੋ ਰਿਹੈ, ਸਿਵਲਾਈਜ਼ ਮੁਲਕਾਂ ਵਿਚ ਕੀ ਹੋ ਰਿਹਾ ਹੈ ਕਿ ਉੱਥੇ ਵੀ ਹਰ ਅਠਤਾਲੀ ਸੈਕਿੰਡ ਤੋਂ ਬਾਅਦ ਮਰਦ, ਮਨੁੱਖ, ਇਨਸਾਨ, ਮਰਦ ਹੋਣ ਦੇ ਨਾਤੇ ਕੋਸ਼ਿਸ਼ ਕਰ ਰਿਹਾ ਹੈ ਔਰਤ ਦਾ ਸਤ ਭੰਗ ਕਰਨ ਲਈ। ਕਹਿੰਦੀ ਇਹ ਕੀ ਹੋਏਗਾ ਕਿ ਹਰ ਡੇਢ ਘੰਟੇ ਬਾਅਦ ਹਿੰਦੁਸਤਾਨ ਮੁਲਕ ਦੇ ਅੰਦਰ ਵਿਉਂਤ ਬਣਾਈ ਜਾ ਰਹੀ ਹੈ ਇਕ ਔਰਤ ਨੂੰ ਸਾੜਨ ਦੀ ਅਤੇ ਹਰ ਦੂਜੇ ਘੰਟੇ ਹਿੰਦੁਸਤਾਨ ਵਿਚ ਇਕ ਔਰਤ ਸੜ ਰਹੀ ਹੈ। ਮੈਂ ਫਿਰ ਦੱਸਿਆ ਇਸਦਾ ਇਹ ਸਿਰਫ਼ ਇਕੋ ਹੀ ਕਾਰਨ ਹੈ ਹੋਰ ਕੋਈ ਕਾਰਨ ਨਹੀਂ ਹੈ। ਔਰਤ ਨੇ ਆਪਣੀ ਹੋਂਦ, ਆਪਣੀ ਹਸਤੀ, ਆਪਣੀ ਪਦਵੀ, ਆਪਣਾ ਕਰਤੱਵ ਬਿਲਕੁੱਲ ਹੀ ਗੁਆ ਲਿਆ ਹੈ ਅਤੇ ਜੋ ਕੁਝ ਹੋ ਰਿਹੈ ਸਿਰਫ਼ ਇਹ ਸ਼ਬਦ ਨਾ

ਸੁਣਨ ਕਰਕੇ ਜਿਹੜਾ ਆਸਾ ਵੀ ਵਾਰ ਵਿਚ ਹੈ। ਆਸਾ ਦੀ ਵਾਰ ਵਿਚ ਤਾਂ ਮਹਾਰਾਜ ਨੇ ਇਤਨੀ ਉੱਚੀ ਧੁਨੀ ਕੱਢੀ ਤੇ ਇਸ ਵਾਸਤੇ ਹੀ ਸੀ ਬਿਲਕੁਲ ਉੱਥੇ ਹੀ ਆ ਕੇ ਨਾਲ ਬੈਠਣ। ਜਿਵੇਂ ਆਪ ਨੇ ਕਿਹਾ ਉਸ ਪੰਡਿਤ ਨੂੰ ਜਿਹੜਾ ਕਹਿੰਦਾ ਸੀ ਕਿਸੇ ਦੇ ਘਰ ਬੱਚਾ ਹੋਇਐ, ਸੂਤਕ ਹੋ ਗਿਐ, ਮੈਂ ਨਹੀਂ ਜਾਣਾ, ਮਹਾਰਾਜ ਕਹਿਣ ਲੱਗੇ : ਕਿਆ ਤੂੰ ਸ਼ੁਰੂ ਕਰ ਬੈਠਾ ਏਂ, ਇਹ ਤੇ ਅੰਨ ਵੀ ਸੂਤਕ ਹੈ, ਪਾਣੀ ਵੀ ਸੂਤਕ ਹੈ। ਹੁਣ ਕਿਸੇ ਨੂੰ ਪਤੈ ਸੂਤਕ ਕੋਈ ਹੈ? ਵਾਹਿਗੁਰੂ ਕਰੇ ਇਸੇ ਤਰ੍ਹਾਂ ਜਿਹੜੀਆਂ ਗ਼ਲਤ ਰਸਮਾਂ ਨੇ ਖ਼ਤਮ ਹੋ ਜਾਣ। ਹੁਣ ਕਿਸੇ ਨੂੰ ਸੂਤਕ ਪੁੱਛੋ ਤੇ ਪਤਾ ਹੀ ਨਹੀਂ ਹੋਣਾ **'ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ'** ਤੇ ਹੁਣ ਪੁੱਛ ਲੈਣਾ, ਕਿਸੇ ਅੱਛੇ ਡਾਕਟਰ ਕੋਲੋਂ, ਹਰ ਮਰਦ ਨੂੰ ਪੂਰੇ ਬਾਰ੍ਹਾਂ ਦਿਨਾਂ ਤੋਂ ਬਾਅਦ ਬਾਕਾਇਦਾ ਉਸੇ ਤਰ੍ਹਾਂ ਹੀ ਮਹਾਵਾਰੀ ਆ ਰਹੀ ਹੈ ਜਿਸ ਤਰ੍ਹਾਂ ਇਕ ਔਰਤ ਨੂੰ ਆਉਂਦੀ ਹੈ। ਇਹ ਸਾਰਾ ਕੁਝ ਛਪਾਣ ਦੀਆਂ ਗੱਲਾਂ ਸਨ ਮੇਰੇ ਗੁਰੂ ਨਾਨਕ ਸਾਹਿਬ ਨੂੰ ਸਾਬਾਸ਼ ਦਿਉ, ਜਿਨ੍ਹਾਂ ਨੇ ਆਸਾ ਦੀ ਵਾਰ ਅੰਦਰ ਸਿਰਫ਼ ਇਸੇ 'ਤੇ ਜ਼ੋਰ ਦਿੱਤਾ। ਉਨ੍ਹਾਂ ਕਿਹਾ ਪਹਿਲਾਂ ਔਰਤ ਨੂੰ ਨਾਲ ਬਿਠਾਓ, ਤਾਂ ਹੀ ਬੜਾ ਸੰਗਤ ਬਣਾਈ, ਬੜਾ ਸੰਗਤ ਦੇ ਅਰਥ ਹੀ ਇਹ ਨੇ ਜਿੱਥੇ ਔਰਤ ਬਰਾਬਰ ਬੈਠੇਗੀ। ਇਹ ਠੀਕ ਹੈ ਅਜੇ ਅਸੀਂ ਰਲਵਾਂ ਨਹੀਂ ਬੈਠਾ ਸਕੇ, ਬਰਾਬਰ ਬੈਠ ਗਈ ਏ, ਵਾਹਿਗੁਰੂ ਕਰੇ ਐਸਾ ਵੀ ਹੋ ਜਾਏ। ਇਹ ਆਸਾ ਦੀ ਵਾਰ ਦੀਆਂ ਤੁਕਾਂ ਉਸ ਵੇਲੇ ਸੁਣਾਈਆਂ ਹੋਣਗੀਆਂ ਜਿਸ ਵੇਲੇ ਕੋਈ ਔਰਤ ਨੂੰ ਪੈਰ ਦੀ ਜੁੱਤੀ ਕਹਿੰਦਾ ਸੀ, ਕੋਈ ਮਜ਼ੇਦਾਰ ਗਲਤੀ ਕਹਿੰਦਾ ਸੀ, ਕੋਈ ਅਧੂਰੀ ਕਹਿੰਦਾ ਸੀ, ਕੋਈ ਕਹਿੰਦਾ ਸੀ ਮੁਕਤੀ ਨਹੀਂ ਹੋ ਸਕਦੀ। ਉਸ ਵੇਲੇ ਜਿਸ ਵੇਲੇ ਬੋਲੇ ਹੋਣਗੇ : 'ਭੰਡੁ ਜੰਮੀਐ, ਭੰਡੁ ਨਿੰਮੀਐ ਭੰਡੁ ਮੰਗਣੁ ਵੀਆਹੁ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੇ ਬੰਧਾਨੁ'॥ ਨਹੀਂ ਘਰ ਬਚ ਸਕਦਾ ਜਦ ਤੱਕ ਔਰਤ ਆਪ ਸੰਜਮ ਵਿਚ ਨਹੀਂ ਹੈ। ਔਰਤ ਨੇ ਹੀ ਸੰਜਮ ਸਿਖਾਣਾ ਹੈ। ਇਸ ਲਈ ਇਹ ਜੋ ਮਹਾਰਾਜ ਨੇ ਸਾਨੂੰ ਖੀਵੀ ਦੇ ਰੂਪ ਵਿਚ ਇਕ ਔਰਤ ਦਿੱਤੀ, ਬੀਵੀ ਦਿੱਤੀ, ਕਦੀ ਤੁਸੀਂ ਇਨ੍ਹਾਂ ਦੇ ਡਾਇਲਾਗ ਪੜ੍ਹਨੇ, ਗੁਰੂ ਅੰਗਦ ਤੇ ਮਾਤਾ ਖੀਵੀ ਦੇ ਇਹ ਜਿਹੜੇ ਖਡੂਰ ਸਾਹਿਬ ਛੱਡਣ ਵੇਲੇ, ਖਡੂਰ ਸਾਹਿਬ ਆਵਣ ਵੇਲੇ, ਸੰਘਰ ਬੈਠਣ ਵੇਲੇ, ਪੱਤਣ 'ਤੇ ਜਾਣ ਵੇਲੇ। ਖਵਰੇ ਗੁਰੂ ਸਾਹਿਬ ਕਿਤਨਾ ਮੰਨਦੇ ਹੋਣਗੇ। ਮੈਂ ਕਈ ਵਾਰੀ ਬੜਾ ਸੋਚਿਐ ਕਿ ਸਾਡੇ ਗੁਰੂ ਸਾਹਿਬ ਆਪਣੀਆਂ ਘਰਵਾਲੀਆਂ ਦੀਆਂ ਕਿੰਨੀਆਂ ਮੰਨਦੇ ਹੋਣਗੇ। ਸਾਡੇ ਗਿਆਨੀ, ਗ੍ਰੰਥੀ ਵਿਦਵਾਨ ਸਾਰੇ ਇੱਥੇ ਬੈਠੇ ਹੋਏ ਨੇ ਕਦੀ ਸਿਰਫ਼ ਇਹੀ ਦੇਖਣਾ। ਇਕ ਦਿਨ ਗੁਰੂ ਅੰਗਦ ਸਾਹਿਬ ਨੂੰ, ਭਾਈ ਲਹਿਣਾ ਸਨ ਉਸ ਵੇਲੇ, ਇਕ ਦਿਨ ਖੀਵੀ ਜੀ ਨੇ ਲਹਿਣਾ ਜੀ ਨੂੰ ਮਾਯੂਸ ਦੇਖਿਆ, ਉਨ੍ਹਾਂ ਪੱਤਣ ਵਿਚ ਬੜੀ ਵੱਡੀ ਦੁਕਾਨ ਪਾਈ ਹੋਈ ਸੀ। ਮਾਤਾ ਜੀ ਕਹਿਣ ਲੱਗੇ, ਇਕ ਗੱਲ ਕਵਾਂ, ਮੇਰੀ ਗੱਲ ਮੰਨੋਗੇ ਨਾ।' ਲਹਿਣਾ ਜੀ ਕਹਿੰਦੇ ਨੇ 'ਕਹਿ ਤੇ ਸਹੀ।' 'ਸਾਨੂੰ ਪੱਤਣ 'ਤੇ ਰਹਿਣ ਦਾ ਕੋਈ ਫ਼ਾਇਦਾ ਨਹੀਂ, ਸਾਨੂੰ ਆਪਣੇ ਪੁਰਖਾਂ ਦੇ ਪਿੰਡ ਹੀ ਜਾਣਾ ਚਾਹੀਦੈ।' ਮਾਤਾ ਜੀ ਨੇ ਕਿਹਾ। ਉਸ ਵੇਲੇ ਹੀ ਭਾਈ ਲਹਿਣਾ ਜੀ ਸਭ ਕੁਝ ਸਮੇਟ ਕੇ ਚੱਲ ਪਏ ਤੇ ਹੁਣ ਕੋਈ ਘਰ ਵਾਲੀ ਰਾਏ ਦੇਣ ਲੱਗੇ ਤੇ ਉਹਦੇ ਮੂੰਹ ਵਿਚੋਂ ਪਹਿਲਾਂ ਪਤਾ ਹੈ ਕੀ ਨਿਕਲਦੈ 'ਰਹਿਣ ਦੇ ਵਿਚ ਨਾ ਬੋਲਿਆ ਕਰ' ਆਮ ਤੌਰ 'ਤੇ ਸਾਨੂੰ ਆਦਤ ਹੀ

ਪੈ ਗਈ ਹੈ, ਹੁਣ ਇਸ ਲਈ ਖੀਵੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਵਾਨ ਹੋ ਗਈ ਕਿਉਂਕਿ ਉਹਦੇ ਕਹਿਣ ਦਾ ਢੰਗ , ਉਹਦੇ ਰਹਿਣ ਦਾ ਰੰਗ, ਉਹਦੇ ਬੋਲਣ ਦਾ ਢੰਗ, ਉਹਦੇ ਕਰੱਤਵ, ਉਸਦੀ ਸੇਵਾ ਦਾ ਢੰਗ ਸਾਰਾਂ ਬਲਵੰਡ ਜੀ ਨੇ ਦੇਖਿਆ ਤੇ ਲਿਖਿਆ। ਇਸ ਕਰਕੇ ਇਹ ਅਰਦਾਸ ਵਾਹਿਗੁਰੂ ਅੱਗੇ ਹੈ। ਇਹ ਸਮਝਣਾ ਜੇ ਨਹੀਂ ਕੋਈ ਭੈਣ ਐਸੀ ਬਣ ਸਕੀ ਨਾਨਕੀ ਵਾਂਗੂੰ ਪਰ ਘੱਟ ਤੋਂ ਘੱਟ ਖੀਵੀ ਵਾਂਗੂੰ ਔਰਤ ਤੇ ਬਣ ਸਕਦੀ ਏ ਨਾ। ਬੱਸ ਤੱਪਣਾ ਨਹੀਂ ਹੈ, ਮੈਂ ਤੇ ਗੁਰੂ ਅਰਜਨ ਪਾਤਸ਼ਾਹ ਦੀ ਜ਼ਿੰਦਗੀ ਵਿਚੋਂ ਸਭ ਤੋਂ ਪਿਆਰੀ ਬਾਤ ਬੜੇ ਪਿਆਰ ਨਾਲ ਤੇ ਜ਼ੋਰ ਨਾਲ ਕਹੀ ਹੈ। ਸਿਰਫ਼ ਗੁਰੂ ਅਰਜਨ ਸਾਹਿਬ ਦੇ ਕੋਈ ਗੁਣ ਬਾਕੀ ਤੇ ਆਉਣੇ ਬੜੇ ਕਠਿਨ ਨੇ ਇਕੋ ਹੀ ਗੁਣ ਬੜਾ ਹੈ। ਕਦੀ ਦੇਖਣਾ ਗੁਰੂ ਅਰਜਨ ਸਾਹਿਬ ਵੱਲ ਕਿਹੜਾ ਗਰਮ ਨਹੀਂ ਹੋਇਆ ਭਾਈ, ਬਾਬਾ ਪ੍ਰਿਥੀ ਚੰਦ ਗਰਮ, ਮਹਾਂਦੇਵ ਗਰਮ, ਖੁਰਮ ਸ਼ਹਿਜ਼ਾਦਾ ਸ਼ਾਹ ਜ਼ਹਾਨ ਗਰਮ, ਅਮਾਨਤ ਖ਼ਾਨ ਗਰਮ, ਚੰਦੂ ਗਰਮ, ਕਾਨਾ ਗਰਮ, ਧਰਤੀ ਗਰਮ, ਮਹੀਨਾ ਜੇਠ ਦਾ ਗਰਮ, ਤਵੀ ਗਰਮ, ਪਾਣੀ ਗਰਮ, ਰੇਤ ਗਰਮ, ਪਾਣ ਵਾਲਾ ਗਰਮ ਪਰ ਸਿਰਫ਼ ਤੱਤੀ ਤਵੀ 'ਤੇ ਬੈਠਣ ਵਾਲਾ ਗੁਰੂ ਅਰਜਨ ਠੰਡਾ ਹੈ। ਕੈਸਾ ਇਨਕਲਾਬ ਹੋਏਗਾ ਉਸ ਵੇਲੇ, ਸਾਰੇ ਗਰਮ। ਗੁਰੂ ਅਰਜਨ ਤੱਤੀ ਤਵੀ 'ਤੇ ਪੈਰ ਰੱਖਣ ਵੇਲੇ ਜੋ ਆਖ ਰਹੇ ਹਨ ਅਤੇ ਜੋ ਸ਼ਹੀਦ ਹੋਣ ਵੇਲੇ ਮੁਖ ਵਿਚੋਂ ਸ਼ਬਦ ਬੋਲ ਰਹੇ ਨੇ। ਬਾਬਾ ਬੁੱਢਾ ਜੀ ਨੇ ਉਹੀ ਸ਼ਬਦ ਡੇਹਰਾ ਸਾਹਿਬ ਉਕਰ ਕੇ ਲਿਖ ਦਿੱਤੇ ਨੇ, ਡੇਹਰਾ ਸਾਹਿਬ ਜਾਂਦੇ ਓ ਨਾ ਦੇਖਣਾ, ਧੰਨ ਬਾਬਾ ਬੁੱਢਾ ਇਸ ਗੱਲ ਅੰਦਰ ਵੀ ਹਨ। ਜਿਸ ਵੇਲੇ ਵੀ ਗੁਰੂ ਦੇ ਮੁੱਖ ਵਿਚੋਂ ਸ਼ਬਦ ਨਿਕਲਿਐ ਉਸ ਨੂੰ ਲਿਖ ਦਿੱਤਾ। ਜਦੋਂ ਦਰਿਆ ਵਿਚ ਬੰਨ੍ਹ ਕੇ ਗੁਰੂ ਅਰਜਨ ਸਾਹਿਬ ਨੂੰ ਰੋੜ੍ਹਿਆ ਜਾ ਰਿਹੈ, ਉਸ ਵਕਤ ਜੋ ਸ਼ਬਦ ਉਨ੍ਹਾਂ ਦੇ ਮੁੱਖ ਵਿਚ ਆਖ਼ਰੀ ਸ਼ਬਦ ਸੀ ਡੇਹਰਾ ਸਾਹਿਬ ਦੀ ਦੀਵਾਰ ਉੱਤੇ ਬਨਾਣ ਵੇਲੇ ਉਨ੍ਹਾਂ ਸ਼ਬਦਾਂ ਨੂੰ ਉਕਰ ਕੇ ਰੱਖ ਦਿੱਤਾ, ਤਾਂਕਿ ਆਉਣ ਵਾਲੀ ਪੀੜ੍ਹੀ ਨੂੰ ਪਤਾ ਲੱਗੇ ਕੈਸਾ ਸਾਡਾ ਗੁਰੂ ਅਰਜਨ ਪਿਤਾ ਹੈ ਅਤੇ ਉਹੀ ਸ਼ਬਦ ਮੈਂ ਸਮਝਦਾਂ ਆਪ ਸਭ ਨੂੰ ਆਉਣੇ ਚਾਹੀਦੇ ਹਨ। ਮਹਾਰਾਜ ਕਹਿੰਦੇ ਨੇ ਕਿ ਪਿਤਾ ਤੇਰਾ ਸ਼ੁਕਰ ਹੈ ਕਿ : 'ਸੁਣੀ ਅਰਦਾਸਿ ਸੁਆਮੀ ਮੇਰੈ' ਕਿ ਇਹ ਤੇ ਗੁਰੂ ਦੀ ਬੜੀ ਮੇਹਰ ਹੋ ਗਈ ਮੇਰੇ ਉੱਤੇ ਕਿ ਮੇਰੀ ਅਰਦਾਸ ਸੁਣੀ ਗਈ? 'ਸ੍ਰਬ ਕਲਾ ਬਣਿ ਆਈ॥ ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰੂ ਨਾਨਕੁ ਕੀ ਵਡਿਆਈ'॥ ਇਹ ਮੇਰੀ ਸ਼ਹਾਦਤ ਰਾਹੀਂ ਲੋਕਾਂ ਨੂੰ ਗੁਰੂ ਨਾਨਕ ਦੀ ਵਡਿਆਈ ਦਾ ਪਤਾ ਲੱਗ ਗਿਆ ਹੈ ਕਿ ਕਿਸ ਤਰ੍ਹਾਂ ਆਪਣੇ ਜੀਵਨ ਨੂੰ ਖ਼ਤਮ ਕਰ ਲੈਣਾ ਹੈ, ਅਸੂਲ ਨਹੀਂ ਛੱਡਣਾ। ਇਸ ਲਈ ਇਹੋ ਇਕ ਤਰੀਕਾ ਹੈ ਖੀਵੀ ਵਾਲਾ, ਆਪ ਨਹੀਂ ਤਪਣਾ ਭਾਵੇਂ ਕੁਝ ਹੋ ਜਾਏ ਅਤੇ ਸੁਣਾਂਦੇ ਵੀ ਨੇ ਕਈਆਂ ਨੂੰ, ਕਹਾਣੀਆਂ ਵਿਚ ਵੀ ਆਉਂਦੈ, ਉਂਝ ਵੀ ਆਉਂਦੈ, ਭਾਈ ਬੰਨ੍ਹੋ ਜੀ ਦੀ ਬੜੀ ਮਸ਼ਹੂਰ ਇਕ ਸਾਖੀ ਹੈ। ਭਾਈ ਬੰਨ੍ਹੋ ਜਿਹੜੇ ਬੜੇ ਪ੍ਰਸਿੱਧ ਸਿੱਖ ਹੋਏ ਨੇ, ਉਨ੍ਹਾਂ ਬਾਰੇ ਬੜਾ ਪ੍ਰਸਿੱਧ ਹੈ। ਉਨ੍ਹਾਂ ਦੀ ਘਰਵਾਲੀ, ਰੱਜੀ ਉਹਦਾ ਨਾਂ ਸੀ, ਆਪ ਵੀ ਰੱਜੀ ਹੋਈ ਸੀ, ਰਜਾਂਦੀ ਵੀ ਸਭ ਨੂੰ ਸੀ। ਇਕ ਦਿਨ ਆ ਕੇ ਕੁਝ ਲੋਕ ਕਹਿਣ ਲੱਗੇ : ਤੁਸੀਂ ਸਾਨੂੰ ਆਪਣੇ ਘਰ ਅੰਦਰ ਖਾਣਾ ਨਹੀਂ ਖੁਆਂਦੇ ਤਾਂ ਭਾਈ ਬੰਨ੍ਹੋ ਜੀ ਨੇ ਇਹ ਕਿਹਾ ਕਿ ਮੇਰੇ ਘਰ ਅੰਦਰ ਖਾਣਾ ਖਾਣ ਲਈ ਬੜੀ ਸ਼ਾਂਤੀ ਚਾਹੀਦੀ ਹੈ, ਬੜਾ

ਆਰਾਮ ਚਾਹੀਦਾ ਹੈ। ਤੁਸੀਂ ਜਿਹੜੇ ਆਪਣੇ ਆਪ ਨੂੰ ਕਹਿੰਦੇ ਓ, ਹਰ ਵੇਲੇ ਕ੍ਰੋਧ ਵਿਚ ਰਹਿੰਦੇ ਓ ਤੇ ਤੁਸੀਂ ਜਿਸ ਵੇਲੇ ਕ੍ਰੋਧ ਵਿਚ ਆਉਂਦੇ ਹੋ ਉਸ ਵੇਲੇ ਤੁਹਾਨੂੰ ਖਾਣਾ ਨਸੀਬ ਨਹੀਂ ਹੁੰਦਾ ਤੇ ਉਹ ਸਭ ਕਹਿਣ ਲੱਗੇ ਅਸਾਂ ਕ੍ਰੋਧ ਤੇ ਛੱਡਣਾ ਨਹੀਂ ਤੇ ਖਾਣਾ ਵੀ ਅਸਾਂ ਤੁਹਾਡੇ ਘਰ ਜ਼ਰੂਰ ਖਾਣਾ ਹੈ। ਕਿਉਂਕਿ ਆਮ ਤੌਰ 'ਤੇ ਕਈਆਂ ਦਾ ਸੁਭਾਅ ਹੀ ਕ੍ਰੋਧ ਵਾਲਾ ਹੁੰਦੈ, ਖਿੱਝੀ ਜਾਣਾ, ਬੋਲੀ ਜਾਣਾ। ਭਾਈ ਬੰਨ੍ਹੋ ਜੀ ਕਹਿਣ ਲੱਗੇ, ਠੀਕ ਹੈ ਅੱਜ ਘਰ ਆਉਣਾ ਤੁਸੀਂ ਵੀ ਕ੍ਰੋਧ ਵਿਚ ਰਹਿਣਾ ਹੈ ਤੇ ਮੈਂ ਵੀ ਕ੍ਰੋਧ ਵਿਚ ਰਵਾਂਗਾ ਤੇ ਤੁਹਾਨੂੰ ਖਾਣਾ ਖੁਆ ਦਿਆਂਗਾ। ਤੁਸਾਂ ਤੇ ਕ੍ਰੋਧ ਵਿਚ ਹੀ ਖਾਣੈ, ਘਰਵਾਲੀ ਮੇਰੀ ਕ੍ਰੋਧ ਵਿਚ ਆਉਂਦੀ ਨਹੀਂ। ਜਦ ਮਹਿਮਾਨ ਘਰ ਆਏ ਇਹ ਦੱਸਣ ਵਾਸਤੇ ਕਿ ਕਿਤਨੀ ਕੁ ਸ਼ਾਂਤ ਹੈ ਉਨ੍ਹਾਂ ਦੀ ਘਰਵਾਲੀ। ਭਾਈ ਬੰਨ੍ਹੋ ਜੀ ਨੇ ਆਪ ਬੋਲਣਾ ਸ਼ੁਰੂ ਕਰ ਦਿੱਤਾ, ਕਹਿਣਾ ਸ਼ੁਰੂ ਕਰ ਦਿੱਤਾ, ਪਰ ਮਾਈ ਰਜੀ ਅੱਗੋਂ ਕਹੀ ਜਾਏ : ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਨਾਲੇ ਭਾਈ ਬੰਨ੍ਹੋ ਜੀ ਨੂੰ ਸਮਝਾਈ ਜਾਏ। ਨਾਲ ਆਏ ਸਭ ਹੈਰਾਨ ਹੋਈ ਜਾਣ ਜਿਹੜੇ ਹਮੇਸ਼ਾ ਕ੍ਰੋਧ ਵਿਚ ਰਹਿੰਦੇ ਸਨ, ਸੋਚੀ ਜਾਣ ਬੜਾ ਅਜੀਬ ਹੈ ਏਸ ਦੇ ਘਰ ਅੰਦਰ, ਇਹ ਕੁਝ ਕਹਿੰਦਾ ਪਿਐ ਪਰ ਉਸਦੀ ਘਰਵਾਲੀ ਅੱਗੋਂ ਬੋਲਦੀ ਨਹੀਂ ਹੈ, ਕੁਝ ਕਹਿੰਦੀ ਨਹੀਂ ਹੈ। ਆਪਣਾ ਕੰਮ ਕਰੀ ਜਾਂਦੀ ਹੈ। ਬੱਸ ਇਹੀ ਇਕ ਗੁਣ ਮਾਤਾ ਖੀਵੀ ਵਾਲਾ : 'ਬਹੁਤੀ ਛਾਉਂ ਪਤ੍ਰਾਲੀ' ਸਾਡੇ ਘਰਾਂ ਵਿਚ ਵੀ ਹੋਵੇ। ਹੁਣ ਬਹੁਤਾ ਸਮਾਂ ਨਹੀਂ ਹੈ ਇਸ ਕਰਕੇ ਨਾਂ ਸਿਰਫ਼ ਬੋਲਣ ਲੱਗਾ ਹਾਂ : ਮਾਂ ਹੋਵੇ ਮਾਤਾ ਗੰਗਾ ਵਰਗੀ। ਜਿਹੜੇ ਸਾਨੂੰ ਗੁਰੂ ਗ੍ਰੰਥ ਸਾਹਿਬ ਤੋਂ ਭਟਕਾ ਜਾਂਦੇ ਨੇ, ਲਾਂਭੇ ਕਰ ਜਾਂਦੇ ਹਨ। ਮਾਤਾ ਗੰਗਾ ਜੀ ਦਾ ਘਰਵਾਲਾ ਗੁਰੂ ਅਰਜਨ ਸਾਹਿਬ ਜਿਸ ਵੇਲੇ ਗੁਜ਼ਰ ਗਏ, ਬੇਟਾ ਪਿਆਰਾ ਗੁਰੂ ਹਰਿਗੋਬਿੰਦ ਗ੍ਰਿਫ਼ਤਾਰ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਪਾ ਦਿੱਤਾ ਗਿਆ, ਸ਼ਹਿਰ ਦੀਆਂ ਔਰਤਾਂ ਨੇ ਆਮ ਤੌਰ 'ਤੇ ਜਿਵੇਂ ਔਰਤਾਂ ਦਾ ਸੁਭਾਅ ਹੈ ਕਹਿਣਾ ਸ਼ੁਰੂ ਕਰ ਦਿੱਤਾ : ਹੁਣ ਕੀ ਹੋਵੇਗਾ, ਹੁਣ ਕੀ ਕਰੋਗੇ ਪਤੀ ਤੇਰਾ ਸ਼ਹੀਦ ਕਰ ਦਿੱਤਾ ਗਿਐ, ਪੁੱਤਰ ਤੇਰੇ ਨੂੰ ਗਵਾਲੀਅਰ ਜੇਲ੍ਹ ਪਾ ਦਿੱਤਾ ਗਿਐ ਤੇ ਹੁਣ ਕੀ ਕਰੋਗੇ ਤੇ ਉਸ ਵੇਲੇ ਬਚਨ ਜੋ ਮਾਤਾ ਗੰਗਾ ਜੀ ਨੇ ਬੋਲੇ ਨੇ। ਮੇਰਾ ਖ਼ਿਆਲ ਹੈ ਇਸ ਤੋਂ ਪਿਆਰੇ ਬਚਨ ਸਾਡੇ ਜੀਵਨ ਦੇ ਅੰਦਰ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਜਾਂ ਨਾਮ ਨੂੰ ਪ੍ਰਗਟ ਕਰਨ ਲਈ ਇਸ ਤੋਂ ਆਸਾਨ ਤਰੀਕਾ ਨਹੀਂ। ਮਾਤਾ ਗੰਗਾ ਜੀ ਦੇ ਸ਼ਬਦ ਨੇ : ਸਭ ਕੁਝ ਤੁਹਾਡੇ ਅੰਦਰ ਹੈ, ਹਰਿਮੰਦਰ ਇਹ ਸਰੀਰ ਹੈ, ਜੋਤ ਗੁਰੂ ਦੀ ਅੰਦਰ ਹੈ, ਅਰਦਾਸ ਕਰੋ ਆਪਣੇ ਆਪ ਇਹ ਜੋਤ ਜਗ ਜਾਏਗੀ। ਜੋਤ ਜਗਣ ਦੇ ਨਾਲ ਬਾਹਰ ਵੀ ਸ਼ਾਂਤੀ ਹੈ, ਅੰਦਰ ਵੀ ਸ਼ਾਂਤੀ ਹੈ। ਹੁਣ ਦੱਸੋ ਹੋਰ ਕੋਈ ਹੁੰਦੀ ਤੇ ਕਿਵੇਂ ਡੋਲ ਜਾਂਦੀ। ਜਿਵੇਂ ਅੱਜ ਕਹਿੰਦੀਆਂ ਨੇ ਔਰਤਾਂ ਉਹ ਫਲਾਣਾ ਬੜਾ ਸਿਆਣਾ ਆ ਗਿਆ ਈ, ਪਤਾ ਨਹੀਂ ਕੀ ਹੋ ਜਾਂਦੈ ਸਾਡੀਆਂ ਔਰਤਾਂ ਨੂੰ? ਇਹ ਫਲਾਣਾ ਹੁਣੇ ਈ ਆਇਆ ਈ, ਇਹ ਬੰਦੇ ਬਾਰੇ ਬੜਾ ਸੁਣ ਬੈਠੇ ਹਾਂ ਅਸੀਂ, ਇਹਦੇ ਕੋਲ ਕੋਈ ਤਵੀਤ ਈ, ਇਹਦੇ ਕੋਲ ਕੋਈ ਮੰਤਰ ਈ, ਇਹਦੇ ਕੋਲ ਕੋਈ ਸ਼ਬਦ ਈ। ਲੇਕਿਨ ਧੰਨ ਮਾਂ ਹੈ ਜਿਸਨੇ ਸਾਨੂੰ ਬਚਾ ਲਿਆ ਕਿ ਕਿਸੇ ਥਾਂ ਹੋਰ ਨਹੀਂ ਜਾਣਾ। ਇਹ ਸਾਡੇ ਤੇ ਰਹਿਮਤ ਮਾਤਾ ਗੰਗਾ ਜੀ ਨੇ ਕੀਤੀ। ਭੂਆ ਹੋਵੇ ਵੀਰੋ ਵਰਗੀ, ਦਾਦੀ ਹੋਵੇ ਗੁਜਰੀ ਵਰਗੀ, ਬਹਾਦਰੀ ਹੋਵੇ ਮਾਈ ਭਾਗੋ ਵਰਗੀ,

ਵਿਦਵਤਾ ਹੋਵੇ ਮਾਤਾ ਵਿਰਾਈ ਵਰਗੀ ਅਤੇ ਨੀਤੀ ਹੋਵੇ ਰਾਣੀ ਸਦਾ ਕੌਰ ਵਰਗੀ, ਜੁਰੱਅਤ ਹੋਵੇ ਮਾਈ ਜਿੰਦਾਂ ਵਰਗੀ ਤੇ ਮਾਂ ਹੋਵੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵਰਗੀ ਅਤੇ ਹੋਰ ਤੇ ਬੇਅੰਤ ਹਨ। ਇਸ ਲਈ ਅੱਜ ਮੇਰੀ ਬੇਨਤੀ ਸੀ ਕਿ ਸਾਨੂੰ ਇਤਨਾ ਕੁਝ ਜ਼ਰੂਰ ਪਤਾ ਹੋਣਾ ਚਾਹੀਦੈ ਕਿ ਜੋ ਸਾਡੀ ਹੋਂਦ ਹੈ, ਹਸਤੀ ਹੈ, ਮਾਨ ਹੈ, ਪਦਵੀ ਹੈ ਇਹ ਔਰਤ ਨੂੰ ਜਦੋਂ ਪਤਾ ਲੱਗ ਜਾਏਗੀ ਉਹ ਯਤਨ ਵੀ ਕਰੇਗੀ ਕਿ ਸਾਡੇ ਘਰਾਂ ਅੰਦਰ ਇਤਨੀ ਕੁ ਬਾਤ ਨਾ ਹੋ ਜਾਏ ਕਿ ਅਸੀਂ ਜਿਹੜੇ ਭਟਕ ਜਾਂਦੇ ਹਾਂ, ਬੱਚੇ ਭਟਕਦੇ ਨੇ, ਜਾਂ ਪਤੀ ਭਟਕਦੈ। ਦੇਖ ਲਉ ਜਾਂ ਬੱਚਾ ਭਟਕੇਗਾ, ਪਤੀ ਭਟਕੇਗਾ, ਭਰਾ ਭਟਕੇਗਾ, ਬੇਟਾ ਭਟਕੇਗਾ। ਤੁਸੀਂ ਹੋ ਜਿਹੜੀ ਇਸ ਨੂੰ ਸਿੱਧੇ ਰਾਹ ਪਾ ਸਕਦੇ ਹੋ। ਜੇ ਇਹੀ ਔਰਤ ਭਟਕ ਗਈ ਤੇ ਫਿਰ ਕੀ ਹੋਏਗਾ, ਉਸਦਾ ਅੰਦਾਜ਼ਾ ਤੁਸੀਂ ਆਪ ਲਾ ਰਹੇ ਓ ਕਿ ਕਿਵੇਂ ਸਾਡੇ ਘਰ ਉੱਤੇ ਖ਼ਰਾਬੀਆਂ ਜਾਂ ਬਰਬਾਦੀਆਂ ਆਉਣੀਆਂ ਸ਼ੁਰੂ ਹੋਣੀਆਂ ਨੇ। ਇਸ ਦਾ ਕਾਰਨ ਮੈਂ ਇਤਿਹਾਸ ਵਿਚੋਂ ਤੇ ਨਹੀਂ ਅੱਜ ਕੱਲ੍ਹ ਦੀਆਂ ਲਿਖਤਾਂ ਵਿਚੋਂ ਲੱਭਿਐ। ਇਕ ਸ਼ਬਦ ਜੋ ਬੋਲਣਾ ਸ਼ੁਰੂ ਹੋ ਗਿਐ, ਕਾਰਨ ਇਹ ਹੈ : ਸੋਫਟ ਵਿਦ ਪ੍ਰੋਸਪੈਰਿਟੀ' ਹੋਰ ਤੇ ਮੈਨੂੰ ਕੋਈ ਸ਼ਬਦ ਮਿਲਿਆ ਨਹੀਂ ਹੈ, 'ਸੁਖ ਰਹਿਣਾ' ਮੇਰੀ ਮਾਂ, ਮੇਰੀ ਭੈਣ, ਮੇਰੀ ਬੇਟੀ, ਮੇਰੀ ਬੀਵੀ ਸੁਖ ਰਹਿਣੀ ਹੋਵੇ। 'ਸੋਫਟ ਵਿਦ ਪ੍ਰੋਸਪੈਰਿਟੀ' (Soft with Prosperity)। ਇਹ ਜਿਹੜੀ ਸੋਫ਼ਟ ਵਿਦ ਪ੍ਰੋਸਪੈਰਿਟੀ ਹੋਈ ਹੈ ਨਾ, ਇਹ ਕਾਰਨ ਹੈ, ਇਸ ਨੂੰ ਅੰਗ੍ਰੇਜ਼ੀ ਵਿਚ ਕਹਿੰਦੇ ਨੇ ਐਪੀਕਿਉਰ। ਜਿਸ ਵੇਲੇ ਐਪੀਕਿਉਰ ਕੋਈ ਹੋ ਜਾਏਗਾ ਉਸ ਵੇਲੇ ਘਰ ਦੇ ਅੰਦਰ ਆਪਣੇ ਆਪ ਹੀ ਖ਼ਰਾਬੀਆਂ ਸ਼ੁਰੂ ਹੋ ਜਾਣਗੀਆਂ। ਜਿਹੜਾ ਸਾਡੇ ਇਤਿਹਾਸ ਵਿਚ ਥਾਂ-ਥਾਂ 'ਤੇ ਲਿਖਿਐ, ਉਹ ਤੇ ਮੈਂ ਹੁਣ ਨਹੀਂ ਸੁਣਾਂਦਾ ਕਿਉਂਕਿ ਕਾਫੀ ਸਮਾਂ ਹੋ ਗਿਆ। ਇਕ ਬੰਦੇ ਦੀ ਗੱਲ ਮੈਂ ਤੁਹਾਨੂੰ ਜ਼ਰੂਰ ਸੁਣਾਣੀ ਹੈ ਕਿ ਅਜੇ ਵੀ ਸਿੱਖ ਘਰ ਦੇ ਅੰਦਰ ਔਰਤ ਦਾ ਕਿਤਨਾ ਸਨਮਾਨ ਹੈ। ਇਹਦਾ ਮੈਂ ਨਾਂ ਰਖਿਐ 'ਮਨਿ ਅੰਤਰੁ ਕੀ ਪੀੜ'। ਸਾਇਕੀ ਕੀ ਏ ਸਿੱਖਾਂ ਦੀ, ਬੜੀ ਚਰਚਾ ਹੋ ਰਹੀ ਏ ਨਾ ਸਾਇਕੀ ਕੀ ਏ ਸਿੱਖਾਂ ਦੀ ? ਲੇਕਿਨ ਅਸਲ ਸਾਇਕੀ ਹੈ ਇਕ ਅੰਗ੍ਰੇਜ਼ ਨੂੰ ਉਹਦਾ ਨਾਂ ਏ ਲੈਪਨਗ੍ਰੀਫਨ। ਉਸ ਨੇ ਅੰਗ੍ਰੇਜ਼ਾਂ ਨੂੰ ਕਿਹਾ ਸੀ ਕਿ ਸਿੱਖਾਂ ਦੀ ਸਾਇਕੀ ਇਹ ਹੈ। ਉਂਝ ਤੇ ਬੜਾ ਵੱਡਾ ਉਸ ਨੇ ਕਿਹਾ, ਮੈਂ ਪਹਿਲਾਂ ਪੰਜਾਬੀ ਵਿਚ ਤੁਹਾਨੂੰ ਤਰਜਮਾ ਸੁਣਾਂਦਾ ਹਾਂ, ਫਿਰ ਠੀਕ ਉਸਦੇ ਅੰਗ੍ਰਜ਼ੀ ਦੇ ਸ਼ਬਦ ਸੁਣਾਂਦਾ ਹਾਂ, ਤਾਂ ਕਿ ਸਿੱਖ ਦੀ ਜੋ ਸਾਇਕੀ ਹੈ, ਜੋ ਮਨਿ ਅੰਤਰੁ ਕੀ ਪੀੜ ਹੈ ਇਹ ਕਿਸੇ ਨੂੰ ਪਤਾ ਲੱਗ ਜਾਏ ਅਤੇ ਤੁਸੀਂ ਇਸ ਪੀੜ ਨੂੰ ਜਿਹੜੀ ਹੈ ਇਸ ਨੂੰ ਕਿਵੇਂ ਰੱਖਣਾ ਹੈ ਕਾਇਮ ਅਤੇ ਇਸ ਪੀੜ ਨੂੰ ਕੋਈ ਵੀ ਅਗਰ ਆ ਕੇ ਛੇੜਦਾ ਹੈ ਤੁਸੀਂ ਔਰਤਾਂ ਇਸ ਨੂੰ ਕਿਵੇਂ ਬਚਾਅ ਸਕਦੀਆਂ ਓ। ਉਸ ਲੈਪਨਗ੍ਰੀਫਨ ਨੇ ਲਿਖਿਆ, "ਸਿੱਖ ਸਦਾ ਇਕ ਸਮਾਨ ਰਹਿੰਦਾ ਹੈ ਭਾਵੇਂ ਉਹ ਮੈਦਾਨ ਵਿਚ ਹੋਵੇ ਜਾਂ ਕਿਰਸਾਨੀ ਕਰਦਾ ਹੋਵੇ, ਸਦਾ ਉਦਾਰ, ਮਿਲਣਸਾਰ, ਰਤਾ ਕੁ ਵੀ ਰੋਂਦੂ ਨਹੀਂ ਹੈ, ਸਿੱਖ ਜ਼ਰਾ ਵੀ ਰੋਂਦੂ ਨਹੀਂ ਹੈ, ਬਸ ਇਸਦੀ ਅਣਖ ਤੇ ਸੱਟ ਮਾਰੀ ਜਾਏ ਜਾਂ ਕਿਸੇ ਵੇਲੇ ਔਰਤ ਦੀ ਇੱਜ਼ਤ ਨੂੰ ਉਤਾਰਨ ਦੀ ਕੋਸ਼ਿਸ਼ ਹੋਵੇ ਤਾਂ ਕਿਸੇ ਦੇ ਰੋਕਿਆਂ ਇਹ ਰੁਕਦਾ ਨਹੀਂ।" ਇਹਦੀ ਸਾਇਕੀ ਇਹ ਹੈ ਜਿਸ ਵੇਲੇ ਇਹਦੀ ਅਣਖ 'ਤੇ ਸੱਟ ਵੱਜੇ ਜਾਂ ਇਸਦੀ ਔਰਤ ਨੂੰ ਅੱਖ ਭਰ ਕੇ ਦੇਖੇ। ਉਹਦੇ ਇਹ ਸ਼ਬਦ ਅੰਗ੍ਰੇਜ਼ੀ ਵਿਚ ਸਨ। ਜਿਹੜੇ ਉਹਨੇ ਆਪਣੇ

ਅੰਗ੍ਰੇਜ਼ਾਂ ਨੂੰ ਸਮਝਾਏ। ਮੇਰਾ ਖ਼ਿਆਲ ਹੈ, ਇਹੀ ਹੈ। ਅੱਜ ਵੀ ਤਾਂ ਜ਼ਿੰਦਾ ਹੈ ਇਹ ਕੌਮ ਕਿ ਇਸ ਵਿਚ ਅਣਖ ਹੈ ਅਤੇ ਔਰਤ ਦਾ ਸਤਿਕਾਰ ਹੈ। ਇਹੀ ਕਾਇਮ ਰਵ੍ਹੇ ਤਾਂ ਸਾਡਾ ਸਾਰਾ ਕੁਝ ਫਿਰ ਡਿੱਗਿਆ ਵਾਪਿਸ ਆ ਜਾਏਗਾ। ਬਾਕੀ ਸਾਨੂੰ ਗੁਰੂ ਨਾਨਕ ਕ੍ਰਿਪਾ ਕਰੇ ਜੋ ਸਾਡੇ ਤੇ ਇਤਨੀ ਰਹਿਮਤ ਕੀਤੀ ਸੁ ਕਿ ਬੜਾ ਸੰਗਤ ਬਣਾ ਦਿੱਤੀ ਸੂ, ਬੜਾ ਸੰਗਤ ਦੇ ਅਰਥ ਇਹ ਹੀ ਨੇ ਕਿ ਜਿੱਥੇ ਔਰਤ ਵੀ ਬੈਠ ਕੇ ਮਰਦ ਦੇ ਨਾਲ ਸਾਂਝੇ ਤੌਰ 'ਤੇ ਸੁਣ ਵੀ ਸਕੇ ਤੇ ਆਤਮਾ ਦੀ ਉਚਾਈ ਨੂੰ ਵੀ ਪਾ ਸਕੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਿੱਖੀ ਦਾ ਬਿਰਖ

ਇਕ ਦਿਨ ਇਕ ਸਿੱਖ ਗੁਰੂ ਹਰਿਗੋਬਿੰਦ ਮਹਾਰਾਜ ਕੋਲ ਬੜੀ ਦੂਰ ਤੋਂ (ਲਖਨਊ) ਤੋਂ ਤੁਰ ਕੇ ਕੀਰਤਪੁਰ ਆਇਆ। ਉੱਥੇ ਆ ਕੇ ਗੁਰੂ ਜੀ ਨੂੰ ਕਹਿਣ ਲੱਗਾ, 'ਹੇ ਗੁਰੂ ਹਰਿਗੋਬਿੰਦ ਮਹਾਰਾਜ! ਤੁਹਾਡੇ ਸਿੱਖ, ਤੁਹਾਡੇ ਪ੍ਰਚਾਰਕ, ਤੁਹਾਡੇ ਢਾਡੀ, ਤੁਹਾਡੇ ਰਾਗੀ, ਤੁਹਾਡੇ ਰਬਾਬੀ ਸਾਡੇ ਕੋਲ ਆਂਵਦੇ ਨੇ, ਸਿੱਖੀ ਬਾਰੇ ਗੱਲਾਂ ਕਰਦੇ ਨੇ, ਸਾਡੀ ਸਮਝ ਵਿਚ ਨਹੀਂ ਆਂਵਦਾ, ਕਈ ਬਹੁਤ ਉੱਚੀਆਂ ਗੱਲਾਂ ਕਰਦੇ ਨੇ, ਕਈ ਬੜੀਆਂ ਆਮ ਗੱਲਾਂ ਕਰ ਜਾਂਦੇ ਨੇ। ਇਤਨੀ ਕ੍ਰਿਪਾ ਕਰੋ ਸਿੱਖ ਨੇ ਕਿਹਾ, ਪਾਤਸ਼ਾਹ! ਸਾਨੂੰ ਸਿੱਖੀ ਸਮਝਾਓ। ਜੇ ਸਿੱਖੀ ਇਕ ਦਰੱਖ਼ਤ ਹੈ, ਬਿਰਖ ਹੈ ਤੇ ਸਾਨੂੰ ਦੱਸੋ ਸਿੱਖੀ ਦੀ ਜੜ੍ਹ ਕੀ ਹੈ? ਸਿੱਖੀ ਦੀਆਂ ਸ਼ਾਖ਼ਾਂ ਕੀ ਨੇ, ਸਿੱਖੀ ਦੇ ਪੱਤਰ ਕੀ ਨੇ, ਸਿੱਖੀ ਨੂੰ ਫੁੱਲ ਕੀ ਪੈਂਦਾ ਹੈ ਅਤੇ ਫਲ ਕੀ ਗਿਰਦਾ ਹੈ? ਇਤਨੀ ਮੇਹਰ ਸਾਡੇ 'ਤੇ ਕਰੋ ਸਾਨੂੰ ਇਹ ਸਮਝ ਆ ਜਾਏ ਕਿ ਇਹ ਹੈ ਅਸਲ ਜੜ੍ਹ ਸਿੱਖੀ ਦੀ।

ਆਪ ਨੇ ਫਿਰ ਫ਼ੁਰਮਾਇਆ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ। ਇਹ ਹੀ ਮੇਰਾ ਅੱਜ ਦਾ ਮਜ਼ਮੂਨ ਹੈ ਜੋ ਗੁਰੂ ਪਿਤਾ ਨੇ ਭਾਈ ਚੂਹੜ ਨੂੰ, ਲਖਨਊ ਦੇ ਰਹਿਣ ਵਾਲੇ ਨੂੰ, ਸਮਝਾਇਆ। ਉਸਦੀ ਸਾਂਝ ਮੈਂ ਆਪ ਨਾਲ ਕਰਨੀ ਹੈ। ਗੁਰੂ ਹਰਿਗੋਬਿੰਦ ਕਹਿਣ ਲੱਗੇ, 'ਸਿੱਖੀ ਦੀ ਜੜ੍ਹ ਨਿਮਰਤਾ ਹੈ, ਜਿਤਨੀ ਨਿੰਮ੍ਰਤਾ ਮਜ਼ਬੂਤ ਹੋਏਗੀ ਉਤਨੀ ਸਿੱਖੀ ਮਜ਼ਬੂਤ ਹੋਏਗੀ ਕਿਉਂਕਿ ਆਪ ਗੁਰੂ ਪਿਤਾ ਨੇ ਜਿਸ ਵੇਲੇ ਗੁਰੂ ਗ੍ਰੰਥ ਸਾਹਿਬ ਸਾਜਿਆ ਹੈ; ਇਸ ਵਿਚ ਸਭ ਤੋਂ ਵੱਡੀ ਇਹਤਿਆਤ ਇਹ ਕੀਤੀ ਹੈ ਕਿ ਇਹਦੇ ਵਿਚ ਹਉਮੈ ਨਹੀਂ ਆਣ ਦਿੱਤੀ ਅਤੇ ਅੱਜ ਜਿਹੜੀ ਸਭ ਤੋਂ ਵੱਡੀ ਜੜ੍ਹ ਉਖੜ ਰਹੀ ਹੈ, ਉਹ ਹੈ ਕਿ ਹਉਮੈ ਬੜੀ ਪ੍ਰਬਲ ਹੋ ਗਈ ਹੈ, ਹਉਮੈ ਦੇ ਤੰਦੂਰ ਤਪ ਰਹੇ ਹਨ। ਇਕ ਦੂਜੇ ਕੋਲ ਬੈਠ ਕੇ ਬਜਾਏ ਇਸ ਦੇ ਕਿ ਕੋਈ ਖ਼ੁਸ਼ਬੂ ਪੈਦਾ ਹੋਵੇ, ਬਦਬੂ ਪੈਦਾ ਹੋਣ ਲੱਗ ਪਈ ਏ। ਇਸ ਲਈ ਮਹਾਰਾਜ ਨੇ ਕਿਹਾ ਕਿ ਜਿਤਨਾ ਉੱਚਾ ਜਾਣਾ ਹੋਵੇ, ਉਤਨੇ ਨੀਵੇਂ ਰਵ੍ਹੋ ਅਤੇ ਆਪ ਗੁਰੂ ਨਾਨਕ ਪਾਤਸ਼ਾਹ ਸਾਨੂੰ ਸਮਝਾਂਦੇ ਰਹੇ ਹਨ ਕਿ ਜੇ ਸੱਚ ਵੀ ਕਹਿਣਾ ਹੋਵੇ ਨਾ ਤਾਂ ਬੇਨਤੀ ਨਾਲ ਕਹੋ : 'ਨਾਨਕੁ ਸਾਚ ਕਹੈ ਬੇਨੰਤੀ' ਹਿਟਲਰ ਵਾਂਗੂੰ ਨਾ ਕਵੋ, ਹਿਟਲਰ ਵਾਂਗੂੰ ਸਖ਼ਤ ਹੋ ਕੇ ਲੋਕੀ ਕਹਿੰਦੇ ਨੇ, ਹਿਟਲਰ ਕਹਿੰਦਾ ਸੀ 'ਜੇ ਤੂੰ ਮੇਰੀ ਗੱਲ ਨਾ ਸੁਣੀ, ਮੈਂ ਤੇਰਾ

ਸਿਰ ਤੋੜ ਦਿਆਂਗਾ।' ਮਹਾਰਾਜ ਕਹਿੰਦੇ ਨੇ ਐਸਾ ਬਿਲਕੁੱਲ ਨਾ ਕਰੋ, ਕਿਉਂਕਿ ਸੱਚ ਦੀ ਆਪਣੀ ਸ਼ਕਤੀ ਹੈ ਅਤੇ ਇਹੀ ਗੁਰੂ ਨਾਨਕ ਨੇ ਸਾਨੂੰ ਸਮਝਾਇਆ ਅਤੇ ਇਹੀ ਵਿਚੋਂ ਉਖਾੜਦਾ ਹੈ ਤਾਂ ਸਾਨੂੰ ਜੜ੍ਹੀ ਉਖੜੀ ਉਖੜੀ ਲੱਗ ਰਹੀ ਹੈ। ਪਿਤਾ ਦਾ ਬਚਨ ਹੈ ਜੋ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਗੂੰਜਦਾ ਹੈ ਕਿ 'ਨਾਨਕ ਵਿਚਾਰਾ ਕਿਆ ਕਹੇ'। ਹੈ ਦੁਨੀਆਂ ਦਾ ਮਾਲਕ, ਆਪ ਵਾਹਿਗੁਰੂ ਦਾ ਰੂਪ ਹੈ ਪਰ ਫ਼ੁਰਮਾਂਦੇ ਇਹੀ ਨੇ : **'ਨਾਨਕੁ ਵੇਚਾਰਾ ਕਿਆ ਕਹੇ, ਸਭ ਲੋਕੁ ਸਲਾਹੇ ਏਕਸੈ ਸਿਰ ਨਾਨਕ ਲੋਕਾ ਪਾਵ ਹੈ। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ'**। ਉਸ ਦੀ ਸਭ ਤੋਂ ਵੱਡੀ ਮਿਸਾਲ ਇਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਅੰਦਰ ਛੱਤੀ ਮਹਾਂਪੁਰਸ਼ ਬੈਠੇ ਹੋਏ ਹਨ ਅਤੇ ਇਹ ਨਿਮਰਤਾ ਦੀ ਆਪ ਨੇ ਸਾਨੂੰ ਜਾਚ ਦੱਸੀ ਹੈ। ਇਹੀ ਗੁਰੂ ਅੰਗਦ ਪਿਤਾ ਨੇ ਸਾਨੂੰ ਸਮਝਾਇਆ ਹੈ।

ਬਾਬਾ ਬੁੱਢਾ ਜੀ ਨੇ ਇਕ ਵਾਰੀ ਗੁਰੂ ਅੰਗਦ ਮਹਾਰਾਜ ਕੋਲੋਂ ਪੁੱਛਿਆ ਸੀ, "ਹੇ ਗੁਰੂ ਅੰਗਦ ਸਾਹਿਬ, ਇਤਨੀ ਮੈਨੂੰ ਗੱਲ ਸਮਝਾਉ, ਮੈਨੂੰ ਆਇਆਂ ਹੋਏ ਗੁਰੂ ਨਾਨਕ ਕੋਲ ਅਠੱਤੀ ਸਾਲ ਹੋ ਗਏ ਨੇ, ਤੁਹਾਨੂੰ ਗੁਰੂ ਨਾਨਕ ਕੋਲ ਆਇਆਂ ਹੋਏ ਨੇ ਸਾਢੇ ਛੇ ਸਾਲ, ਤੁਸੀਂ ਤੇ ਬਣ ਗਏ ਲਹਿਣੇ ਤੋਂ ਗੁਰੂ ਦਾ ਅੰਗ, ਮੈਂ ਉੱਥੇ ਦਾ ਉੱਥੇ ਈ ਹਾਂ।" ਉਸ ਵੇਲੇ ਗੁਰੂ ਅੰਗਦ ਸਾਹਿਬ ਨੇ ਕਿਹਾ ਸੀ ਕਿ "ਬਾਬਾ ਬੁੱਢਾ ਜੀ ਤੁਹਾਨੂੰ ਯਾਦ ਹੈ ਇਕ ਵਾਰੀ ਮੈਂ ਤੇ ਤੁਸੀਂ ਦੋਨੋਂ ਰਲ ਕੇ ਗੁਰੂ ਨਾਨਕ ਪਾਤਸ਼ਾਹ ਨੂੰ ਇਸ਼ਨਾਨ ਪਏ ਕਰਾਂਦੇ ਸਾਂ ਤੇ ਇਸ਼ਨਾਨ ਕਰਾਂਦੇ ਕਰਾਂਦੇ ਗੁਰੂ ਨਾਨਕ ਸਾਹਿਬ ਮਹਾਰਾਜ ਨੇ ਉੱਚੀ ਆਵਾਜ਼ ਨਾਲ ਕਿਹਾ ਸੀ 'ਬੁਢਿਆ, ਕਿਤਨੀ ਰਾਤ ਗੁਜ਼ਰ ਗਈ' ਤੇ ਗੁਰੂ ਨਾਨਕ ਸਾਹਿਬ ਦੀ ਆਵਾਜ਼ ਸੁਣ ਕੇ ਤੁਸੀਂ ਕਹਿਣ ਲੱਗੇ 'ਢਾਈ ਪਹਿਰ ਗੁਜ਼ਰ ਗਈ, ਡੂਢ ਪਹਿਰ ਰਹਿ ਗਈ' ਤੇ ਗੁਰੂ ਨਾਨਕ ਸਾਹਿਬ ਨੇ ਕਿਹਾ ਸੀ, 'ਤੈਨੂੰ ਬੁੱਢਿਆ ਕਿਸ ਤਰ੍ਹਾਂ ਪਤਾ ਲੱਗ ਗਿਆ ਕਿ 'ਢਾਈ ਪਹਿਰ ਗੁਜ਼ਰ ਗਈ ਤੇ ਡੂਡ ਪਹਿਰ ਰਹਿ ਗਈ ਏ' ਤੇ ਤੁਸਾਂ ਫਿਰ ਕਿਹਾ ਸੀ, 'ਮਹਾਰਾਜ! ਅਸੀਂ ਜੱਟ ਹੁੰਦੇ ਹਾਂ ਨਾ, ਸਾਨੂੰ ਇਹ ਪਤਾ ਹੁੰਦਾ ਹੈ। ਬੱਸ ਇਹੀ ਇਕ ਹੈ ਜੋ ਹਉਂ ਦੀ ਨਿਸ਼ਾਨੀ। ਇਤਨਾ ਵੱਡਾ ਉੱਚਾ ਬਾਬਾ ਬੁੱਢਾ ਜੀ, ਅਜੇ ਤੱਕ ਆਪਣੇ ਅਸਥਾਨ ਤੋਂ ਅੱਗੇ ਨਹੀਂ ਤੁਰ ਸਕੇ। ਫਿਰ ਜਦ ਆਪ ਗੁਰੂ ਨਾਨਕ ਸਾਹਿਬ ਨੇਂ ਪੁੱਛਿਆ ਲਹਿਣਾ ਜੀ ਕੋਲੋਂ 'ਲਹਿਣਿਆ! ਕਿਤਨੀ ਰਾਤ ਗੁਜ਼ਰ ਗਈ' ਤੇ ਭਾਈ ਲਹਿਣਾ ਜੀ ਕਹਿਣ ਲੱਗੇ, 'ਜਿਤਨੀ ਤੂੰ ਗੁਜ਼ਾਰੀ ਗੁਜ਼ਰ ਗਈ, ਜਿਤਨੀ ਤੂੰ ਰੱਖੀ ਰਹਿ ਗਈ'। ਬੱਸ ਜਿਸ ਵੇਲੇ ਇਹ ਖ਼ਿਆਲ ਪੈਦਾ ਹੋਵੇਗਾ ਸਮਝੋ ਨਿੰਮ੍ਰਤਾ ਮਜ਼ਬੂਤ ਹੈ, ਨਿਮਰਤਾ ਦੀ ਜੜ੍ਹ ਹੈ।

ਜਦ ਇਕ ਵਾਰ ਆਏ ਨੇ ਸਿੱਧ ਤੇ ਪੁੱਛਦੇ ਨੇ ਆ ਕੇ ਗੁਰੂ ਅੰਗਦ ਸਾਹਿਬ ਕੋਲੋਂ ਇਹ ਗੱਲ ਸਾਨੂੰ ਸਮਝਾਓ, ਇਹ ਜ਼ਰੂਰੀ ਗੱਲ ਕਿ 'ਗੁਰੂ ਨਾਨਕ ਪਾਤਸ਼ਾਹ ਤੇ ਕਿਸੇ ਅੱਗੇ ਝੁਕਿਆ ਨਹੀਂ ਸਾਰੀ ਜ਼ਿੰਦਗੀ ਸਿਵਾਏ ਵਾਹਿਗੁਰੂ ਤੋਂ, ਗੁਰੂ ਨਾਨਕ ਜੀ ਨੇ ਤਾਂ ਸਭ ਨੂੰ ਝੁਕਾਇਆ ਹੈ, ਤੁਹਾਡੇ ਅੱਗੇ ਕਿਵੇਂ ਝੁਕ ਗਏ, ਗੁਰੂ ਨਾਨਕ ਮਹਾਰਾਜ? ਕਿਤਨਾ ਜ਼ਰੂਰੀ ਸੁਆਲ ਹੈ ਕਿ ਜਿਸ ਗੁਰੂ ਨਾਨਕ ਪਾਤਸ਼ਾਹ ਅੱਗੇ ਸਾਰੀ ਦੁਨੀਆਂ ਝੁਕੀ ਹੈ ਉਸ ਗੁਰੂ ਨਾਨਕ ਪਾਤਸ਼ਾਹ ਨੇ ਆਪਣਾ ਸਿਰ ਗੁਰੂ ਅੰਗਦ ਜੀ ਅੱਗੇ ਝੁਕਾ ਦਿੱਤਾ ਤੇ ਜੇ ਕੋਈ ਹੰਕਾਰੀ ਹੁੰਦਾ ਨਾ ਤੇ ਉਸ ਵੇਲੇ ਹੰਕਾਰ ਦੇ ਬੋਲ ਬੋਲਦਾ, ਇਹ ਕਹਿੰਦਾ, 'ਲੈ ਪੁੱਤਰ

ਨੇ ਸਾਥ ਨਹੀਂ ਦਿੱਤਾ ਤੇ ਮੇਰੇ ਅੱਗੇ ਝੁਕਣਾ ਈ ਸੀ' ਪਰ ਨਹੀਂ, ਗੁਰੂ ਅੰਗਦ ਸਾਹਿਬ ਕਹਿਣ ਲੱਗੇ, 'ਜਿਸ ਵੇਲੇ ਕੋਈ ਬੱਚਾ ਧੂੜੀ ਵਿਚ ਰੁਲ ਰਿਹਾ ਹੋਵੇ ਨਾ ਤੇ ਮਾਂ ਨੂੰ ਝੁਕਣਾ ਈ ਪੈਂਦਾ ਹੈ ਆਪਣੀ ਛਾਤੀ ਨਾਲ ਲਾਣ ਲਈ'। ਬਸ ਇਹ ਹੈ ਨਿਮਰਤਾ ਸਭ ਕੁਝ ਪਾ ਕੇ ਵੀ ਕਦੀ ਹੰਕਾਰ ਨਹੀਂ ਕਰਨਾ, ਇਹ ਸਿੱਖੀ ਦੀ ਜੜ੍ਹ ਹੈ, ਇਹ ਗੁਰੂ ਗ੍ਰੰਥ ਸਾਹਿਬ ਦੀ ਆਵਾਜ਼ ਹੈ, ਇਹ ਕਲਗੀਧਰ ਪਿਤਾ ਦੀ ਆਵਾਜ਼ ਹੈ। ਕਲਗੀਧਰ ਪਿਤਾ ਨੇ ਜਿਸ ਵੇਲੇ ਵਾਹਿਗੁਰੂ ਨਾਲ ਬਚਨ ਕੀਤੇ ਹਨ, ਦਸਮ ਗ੍ਰੰਥ ਵਿਚ ਲਿਖਿਆ ਹੈ, 'ਅਕਾਲੁ ਪੁਰਖਿ ਬਾਚੁ ਇਸ ਕੀਟੁ ਪ੍ਰਤੀ'। ਦੇਖੋ ਆਪ ਪ੍ਰਤੱਖਹਾਰ ਨੇ, ਆਪ ਮਰਦ ਅਗੰਮੜਾ ਹਨ, ਆਪ ਵਾਹਿਗੁਰੂ ਦੇ ਕੋਲੋਂ ਸਭ ਕੁਝ ਲੈ ਕੇ ਆਏ ਨੇ ਪਰ ਲਿਖਣ ਗਏ ਇਹੀ, 'ਅਕਾਲ ਪੁਰਖਿ ਬਾਚੁ ਇਸ ਕੀਟੁ ਪ੍ਰਤੀ' ਅਤੇ ਜਿਸ ਵੇਲੇ ਇਹ ਖ਼ਿਆਲ ਪੈਦਾ ਹੋ ਗਿਆ ਕਿ ਅਸੀਂ ਵਾਹਿਗੁਰੂ ਦੇ ਇਕ ਛੋਟੇ ਜਿਹੇ ਬੱਚੇ ਹਾਂ, ਵਾਹਿਗੁਰੂ ਫਿਰ ਛਾਤੀ ਨਾਲ ਲਾ ਲਵੇਗਾ। ਇਹ ਹੈ ਸਾਨੂੰ ਸਮਝਾਇਆ ਕਿ ਨਿਮਰਤਾ ਨਹੀਂ ਛੱਡਣੀ। ਭਾਵੇਂ ਰਾਜ ਮਿਲ ਗਿਆ ਰਣਜੀਤ ਸਿੰਘ ਨੂੰ ਪਰ ਉਸ ਨੇ ਕਮਰਕੱਸਾ ਨਹੀਂ ਉਤਾਰਿਆ, ਸਾਰੀ ਜ਼ਿੰਦਗੀ ਕਮਰਕੱਸਾ ਰੱਖਿਆ, ਤਖ਼ਤ ਤੇ ਨਹੀਂ ਬੈਠਾ, ਦਰੀ ਵਿਛਾ ਕੇ ਬੈਠਦਾ ਰਿਹਾ ਹੈ, ਸਿੰਘਾਸਨ ਨਹੀਂ ਲਾਇਆ। ਇਹ ਹੈ ਸਾਡੇ ਘਰ ਦਾ ਸਭ ਤੋਂ ਜ਼ਰੂਰੀ ਅੰਗ ਜੋ ਗੁਰੂ ਹਰਿਗੋਬਿੰਦ ਸਾਹਿਬ ਨੇ ਸਮਝਾਇਆ ਕਿ ਨਿਮਰਤਾ ਮਜ਼ਬੂਤ ਰੱਖੋਗੇ, ਸਿੱਖੀ ਮਜ਼ਬੂਤ ਹੋਏਗੀ। ਇਹ ਨਾ ਹੋਵੇ ਕਿ ਦੋ ਭਰਾ ਮਿਲਦੇ ਹੋਣ ਤੇ ਫ਼ਤਹਿ ਹੀ ਨਾ ਬੁਲਾਣ, ਦੋ ਸਿੱਖ ਮਿਲ ਰਹੇ ਹੋਣ ਤੇ ਇਕ ਦੂਜੇ ਤੋਂ ਮੂੰਹ ਮੋੜ ਕੇ ਚਲੇ ਜਾਣ। ਇਹ ਆਪ ਨੇ ਸਾਨੂੰ ਜੜ੍ਹ ਦੱਸੀ। ਦੂਸਰਾ ਸਿੱਖ ਦੀ ਸਾਖ਼ ਹੈ, ਸੇਵਾ। ਜਿਤਨੀ ਸੇਵਾ ਮਜ਼ਬੂਤ ਹੋਏਗੀ ਇਤਨੀ ਸਿੱਖੀ ਦੀ ਟਾਹਣੀ ਮਜ਼ਬੂਤ ਹੋਏਗੀ ਅਤੇ ਸਭ ਤੋਂ ਜ਼ਰੂਰੀ ਹੈ ਸਾਡੇ ਘਰ ਅੰਦਰ ਹਉਮੈ ਵਿਚ ਸੇਵਾ ਨਾ ਹੋਵੇ ਕਿਉਂਕਿ ਸੇਵਾ ਜਿਸ ਵੇਲੇ ਹੋਵੇਗੀ, ਹਉਮੈ ਘੱਟ ਜਾਏਗੀ। ਟਾਹਣੀ ਹੈ ਸੇਵਾ, ਸੇਵਾ ਹੀ ਟਾਹਣੀ ਹੈ, ਜਿਸ ਨੇ ਇਸ ਜੜ੍ਹ ਨੂੰ ਮਜ਼ਬੂਤ ਕਰਨਾ ਹੈ। ਸੇਵਾ ਇਕ ਪ੍ਰਕਾਰ ਦੀ ਨਹੀਂ ਹੈ। ਸੇਵਾ ਹਰ ਪ੍ਰਕਾਰ ਦੀ ਹੈ ਭਾਵ ਜਿਸ ਨੇ ਸੇਵਾ ਕਰਨੀ ਸ਼ੁਰੂ ਕੀਤੀ ਉਸਦੇ ਹਿਰਦੇ ਅੰਦਰ ਹਉਮੈ ਹੌਲੇ-ਹੌਲੇ ਆਪਣੇ ਆਪ ਸਾਥ ਛੱਡਣੀ ਸ਼ੁਰੂ ਹੋ ਜਾਏਗੀ। ਸੇਵਾ ਕਿਵੇਂ ਕਰੀਏ, ਉਸਦੇ ਬਾਰੇ ਪਿਤਾ ਦਾ ਆਪਣਾ ਹੀ ਹੁਕਮ ਹੈ:

"ਸੇਵਾ ਕਰਤ ਹੋਇ ਨਿਹਕਾਮੀ"

ਸੇਵਾ ਵਿਚ ਤ੍ਰਿਸ਼ਨਾ ਨਾ ਹੋਵੇ, ਸੇਵਾ ਵਿਚ ਵਾਸ਼ਨਾ ਨਾ ਹੋਵੇ, ਸੇਵਾ ਵਿਚ ਆਪਾ ਜਤਾਣਾ ਨਾ ਹੋਵੇ। ਇਕੋ ਹੀ ਇਤਿਹਾਸ ਦੀ ਸਾਖੀ ਸੁਨਾਣੀ ਠੀਕ ਹੋਵੇਗੀ, ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ। ਜੋ ਸੇਵਾ ਸਿੱਖ ਰੂਪ ਵਿਚ ਕੀਤੀ। ਸਿੱਖ ਰੂਪ ਦੀ ਸੇਵਾ ਸਾਡੇ ਲਈ ਇਸ ਵਾਸਤੇ ਹੈ ਕਿ ਤਾਂ ਕਿ ਸਾਨੂੰ ਕਦੀ ਵੀ ਹਉਮੈ ਦਾਅ ਮਾਰ ਨਾ ਸਕੇ। ਕਿਤਨੀ ਸੇਵਾ ਉਹ ਕਰਦੇ ਸਨ ਉਸਦੀ ਉਦਾਹਰਣ ਹੈ। ਆਪ ਅੰਮ੍ਰਿਤ ਵੇਲੇ ਉਠਣਾ, ਜਲ ਲਿਆਉਣਾ, ਸੇਵਾ ਕਰਨੀ ਅਤੇ ਇਕ ਦਿਨ ਸੋਚ ਬੈਠੇ ਗੁਰੂ ਅਮਰਦਾਸ ਪਾਤਸ਼ਾਹ ਕਿ ਮੈਂ ਜਿਸ ਵੇਲੇ ਜਲ ਭਰਦਾ ਹਾਂ। ਹਜੇ ਮੈਂ ਇਸ਼ਨਾਨ ਨਹੀਂ ਕੀਤਾ ਹੁੰਦਾ, ਕੀ ਇਹ ਅਵੱਗਿਆ ਨਹੀਂ ਹੈ। ਜੇ ਮੈਂ ਪਹਿਲਾਂ ਇਸ਼ਨਾਨ ਕਰ ਲਵਾਂ ਫਿਰ ਘੜਾ ਭਰ ਲਵਾਂ ਤੇ ਗੁਰੂ ਨੇ ਅਜੇ ਇਸ਼ਨਾਨ ਕੀਤਾ ਨਹੀਂ ਹੁੰਦਾ। ਗੁਰੂ ਉਡੀਕਦੇ ਪਏ ਹੁੰਦੇ ਨੇ। ਜਲ ਆਵੇਗਾ

ਤੇ ਇਸ਼ਨਾਨ ਕਰਾਂਗਾ, ਕੀ ਇਹ ਵੀ ਅਵੱਗਿਆ ਨਹੀਂ ਹੈ? ਜੇ ਘੜਾ ਪਹਿਲਾਂ ਭਰ ਲਵਾਂ ਮੈਂ ਇਸ਼ਨਾਨ ਨਾ ਕਰਾਂ ਤੇ ਮੈਂ ਜੂਠਾ, ਸੁੱਚਾ ਜਲ ਇਹ ਗੁਰੂ ਨੂੰ ਪ੍ਰਵਾਨ ਕਿਵੇਂ ਹੋਵੇ ਤੇ ਲਿਖਿਆ ਸਾਡੇ ਇਤਿਹਾਸ ਵਿਚ ਫਿਰ ਇਹ ਗੁਰੂ ਨੇ ਮਨ ਵਿਚ ਧਾਰ ਲਿਆ 70 ਸਾਲ ਦੇ ਬਜ਼ੁਰਗ ਨੇ ਕਿ ਹੁਣ ਇਕੋ ਵਾਰੀ ਇਸ਼ਨਾਨ ਕੀਤਾ ਜਾਏਗਾ, ਇਕੋ ਵਾਰੀ ਘੜਾ ਵੀ ਭਰਿਆ ਜਾਏਗਾ। ਦੋਵੇਂ ਕੰਮ ਇਕੱਠੇ ਕੀਤੇ ਜਾਣਗੇ। ਹੁਣ ਬਾਕੀ ਸਾਰੀ ਰਹਿੰਦੀ ਸੇਵਾ ਉਨ੍ਹਾਂ ਇਸੇ ਤਰ੍ਹਾਂ ਕੀਤੀ। ਛਾਲ ਮਾਰ ਦਿੰਦੇ ਸਨ ਬਿਆਸਾ ਅੰਦਰ ਘੜਾ ਵੀ ਭਰਿਆ ਜਾਏ ਤੇ ਇਸ਼ਨਾਨ ਵੀ ਹੋ ਜਾਏ ਤਾਂ ਕਿ ਕਿਸੇ ਵੇਲੇ ਮੇਰੇ ਗੁਰੂ ਨੂੰ, ਜੋ ਮੈਂ ਸੇਵਾ ਵਿਚ ਜੁੜਿਆ ਹਾਂ, ਇਹ ਮੈਨੂੰ ਹੰਕਾਰ ਨਾ ਹੋ ਜਾਏ ਕਿ ਮੈਂ ਪਹਿਲਾਂ ਇਸ਼ਨਾਨ ਕੀਤਾ ਹੈ ਜਾਂ ਮੇਰੇ ਅੰਦਰ ਕਿਸੇ ਵੇਲੇ ਹੀਣਾਪਨ ਨਾ ਆ ਜਾਵੇ ਮੈਂ ਜੂਠਾ ਹੋ ਕੇ ਗੁਰੂ ਨੂੰ ਇਸ਼ਨਾਨ ਕਰਵਾ ਰਿਹਾ ਹਾਂ। ਇਸ ਤਰ੍ਹਾਂ ਪਿਤਾ ਆਪਣੀ ਜ਼ਿੰਦਗੀ ਅੰਦਰ ਸੇਵਾ ਦੀ ਇੰਤਹਾ ਦੱਸਕੇ ਸਾਡੇ ਵਾਸਤੇ ਪੂਰਨੇ ਪਾਂਦੇ ਸਨ।

ਸੇਵਾ ਇਸ ਕਰਕੇ ਜ਼ਰੂਰੀ ਹੈ ਤਾਂ ਕਿ ਇਹ ਹਰ ਇਕ ਨੂੰ ਸਮਝ ਆ ਜਾਏ, ਇਹ ਸਰੀਰ ਵਾਹਿਗੁਰੂ ਨੇ ਦਿੱਤਾ ਹੈ, ਇਸ ਨੂੰ ਲੇਖੇ ਜ਼ਰੂਰ ਲਾਉਣਾ ਹੈ। ਇਹ ਨਹੀਂ ਕਿ ਆਪਣੇ ਹੰਕਾਰ ਵਿਚ ਫਿਰ ਕੇ ਆਪਣਾ ਈ ਖ਼ਿਆਲ ਰੱਖੇ।

ਗੁਰੂ ਗੋਬਿੰਦ ਸਿੰਘ ਪਿਤਾ ਦੀ ਸਾਖੀ ਸਭ ਨੂੰ ਯਾਦ ਹੈ। ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਮੌਜ ਵਿਚ ਸੰਗਤ ਵਿਚ ਕਿਹਾ, 'ਮੈਨੂੰ ਪਿਆਸ ਲੱਗੀ ਹੈ ਪਾਣੀ ਪਿਲਾਉ', ਇਕ ਨੌਜੁਆਨ ਆਵਾਜ਼ ਸੁਣ ਕੇ ਉਠਿਆ, ਦੌੜ ਪਿਆ, ਕਟੋਰਾ ਲੈ ਕੇ ਆ ਗਿਆ ਪਾਣੀ ਦਾ ਭਰਿਆ। ਜਿਸ ਵੇਲੇ ਗੁਰੂ ਗੋਬਿੰਦ ਸਿੰਘ ਪਿਤਾ ਨੂੰ ਪਾਣੀ ਦਾ ਭਰਿਆ ਕਟੋਰਾ ਪੇਸ਼ ਕੀਤਾ ਤੇ ਆਪ ਉਸ ਕਟੋਰੇ ਦੇ ਹੇਠਾਂ ਬੱਚੇ ਦੇ ਹੱਥ ਦੇਖ ਕੇ ਕਹਿੰਦੇ ਨੇ, "ਤੇਰੇ ਹੱਥ ਬੜੇ ਕੂਲ੍ਹੇ ਨੇ" ਤੇ ਜਿਸ ਵੇਲੇ ਇਤਨੀ ਗੱਲ ਕਹੀ ਨਾ ਗੁਰੂ ਗੋਬਿੰਦ ਸਿੰਘ ਪਿਤਾ ਨੇ, ਤਾਂ ਉਹ ਨੌਜੁਆਨ ਕਹਿਣ ਲੱਗਾ, "ਅੱਜ ਤੱਕ ਮੈਂ ਆਪਣੇ ਹੱਥ ਨਾਲ ਕਿਸੇ ਨੂੰ ਪਾਣੀ ਨਹੀਂ ਪਿਲਾਇਆ"। ਇਤਨਾ ਸੁਣਨਾ ਸੀ ਤਾਂ ਮਹਾਰਾਜ ਨੇ ਪਾਣੀ ਦਾ ਕਟੋਰਾ ਡੋਲ੍ਹ ਦਿੱਤਾ, ਸੁੱਟ ਦਿੱਤਾ, ਰੋੜ੍ਹ ਦਿੱਤਾ ਤੇ ਕਿਹਾ, "ਮੈਂ ਨਹੀਂ ਕਿਸੇ ਮੁਰਦੇ ਦੇ ਹੱਥੋਂ ਜਲ ਪੀਣਾ"। ਜਿਸ ਵੇਲੇ ਰੋੜ੍ਹਿਆ, ਆਖ਼ਰ ਨੌਜੁਆਨ ਸੀ, ਬੋਲ ਪਿਆ ਤੇ ਬੋਲ ਕੇ ਆਖਦਾ ਹੈ, 'ਮੇਰੇ ਕੋਲ ਨੌਕਰ ਨੇ, ਮੇਰੇ ਕੋਲ ਚਾਕਰ ਨੇ, ਮੇਰੇ ਕੋਲ ਸੇਵਕ ਨੇ, ਮੇਰੇ ਕੋਲ ਸਾਰੀ ਸਮਰੱਥਾ ਹੈ, ਮੈਂ ਆਪਣਾ ਕੰਮ ਇਨ੍ਹਾਂ ਕੋਲੋਂ ਕਰਵਾ ਸਕਦਾ ਹਾਂ।' ਇਤਨੀ ਗੱਲ ਜਿਸ ਵੇਲੇ ਗੁਰੂ ਨੇ ਸੁਣੀ ਤਾਂ ਕਹਿਣ ਲੱਗੇ, 'ਬੇਟਾ ਕਾਹਲਾ ਨਾ ਪੈ, ਸਿੱਖੀ ਦਾ ਸਾਰ ਸੁਣ।' ਉਸ ਵੇਲੇ ਗੁਰੂ ਗੋਬਿੰਦ ਸਿੰਘ ਪਿਤਾ ਦੇ ਬਚਨ ਸਨ, 'ਸੁਨਿ ਸਿਖਾ ਗੁਰਮਤਿ ਏਹੁ ਸਾਰੁ' ਸਾਰੇ ਗੁਰਮਤਿ ਦਾ ਜੋ ਤੱਤ ਹੈ ਮੈਂ ਤੈਨੂੰ ਦੱਸਦਾ ਹਾਂ '**ਸੁਨਿ ਸਿਖਾ ਗੁਰਮਤਿ ਏਹੁ ਸਾਰ। ਸਤਿ ਸੰਗਤਿ ਕੀ ਸੇਵ ਉਧਾਰਿ। ਜਿਉ ਮੁਰਦੇ ਕੇ ਅੰਗਿ ਅਪਾਵਨਿ। ਸੋ ਕੁਚਲਿਓ ਸਭਿ ਨਾ ਕਰਿ ਛੁਹਾਵਨਿ**'। ਜਿਵੇਂ ਕਿਸੇ ਮੁਰਦੇ ਦੇ ਅੰਗ ਨੂੰ ਕੋਈ ਛੂੰਹਦਾ ਨਹੀਂ ਹੈ, ਸਾਰੇ ਸੰਕੋਚ ਕਰਦੇ ਹਨ, ਇਸ ਤਰ੍ਹਾਂ ਜਿਸ ਦੇ ਹੱਥ ਨੇ ਕਿਸੇ ਦੀ ਸੇਵਾ ਨਹੀਂ ਕੀਤੀ, ਗੁਰੂ ਦੀ ਨਜ਼ਰ ਵਿਚ ਉਹ ਮੁਰਦਾ ਹੈ ਇਸ ਤੋਂ ਵੱਧ ਕੁਝ ਨਹੀਂ ਹੈ। ਇਸ ਕਰਕੇ ਸਾਡੇ ਘਰ ਸੇਵਾ ਪ੍ਰਵਾਨ ਹੋਈ, ਸੇਵਾ ਨੂੰ ਫਲ ਲੱਗਾ।

ਨਵਾਬ ਕਪੂਰ ਸਿੰਘ ਜੀ ਨੂੰ ਜਿਸ ਵੇਲੇ ਨਵਾਬੀ ਮਿਲੀ ਹੈ, ਸਿਰਫ਼ ਸੇਵਾ ਤੋਂ ਮਿਲੀ ਹੈ। ਉਸ ਵਕਤ ਵਾਕ ਹੋ ਰਿਹਾ ਸੀ ਅਕਾਲ ਤਖ਼ਤ ਤੇ, ਪਾਠ ਚੱਲ ਰਿਹਾ ਸੀ, ਪਾਠ ਵਿਚੋਂ ਆਵਾਜ਼ ਨਿਕਲੀ, **'ਟਹਲੁ ਮਹਲੁ ਤਾਕਉ ਮਿਲੇ ਜਾਕਉ ਸਾਧ ਕ੍ਰਿਪਾਲ'** ਉਸ ਵੇਲੇ ਪੱਖਾ ਫੇਰ ਰਹੇ ਸਨ ਨਵਾਬ ਕਪੂਰ ਸਿੰਘ ਜੀ, ਜਿਸ ਵਕਤ ਉਨ੍ਹਾਂ ਨੂੰ ਨਵਾਬੀ ਮਿਲੀ। ਅੱਗੋਂ ਦੇਖੋ ਕਿਤਨੀ ਨਿਮਰਤਾ ਹੈ ਉਨ੍ਹਾਂ ਵਿਚ। ਜਿਸ ਵੇਲੇ ਉਨ੍ਹਾਂ ਨੂੰ ਨਵਾਬੀ ਮਿਲੀ ਹੈ ਤੇ ਆਖਦੇ ਨੇ, 'ਮੈਨੂੰ ਦੇਣ ਤਾਂ ਲੱਗੇ ਓ, ਹੁਕਮ ਕਰਕੇ ਮੈਂ ਪ੍ਰਵਾਨ ਕਰਦਾ ਹਾਂ ਪਰ ਮੇਰੀਆਂ ਪੰਜ ਸ਼ਰਤਾਂ ਹਨ ਤੇ ਪਹਿਲੀ ਸ਼ਰਤ ਇਹੀ ਹੈ, ਨਵਾਬੀ ਲੈਣ ਵੇਲੇ ਕਿ ਇਸ ਨਵਾਬੀ ਨੂੰ ਪੰਜ ਜੋੜਿਆਂ ਨਾਲ ਛੁਹਾ ਕੇ ਦਿਉ ਤਾਂ ਕਿ ਮੈਨੂੰ ਕਦੀ ਵੀ ਸੇਵਾ ਦਾ ਹੰਕਾਰ ਨਾ ਹੋ ਜਾਏ। ਨਵਾਬੀ ਨੂੰ ਪੰਜ ਜੋੜਿਆਂ ਨਾਲ ਛੁਹਾ ਕੇ ਸਿਰ 'ਤੇ ਰੱਖਿਆ ਹੈ ਤਾਂ ਕਿ ਸੇਵਾ ਵਿਚੋਂ ਹੀ ਨਾ ਹੰਕਾਰ ਹੋ ਜਾਏ। ਬਹੁਤੀ ਵਾਰੀ ਐਸਾ ਹੀ ਹੋਇਆ ਹੈ ਕਿ ਸੇਵਾ ਹੀ ਹੰਕਾਰ ਦਾ ਮੂਲ ਬਣ ਜਾਂਦੀ ਹੈ। ਇਸ ਕਰਕੇ ਮਹਾਰਾਜ ਨੇ ਕਿਹਾ, 'ਸੇਵਾ ਮਜ਼ਬੂਤ ਕਰੋ, ਜਿਤਨੀ ਸੇਵਾ ਮਜ਼ਬੂਤ ਹੋਏਗੀ, ਉਤਨੀ ਸਿੱਖੀ ਦੀ ਸਾਖ਼ ਮਜ਼ਬੂਤ ਹੋਏਗੀ'। ਇਸਲਾਮ ਧਰਮ ਕਿਉਂ ਫੈਲਿਆ, ਇਹ ਸਾਡਾ ਇਕ ਬੜਾ ਵੱਡਾ ਸੁਆਲ ਹੈ। ਅਸੀਂ ਆਪਣੇ ਮੁੰਡਿਆਂ ਕੋਲੋਂ ਵੀ ਪੁੱਛਦੇ ਹਾਂ, ਕਾਲਜ ਵਿਚ ਵੀ ਪੁੱਛਦੇ ਹਾਂ, ਲਿਖਤਾਂ ਵਿਚ ਵੀ ਕਹਿੰਦੇ ਹਾਂ, ਇਹ ਇਸਲਾਮ ਕਿਥੋਂ ਚੱਲਿਆ, ਕਿਥੇ ਆ ਗਿਆ। ਇਸਦਾ ਅਸਰ ਇਤਨੀ ਛੇਤੀ ਕਿਉਂ ਹੋਇਆ ਹੈ? ਤਾਂ ਹਜ਼ਰਤ ਮੁਹੰਮਦ ਸਾਹਿਬ ਜੀ ਦਾ ਜਿਸ ਵੇਲੇ ਦਿਹਾਂਤ ਹੋਣ ਲੱਗਾ ਹੈ, ਉਸ ਵੇਲੇ ਉਨ੍ਹਾਂ ਦੇ ਕਈ ਬਚਨ ਹੋਏ ਸਨ। ਇਕ ਬਚਨ ਤੇ ਹਰ ਇਕ ਨੂੰ ਪਤਾ ਹੀ ਹੈ। ਜਿਸ ਵੇਲੇ ਦੇਹਾਂਤ ਹੋਣ ਲੱਗਾ ਹੈ ਨਾ ਹਜ਼ਰਤ ਮੁਹੰਮਦ ਸਾਹਿਬ ਦਾ, ਆਖਦੇ ਨੇ, "ਜੇ ਮੈਂ ਕਿਸੇ ਦੀ ਪਿੱਠ ਉੱਤੇ ਜ਼ੋਰ ਦਾ ਮੁੱਕਾ ਮਾਰਿਆ ਹੈ ਤੇ ਮੈਂ ਹੁਣ ਮਰਨ ਲੱਗਾ ਹਾਂ, ਮੇਰੀ ਪਿੱਠ 'ਤੇ ਵੀ ਮਾਰ ਦਿਉ ਤਾਂ ਕਿ ਮੈਨੂੰ ਖ਼ਿਆਲ ਨਾਲ ਕਦੀ ਨਾ ਰਵ੍ਹੇ ਕਿ ਮੈਂ ਕਿਸੇ ਨੂੰ ਜ਼ੋਰ ਦਾ ਮੁੱਕਾ ਮਾਰਿਆ ਹੈ ਤੇ ਦੂਜਾ ਬਚਨ ਕੀਤਾ ਸਨ ਨੇ, ਯਾਦ ਰੱਖਣਾ, ਜਿਸ ਥਾਂ 'ਤੇ ਤੁਸੀਂ ਰਹਿ ਰਹੇ ਓ, ਇਸ ਦੇ ਸੱਜੇ ਪਾਸੇ ਪੰਜੀ (25) ਬੰਦੇ ਭੁੱਖੇ ਨਹੀਂ ਸੌਣੇ ਚਾਹੀਦੇ। ਬੱਸ ਉਨ੍ਹਾਂ ਨੇ ਗੰਢ ਬੰਨ੍ਹ ਲਈ ਕਿ ਮੇਰਾ ਗੁਰੂ ਤੇ ਪੁਕਾਰ ਪੁਕਾਰ ਕੇ ਆਖ ਰਿਹਾ ਹੈ ਕਿ ਜੇ ਤੈਨੂੰ ਸਮਰੱਥਾ ਹੋਈ ਹੈ, ਜੇ ਤੈਨੂੰ ਬਖ਼ਸ਼ਿਸ਼ ਹੋਈ ਹੈ, ਜੇ ਤੈਨੂੰ ਦਾਤ ਮਿਲੀ ਹੈ ਤੇ ਘੱਟ ਤੋਂ ਘੱਟ ਕਦੀ ਥੋੜ੍ਹੀ ਦੇਰ ਬੈਠ ਕੇ ਸੋਚਿਆ ਕਰ। **'ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ'**। ਜੇ ਦਾਤੇ ਨੇ ਤੈਨੂੰ ਦਾਤ ਦੇ ਦਿੱਤੀ ਹੈ, ਦਾਤੇ ਨੇ ਤੈਨੂੰ ਬਰਕਤ ਕੀਤੀ ਹੈ, ਸਤੀਆ ਭਾਵ ਤੈਨੂੰ ਸਮਰੱਥਾਵਾਨ ਬਣਾਇਆ ਹੈ, ਕਦੀ ਮਨ ਵਿਚ ਸੰਤੋਖ ਲਿਆਇਆ ਕਰ। ਸੰਤੋਖ ਲਿਆਵਣ ਤੋਂ ਬਾਅਦ ਇਹ ਤੇਰੇ ਅੰਦਰ ਵੀਚਾਰ ਉਠਣੀ ਚਾਹੀਦੀ ਹੈ: 'ਦੇਣੈ ਕੈ ਵੀਚਾਰੁ'। ਜੇ ਦੇਣ ਦੀ ਵੀਚਾਰ ਪੈਦਾ ਹੋ ਗਈ ਹੈ ਤੇ ਤਾਂਹੀਓਂ ਤਾਂ ਪਿਤਾ ਨੇ ਆਖਿਐ 'ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ' ਗੁਰਸਿੱਖ ਦੀ ਤੇ ਨਿਸ਼ਾਨੀ ਇਹੀ ਹੈ, ਉਸਦੀ ਤੇ ਭੁੱਖ ਚਲੀ ਗਈ ਹੈ, ਉਸ ਨੂੰ ਖ਼ਿਆਲ ਪੈਦਾ ਹੋ ਗਿਆ ਹੈ ਕਿ ਮੇਰੇ ਰਾਹੀਂ ਹੋਰ ਵੀ ਕੁਝ ਲੋਕ ਖਾਣ। ਜੇ ਐਸਾ ਨਹੀਂ ਹੈ ਤਾਂ ਸਮਝ ਲਉ ਅਸੀਂ ਅਜੇ ਆਪਣੀ ਸੀੜ੍ਹੀ ਨਹੀਂ ਚੜ੍ਹੇ। ਸਿੱਖੀ ਦੀ ਸੀੜ੍ਹੀ ਦਾ ਦੂਜਾ ਕਦਮ ਨਹੀਂ ਉਠਾਇਆ। ਬਸ ਇਹੀ ਇਕ ਰਾਜ਼ ਹੈ, ਸਿੱਖੀ ਫੈਲਦੀ ਰਹੀ,

ਸਿੱਖੀ ਉਚੀ ਹੁੰਦੀ ਰਹੀ। ਭਾਈ ਮੰਝ ਨੇ, ਭਾਈ ਬਹਿਲੋ ਨੇ, ਕਦੀ ਸੋਚਣਾ ਬੈਠਕੇ, ਕਿ ਇਨ੍ਹਾਂ ਸਾਰਿਆਂ ਨੂੰ ਇਤਨੀ ਪਦਵੀ ਕਿਵੇਂ ਮਿਲ ਗਈ। ਭਾਈ ਬਹਿਲੋ ਸਭ ਤੋਂ ਪਹਿਲੋਂ, ਇਹ ਸਭ ਤੋਂ ਪਹਿਲੋਂ ਕਿਉਂ ਹੋ ਗਿਆ, ਭਾਈ ਮੰਝ, **'ਮੰਝ ਗੁਰੂ ਕਾ ਬੋਹਿਥਾ ਜਗਿ ਲੰਘਣੁ ਹਾਰ'**। ਇਹ ਗੁਰੂ ਦਾ ਜਹਾਜ਼ ਕਿਵੇਂ ਬਣ ਗਿਆ। ਗੁਰੂ ਗ੍ਰੰਥ ਸਾਹਿਬ ਵਿਚ ਤੇ ਲਿਖਿਆ ਹੈ ਕਿ ਜਹਾਜ਼ ਸੰਸਾਰ ਦਾ ਗੁਰੂ ਅਰਜਨ ਹੈ, ਗੁਰੂ ਅਰਜਨ ਜਹਾਜ਼ ਹੈ ਪਰ ਗੁਰੂ ਅਰਜਨ ਕਹਿੰਦੇ ਨੇ, 'ਮੈਂ ਜਹਾਜ਼ ਨਹੀਂ ਹਾਂ, ਇਹ ਜਹਾਜ਼ ਭਾਈ ਮੰਝ ਹੈ ਜਿਸ ਨੇ ਸੇਵਾ ਦੀ ਇੰਤਹਾ ਕੀਤੀ ਹੈ।' ਇਹ ਕਿਸੇ ਨਾ ਕਿਸੇ ਸਿੱਖ ਨੂੰ, ਇਹ ਸੇਵਾ ਅਪਣਾਣੀ ਪਵੇਗੀ ਤਾਂ ਇਹ ਸਾਖ਼ ਮਜ਼ਬੂਤ ਹੋਏਗੀ। ਲੰਗਰ ਦੀ ਸੇਵਾ ਧੰਨ ਹੈ, ਪਰ ਜ਼ਰੂਰਤ ਹੈ ਜਿਹੜੀ ਤੈਨੂੰ ਦਾਤੇ ਨੇ ਦਾਤ ਦਿੱਤੀ ਹੈ, ਇਸ ਵਿਚੋਂ ਵੀ ਤੈਨੂੰ ਸੇਵਾ ਕਰਨ ਦੀ ਜਾਚ ਆਵੇ। ਤੀਸਰਾ ਹੁਕਮ ਆਪ ਦਾ ਹੋਇਆ ਸਿੱਖੀ ਦੇ ਪੱਤਰ ਹਨ, 'ਸਾਧ ਸੰਗਤ'। ਜੇ ਸ਼ਾਂਤੀ ਲੈਣੀ ਹੈ ਨਾ ਸਿਵਾਏ ਸਾਧ ਸੰਗਤ ਤੋਂ ਕਿਧਰੇ ਹੈ ਨਹੀਂ। ਹੁਣ ਤੁਸੀਂ ਆਪ ਦੇਖ ਲਉ, ਸਾਡੀ ਸਾਧ ਸੰਗਤ ਟੁੱਟ ਰਹੀ ਹੈ, ਅਸੀਂ ਆਪ ਮਹਿਸੂਸ ਪਏ ਕਰਦੇ ਹਾਂ, ਸੰਗਤ ਘੱਟ ਰਹੀ ਹੈ, ਸੰਗਤ ਮਿੱਟ ਰਹੀ ਹੈ, ਸੰਗਤ ਹੋ ਨਹੀਂ ਰਹੀ। ਤੁਸੀਂ ਤੇ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਪੁਰਾਣਿਆਂ ਨੇ ਤੇ ਬਜ਼ੁਰਗਾਂ ਨੇ ਕਦੀ ਧਿਆਨ ਨਾਲ ਸੁਣਿਆ ਹੋਏਗਾ, ਚਲੋ ਪਾਠ ਤੇ ਕੀਤਾ ਹੋਏਗਾ। ਗੁਰੂ ਗ੍ਰੰਥ ਸਾਹਿਬ ਵਿਚ ਸੰਗਤ ਦਾ ਸ਼ਬਦ ਤਕਰੀਬਨ ਕਈ ਵਾਰੀ ਆਇਆ ਹੈ। ਅੱਜ ਹੁਣ ਜਾ ਕੇ ਗ੍ਰੰਥੀ ਸਾਹਿਬ ਨੂੰ ਕਹਿਣਾ ਜਾਂ ਭਾਈ ਸਾਹਿਬ ਨੂੰ ਕਹਿਣਾ, ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਵੀ ਸੰਗਤ ਦਾ ਸ਼ਬਦ ਆਇਆ ਹੈ, ਕਿਆ ਇਹਤਿਆਤ ਵਰਤੀ ਹੈ ਮੇਰੇ ਗੁਰੂ ਅਰਜਨ ਪਿਤਾ ਨੇ, ਤੱਤੇ ਨੂੰ ਸਿਹਾਰੀ ਪਾਈ ਹੈ। ਗੁਰੂ ਗ੍ਰੰਥ ਸਾਹਿਬ ਅੰਦਰ ਸੰਗਤ ਮੁਕਤਾ ਨਹੀਂ ਹੈ, 'ਤੱਤੇ ਨੂੰ ਸਿਹਾਰੀ ਪਾਈ ਨੇ। ਇਹ ਇਸ ਕਰਕੇ ਪਾਈ ਨੇ ਤਾਂ ਕਿ ਸੰਗਤਿ ਦੇ ਅਰਥ ਸਪੱਸ਼ਟ ਪਤਾ ਲੱਗ ਜਾਣ। ਆਪ ਨੇ ਸਾਨੂੰ ਸਮਝਾਇਆ ਸੰਗ+ਗਤੀ (ਸੰਗਤਿ)। ਜਿਸਦੇ ਕੋਲ ਬੈਠਿਆਂ ਮੇਰੀ ਆਤਮਾ ਉੱਚੀ ਹੋ ਰਹੀ ਹੈ, ਸਮਝੋ ਸੰਗਤਿ ਹੈ, ਜਿਸ ਕੋਲ ਬੈਠਿਆਂ ਸਿਵਾਏ ਪਦਾਰਥ ਤੋਂ ਮੈਨੂੰ ਕੁਝ ਸੁਝਦਾ ਨਹੀਂ ਹੈ, ਉਹ ਸੰਗਤਿ ਨਹੀਂ ਹੈ। ਸੰਗਤਿ ਵਿਚ ਆਉਂਦਿਆਂ ਹੀ ਜਿਸ ਤਰ੍ਹਾਂ ਮੈਂ ਗੁਰੂ ਦੇ ਦੁਆਰ ਜੋੜੇ ਉਤਾਰ ਕੇ ਅੰਦਰ ਆਇਆ ਹਾਂ ਨਾ, ਇਸ ਤਰ੍ਹਾਂ ਮੇਰੀ ਮਾੜੀ ਰੁਚੀ ਬਾਹਰ ਈ ਰਹਿ ਗਈ ਹੈ, ਇੱਥੇ ਹੁਣ ਮਾੜੀ ਰੁਚੀ ਨਹੀਂ ਆ ਸਕਦੀ। ਇੱਥੇ ਹੁਣ ਕੋਈ ਪਾਪ ਦੀ ਗੱਲ ਨਹੀਂ ਹੋ ਸਕਦੀ ਅਤੇ ਆਪ ਨੇ ਸਾਨੂੰ ਸਮਝਾਇਆ ਸੰਗਤਿ ਮਜ਼ਬੂਤ ਕਰੋ, ਜਿਤਨੀ ਸੰਗਤਿ ਮਜ਼ਬੂਤ ਹੋਏਗੀ ਉਤਨੀ ਛਾਂ ਮਿੱਠੀ ਹੋਏਗੀ। ਠੰਡ ਮਿਲੇਗੀ। ਇਸ ਨੂੰ ਆਪ ਗੁਰੂ ਅਰਜਨ ਪਿਤਾ ਨੇ ਤੇ ਬੜੇ ਸੁਹਣੇ ਢੰਗ ਨਾਲ ਸੁਖਮਨੀ ਸਾਹਿਬ ਵਿਚ ਸਮਝਾਇਆ, ਫੁਰਮਾਂਦੇ ਨੇ : ਕਦੀ ਤੂੰ ਸੋਚਿਆ ਹੈ ਕਿ ਮਨੁੱਖ ਤੇ ਉਹੀ ਹੈ। ਮਨੁੱਖ ਕਦੀ ਨਹੀਂ ਬਦਲਿਆ, ਪਰ ਇਸ ਦੀ ਅਵਸਥਾ ਕਿਵੇਂ ਬਦਲ ਜਾਂਦੀ ਏ। ਆਖਦੇ ਨੇ **'ਕਬਹੂ ਸੋਇ ਰਹੈ ਦਿਨੁ ਰਾਤਿ'** ਇਨਸਾਨ ਅਜੀਬ ਹੈ 'ਕਬਹੂ ਨਿਰਤਿ ਕਰੈ ਬਹੁ ਭਾਤਿ'। ਕੋਈ ਇਨਸਾਨ ਨੱਚਦਾ ਰਹਿੰਦਾ ਹੈ, ਕੋਈ ਇਨਸਾਨ ਕਈ ਵਾਰੀ ਦੇਖਿਆ ਹੈ ਚੁੱਪ ਕਰਕੇ ਬੈਠ ਜਾਂਦਾ ਹੈ। 'ਕਬਹੂ ਮਹਾ ਕ੍ਰੋਧ ਬਿਕਰਾਲ'। ਕਦੀ ਇਹਦਾ ਗ਼ੁੱਸਾ ਦੇਖਿਆ ਕਰੋ ਜਿਵੇਂ ਹੁਣੇ ਹੀ ਖਾ ਜਾਏ, 'ਕਬਹੂ ਸਰਬ ਕੀ ਹੋਤ ਰਵਾਲ', ਕਦੀ ਇਹਨੂੰ

ਹੱਥ ਜੋੜਦੇ ਤੱਕਿਆ ਕਰੋ ਕਿ ਨਿਮਰਤਾ ਕਿਤਨੀ ਏ। ਉਹੀ ਬੰਦਾ ਇਤਨਾ ਕ੍ਰੋਧੀ ਹੋ ਗਿਆ ਹੈ, ਉਹੀ ਬੰਦਾ ਹੱਥ ਜੋੜਨ ਲੱਗ ਪਿਆ ਹੈ। **'ਕਬਹੂ ਹੋਇ ਬਹੈ ਬਡੁ ਰਾਜਾ'** ਕਦੀ ਤੇ ਇਨਸਾਨ ਇਤਨਾ ਦਾਨੀ ਹੋ ਜਾਂਦਾ ਹੈ ਕਿ ਸਭ ਕੁਝ ਦੇ ਦਿੰਦਾ ਹੈ ਤੇ **'ਕਬਹੂ ਭੇਖਾਰੀ ਨੀਚ ਕਾ ਸਾਜਾ'** ਕਈ ਵਾਰੀ ਦੋ ਦੋ ਟੱਕੇ ਪਿੱਛੇ ਹੱਥ ਅੱਡਦਾ ਹੈ ਤੇ ਲੋਕੀਂ ਕਹਿੰਦੇ ਨੇ ਇਹ ਕਿਸ ਨੀਚ ਦਾ ਜਾਇਆ ਹੈ। 'ਕਬਹੂ ਭਿਖਾਰੀ ਨੀਚੁ ਕਾ ਸਾਜਾ। ਕਬਹੂ ਅਪਕੀਰਤਿ ਮਹਿ ਆਵੈ।' ਕਦੀ ਉਹਦੀ ਨਿੰਦਿਆ ਗਲੀ ਗਲੀ ਸੁਣ ਲਉ ਤੇ **'ਕਬਹੂ ਭਲਾ ਭਲਾ ਕਹਾਵੈ'**, ਕਈ ਵਾਰੀ ਲੋਕੀਂ ਆਖਦੇ ਨੇ ਬੜਾ ਅੱਛਾ ਬੰਦਾ ਹੈ, ਬੜਾ ਅੱਛਾ ਬੰਦਾ ਹੈ, ਬੜਾ ਅੱਛਾ ਹੈ। ਗੁਰੂ ਅਰਜਨ ਪਿਤਾ ਕਹਿੰਦੇ ਨੇ ਇਹ ਕਿਉਂ ਹੋ ਰਿਹਾ ਹੈ? ਬੰਦਾ ਉਹੀ, ਇਸ ਦੀ ਅਵਸਥਾ ਬਦਲ ਕਿਉਂ ਜਾਂਦੀ ਹੈ, ਇਕ ਜਗ੍ਹਾ ਇਹ ਟਿੱਕ ਕੇ ਕਿਉਂ ਨਹੀਂ ਰਹਿੰਦਾ, ਇਸਦਾ ਮਨ ਕਿਉਂ ਨਹੀਂ ਟਿਕਦਾ। ਇਸਦੀ ਅਵਸਥਾ ਅੰਦਰ ਇਤਨੀ ਤਬਦੀਲੀ ਕਿਉਂ ਹੁੰਦੀ ਰਹਿੰਦੀ ਹੈ ਤੇ ਗਿਆਰ੍ਹਵੀਂ ਅਸ਼ਟਪਦੀ ਦੀ ਆਖ਼ਰੀ ਪਉੜੀ ਦੀ ਪਹਿਲੀ ਤੁਕ ਵਿਚ ਫੁਰਮਾਂਦੇ ਨੇ, **'ਕਬਹੂ ਸਾਧ ਸੰਗਤਿ ਇਹ ਪਾਵੈ। ਉਸੁ ਅਸਥਾਨ 'ਤੇ ਬਹੁਰਿ ਨਾ ਆਵੈ'**। ਜੇ ਇਹਨੂੰ ਸੰਗਤਿ ਮਿਲ ਜਾਏ ਫਿਰ ਇਸਦਾ ਟਿਕਾਅ ਪੂਰਾ ਹੋ ਜਾਏਗਾ, ਊਚ ਨੀਚ ਨਹੀਂ ਹੋਣ ਲੱਗੀ। ਇਸ ਕਰਕੇ ਸੰਗਤ ਜ਼ਰੂਰੀ ਹੈ ਤਾਂ ਕਿ ਇਨਸਾਨ ਦੇ ਅੰਦਰ ਜਿਹੜੀ ਅੱਜ ਦੀ ਦੁਨੀਆਂ ਅੰਦਰ ਸ਼ਾਂਤੀ ਨਹੀਂ ਹੈ, ਸੁੱਖ ਬਹੁਤਾ ਹੈ, ਇਸ ਨੂੰ ਸਮਝ ਆ ਜਾਏ, ਸੰਗਤ ਵਿਚ ਆਉਂਦਿਆਂ ਸੁੱਖ ਮਿਲਿਆ ਹੈ, ਤੂੰ ਸ਼ਾਂਤੀ ਵੀ ਦੇ, ਕੰਫਰਸਟ ਮਿਲੇ ਹਨ, ਤੂੰ ਮੈਨੂੰ ਟਿੰਕਿਉਲਿਟੀ ਵੀ ਦੇ, ਸੁਖ ਰਹਿਣਾ ਕੋਈ ਮੁਸ਼ਕਿਲ ਨਹੀਂ, ਗਰਮੀ ਏ, ਏਅਰਕੰਡੀਸ਼ਨ ਲਾ ਲਿਆ, ਗਦੇਲਾ ਨਰਮ ਕਰ ਲਿਆ, ਘਰ ਸੁਹਣਾ ਬਣਾ ਲਿਆ, ਸੁਖ ਬਹੁਤ ਹੋ ਗਿਆ ਹੈ, ਪਰ ਸ਼ਾਂਤੀ ਨਹੀਂ ਮਿਲੀ। ਇਸ ਕਰਕੇ ਮਹਾਰਾਜ ਨੇ ਕਿਹਾ ਸੰਗਤਿ ਮਜ਼ਬੂਤ ਕਰੋ, ਜਿਤਨੀ ਸੰਗਤਿ ਮਜ਼ਬੂਤ ਹੋਏਗੀ ਉਤਨੀ ਸਿੱਖ ਅੰਦਰ ਜਾਂ ਜਗਿਆਸੂ ਅੰਦਰ ਜਾਂ ਆਏ ਅੰਦਰ ਆਪਣੇ ਆਪ ਸ਼ਾਂਤੀ ਮਿਲ ਜਾਏਗੀ ਅਤੇ ਸੰਗਤ ਦੇ ਅੰਦਰ ਹੀ ਆ ਕੇ ਆਪ ਗੁਰੂ ਨਾਨਕ ਪਿਤਾ ਨੇ ਸੰਗਤਿ ਬਣਾਈ, ਆਪ ਹੀ ਸੰਗਤਾਂ ਦੇ ਨਾਂ ਵੀ ਰੱਖ ਦਿੱਤੇ ਸਨ। ਸਾਨੂੰ ਜਿਸ ਨੂੰ ਦੁਹਰਾਉਣ ਦੀ ਲੋੜ ਨਹੀਂ। ਆਪ ਕਹਿੰਦੇ ਸਨ, ਇਹ ਕੱਚੀ ਸੰਗਤਿ ਹੈ। ਕੈਸਾ ਸ਼ਬਦ ਪਿਤਾ ਨੇ ਵਰਤਿਆ, ਕਹਿੰਦੇ ਨੇ ਇਹ ਪੱਕੀ ਸੰਗਤਿ ਹੈ, ਕਹਿੰਦੇ ਨੇ ਇਹ ਛੋਟੀ ਸੰਗਤ ਹੈ, ਕਹਿੰਦੇ ਨੇ 'ਇਹ ਬੜਾ ਸੰਗਤਿ ਹੈ', ਕਹਿੰਦੇ ਨੇ 'ਇਹ ਹਜ਼ੂਰੀ ਸੰਗਤਿ ਐ' ਤੇ ਅਖ਼ੀਰ ਤੇ ਕਿਹਾ ਸਨ ਨੇ, ਇਹ ਕਰਤਾਰੀ ਸੰਗਤਿ ਹੈ। ਇਹ ਦੇਖੋ ਇਹੀ ਹੈ, ਸਾਡੀ ਸੰਗਤਿ। ਇੰਝ ਸਮਝ ਲਉ ਸਾਨੂੰ ਸਮਝਾਉਣ ਵਾਸਤੇ ਆਪ ਨੇ ਸਾਰਾ ਯਤਨ ਕੀਤਾ, ਕੱਚੀ ਸੰਗਤ ਨਾ ਕਰਨੀ, ਆਂਦੇ ਓ ਚਲੇ ਗਏ, ਛੱਡ ਗਏ, ਭੁੱਲ ਗਏ।

ਇਹ ਗੁਰੂ ਗੋਬਿੰਦ ਸਿੰਘ ਜੀ ਪਿਤਾ ਨੇ ਸਮਝਾਇਆ ਸੀ। ਪਿਤਾ ਦਾ ਆਪਣਾ ਢੰਗ ਏ ਸਮਝਾਣ ਦਾ, ਕੌਤਕ ਕਰਦੇ ਸਨ, ਸਾਨੂੰ ਗੱਲ ਬੜੀ ਛੇਤੀ ਸਮਝ ਆ ਜਾਂਦੀ ਸੀ। ਇਕ ਦਿਨ ਸੰਗਤ ਵਿਚ ਹੀ ਬੈਠੇ ਹੋਏ ਇਕ ਸਿੱਖ ਨੇ ਸੁਆਲ ਕੀਤਾ, ਆਂਵਦੇ ਹਾਂ ਸੰਗਤਿ ਅੰਦਰ, ਜਾਂਦੇ ਵੀ ਹਾਂ ਇਥੋਂ ਆਪ ਕੋਲੋਂ ਉਪਦੇਸ਼ ਲੈ ਕੇ ਪਰ ਕਾਸੀ ਨਹੀਂ ਪੈਂਦੀ ਮਨ ਉੱਤੇ। ਮਹਾਰਾਜ ਕਹਿਣ ਲੱਗੇ, ਉਸ ਬੰਦੇ ਨੂੰ ਬਾਹਰ ਪਾਣੀ ਦਾ ਘੜਾ ਭਰਿਆ ਹੋਇਆ

ਹੈ ਜਿਵੇਂ ਅੱਜ ਕੱਲ੍ਹ ਤੁਹਾਡੀਆਂ ਟੂਟੀਆਂ ਲੱਗੀਆਂ ਹੁੰਦੀਆਂ ਨੇ ਬਾਹਰ ਪਾਣੀ ਪੀਣ ਲਈ। ਉਸੇ ਵੇਲੇ ਗੁਰੂ ਸਾਹਿਬ ਵੇਲੇ ਪਾਣੀ ਦੇ ਘੜੇ ਪਏ ਹੁੰਦੇ ਸਨ, ਬਾਹਰ ਜਿੱਥੇ ਵੀ ਸੰਗਤ ਆਉਂਦੀ ਸੀ ਤੇ ਉਸੇ ਸਿੱਖ ਨੂੰ ਕਹਿੰਦੇ ਨੇ, 'ਇਹ ਲੈ ਇਕ ਪੱਥਰ ਜਾ ਕੇ ਉਸ ਘੜੇ ਅੰਦਰ ਇਸ ਪੱਥਰ ਨੂੰ ਸੁੱਟ ਆ। ਉਸ ਨੇ ਹੁਕਮ ਮੰਨਿਆ, ਪੱਥਰ ਚੁੱਕਿਆ, ਘੜੇ ਵਿਚ ਜਾ ਕੇ ਸੁੱਟ ਆਇਆ। ਉਸੇ ਸਿੱਖ ਨੂੰ ਫਿਰ ਕਹਿੰਦੇ ਨੇ 'ਐ ਲੈ ਪਤਾਸਾ, ਉਹ ਵੀ ਜਾ ਕੇ ਉਸ ਘੜੇ ਵਿਚ ਸੁੱਟ ਆ।' ਉਹ ਗਿਆ ਘੜੇ ਵਿਚ ਜਾ ਕੇ ਪਤਾਸਾ ਵੀ ਸੁੱਟ ਆਇਆ। ਥੋੜ੍ਹੀ ਦੇਰ ਬਾਅਦ ਕਹਿੰਦੇ ਨੇ ਜਾ ਪੱਥਰ ਕੱਢ ਲਿਆ। ਉਹ ਦੌੜਦਾ ਗਿਆ, ਪੱਥਰ ਕੱਢ ਕੇ ਲਿਆਇਆ 'ਲਉ ਮਹਾਰਾਜ ਜੀ ਇਹ ਪੱਥਰ ਹਾਜ਼ਰ ਹੈ'। ਕਹਿੰਦੇ ਨੇ, 'ਹੁਣ ਜਾ ਕੇ ਪਤਾਸਾ ਕੱਢ ਕੇ ਲਿਆ', ਉਹ ਕਹਿਣ ਲੱਗਾ, 'ਮਹਾਰਾਜ ਜੀ! ਹੁਣ ਉੱਥੇ ਪਤਾਸਾ ਕਿਥੇ ਰਿਹਾ, ਉਹ ਤੇ ਪਾਣੀ ਵਿਚ ਘੁਲ ਗਿਆ ਹੈ, ਉਹ ਤੇ ਹੁਣ ਉੱਥੇ ਹੈ ਈ ਨਹੀਂ।' ਮਹਾਰਾਜ ਕਹਿਣ ਲੱਗੇ, 'ਬੱਸ ਇਹੋ ਹੋ ਰਿਹਾ ਹੈ ਸਾਡੀ ਸੰਗਤਿ ਅੰਦਰ। ਅਸੀਂ ਹਉਮੈ ਦਾ ਪੱਥਰ ਬੰਨ੍ਹ ਕੇ ਆਪਣੇ ਨਾਲ ਸੰਗਤਿ ਵਿਚ ਲਿਆਉਂਦੇ ਹਾਂ, ਕਦੀ ਕੋਸ਼ਿਸ਼ ਹੀ ਨਹੀਂ ਕਰਦੇ ਕਿ ਪਤਾਸੇ ਵਾਂਗੂੰ ਇਸ ਜਲ ਸੰਗਤ ਦੇ ਅੰਦਰ ਹਲੂਲ ਕਰ ਲਈਏ।' ਇੱਥੇ ਤੇ ਬੈਠੇ ਬੈਠੇ ਇਹ ਈ ਖ਼ਿਆਲ ਰਹਿੰਦਾ ਹੈ, ਮੈਂ ਕੀ ਹਾਂ, ਮੈਂ ਵੱਡਾ ਹਾਂ, ਮੇਰੇ ਕੋਲ ਫਲਾਣੀ ਚੀਜ਼ ਹੈ, ਇਹ ਕਿਆ ਬੋਲ ਰਿਹਾ ਹੈ, ਕੀ ਪਿਆ ਕਹਿੰਦਾ ਹੈ? ਉਸੇ ਵੇਲੇ ਹਉਮੈ ਦਾ ਪੱਥਰ ਸੰਗਤ ਦੇ ਅੰਦਰੋਂ ਉਠ ਕੇ ਉਸੇ ਤਰ੍ਹਾਂ ਚਲਾ ਜਾਏਗਾ। ਐਸਾ ਨਾ ਹੋਵੇ ਇਹ ਸਾਨੂੰ ਸਮਝਾਂਦੇ ਰਹੇ ਹਨ, ਸੰਗਤ ਵਿਚ ਆਉਂਦਿਆਂ ਹੀ, **'ਅਜੈ ਗੰਗ ਜਲੁ ਅਟਲ ਸਿਖੁ ਸੰਗਤਿ ਨਾਵੈ'** ਇੱਥੇ ਗੰਗਾ ਵੱਗ ਰਹੀ ਹੈ, ਇਸ ਵਿਚ ਇਸ਼ਨਾਨ ਕਰਨਾ ਹੈ ਤਾਂ ਕਿ ਜੋ ਆਪ ਸਾਨੂੰ ਸਮਝਾਂਦੇ ਸਨ ਕਿ **'ਸੰਗਤਿ ਮੀਤੁ ਮਿਲਾਪੁ ਪੂਰਾ ਨਾਵਣੋ'**। ਇਹ ਗੁਰੂ ਨਾਨਕ ਸਾਹਿਬ ਦੀ ਤੁਕ ਹੈ। ਜੇ ਕੋਈ ਅੱਛਾ ਦੋਸਤ ਮਿਲ ਜਾਏ ਤਾਂ ਇੰਝ ਲੱਗਦਾ ਹੈ ਜਿਵੇਂ ਇਸ਼ਨਾਨ ਹੋ ਗਿਆ ਹੈ। ਕਿਆ ਮੇਰੇ ਗੁਰੂ ਨਾਨਕ ਪਿਤਾ ਦੀ ਤੁਕ ਹੈ, **'ਸੰਗਤਿ ਮੀਤੁ ਮਿਲਾਪੁ ਪੂਰਾ ਨਾਵਣੋ'**। ਤੁਹਾਨੂੰ ਕੋਈ ਚੰਗਾ ਦੋਸਤ ਮਿਲ ਜਾਏ ਨਾ ਇੰਝ ਲੱਗਦਾ ਹੈ ਜਿਵੇਂ ਅੱਜ ਵਰਗਾ ਦਿਨ ਈ ਮੇਰਾ ਨਹੀਂ ਗੁਜ਼ਰ ਰਿਹਾ ਤੇ ਕਹਿੰਦੇ ਨੇ ਜੇ ਸੰਗਤਿ ਮਿਲ ਜਾਏ ਤੇ ਫਿਰ ਦੇਖੀਂ ਤੇਰੀ ਜ਼ਿੰਦਗੀ ਅੰਦਰ ਕਿਤਨੀ ਕੁ ਤਬਦੀਲੀ ਆ ਸਕਦੀ ਹੈ। ਇਹ ਆਪ ਨੇ ਸਾਨੂੰ ਗੁਰੂ॰ਹਰਿਗੋਬਿੰਦ ਪਾਤਸ਼ਾਹ ਨੇ ਸਮਝਾਇਆ। ਫਿਰ ਫ਼ੁਰਮਾਣ ਲੱਗੇ, ਇਹ ਖ਼ੁਸ਼ਬੂ ਕੀ ਏ, ਇਹ ਜਿਹੜਾ ਫੁੱਲ ਪੈਂਦਾ ਏ ਸਿੱਖੀ ਨੂੰ ਇਹ ਕੀ ਏ, ਫੁੱਲ ਹੈ 'ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਸ਼ਬਦ ਦੀ ਸਮਝ', ਐਸਾ ਕੋਈ ਪ੍ਰਬੰਧ ਕਰੋ ਪਿਤਾ ਕਿ ਸਾਨੂੰ ਤੁਹਾਡੇ ਕਹੇ ਹੋਏ ਦੀ ਸਮਝ ਆ ਜਾਏ। ਹੁਣ ਸਿਰਫ਼ ਇਤਨਾ ਹੋ ਰਿਹਾ ਹੈ, ਅਰਦਾਸ ਕਰਨੀ ਹੈ ਅਰਦਾਸੀਏ ਨੇ ਦੇਖਣਾ ਕੀ ਸ਼ਬਦ ਕਹਿਣਗੇ। ਗੁਰੂ ਗ੍ਰੰਥ ਸਾਹਿਬ ਬਾਰੇ ਇਹ ਕਹਿਣਗੇ, 'ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਇਹ ਪਾਠ ਕਰਨਾ ਤੇ ਬੜਾ ਆਸਾਨ ਹੈ, ਪਾਠ ਵਿਚੋਂ ਦੀਦਾਰ ਕਰਨਾ ਬੜਾ ਮੁਸ਼ਕਿਲ ਹੈ ਕਿਉਂਕਿ ਸਿਵਾਏ ਸ਼ਬਦ ਦੀ ਸੂਝ ਤੋਂ ਜਿਹੜੀ ਖ਼ੁਸ਼ਬੂ ਹੈ, ਇਸ ਤੋਂ ਬਗ਼ੈਰ ਨਹੀਂ ਮਿਲ ਸਕੇਗੀ ਜਾਂ ਜਿਵੇਂ ਅਸੀਂ ਮਿਸਾਲ ਦੇਂਦੇ ਹਾਂ ਮੇਰਾ ਸਰੀਰ ਵੀ ਮਿੱਟੀ ਹੈ ਤੇ ਧਰਤੀ ਵਿਚ ਵੀ ਮਿੱਟੀ ਹੈ, 'ਮਿਟੀ ਪਈ ਅਤੋਲਵੀਂ'।

ਇਹ ਤੁਸੀਂ ਆਪ ਕਦੀ ਦੇਖਿਆ ਹੋਏਗਾ ਕਿ ਮਿੱਟੀ ਵਿਚ ਖ਼ੁਸ਼ਬੂ ਕਿਥੋਂ ਆ ਗਈ, ਮੈਂ ਤੇ ਇਕ ਛੋਟਾ ਜਿਹਾ ਬੀਜ ਮਿੱਟੀ ਵਿਚ ਪਾਇਆ, ਇਹ ਖ਼ੁਸ਼ਬੂ ਦੇ ਰਿਹਾ ਹੈ, ਇਹ ਧਰਤੀ ਕੋਈ ਗੁਲਾਬ ਦੇ ਰਿਹਾ ਹੈ, ਚਮੇਲੀ ਦੇ ਰਿਹਾ ਹੈ, ਬਨਸਪਤੀ ਦੇ ਰਿਹਾ ਹੈ, ਇਹ ਐਸਾ ਕਿਉਂ ਹੋ ਰਿਹਾ ਹੈ। ਇਹ ਮਿੱਟੀ ਵਿਚੋਂ ਇਤਨੀ ਖ਼ੁਸ਼ਬੂ ਕਿਥੋਂ ਆ ਗਈ। ਇਹੀ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਤੇਰਾ ਸਰੀਰ ਵੀ ਮਿੱਟੀ ਹੈ, ਇਸ ਵਿਚ ਸ਼ਬਦ ਦਾ ਬੀਜ ਲਾ ਦੇ ਫਿਰ ਦੇਖੀਂ ਤੇਰੇ ਬਾਗ ਅੰਦਰ ਰੌਣਕ ਕਿਤਨੀ ਹੋਏਗੀ। ਇਹ ਸਾਧੂ ਆਉਂਦੇ ਨੇ ਨਾ, ਮਹਾਤਮਾ ਆਉਂਦੇ ਨੇ ਅਜੇ ਵਿਚਾਰ ਟੁਰ ਰਹੇ ਹਨ, ਇਹ ਜਗਿਆਸੂ ਵਾਂਗੂੰ ਹਨ, ਉਸ ਮੰਜ਼ਿਲ ਨੂੰ ਪਾਇਆ ਨਹੀਂ ਹੈ ਜੋ ਗੁਰੂ ਗ੍ਰੰਥ ਸਾਹਿਬ ਅੰਦਰ, ਸ਼ਬਦ ਰਾਹੀਂ ਸਾਨੂੰ ਦੱਸੀ ਏ। ਆਪ ਨੇ ਇਕ ਜਗ੍ਹਾ ਫ਼ੁਰਮਾਇਆ ਹੈ, ਗੁਰੂ ਪਿਤਾ ਨੇ, 'ਅਖਰੁ ਬਿਰਖੁ ਬਾਗ ਭੋਇ ਚੋਖੀ' ਆਪਣੇ ਸਰੀਰ ਰੂਪੀ ਹਿਰਦੇ ਦੇ ਬਾਗ ਦੇ ਅੰਦਰ ਸ਼ਬਦਾਂ ਦਾ ਬੀਜ ਪਾ ਦੇਵੇ। ਜੇ ਸੁਹਣਾ ਚਾਹੁੰਦੇ ਹੋ, ਤੇਰੇ ਅੰਦਰ ਖ਼ੁਸ਼ਬੂ ਆਵੇ ਹਿਰਦੇ ਰੂਪੀ ਬਾਗ਼ ਅੰਦਰ, ਸ਼ਬਦਾਂ ਦੇ ਬੀਜ ਲਾ ਦੇ ਤੇ ਫਿਰ ਕੀ ਹੋਏਗਾ, **'ਅਖਰਿ ਬਿਰਖੁ ਬਾਗਿ ਭੋਇ ਚੋਖੀ ਸਿੰਚਤ ਭਾਉ ਕਰੇ'**। ਇਹਨੂੰ ਪਿਆਰ ਦਾ ਪਾਣੀ ਦੇਂਦਾ ਰਹਿ, ਅੰਮ੍ਰਿਤ ਵੇਲੇ ਜਲ ਦੇਂਦਾ ਰਹਿ, ਜਾਪੁ ਕੇ ਜਲ ਦੇਂਦਾ ਰਹਿ ਤੇ ਫਿਰ ਕੀ ਹੋਏਗਾ, 'ਸਭਨਾ ਫਲੁ ਲਾਗੈ ਨਾਮ ਏਕੋ' ਆਪਣੇ ਆਪ ਨਾਮ ਦਾ ਫਲ ਲੱਗ ਜਾਏਗਾ ਜਾਂ ਜਿਤਨਾ ਆਸਾਨ ਤਰੀਕਾ ਸਾਨੂੰ ਦੱਸਿਆ ਹੈ ਸ਼ਾਇਦ ਹੀ ਕਿਸੇ ਜਗ੍ਹਾ ਦੱਸਿਆ ਹੋਵੇ, 'ਸਦਾ ਸਿਫਤਿ ਸਾਲਾਹੁ ਤੇਰੀ ਨਾਮਿ ਮਨਿ ਵਸਾਵਏ'। ਕੀ ਇਸ ਤੋਂ ਆਸਾਨ ਦੱਸ ਸਕਦੈ ਕੋਈ ਸਾਨੂੰ ? ਇਹ ਦੇਖੋ ਕੋਈ ਕੁਝ ਕਹਿੰਦੇ ਹਨ, 'ਨਾਮ ਕੰਨਾਂ ਵਿਚ ਲੈਣਾ ਚਾਹੀਦਾ ਹੈ, ਨਾਮ ਛੁੱਪ ਕੇ ਲੈਣਾ ਚਾਹੀਦਾ ਹੈ। ਇਸ ਭਲੇ ਕੋਲੋਂ ਕਦੀ ਪੁੱਛਣਾ, ਇਹ ਨਾਂ ਕੰਨਾਂ ਵਿਚ ਕਿਸ ਤਰ੍ਹਾਂ ਲੈਣਾ ਚਾਹੀਦਾ ਹੈ। ਆਪ ਤੇ ਹੁਕਮ ਪਏ ਕਰਦੇ ਨੇ, 'ਸਦਾ ਸਿਫਤਿ ਸਾਲਾਹੁ ਤੇਰੀ ਨਾਮਿ ਮਨਿ ਵਸਾਵਏ'। ਇੱਥੇ ਸ਼ਬਦ ਨਾਲ ਮਿਲਾਣਾ ਹੈ, ਸ਼ਬਦ ਦੀ ਖ਼ੁਸ਼ਬੂ ਹੈ, ਸ਼ਬਦ ਦੀ ਜਿਸ ਨੂੰ ਸਮਝ ਆ ਜਾਏਗੀ ਉਸ ਨੂੰ ਸਾਰੀ ਗੱਲ ਸਮਝ ਆਪਣੇ ਆਪ ਆਣੀ ਸ਼ੁਰੂ ਹੋ ਜਾਏਗੀ। ਮੈਂ ਹੁਣ ਬਹੁਤੀ ਗੱਲ ਦੁਰਾਡੇ ਨਾ ਲੈ ਜਾਵਾਂ, ਇਕ ਜਗ੍ਹਾ ਤੁਸੀਂ ਦੇਖੋ। ਤੁਸੀਂ 'ਮਾਰੂ ਰਾਗੁ' ਦੇ ਅਖ਼ੀਰ 'ਤੇ ਦੇਖਣਾ, ਉਨ੍ਹਾਂ ਕੀ ਲਿਖਿਆ ਏ, ਲਿਖਿਆ ਨੇ 'ਰਾਗੁ ਮਾਰੂ ਬਾਣੀ ਕਬੀਰ ਜੀਉ ਕੀ' ਤੇ ਮੂਰਖ ਆਖੀ ਜਾਵਾਂ ਪਦਾ, ਮੈਂ ਆਖੀ ਜਾਵਾਂ ਕਵਿਤਾ, ਮੈਂ ਆਖੀ ਜਾਵਾਂ ਸਾਹਿਤ, ਮੈਂ ਆਖੀ ਜਾਵਾਂ ਹੋਰ ਸ਼ਬਦ। ਇਸ ਲਈ ਆਪ ਸਾਨੂੰ ਸਮਝਾ ਕੇ ਚਲੇ ਗਏ ਸ਼ਬਦ ਦੀ ਖ਼ੁਸ਼ਬੂ ਹੈ। ਜਿਸ ਦਿਨ ਖ਼ੁਸ਼ਬੂ ਅੰਦਰ ਪੈਦਾ ਹੋ ਜਾਏਗੀ, ਨਾਮ ਦਾ ਫਲ ਲੱਗ ਜਾਏਗਾ। ਸਿਵਾਏ ਗੁਰੂ ਗ੍ਰੰਥ ਸਾਹਿਬ ਤੋਂ ਹੋਰ ਕੋਈ ਰਾਹ ਨਹੀਂ ਹੈ, ਅਗਰ ਕੋਈ ਦਸ ਰਿਹਾ ਹੈ ਭਟਕਾਣ ਵਾਸਤੇ। ਜਾਂ ਜਿਵੇਂ ਮੈਂ ਅੱਜ ਮਿਸਾਲ ਮਨ ਨੂੰ ਦਿੱਤੀ ਸਮਝਾਣ ਵਾਸਤੇ। ਅਸੀਂ ਸਵੇਰੇ ਚਲੇ ਗਏ, ਅੱਜ ਉਥੋਂ ਆਪਣੇ ਕੈਂਪ। ਅਸੀਂ ਕਿਸੇ ਪਿੰਡ ਜਾਣਾ ਸੀ, ਸਵੇਰੇ ਸਾਨੂੰ ਰਸਤਾ ਨਾ ਆਇਆ। ਅਸੀਂ ਕਾਰ ਰੋਕ ਲਈ, ਕਾਰ ਰੋਕ ਕੇ ਜਿਹੜਾ ਕਾਰ ਨੂੰ ਡਰਾਈਵ ਕਰਦਾ ਪਿਆ ਸੀ, ਉਹ ਉਠ ਕੇ ਸੜਕ 'ਤੇ ਚਲਾ ਗਿਆ, ਸੜਕ 'ਤੇ ਜਾ ਕੇ ਇਕ ਬੰਦੇ ਨੂੰ ਪੁਛਦੈ, ਅਸਾਂ ਫਲਾਣੇ ਪਿੰਡ ਜਾਣਾ ਹੈ। ਉਸ ਨੇ ਆਖਿਆ, ਅੱਗੇ ਚਲੇ ਜਾਣਾ, ਖੱਬੇ ਪਾਸੇ ਨੂੰ ਹੋ ਕੇ ਸੜਕ ਜਾਏਗੀ, ਤੁਹਾਨੂੰ ਜਿੱਥੇ ਜਾਣਾ ਹੈ ਲੈ ਜਾਏਗੀ। ਉਹ 'ਥੈਂਕ ਯੂ'

ਕਹਿ ਕੇ ਵਾਪਸ ਆ ਕੇ ਕਾਰ ਵਿਚ ਬਹਿ ਗਿਆ। ਹੁਣ ਜੇ ਅੱਜ ਵਾਂਗੂੰ ਕੋਈ ਹੁੰਦਾ ਜਾਂ ਕੋਈ ਘੱਟ ਸਮਝ ਵਾਲਾ ਹੁੰਦਾ, ਉਹਨੇ ਰਸਤਾ ਦੱਸਿਆ ਸੀ, ਉੱਥੇ ਹੀ ਬੈਠ ਜਾਂਦਾ, ਬੱਸ ਜੀ ਤੁਸੀਂ ਤੇ ਕਮਾਲ ਓ, ਤੁਸੀਂ ਤੇ ਕਮਾਲ ਕਰ ਦਿੱਤੀ, ਹੁਣ ਤੇ ਮੈਂ ਅੱਗੇ ਜਾਣਾ ਈ ਨਹੀਂ, ਤੁਸੀਂ ਮੈਨੂੰ ਦੱਸ ਦਿੱਤਾ ਹੈ। ਜਿਹੜਾ ਵੀ ਤੁਹਾਨੂੰ ਕੋਈ ਰਾਹ ਦੱਸ ਰਿਹਾ ਹੈ, 'ਥੈਂਕ ਯੂ' ਕਰਕੇ ਅੱਗੇ ਟੁਰ ਪਉ। ਇਹ ਹੈ ਗੁਰੂ ਅਮਰਦਾਸ ਮਹਾਰਾਜ ਦੀ ਤੁਕ ਗੁਰੂ ਗ੍ਰੰਥ ਸਾਹਿਬ ਵਿਚ, ਜਿਹੜਾ ਰਸਤਾ ਦੱਸਣ ਵਾਲਾ ਆਇਆ ਵੀ ਹੈ, ਸਿਰਫ਼ ਉਸ ਦਾ ਧੰਨਵਾਦ ਕਰਨਾ ਹੈ ਆਪਣੇ ਰਾਹ 'ਤੇ ਪੈ ਜਾਣਾ ਹੈ। ਇਸ ਲਈ ਗੁਰੂ ਅਮਰਦਾਸ ਮਹਾਰਾਜ ਨੇ ਫ਼ੁਰਮਾਇਆ ਸੀ, 'ਮਨਮੁਖ ਸਿਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ' ਪਿਤਾ ਕਹਿੰਦੇ ਨੇ, ਮੈਂ ਤੈਨੂੰ ਰਸਤਾ ਦਸਦਾ ਹਾਂ : "ਗੁਰਮੁਖਿ ਸਿਉ ਕਰਿ ਦੋਸਤੀ, ਸਤਿਗੁਰ ਸਿਉ ਲਾਇ ਚਿਤੁ' ਮਨ ਨਾ ਦੇ ਦੇਈਂ ਗੁਰਮੁਖ ਨੂੰ, ਅਗਰ ਤੂੰ ਗੁਰਮੁਖ ਨੂੰ ਮਨ ਦੇ ਦਿੱਤਾ ਤਾਂ ਵੀ ਭਟਕ ਜਾਏਂਗਾ, ਸਿਵਾਏ ਸਤਿਗੁਰੂ ਤੋਂ ਤੂੰ ਕਿਸੇ ਨੂੰ ਮਨ ਨਹੀਂ ਦੇਣਾ। ਇਹ ਸਾਨੂੰ ਸ਼ਬਦ ਦੀ ਸੋਝ ਮਿਲੇਗੀ ਅਤੇ ਆਖ਼ਰੀ ਹੈ, 'ਫਲ ਕੀ ਗਿਰੇਗਾ ?' ਗੁਰੂ ਹਰਿਗੋਬਿੰਦ ਮਹਾਰਾਜ ਦੀ ਕਹਿਣ ਲੱਗੇ, 'ਸਰੀਰ ਦਾ ਖ਼ਿਆਲ ਚਲਾ ਜਾਏਗਾ। ਜਿਸ ਵੇਲੇ ਤੁਸੀਂ ਕੀਰਤਨ ਵਿਚ ਜੁੜੋਗੇ, ਸ਼ਬਦ ਸੁਣੋਗੇ, ਨਾਮ ਜਪੋਗੇ, ਸੇਵਾ ਕਰੋਗੇ ਫਿਰ ਤੁਹਾਨੂੰ ਸਰੀਰ ਦਾ ਖ਼ਿਆਲ ਨਹੀਂ ਰਹਿਣ ਲੱਗਾ। ਇਹ ਆਖੋਗੇ ਕਿਸ ਤਰ੍ਹਾਂ ਹੁੰਦਾ ਹੈ, ਇਹ ਸਾਡੇ ਇਤਿਹਾਸ ਵਿਚ ਇਕ ਬੜੀ ਪਾਵਨ ਸਾਖੀ ਲਿਖੀ ਹੋਈ ਹੈ, ਉਹ ਮੈਂ ਸੁਣਾ ਕੇ ਆਪ ਕੋਲੋਂ ਖ਼ਿਮਾ ਮੰਗਾਂਗਾ ਕਿ ਸਾਡੇ ਤੇ ਕਦੀ ਨਾ ਕਦੀ ਪਿਤਾ ਮਿਹਰ ਕਰੇ, ਸਾਨੂੰ ਵੀ ਸਰੀਰ ਦਾ ਖ਼ਿਆਲ ਹੱਟ ਜਾਏ। 'ਪਰਮਾਤਮ ਹੈ, ਸਰਬਾਤਮ ਹੈ, ਆਤਮ ਬਸ ਹੈ ॥ ਜਸ ਕੇ ਜਸ ਹੈ'। ਇਹ ਸਾਨੂੰ ਸਮਝਾਇਆ ਹੈ, ਭਾਈ ਕਨ੍ਹਈਆ ਜੀ ਦੇ ਰਾਹੀਂ ਜਿਹੜੇ ਗੁਰੂ ਤੇਗ਼ ਬਹਾਦਰ ਸਾਹਿਬ ਕੋਲ ਆਏ ਸਨ।

ਸਾਖੀ ਇਸ ਤਰ੍ਹਾਂ ਹੈ, ਭਾਈ ਕਨ੍ਹੱਈਆ ਜੀ ਆਏ ਨੇ ਗੁਰੂ ਤੇਗ਼ ਬਹਾਦਰ ਪਾਤਸ਼ਾਹ ਕੋਲ, ਮੈਨੂੰ ਸੇਵਾ ਦਿਉ। ਉਨ੍ਹਾਂ ਕਿਹਾ, ਜਾ ਘੜਾ ਪਾਣੀ ਦਾ ਭਰ ਲਿਆ। ਉਹ ਘੜਾ ਪਾਣੀ ਦਾ ਭਰਨ ਲਈ ਚਲਾ ਗਿਆ। ਕਨ੍ਹੱਈਆ ਜੀ ਪਾਣੀ ਭਰ ਲੈ ਆਏ, ਮਹਾਰਾਜ ਟਿੱਲੇ ਉੱਤੇ ਬੈਠੇ ਸਨ ਤੇ ਉੱਥੇ ਪਿਤਾ ਨੇ ਹੱਥ ਧੋਤੇ ਘੜਾ ਡੋਲ੍ਹ ਦਿੱਤਾ। ਫਿਰ ਘੜਾ ਭਰ ਕੇ ਲਿਆਇਆ, ਆਪਣੇ ਚਰਨ ਧੋਤੇ ਪਾਣੀ ਡੋਲ੍ਹ ਦਿੱਤਾ। ਫਿਰ ਪਾਣੀ ਦਾ ਘੜਾ ਭਰ ਕੇ ਲਿਆਏ, ਉਨ੍ਹਾਂ ਨੇ ਨੈਣਾਂ 'ਤੇ ਛੱਟੇ ਮਾਰੇ, ਡੋਲ੍ਹ ਦਿੱਤਾ। ਫਿਰ ਪਾਣੀ ਭਰ ਕੇ ਲਿਆਏ, ਮਹਾਰਾਜ ਜੋ ਪਹਾੜੀ 'ਤੇ ਬੈਠੇ ਸਨ, ਉੱਥੇ ਪਹਾੜੀ 'ਤੇ ਰੋੜ੍ਹ ਦਿੱਤਾ। ਲਗਾਤਾਰ ਦੋ ਮਹੀਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਭਾਈ ਕਨ੍ਹੱਈਆ ਵੱਲੋਂ ਘੜੇ ਵਿਚ ਆਂਦੇ ਪਾਣੀ ਨੂੰ ਡੋਲ੍ਹਦੇ ਰਹੇ, ਤੱਕਦੇ ਉਹਦੇ ਸਰੀਰ ਵੱਲ ਰਹੇ, ਤੱਕਦੇ ਉਹਦੇ ਮੁੱਖ ਵੱਲ ਰਹੇ ਕਿ ਮੈਂ ਪਾਣੀ ਡੋਲ੍ਹਦਾ ਹਾਂ ਕਿਤੇ ਇਹਦੇ ਮੱਥੇ 'ਤੇ ਤਿਊੜੀ ਤਾਂ ਨਹੀਂ ਆ ਰਹੀ, ਕਿਉਂਕਿ ਦੇਖਣਾ ਸੀ ਨਾ। ਅੱਜ ਮੇਰੇ ਕਹਿਣ 'ਤੇ ਪਾਣੀ ਡੋਲਣ ਤੋਂ ਬਾਅਦ ਜੇ ਇਹਨੂੰ ਗੁੱਸਾ ਚੜ੍ਹ ਗਿਆ ਹੈ ਤੇ ਕੱਲ੍ਹ ਜਿਸ ਵੇਲੇ ਡਿੱਗੇ ਹੋਏ ਮੁਗ਼ਲਾਂ, ਢੱਠੇ ਹੋਏ ਜ਼ਖ਼ਮੀ ਮੁਗ਼ਲਾਂ ਨੂੰ ਪਾਣੀ ਪਿਲਾਏਗਾ ਤੇ ਜਿਨ੍ਹਾਂ ਨੇ ਸਿੱਖਾਂ ਨੂੰ ਮਾਰਿਆ ਹੈ, ਸ਼ਾਇਦ ਇਹ ਇਨਕਾਰ ਕਰ ਦੇਵੇ, ਤਿਆਰੀ ਪਈ ਹੁੰਦੀ ਸੀ। ਦੋ ਮਹੀਨਿਆਂ ਬਾਅਦ ਜਿਸ ਵੇਲੇ ਪਾਣੀ ਦਾ

ਘੜਾ ਭਰ ਕੇ ਲਿਆਏ ਨੇ ਭਾਈ ਕਨ੍ਹੱਈਆ ਜੀ, ਉਸ ਵੇਲੇ ਗੁਰੂ ਜੀ ਨੇ ਕਿਹਾ ਘੜੇ ਨੂੰ ਰੱਖ ਦਿਉ ਤੇ ਸਿਰਫ਼ ਉਸ ਵੱਲ ਦੇਖਿਆ ਨੇ। ਤੇ ਭਾਈ ਕਨ੍ਹੱਈਆ ਜੀ ਕੋਲੋਂ ਕਿਸੇ ਨੇ ਬਾਅਦ ਵਿਚ ਪੁੱਛਿਆ ਹੈ, 'ਭਾਈ ਕਨ੍ਹੱਈਆ ਜੀ, ਜਿਸ ਵੇਲੇ ਗੁਰੂ ਤੇਗ਼ ਬਹਾਦਰ ਜੀ ਨੇ ਤੁਹਾਡੇ ਵੱਲ ਦੇਖਿਆ, ਉਸ ਵੇਲੇ ਤੁਸਾਂ ਕਿਵੇਂ ਮਹਿਸੂਸ ਕੀਤਾ ਤੇ ਭਾਈ ਕਨ੍ਹੱਈਆ ਜੀ ਆਖਦੇ ਨੇ 'ਸਰੀਰ ਮੈਂ ਅਸਰੀਰ ਦਿਖਾਈ ਦੀਆ'। ਮੈਨੂੰ ਸਰੀਰ ਵਿਚੋਂ ਅਸਰੀਰ ਦਿਖਾ ਦਿੱਤਾ। ਇਹ ਕਰੇਗਾ ਸ਼ਬਦ, ਇਹ ਕਰੇਗੀ ਸੇਵਾ, ਇਹ ਕਰੇਗਾ ਹਉਮੈ ਦਾ ਅਭਾਵ, ਇਹ ਕਰੇਗੀ ਸੰਗਤਿ ਕਿ ਸਰੀਰ ਵਿਚ, 'ਘਰਿ ਮੈ ਘਰਿ ਦਿਖਾਈ ਦੇਹੁ' ਘਰ ਵਿਚ ਘਰ ਦਿਖਾ ਦੇਵੇਗਾ, ਇਹ ਚਤੁਰ ਸੁਜਾਨ ਵਾਹਿਗੁਰੂ। ਇਹ ਸਾਡੇ 'ਤੇ ਰਹਿਮਤ ਉਨ੍ਹਾਂ ਕੀਤੀ, ਗੁਰੂ ਹਰਿਗੋਬਿੰਦ ਮਹਾਰਾਜ ਨੇ। ਕੋਈ ਇਕ ਚੀਜ਼ ਮਜ਼ਬੂਤ ਇਕ ਸਿੱਖ ਕਰਦਾ ਰਵ੍ਹੇ ਆਪਣੇ ਆਪ ਇਹ ਜੜ੍ਹ ਮਜ਼ਬੂਤ ਹੋ ਜਾਏਗੀ, ਨਹੀਂ ਤੇ ਉਖਾੜਨ ਵਾਲੇ ਵੀ ਬੜੇ ਨੇ; ਢਾਣ ਵਾਲੇ ਵੀ ਬੜੇ ਨੇ ਪਰ ਸ਼ੁਕਰ ਹੈ ਸਿੱਖਾਂ ਵਿਚ ਵੀ ਇੰਨੀ ਸ਼ਕਤੀ ਹੈ, ਜਿੱਥੇ ਵੀ ਬੈਠਾ ਹੈ ਕਿਸੇ ਨਾ ਕਿਸੇ ਚੀਜ਼ ਨੂੰ, ਭਾਵੇਂ ਸੇਵਾ ਰਾਹੀਂ, ਟਹਿਣੀ ਮਜ਼ਬੂਤ ਕਰੇ, ਭਾਵੇਂ ਨਿਮਰਤਾ ਦਾ ਅਭਾਵ ਕਰਕੇ ਜੜ੍ਹ ਨੂੰ ਮਜ਼ਬੂਤ ਕਰੇ, ਭਾਵੇਂ ਸੰਗਤਿ ਵਿਚ ਆ ਕੇ ਸੰਗਤਿ ਨੂੰ ਮਜ਼ਬੂਤ ਕਰੇ। ਇਹੀ ਸਾਨੂੰ ਉਹ ਜਾਚ ਸਿਖਾਂਦੇ ਰਹੇ ਹਨ ਅਤੇ ਮੈਨੂੰ ਵਿਸ਼ਵਾਸ ਹੈ ਕਿ ਅਸੀਂ ਜਿੱਥੇ ਵੀ ਬੈਠੇ ਹੋਏ ਹਾਂ ਸਿਵਾਏ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਗੁਰੂ ਗ੍ਰੰਥ ਸਾਹਿਬ ਤੋਂ ਬਗ਼ੈਰ ਸਾਡਾ ਕੋਈ ਓਟ ਆਸਰਾ ਨਹੀਂ ਹੈ। ਸ਼ਬਦ ਤੇ ਕਵੀ ਸੰਤੋਖ ਸਿੰਘ ਜੀ ਦੇ ਹੀ ਹਨ, ਯਾਦ ਰਹਿਣ 'ਤੇ ਸਾਡੀ ਖ਼ੁਸ਼ਕਿਸਮਤੀ, ਜਿਸ ਵੇਲੇ ਸੂਰਜ ਪ੍ਰਕਾਸ਼ ਲਿਖ ਲਿਆ ਏ ਨਾ, ਕਵੀ ਸੰਤੋਖ ਸਿੰਘ ਜੀ ਨੇ, ਉਨ੍ਹਾਂ ਨੇ ਅਖ਼ੀਰ 'ਤੇ ਇਕ ਤੁਕ ਲਿਖੀ ਏ, ਉਹ ਮੈਂ ਇਸ ਕਰਕੇ ਸੁਣਾਨ ਲੱਗਾ ਹਾਂ ਦੇਖਣਾ ਕਿਤਨਾ ਵੱਡਾ ਸੂਰਜ ਪ੍ਰਕਾਸ਼ ਲਿਖਣ ਤੋਂ ਬਾਅਦ ਆਪ ਨੇ ਅਖ਼ੀਰ 'ਤੇ ਇਕ ਤੱਤ ਦੀ ਗੱਲ ਕਹੀ। ਕਹਿੰਦੇ ਨੇ, 'ਮੈਂ ਸਾਰਾ ਸਿੱਖ ਇਤਿਹਾਸ ਲਿਖਣ ਤੋਂ ਬਾਅਦ, ਸਾਰੇ ਗ੍ਰੰਥ ਫੋਲਣ ਤੋਂ ਬਾਅਦ ਇਹ ਮੈਂ ਤੁਹਾਨੂੰ ਤੱਤ ਦੀ ਗੱਲ ਕਹਿਣ ਲੱਗਾ ਹਾਂ, ਕਹਿੰਦੇ ਨੇ ਕਵੀ ਸੰਤੋਖ ਸਿੰਘ ਜੀ।

**'ਦਿਉਸ ਕਹਾਂ ਸੂਰਜਿ ਬਿਨਾ ਮਨਿ ਇਹੁ ਬੀਚਾਰਾ॥**
**ਤਰਬੋ ਕਹਾਂ ਸਿਖੀ ਬਿਨਾਂ ਭਵ ਸਾਗਰਿ ਭਾਰਾ'॥**

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਅੰਮ੍ਰਿਤ ਦੀ ਦਾਤ

ਦੋ ਬਹਿਸਾਂ ਆਪਣਾ ਚਿੱਤ ਹੈ ਕਿ ਸਾਡੇ ਅਸਥਾਨਾਂ 'ਤੇ ਲਿਖਤਾਂ ਵਿਚ, ਬੋਲਾਂ ਵਿਚ ਹੁਣ ਬੰਦ ਹੋ ਜਾਣੀਆਂ ਚਾਹੀਦੀਆਂ ਹਨ। ਜਦ ਸਾਨੂੰ ਇਤਨੀ ਕੁ ਸੂਝ ਆ ਗਈ ਕਿ ਆਪ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਨ੍ਹਾਂ ਦੇ ਪ੍ਰਤੀ ਬਚਨ ਤੇ ਹੁਕਮ ਕਰ ਦਿੱਤਾ ਹੈ। ਫਿਰ ਇਹ ਸਾਡੀ ਸਮਝ ਤੋਂ ਉੱਤੇ ਹੈ ਕਿ ਫਿਰ ਇਹ ਸਾਡੇ ਘਰ ਵਿਚ ਕਿਉਂ ਬਹਿਸ ਤੁਰਦੀ ਹੈ ਜਾਂ ਕੋਈ ਇਨਸਾਨ ਆ ਕੇ ਬਖੇੜਾ ਕਿਉਂ ਪਾਂਦਾ ਹੈ। ਇਕ ਬਹਿਸ ਤੇ ਇਹ ਹੈ ਕਿ ਅੰਮ੍ਰਿਤ ਦੀ ਦਾਤ ਲੈਣੀ ਚਾਹੀਦੀ ਹੈ ਕਿ ਨਹੀਂ ਲੈਣੀ ਚਾਹੀਦੀ, ਅੰਮ੍ਰਿਤ ਕਿਸ ਵੇਲੇ ਛਕਣਾ ਚਾਹੀਦਾ ਹੈ ਤੇ ਕਿਸ ਵੇਲੇ ਨਹੀਂ ਛਕਣਾ ਚਾਹੀਦਾ, ਅੰਮ੍ਰਿਤ ਦੀ ਦਾਤ ਕਿਸ ਕੋਲੋਂ ਲੈਣੀ ਚਾਹੀਦੀ ਹੈ ਤੇ ਕਿਸ ਕੋਲੋਂ ਨਹੀਂ ਲੈਣੀ ਚਾਹੀਦੀ? ਇਹ ਹੁਣ ਬਹਿਸ ਮੁਕੰਮਲ ਤੌਰ 'ਤੇ ਬੰਦ ਹੋ ਜਾਣੀ ਚਾਹੀਦੀ ਹੈ, ਕਿਉਂਕਿ ਆਪ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦ ਸਿੰਘਾਸਨ ਤੋਂ ਹੇਠਾਂ ਆ ਕੇ, ਹੱਥ ਜੋੜ ਕੇ ਪੰਜਾਂ ਪਿਆਰਿਆਂ ਨੂੰ ਕਿਹਾ ਹੈ ਮੈਨੂੰ ਵੀ ਅੰਮ੍ਰਿਤ ਦੀ ਦਾਤ ਦਿਉ ਤਾਂ ਉਸ ਵੇਲੇ ਅਸੀਂ ਨਾਚੀਜ਼ ਕੌਣ ਹਾਂ? ਅਸੀਂ ਇਹ ਸੜਕਾਂ ਤੇ ਰੁੜਨ ਵਾਲੇ ਕਿਣਕੇ ਕੌਣ ਹਾਂ ਜੋ ਇਹ ਬਹਿਸ ਕਰ ਸਕੀਏ। ਗੁਰੂ ਗੋਬਿੰਦ ਸਿੰਘ ਜੀ ਤੋਂ ਵੱਡਾ ਕੋਈ ਦਾਨੀ ਨਹੀਂ, ਕੋਈ ਪੈਗ਼ੰਬਰ ਨਹੀਂ, ਕੋਈ ਯੋਧਾ ਨਹੀਂ, ਕੋਈ ਤੀਰ ਅੰਦਾਜ਼ ਨਹੀਂ, ਕੋਈ ਸੰਸਾਰੀ ਤੌਰ 'ਤੇ ਸਿਆਣਾ ਨਹੀਂ। ਜੇ ਉਹ ਆਖਦੇ ਨੇ ਮੈਨੂੰ ਅੰਮ੍ਰਿਤ ਦੀ ਦਾਤ ਦਿਉ ਤਾਂ ਅਸੀਂ ਕਿਉਂ ਬਹਿਸ ਵਿਚ ਪਈਏ? ਸਾਨੂੰ ਕਿਵੇਂ ਕੋਈ ਆਖ ਸਕਦਾ ਹੈ ਜਾਂ ਬੋਲਦਾ ਹੈ ਜਾਂ ਕੋਈ ਦਲੀਲ ਦਿੰਦਾ ਹੈ ਅੰਮ੍ਰਿਤ ਦੀ ਦਾਤ ਲੈਣੀ ਚਾਹੀਦੀ ਹੈ, ਅੰਮ੍ਰਿਤ ਆਪ ਪਾਣ ਕਰੋ, ਅੰਮ੍ਰਿਤ ਦੇ ਹੋਰ ਸਾਰੇ ਸ਼ਬਦ ਜੋ ਕਹਿੰਦੇ ਹਨ ਕਿਉਂਕਿ ਸਾਡੇ ਇਤਿਹਾਸ ਵਿਚ ਲਿਖਿਆ ਹੈ ਜਦ ਆਪ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦੇ ਦਿੱਤੀ ਤੇ ਸਿੰਘਾਸਨ ਤੋਂ ਥੱਲੇ ਆ ਕੇ ਇਹ ਬਚਨ ਬੋਲੇ ਸਨ, 'ਮੈਨੂੰ ਵੀ ਉਸੇ ਤਰ੍ਹਾਂ ਅੰਮ੍ਰਿਤ ਪਿਲਾਉ, ਮੈਨੂੰ ਚੰਗਾ ਲੱਗਦਾ ਹੈ ਜਿਵੇਂ ਤੁਸਾਂ ਮੇਰੇ ਕੋਲੋਂ ਲਿਆ ਹੈ'। ਤਾਂ ਪੰਜੇ ਈ ਬੋਲ ਪਏ, 'ਸਾਡੇ ਕੋਲੋਂ ਬਿਲਕੁੱਲ ਹੀ ਅਜਿਹਾ ਨਹੀਂ ਹੋਣ ਲੱਗਾ ਕਲਗੀ ਵਾਲਿਆ ਕਿ ਤੁਹਾਨੂੰ ਅੰਮ੍ਰਿਤ ਦੀ ਦਾਤ ਦੇਈਏ ਕਿਉਂਕਿ ਜੋ ਤੁਸਾਂ ਸਾਨੂੰ ਦਾਤ ਦਿੱਤੀ ਏ, ਸਾਡੇ ਵਿਚ ਏਨੀ ਸ਼ਕਤੀ ਨਹੀਂ ਹੈ ਕਿ ਤੁਹਾਨੂੰ ਅਸੀਂ ਦਾਤ ਮੋੜ ਕੇ

ਦੇਈਏ।' ਉਸ ਵੇਲੇ ਮਹਾਰਾਜ ਨੇ ਕਿਹਾ, 'ਨਿਰਸੰਕੋਚ ਹੋ ਕੇ, ਬੇਝਿਜਕ ਹੋ ਕੇ ਅਤੇ ਬਗ਼ੈਰ ਕਿਸੇ ਸੰਕੋਚ ਤੋਂ ਮੈਨੂੰ ਅੰਮ੍ਰਿਤ ਦੀ ਦਾਤ ਦਿਉ। ਇਸ ਤਰ੍ਹਾਂ ਦਾਤ ਦਿਉ ਜਿਵੇਂ ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਵਰਾਇਆ ਹੈ, ਇਸ ਤਰ੍ਹਾਂ ਮੈਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਬਣਾਉ।' ਹੁਣ ਆਪ ਈ ਅਸੀਂ ਫ਼ੈਸਲਾ ਕਰ ਲਈਏ ਕਿ ਜੋ ਦਿਨ ਨੇੜੇ ਆ ਰਿਹਾ ਹੈ ਜਿਸ ਨੂੰ ਅਸੀਂ 1999 ਦਾ ਦਿਨ ਕਹਿੰਦੇ ਹਾਂ। ਤ੍ਰੈ ਸੌ ਸਾਲ ਹੋ ਜਾਣਗੇ 'ਖ਼ਾਲਸਾ' ਬਣੇ ਹੋਏ ਨੂੰ। ਉਮਰਾਂ ਸਾਡੀਆਂ ਇਸ ਸਦੀ ਤੋਂ ਕਈਆਂ ਦੀਆਂ ਵੱਧ ਹੋ ਗਈਆਂ ਹਨ, ਕਈ ਅਜੇ ਵੀ ਚੜ੍ਹਦੀ ਜੁਆਨੀ ਵਿਚ ਹਨ, ਉਨ੍ਹਾਂ ਅੱਗੇ ਮੇਰੀ ਬੇਨਤੀ ਹੈ ਕਿ ਹੁਣ ਉਹ ਸਮਾਂ ਆ ਗਿਆ ਹੈ ਕਿ ਸਾਰੇ ਹੀ ਇਕ ਵਾਰੀ ਮਨ ਅੰਦਰ ਇਹ ਪ੍ਰਣ ਕਰ ਲੈਣ ਕਿ ਅਸੀਂ ਗੁਰੂ ਦਾ ਬਣਨਾ ਹੈ। ਇਹ ਬਹਿਸ ਜਿਸ ਵੇਲੇ ਮੁੱਕ ਜਾਏਗੀ ਫਿਰ ਸਾਨੂੰ ਖ਼ਿਆਲ ਪੈਦਾ ਹੋਏਗਾ ਕਿ ਇਸ ਦਾਤ ਨੂੰ ਅਸੀਂ ਪਾਈਏ। ਇਹ ਵੱਖਰੀ ਗੱਲ ਹੈ ਕਿ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਅੰਮ੍ਰਿਤ ਦੀ ਦਾਤ ਦੇ ਦਿੱਤੀ, ਰਹਿਤ ਦ੍ਰਿੜ੍ਹ ਕਰਾ ਦਿੱਤੀ ਅਤੇ ਸਾਰੀ ਉਹ ਮਰਯਾਦਾ ਦੱਸ ਦਿੱਤੀ ਤਾਂ ਪੰਜ ਪਿਆਰੇ ਕਹਿਣ ਲੱਗੇ ਕਿ ਕਲਗੀ ਵਾਲਿਆ, ਤੇਰੇ ਲਈ ਇਕ ਹੋਰ ਰਹਿਤ ਹੈ। ਜਿਹੜੀ ਤੂੰ ਦੱਸੀ ਸੀ ਨਾ ਉਹ ਅਸੀਂ ਤੈਨੂੰ ਦੱਸ ਦਿੱਤੀ ਹੈ, ਪਰ ਕਿਉਂਕਿ ਅਸਾਂ ਆਪ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਹੈ, ਇਸ ਲਈ ਤੇਰੇ ਲਈ ਇਕ ਹੋਰ ਰਹਿਤ ਹੈ, ਉਹ ਰਹਿਤ ਇਹ ਹੈ, 'ਜਦ ਕਦੀ ਪੰਥ ਉਤੋਂ ਭੀੜ ਬਣੇ ਤਾਂ ਵੱਖ ਹੋ ਕੇ ਤਮਾਸ਼ਾ ਨਾ ਦੇਖੀਂ, ਵਿਚ ਸਿਪਾਹੀ ਹੋ ਕੇ ਲੜੀਂ"। ਇਹ ਮੈਂ ਸਮਝਦਾ ਹਾਂ ਉਨ੍ਹਾਂ ਪੰਜਾਂ ਦੀ ਸਭ ਤੋਂ ਵੱਡੀ ਸਿਆਣਪ ਜੋ ਹੈ ਈ ਬੜੇ ਸਿਆਣੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਵੱਖਰੀ ਰਹਿਤ ਦੇ ਦਿੱਤੀ ਕਿ ਕਦੀ ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਤੋਂ ਬਗ਼ੈਰ ਆਪਣੇ ਆਪ ਨੂੰ ਇਕੱਲਾ ਮਹਿਸੂਸ ਨਾ ਕਰੇ, ਕਿਧਰੇ ਇਹ ਨਾ ਹੋ ਜਾਏ, ਅਸੀਂ ਦਾਤ ਦੇਣ ਵਾਲੇ ਹਾਂ। ਇਹ ਉਨ੍ਹਾਂ ਨੇ ਸਾਨੂੰ ਇਕ ਪੱਖ ਵੀ ਦੱਸ ਦਿੱਤਾ। ਭਾਵੇਂ ਪੰਜ ਪਿਆਰੇ ਸੰਪੂਰਨ ਹਨ ਪਰ ਇਹ ਕਦੀ ਨਾ ਭੁੱਲਣਾ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਬਗ਼ੈਰ ਸਾਡੀ ਗਤੀ ਨਹੀਂ ਹੈ ਅਤੇ ਦੂਸਰਾ ਇਹ ਬਹਿਸ ਵੀ ਹੁਣ ਰੋਕ ਦਿਉ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਕੋਈ ਸੰਸਾਰ ਵਿਚ ਸਰੀਰਕ ਤੌਰ 'ਤੇ ਗੁਰੂ ਹੋ ਸਕਦਾ ਹੈ, ਕੋਈ ਵਿਅਕਤੀ ਤੌਰ 'ਤੇ ਗੁਰੂ ਹੋ ਸਕਦਾ ਹੈ। ਇਕ ਕਾਰਨ ਤੇ ਬੜਾ ਸਪੱਸ਼ਟ ਹੈ, ਆਪ ਗੁਰੂ ਨਾਨਕ ਸਾਹਿਬ ਕਹਿ ਗਏ ਸਨ ਤੇ ਤੁਸੀਂ ਵੀ ਹੁਣ ਜਾਣਦੇ ਹੋ, ਜਿਨ੍ਹਾਂ ਨੂੰ ਜ਼ਰਾ ਕੁ ਹਿਸਾਬ ਦੀ, ਗਿਣਤੀ ਆਉਂਦੀ ਏ, ਸਵਾਲ ਨਹੀਂ, ਗਿਣਤੀ ਆਉਂਦੀ ਏ ਉਹ ਜਾਣਦੇ ਨੇ 'ਦਸ' ਦਾ ਹਿੰਦਸਾ ਪੂਰਾ (Complete) ਹੁੰਦਾ ਹੈ। ਹਾਂ ਇਕ ਛੋਟੀ ਜਿਹੀ ਮਿਸਾਲ ਹੀ, ਦੇਖੋ ਟੈਲੀਫ਼ੋਨ ਨੂੰ ਹੀ, ਕੀ ਤੁਹਾਡੇ ਟੈਲੀਫ਼ੋਨ 'ਤੇ ਗਿਆਰਾਂ ਹਿੰਦਸੇ ਨੇ? ਕਿਹੜਾ ਘਰ ਹੈ ਜਿਸ ਦੇ ਟੈਲੀਫ਼ੋਨ ਨਹੀਂ। ਟੈਲੀਫ਼ੋਨ 'ਤੇ ਕੁਲ ਦਸ ਹੀ ਹਿੰਦਸੇ ਨੇ ਅਤੇ ਦਸਾਂ ਨਾਲ ਜਿਸ ਨੂੰ ਮਰਜ਼ੀ ਵੀ, ਜਿਸ ਨੂੰ ਜਿਸ ਵੇਲੇ ਵੀ ਮਰਜ਼ੀ, ਜਿਸ ਨਾਲ ਵੀ ਚਾਹੋ ਤੁਸੀਂ ਗੱਲ ਕਰ ਸਕਦੇ ਹੋ। ਦਸ ਹਿੰਦਸਾ ਕੰਪਲੀਟ ਹਿੰਦਸਾ ਹੈ। ਉਸ ਤੋਂ ਬਾਅਦ ਕੋਈ ਹਿੰਦਸਾ ਨਹੀਂ ਹੋ ਸਕਦਾ, ਉਸ ਤੋਂ ਬਾਅਦ ਕੋਈ ਹਿੰਦਸਾ ਜਾਂ ਚੀਜ਼ ਉਸ ਥਾਂ 'ਤੇ ਦਿਖਾਈ ਨਹੀਂ ਜਾ ਸਕਦੀ ਤੇ ਫਿਰ ਹੱਥ ਜੋੜ ਕੇ ਪੁੱਛਣਾ ਉਨ੍ਹਾਂ ਨੂੰ ਜਿਹੜੇ ਗਿਆਰ੍ਹਵਾਂ, ਬਾਰ੍ਹਵਾਂ, ਤੇਰ੍ਹਵਾਂ, ਅਠਾਰ੍ਹਵਾਂ, ਉਨ੍ਹੀਵਾਂ ਜਾਂ ਹੋਰ ਕੋਈ ਗੁਰੂ ਬਣ ਪੈਂਦਾ

ਹੈ। ਗੁਰੂ ਨਾਨਕ ਪਿਤਾ ਜੀ ਨੇ ਦਸ ਜਾਮੇ ਧਾਰੇ, ਦਸ ਪਾਤਸ਼ਾਹੀਆਂ ਆਈਆਂ, ਦਸ ਪੂਰਾ (ਕੰਪਲੀਟ) ਹੋ ਗਿਆ। ਉਸ ਤੋਂ ਬਾਅਦ ਹੋਰ ਕਿਸੇ ਦੀ ਲੋੜ ਨਹੀਂ ਹੈ। ਗਿਆਰਾਂ ਤਾਂ ਕਿਤੇ ਲੱਗ ਹੀ ਨਹੀਂ ਸਕਦਾ, ਕੋਈ ਇਨਸਾਨ ਉਸ ਤੋਂ ਫਿਰ ਕਿਤੇ ਲਾ ਹੀ ਨਹੀਂ ਸਕਦਾ, ਜੋ ਕਿਸੇ ਕੁਝ ਲੈਣਾ ਹੈ ਇਹ ਦਸ ਵਿਚ ਪੂਰਾ ਹੈ। ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਪਿਤਾ ਨੇ ਮਿਹਰ ਕਰ ਦਿੱਤੀ ਕਿ ਆਪ ਨੇ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਆਪ ਮੱਥਾ ਟੇਕ ਕੇ ਆਖ ਦਿੱਤਾ ਕਿ ਅੱਜ ਤੋਂ ਬਾਅਦ ਕੋਈ ਵਿਅਕਤੀ ਗੁਰੂ ਨਹੀਂ ਹੋਏਗਾ, ਕੋਈ ਸਰੀਰਕ ਤੌਰ 'ਤੇ ਗੁਰੂ ਨਹੀਂ ਹੋਏਗਾ। ਇਹ ਬਹਿਸ ਕਿਉਂ ਹੁੰਦੀ ਏ, ਕਿਸ ਲਈ ਹੁੰਦੀ ਏ, ਇਸ ਦਾ ਕਾਰਨ ਹੁਣ ਸਿਰਫ਼ ਇਹੀ ਹੈ ਕਿ ਅਸੀਂ ਲੋਕ ਅਜੇ ਪਸ਼ੂਆਂ ਦੀ ਸ਼ਕਲ ਵਿਚ ਫਿਰ ਰਹੇ ਹਾਂ, ਅਸੀਂ ਅਜੇ ਤੱਕ ਆਪਣੀ ਆਤਮਾ ਵੱਲ ਦੇਖਿਆ ਹੀ ਨਹੀਂ ਹੈ। ਜਿਸ ਵੇਲੇ ਮਨੁੱਖ ਜ਼ਰਾ ਕੁ ਝਾਤ ਮਾਰ ਕੇ ਆਪਣੀ ਆਤਮਾ ਵੱਲ ਦੇਖਣਗੇ, ਆਪਣੇ ਆਪ ਰੌਸ਼ਨੀ ਹੋ ਜਾਏਗੀ। ਜਿਨ੍ਹਾਂ ਲੋਕਾਂ ਨੇ ਉਹ ਮਨੋਵਿਗਿਆਨ ਪੜ੍ਹਿਆ ਹੈ ਜਿਹੜਾ ਅੰਦਰ ਦਾ ਵਿਗਿਆਨ ਹੈ, ਉਨ੍ਹਾਂ ਦਾ ਇਹ ਕਹਿਣਾ ਹੈ ਕਿ ਹਰ ਇਨਸਾਨ ਚਾਰ ਹੀ ਸਟੇਜਾਂ ਵਿਚੋਂ ਨਿਕਲਦਾ ਹੈ। ਸਭ ਤੋਂ ਪਹਿਲਾਂ ਉਹ ਪਸ਼ੂ ਹੈ ਅਤੇ ਫਿਰ ਕਲਪਨਾ ਵਿਚ ਚਲਾ ਜਾਂਦਾ ਹੈ ਜਿਸ ਨੂੰ ਅੰਗ੍ਰੇਜ਼ੀ ਵਿਚ ਕਹਿੰਦੇ ਨੇ ਫਿਨਟੈਸੀ। ਫਿਰ ਇਹ ਹਵਾਈ ਕਿਲ੍ਹੇ ਬਣਾਂਦਾ ਹੈ। ਕੋਈ ਅਜੇ ਤੱਕ ਦੁਨੀਆਂ 'ਤੇ ਮਨੁੱਖ ਨਹੀਂ ਆਇਆ ਜਿਸ ਨੇ ਕਦੀ ਕਲਪਨਾ ਨਾ ਕੀਤੀ ਹੋਵੇ, ਜਿਸ ਨੇ ਕਦੀ ਫਿਨਟੈਸੀ ਨਾ ਕੀਤੀ ਹੋਵੇ ਜਿਸ ਨੇ ਕਦੀ ਕੋਈ ਐਸੀ ਖ਼ਿਆਲੀ ਗਲ, ਖ਼ਿਆਲ ਨਾ ਪਕਾਇਆ ਹੋਵੇ ਕਿ ਮੇਰੀ ਪੂਰੀ ਗੱਲ ਇਹ ਦੂਜੀ ਸਟੇਜ ਵੀ ਹਰ ਇਨਸਾਨ 'ਤੇ ਆਏਗੀ। ਤੀਸਰਾ ਹੈ ਜ਼ਰਾ ਕੁ ਧਨ, ਜ਼ਰਾ ਕੁ ਖ਼ੂਬਸੂਰਤੀ, ਜ਼ਰਾ ਕੁ ਮਾਲ, ਜ਼ਰਾ ਕੁ ਗਿਆਨ ਆਏਗਾ ਤੇ ਤੀਸਰੀ ਸਟੇਜ ਹੈ ਸਮਾਜਿਕ ਜਾਨਵਰ (Social Animal)। ਇਨਸਾਨ ਸਮਾਜਿਕ ਜਾਨਵਰ ਬਣਨਾ ਚਾਹੇਗਾ। ਕਿਧਰੇ ਕੋਈ ਪਾਰਟੀ ਦਾ ਕਾਰਡ ਆਇਆ ਨਹੀਂ, ਸਵੇਰ ਤੋਂ ਪ੍ਰੋਗ੍ਰਾਮ ਬਣਾਣ ਲੱਗ ਪੈਂਦਾ ਹੈ। ਬੱਸ ਉਸਦਾ ਇਹ ਖ਼ਿਆਲ ਰਹਿੰਦਾ ਹੈ ਕਿ ਮੈਂ ਸੋਸ਼ਲ, ਸਮਾਜਿਕ ਜੋ ਬਣੀ ਹੋਈ ਸੁਸਾਇਟੀ ਹੈ, ਉਹਦੇ ਵਿਚ ਅਲੱਗ ਦਿੱਸਾਂ, ਉਸ ਨੂੰ ਕਹਿੰਦੇ ਨੇ ਸੋਸ਼ਲ ਐਨੀਮਲ। ਹਰ ਇਨਸਾਨ ਉਸ ਜਾਨਵਰ ਦੀ ਤਰ੍ਹਾਂ ਹੈ ਜਿੱਥੇ ਵੀ ਕੋਈ ਸੋਸ਼ਲ, ਸਮਾਜਿਕ ਬਾਤ ਹੋ ਰਹੀ ਹੈ ਉੱਥੇ ਆਪਣਾ ਸਿਰ ਉੱਚਾ ਕਰਕੇ ਦੱਸਣਾ ਚਾਹੁੰਦਾ ਹੈ। ਜੇ ਕਿਸੇ ਇਕ ਨੇ ਸੌ ਪਾਰਟੀ ਵਿਚ ਬੁਲਾਏ ਨੇ, ਦੂਜਾ ਦੋ ਸੌ ਬੁਲਾਏਗਾ। ਜੇ ਇਕ ਬੇਵਕੂਫ਼ ਨੇ ਕੋਈ ਭੰਗੜੇ ਦੀ ਟੀਮ ਬੁਲਾਈ ਹੈ, ਇਹ ਦੂਜਾ ਫਿਰ ਨਾਚ ਵਾਲੀ ਬੁਲਾ ਲਵੇਗਾ, ਜੇ ਉਸ ਇਕ ਨੇ ਕੋਈ ਕਿਸੇ ਅਸਥਾਨ 'ਤੇ ਜਾ ਕੇ ਬੇਵਕੂਫ਼ੀ ਕਰਕੇ ਸ਼ਰਾਬ ਪਲਾਈ ਹੈ ਤਾਂ ਫਿਰ ਇਹ ਦੂਜਾ ਸਭ ਨੂੰ ਕਿਸੇ ਹੋਰ ਅਸਥਾਨ 'ਤੇ ਬੁਲਾਏਗਾ ਤੇ ਅਜਿਹਾ ਕਰੇਗਾ ਜੋ ਦੂਜੇ ਤੋਂ ਵੱਖ ਤੇ ਵੱਧ ਹੀ ਹੋਵੇ। ਸਾਰੀ ਦੁਨੀਆਂ ਮਨੋਵਿਗਿਆਨੀ ਅੱਜ ਦੀ ਦੁਨੀਆਂ ਦਾ ਸਭ ਤੋਂ ਸਿਆਣਾ ਬੰਦਾ ਜਿਸ ਨੂੰ ਕਾਰ ਗੁਸਤਾਬ ਦੁਮ ਕਹਿੰਦੇ ਹਨ, ਹਰ ਤੀਸਰਾ ਇਨਸਾਨ ਸੋਸ਼ਲ ਐਨੀਮਲ ਹੈ ਜਾਂ ਇਹ ਪਸ਼ੂ ਹੈ ਜਾਂ ਕਲਪਨਾ ਵਿਚ ਰਹਿੰਦਾ ਹੈ ਜਾਂ ਸਮਾਜ ਅੰਦਰ ਇਹ ਜਾਨਵਰ ਵਾਂਗ ਵਿਚਰਦਾ ਹੈ ਪਰ ਕੋਈ ਵਿਰਲਾ ਹੀ ਹੈ। ਜੋ ਸ਼ਬਦ ਰਾਹੀਂ ਸੁਰਤ ਨੂੰ ਵਿੰਨ੍ਹਦਾ ਹੈ। ਕੋਈ ਵਿਰਲੇ ਹੋਣਗੇ ਜਿਨ੍ਹਾਂ ਸ਼ਬਦ ਰਾਹੀਂ ਸੁਰਤ ਨੂੰ ਵਿੰਨ੍ਹ ਲਿਆ ਹੈ। ਇਹ ਫਿਰ ਸਾਡੇ ਕੋਲ ਸਿਵਾਏ

ਗੁਰੂ ਗ੍ਰੰਥ ਸਾਹਿਬ ਤੋਂ ਹੋਰ ਕੋਈ ਰਸਤਾ ਨਹੀਂ ਹੈ ਕਿ ਅਸੀਂ ਸ਼ਬਦ ਰਾਹੀਂ ਸੁਰਤ ਨੂੰ ਵਿੰਨ੍ਹ ਲਈਏ ਅਤੇ ਜਿਸ ਵੇਲੇ ਸੁਰਤ ਵਿੰਨ੍ਹੀ ਜਾਏਗੀ ਫਿਰ ਸਰੀਰ ਕਦੇ ਵੀ ਆਤਮਾ ਉੱਤੇ ਭਾਰੂ ਨਹੀਂ ਹੋਣ ਲੱਗਾ। ਇਸ ਕਰਕੇ ਸਾਨੂੰ ਹੁਣ ਬਹਿਸ ਬੰਦ ਕਰ ਦੇਣੀ ਚਾਹੀਦੀ ਹੈ ਕਿ ਕਿਸੇ ਇਨਸਾਨ ਕੋਲ ਕੋਈ ਦਾਤ ਹੈ, ਕੋਈ ਵਸਤੂ ਹੈ। ਸਾਰੀ ਵਸਤੂ ਸ਼ਬਦ ਵਿਚ ਹੈ, ਸ਼ਬਦ ਨੇ ਹੀ ਸਭ ਕੁਝ ਦੇਣਾ ਹੈ ਅਤੇ ਸੁਰਤ ਤੱਕ ਕਿਸੇ ਹੋਰ ਨੇ ਨਹੀਂ ਘੁੰਮਣਾ ਹੈ ਸਿਵਾਏ ਸ਼ਬਦ ਤੋਂ। ਇਸ ਕਰਕੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਦੀ ਦਾਤ ਦਿੱਤੀ। ਅੰਮ੍ਰਿਤ ਛਕਾਣ ਵੇਲੇ ਅਨੰਦਪੁਰ ਸਾਹਿਬ ਅੱਸੀ ਹਜ਼ਾਰ ਦੀ ਹਾਜ਼ਰੀ ਸੀ, ਵੀਹ ਹਜ਼ਾਰ ਅੰਮ੍ਰਿਤਪਾਨ ਕਰਕੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ। ਜਿੱਥੇ-ਜਿੱਥੇ ਜਾ ਕੇ ਪੁੱਜੇ ਉੱਥੇ ਹੋਰ ਬਹਿਸ ਸ਼ੁਰੂ ਹੋ ਗਈ। ਅੰਮ੍ਰਿਤਧਾਰੀ ਸਿੰਘ ਕਹਿਣ ਅਸੀਂ ਤੇ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਇਹ ਸਿੱਖ ਕੇ ਆਏ ਹਾਂ। ਜਿਹੜੇ ਘਰਾਂ ਵਿਚ ਰਹਿ ਗਏ ਸਨ ਉਹ ਹੋਰ ਗੁਰੂ ਦੀ ਸੁਣੀ ਹੋਈ ਗੱਲ ਦੁਹਰਾਉਂਦੇ। ਆਪ ਨੂੰ ਯਾਦ ਹੈ, ਮਹਾਰਾਜ ਨੇ ਇਕ ਹੁਕਮਨਾਮਾ ਕਹਿ ਦਿੱਤਾ ਸੀ ਕਿ ਜੇ ਤੁਹਾਡੇ ਘਰ ਵਿਚ ਦੋ ਹਨ ਤੇ ਇਕ ਅਨੰਦਪੁਰ ਸਾਹਿਬ ਆ ਜਾਓ ਜੇ ਤੁਹਾਡੇ ਘਰ ਚਾਰ ਹਨ ਤਾਂ ਦੋ ਅਨੰਦਪੁਰ ਸਾਹਿਬ ਆ ਜਾਓ। ਜੇ ਦੋ ਸਿੱਖ ਨੇ ਤੇ ਇਕ ਅਨੰਦਪੁਰ ਸਾਹਿਬ ਆ ਜਾਏ ਤੇ ਜੇ ਚਾਰ ਨੇ ਤੇ ਦੋ ਆ ਜਾਣ। ਜਿਹੜੇ ਬਾਕੀ ਰਹਿ ਗਏ ਨੇ ਉਹ ਵੀ ਉੱਥੇ ਹੀ ਪਹੁੰਚੋ। ਉੱਥੇ ਭਾਵੇਂ ਗਿਣਤੀ ਅੱਸੀ ਹਜ਼ਾਰ ਸੀ ਪਰ ਸਭ ਨੇ ਅੰਮ੍ਰਿਤਪਾਨ ਨਹੀਂ ਸੀ ਕੀਤਾ। ਸਾਰੇ ਜਦ ਅੰਮ੍ਰਿਤ ਛੱਕ ਕੇ ਆਪਣੇ ਘਰਾਂ ਨੂੰ ਮੁੜ ਆਏ ਫਿਰ ਸਾਰੇ ਹਿੰਦੁਸਤਾਨ ਅੰਦਰ, ਦੇਸ਼ ਬਿਦੇਸ਼ ਅੰਦਰ ਬੜੀ ਚਰਚਾ ਹੋ ਗਈ। ਹਰ ਸਿੱਖ ਇਹ ਆਖਣ ਲੱਗਾ ਕਿ ਗੁਰੂ ਗੋਬਿੰਦ ਸਿੰਘ ਨੇ ਇਹ ਹੁਕਮ ਦਿੱਤੇ ਨੇ। ਇਹ ਗੁਰੂ ਸਾਹਿਬ ਦੇ ਵਿਚਾਰ ਜਿਹੜੇ ਅੰਮ੍ਰਿਤਪਾਨ ਕਰਕੇ ਗਏ ਸਨ ਪੂਰੀ ਤਰ੍ਹਾਂ ਹੋਰਾਂ ਨੂੰ ਸਮਝਾ ਨਾ ਸਕੇ। ਭਾਵੇਂ ਇਹ ਤੇ ਸਮਝਾ ਕੇ ਕਹਿਣ ਲੱਗੇ ਕਿ ਇਹ ਜੋ ਸਾਨੂੰ ਦਾਤ ਦਿੱਤੀ ਮਿਲੀ ਏ, ਗੁਰੂ ਗੋਬਿੰਦ ਸਿੰਘ ਜੀ ਨੇ ਦਿਤੀ ਹੈ ਪਰ ਲੋਕਾਂ ਨੂੰ ਸੰਤੁਸ਼ਟ ਨਾ ਕਰ ਸਕੇ। ਲੋਕੀਂ ਫਿਰ ਸੁਆਲ ਕਰਨ ਲੱਗੇ। ਜਿਵੇਂ ਤੁਸੀਂ ਆਪ ਦੇਖਿਆ ਹੈ ਸੁਆਲ ਹੋਣੇ ਸ਼ੁਰੂ ਹੋ ਜਾਂਦੇ ਨੇ ਤਰ੍ਹਾਂ ਤਰ੍ਹਾਂ ਦੇ। ਫਿਰ ਕਾਬਲ ਦੇ ਸਿੱਖਾਂ ਨੇ ਇਕ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਨੂੰ ਲਿਖੀ ਕਿ ਤੁਹਾਡੇ ਹੁਕਮ ਅਨੁਸਾਰ ਉਥੋਂ ਅੰਮ੍ਰਿਤ ਦੀ ਦਾਤ ਲੈ ਆਏ ਹਾਂ ਅਤੇ ਹੁਣ ਇਸ ਨਗਰੀ ਵਿਚ ਆ ਕੇ ਜਿਸ ਵੇਲੇ ਅੰਮ੍ਰਿਤ ਦੀ ਗੱਲ ਕਰਦੇ ਹਾਂ ਕੁਝ ਲੋਕ ਸਾਡੇ ਗੱਲ ਪੈ ਜਾਂਦੇ ਹਨ ਤੇ ਕਹਿੰਦੇ ਨੇ ਸਾਡੇ 'ਤੇ ਹੁਣ ਇਤਨੀ ਕ੍ਰਿਪਾ ਕਰੋ ਆਪਣੀ ਹੱਥੀਂ ਸਾਨੂੰ ਹੁਕਮਨਾਮਾ ਲਿਖ ਭੇਜੋ ਤਾਂ ਕਿ ਅਸੀਂ ਕਾਬਲ ਦੀ ਸੰਗਤ ਨੂੰ ਪੜ੍ਹ ਕੇ ਸੁਣਾਈਏ ਜੋ ਤੁਸਾਂ ਸਾਨੂੰ ਅਨੰਦਪੁਰ ਵਿਚ ਕਿਹਾ ਹੈ। ਅਸੀਂ ਭਾਵੇਂ ਠੀਕ ਸੁਣਾ ਰਹੇ ਹਾਂ। ਇਸ ਤਰ੍ਹਾਂ ਆਪ ਕੋਲ ਚਿੱਠੀ ਪੁੱਜਦਿਆਂ ਸਮਾਂ ਲੱਗ ਗਿਆ, ਚਿੱਠੀ ਦਾ ਜੁਆਬ ਦੇਂਦਿਆਂ ਵੀ ਸਮਾਂ ਲੱਗ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 26 ਜੇਠ 1756 ਸੰਮਤ ਨੂੰ ਜੋ ਅੰਗ੍ਰੇਜ਼ੀ ਦੇ ਹਿਸਾਬ ਨਾਲ 25 ਮਈ 1699 ਬਣਦਾ ਹੈ, ਹੁਕਮਨਾਮਾ ਕਾਬਲ ਦੀ ਸੰਗਤ ਨੂੰ ਲਿਖਿਆ। ਮੈਂ ਉਹ ਪਹਿਲਾਂ ਆਪ ਨੂੰ ਇੰਨ ਬਿੰਨ ਸੁਣਾਨ ਲੱਗਾ ਹਾਂ ਤਾਂਕਿ ਕਦੀ ਕੋਈ ਅੰਞਾਣ ਸਿਰ ਫਿਰਾ ਜਾਂ ਕੋਈ ਐਸਾ ਇਨਸਾਨ ਆ ਕੇ ਇਹ ਬਹਿਸ ਸ਼ੁਰੂ ਨਾ ਕਰ ਦੇਵੇ ਸਾਡੇ ਘਰ ਦੇ ਅੰਦਰ। ਹੁਣ ਦੇਖੋ ਕਿੰਨਾ ਸਮਾਂ ਲੱਗਾ ਸੀ।

ਉਸ ਵਕਤ 30 ਮਾਰਚ 1699 ਨੂੰ ਉਸ ਦਿਨ ਦੀ ਵਿਸਾਖੀ ਸੀ ਜਿਸ ਦਿਨ ਅੰਮ੍ਰਿਤ ਦੀ ਦਾਤ ਮਿਲੀ ਤੇ 25 ਮਈ 1699 ਨੂੰ ਆਪ ਨੇ ਹੁਕਮਨਾਮਾ ਤਿਆਰ ਕੀਤਾ, ਤਕਰੀਬਨ ਦੋ ਮਹੀਨੇ ਲੱਗੇ। ਕਾਬਲ ਤੋਂ ਚਿੱਠੀ ਆਉਣੀ ਏ ਫਿਰ ਕਾਬਲ ਹੀ ਜੁਆਬ ਜਾਣਾ ਸਮਾਂ ਤੇ ਲੱਗਦਾ ਹੈ। ਆਪ ਨੇ ਇਹ ਹੁਕਮਨਾਮਾ ਕਾਬਲ ਦੀ ਸੰਗਤ ਜੋਗਾ ਲਿਖਿਆ ਤਾਂ ਕਿ ਕਦੀ ਕੋਈ ਇਨਸਾਨ ਕਿਸੇ ਵੇਲੇ ਆਉਣ ਵਾਲੀ ਸਦੀ ਅੰਦਰ ਜਾਂ ਆਵਣ ਵਾਲੇ ਸਮੇਂ ਅੰਦਰ ਬਹਿਸਾਂ ਵਿਚ ਨਾ ਪਵੇ। ਆਪ ਜੀ ਦੇ ਸ਼ਬਦ ਸਨ, 'ਖੰਡੇ ਦਾ ਅੰਮ੍ਰਿਤ ਪੰਜਾਂ ਕੋਲੋਂ ਲੈਣਾ' ਮਤੇ ਕਿਸੇ ਇਕ ਕੋਲੋਂ ਲੈਣਾ ਸ਼ੁਰੂ ਕਰ ਦਿਉ। ਅਸੀਂ ਅੰਮ੍ਰਿਤ ਲੈ ਆਏ ਹਾਂ। ਕਈ ਵਾਰੀ ਐਸਾ ਵੀ ਹੋ ਗਿਆ ਹੈ, ਛੱਕ ਕੇ ਅੰਮ੍ਰਿਤ ਜਾਂਦੇ ਹਾਂ ਪਰ ਕਈ ਕਹਿਣ ਲੱਗ ਪੈਂਦੇ ਨੇ ਨਾਮ ਲੈ ਆਏ ਹਾਂ। ਇਸ ਵੇਲੇ ਆਪ ਨੇ ਹੁਕਮ ਕੀਤਾ 'ਪੰਜਾਂ ਤੋਂ ਖੰਡੇ ਦਾ ਅੰਮ੍ਰਿਤ ਲੈਣਾ, ਕੇਸ ਰੱਖਣੇ, ਇਹ ਸਾਡੀ ਮੋਹਰ ਹੈ, ਇਸ ਨੂੰ ਸਾਂਭ ਕੇ ਰੱਖਣਾ ਕਿਉਂਕਿ ਜੇ ਕਦੀ ਕੋਈ ਚਿੱਠੀ ਦੀ ਮੋਹਰ ਤੋੜ ਦੇਵੇ, ਫਿਰ ਉਹ ਲਿਫਾਫ਼ਾ ਆਪਣੀ ਥਾਂ 'ਤੇ ਪੁੱਜਦਾ ਨਹੀਂ, ਡਾਕ ਵਾਲੇ ਕਬੂਲ ਹੀ ਨਹੀਂ ਕਰਦੇ ਤੇ ਜੇ ਇੱਥੇ ਵੀ ਕੋਈ ਸਿੱਖ ਗੁਰੂ ਦੀ ਮੋਹਰ ਤੋੜ ਜਾਏਗਾ ਕਈ ਅੰਞਾਣਪੁਣੇ ਅੰਦਰ, ਫਿਰ ਉਹ ਵਾਹਿਗੁਰੂ ਦੀ ਦਰਗਾਹ ਅੰਦਰ ਕਬੂਲ ਕਿਵੇਂ ਹੋਏਗਾ। ਇਹ ਨਹੀਂ ਹੋ ਸਕਦਾ, ਉਹ ਕਬੂਲ ਹੋ ਜਾਏ ਤਾਂ ਹੀ ਦੋ ਸ਼ਬਦ ਲਿਖੇ ਨੇ, ਕੇਸ ਰੱਖਣੇ ਇਹ ਸਾਡੀ ਮੋਹਰ ਹੈ, ਕੱਛ, ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਇਨ੍ਹਾਂ ਦੋਹਾਂ ਨੂੰ ਹਮੇਸ਼ਾ ਕੋਲ ਰੱਖਣਾ, ਹਰ ਵਕਤ ਪਹਿਨਣਾ, ਲਾਹ ਕੇ ਪਰ੍ਹਾਂ ਨਾ ਸੁੱਟ ਦੇਣੇ ਅਤੇ ਸਰਬ ਲੋਹ ਦਾ ਕੜਾ ਹਾਥ ਮੇਂ ਹਮੇਸ਼ਾ ਪਹਿਨਣਾ ਅਤੇ ਤੁਸੀਂ ਆਪ ਦੇਖ ਰਹੇ ਹੋ ਪਰ ਹੁਣ ਤੇ ਕੁਝ ਘੱਟ ਗਿਆ ਹੈ ਇਹ ਰਿਵਾਜ ਅਤੇ ਸ਼ੁਕਰ ਹੈ ਇਹ ਕੁਝ ਘਟਿਆ ਹੈ। ਜਦ ਮੁੰਡੇ ਦਾ ਮੰਗਣਾ ਹੁੰਦਾ ਹੈ ਤੇ ਗੁਰੂ ਦੇ ਦਰਬਾਰ ਵਿਚ ਆ ਕੇ ਮੁੰਡੇ ਨੂੰ ਕਲਗੀਧਰ ਦਾ ਬਖ਼ਸ਼ਿਆ, ਕੜੇ ਦੀ ਥਾਂ ਕਈ ਮੂਰਖ ਸੰਗਤ ਵਿਚ ਹੀ ਬੈਠੇ ਹੋਏ ਉਸ ਨੂੰ ਸੋਨੇ ਦਾ ਬੈਂਗਲ ਪੁਆ ਦੇਂਦੇ ਨੇ। ਇਹ ਇਸ ਕਾਰਨ ਐਸਾ ਹੁੰਦਾ ਹੈ ਕਿਉਂਕਿ ਉਸ ਨੂੰ ਸਰਬ ਲੋਹ ਦੇ ਕੜੇ ਦਾ ਗਿਆਨ ਨਹੀਂ ਹੈ ਅਤੇ ਅੱਗੇ ਬਹੁਤ ਦੇਖਦੇ ਸਾਂ ਪਰ ਹੁਣ ਕੁਝ ਘਟਿਆ ਹੈ, ਸ਼ੁਕਰ ਹੈ ਥੋੜ੍ਹੀ ਥੋੜ੍ਹੀ ਸੂਝ ਆਈ ਹੈ ਸਿੱਖ ਨੂੰ। ਸੋਚੋ ਅਜੇ ਤੇ ਉਸ ਹਾਡ ਮਾਸ ਦੇ ਪੁਤਲੇ ਨਾਲ ਉਹਦਾ ਮੰਗਣਾ ਹੀ ਹੋਇਆ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨਾਲ ਤੇ ਉਹ ਅੰਮ੍ਰਿਤ ਛਕ ਕੇ ਵਿਆਹਿਆ ਵੀ ਗਿਆ ਹੈ। ਕੀ ਤੂੰ ਸੰਸਾਰਕ ਰਿਸ਼ਤੇ ਨਿਭਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਵਿਆਹ ਤੋੜ ਲਿਆ ਹੈ ? ਇਹ ਇਸ ਕਰਕੇ ਹੋ ਰਿਹਾ ਹੈ ਕਿਉਂਕਿ ਕੜੇ ਦੇ ਅਰਥ ਉਸ ਨੂੰ ਪਤਾ ਨਹੀਂ ਹਨ ਅਤੇ ਠੀਕ ਕਿਹਾ ਸੀ ਪ੍ਰੋਫ਼ੈਸਰ ਪੂਰਨ ਸਿੰਘ ਜੀ ਨੇ ਕਿ ਕੜਾ ਇਸ ਗੱਲ ਦੀ ਨਿਸ਼ਾਨੀ ਹੈ 'ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਿਆਲਾਂ ਨਾਲ ਵਿਆਹਿਆ ਹੋਇਆ ਹਾਂ ਅਤੇ ਹੁਣ ਤੁਸੀਂ ਦੱਸੋ ਜਿਸ ਦੇ ਹੱਥੀਂ ਸੋਨੇ ਦਾ ਕੜਾ ਹੈ ਪਰ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦੀ ਦਿੱਤੀ ਹੋਈ ਦਾਤ ਨਹੀਂ ਹੈ ਉਹ ਫਿਰ ਕਿਸ ਤਰ੍ਹਾਂ ਸੰਸਾਰ ਵਿਚ ਤੁਰੇਗਾ, ਉਹ ਕਿਵੇਂ ਕਹਿ ਸਕੇਗਾ ਮੇਰੇ 'ਸਿਰ ਊਪਰਿ ਠਾਢਾ ਗੁਰੁ ਸੂਰਾ' ਹੈ। ਇਸ ਕਰਕੇ ਆਪ ਨੇ ਹੁਕਮ ਦਿੱਤਾ ਕਿ ਸਰਬ ਲੋਹ ਦਾ ਕੜਾ ਹਾਥ ਮੇਂ ਪਹਿਨਣਾ। ਦੋਵੇਂ ਵਕਤ ਕੇਸਾਂ ਦੀ ਪਾਲਣਾ ਕੰਘੇ ਸਿਉਂ ਕਰਨੀ ਅਤੇ ਸਰਬ ਸੰਗਤ ਅਭਾਖਿਆ ਕਾ ਕੁਠਾ ਖਾਵੈ ਨਾਹੀਂ।

ਤੰਮਾਕੂ ਜਗਤ ਜੂਠ ਨਾ ਵਰਤਣਾ, ਪਰ ਤਨ ਗਾਮੀ ਨਹੀਂ ਹੋਣਾ।' ਇਕ-ਇਕ ਸ਼ਬਦ ਪਿਤਾ ਨੇ ਲਿਖਿਆ ਸਾਨੂੰ ਸਮਝਾਉਣ ਵਾਸਤੇ ਤਾਂ ਕਿ ਆਉਣ ਵਾਲੀ ਸਦੀ ਅੰਦਰ ਤਾਂ ਹੀ ਇਨ੍ਹਾਂ ਸ਼ਬਦਾਂ ਦੇ ਸਹਾਰੇ ਅਸੀਂ ਲੋਕ ਅੱਜ ਸਿਰ ਉੱਚਾ ਕਰਕੇ ਕਹਿ ਸਕਦੇ ਹਾਂ 'ਕਲਗੀ ਵਾਲਿਆ ਤੇਰੀ ਗੱਲ ਦੁਨੀਆਂ ਬੜੇ ਧਿਆਨ ਨਾਲ ਮੰਨ ਰਹੀ ਹੈ। ਹੁਣ ਨਿਰੀ ਸੁਣ ਨਹੀਂ ਰਹੀ, ਮੰਨਣ ਵੀ ਲੱਗ ਪਈ ਹੈ। ਪਰ ਤਨ ਗਾਮੀ ਨਹੀਂ ਹੋਣਾ। ਇੱਥੇ ਹੁਣ ਦੇਖੋ ਕਾਬਲ ਦੀ ਸੰਗਤ ਨੂੰ ਇਕ ਵੱਖਰਾ ਸ਼ਬਦ ਭੇਜਿਆ ਹੈ, ਰਹਿਤ ਵਿਚ ਵੀ ਇਹੀ ਦਸਿਆ ਹੈ 'ਪਰ ਤਨ ਗਾਮੀ ਨਹੀਂ ਹੋਣਾ'। ਹੁਣ ਤੇ ਪੜ੍ਹੇ ਲਿਖੇ ਜਾਣਦੇ ਨੇ ਨਾ ਇਕ ਬੀਮਾਰੀ ਹੋਰ ਆ ਪਈ ਹੈ, ਇਨਸਾਨ ਪਰ ਤਨ ਗਾਮੀ ਹੋ ਰਹੇ ਹਨ ਅਤੇ ਐਸੇ ਇਨਸਾਨ ਅਮਰੀਕਾ ਵਿਚ ਜਾਂ ਯੂਰਪ ਵਿਚ ਜਾਂ ਹੋਰ ਥਾਵਾਂ 'ਤੇ ਪੈਦਾ ਹੋ ਰਹੇ ਹਨ। ਉਸ ਨੂੰ ਸਭ ਤੋਂ ਵੱਡੀ ਇਹ ਬੀਮਾਰੀ ਪਰ ਤਨ ਗਾਮੀ ਹੋਣ ਦੀ ਸ਼ੰਕਾ ਹੈ। ਇਸ ਕਰਕੇ ਹੁਕਮਨਾਮੇ ਨੂੰ ਸਾਫ਼ ਕਰਦਿਆਂ ਸਮਝਾਂਦਿਆਂ ਕਹਿੰਦੇ ਨੇ, 'ਪਰ ਤਨ ਗਾਮੀ ਨਹੀਂ ਹੋਣਾ, ਕੰਨਿਆਂ ਮਾਰਨੇ ਵਾਲੇ ਸੇ ਮੇਲ ਨਹੀਂ ਕਰਨਾ, ਮੀਨੇ ਮਸੰਦੀਏ, ਰਾਮ ਰਾਈਏ ਅਤੇ ਕੁਲ ਨਿੰਦਕ ਦੀ ਸੰਗਤ ਨਹੀਂ ਕਰਨੀ। ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਣਾ, ਗੁਰੂ ਕੀ ਮਤ ਰੋਜ਼ ਲੈਣੀ।' ਇਹ ਫਿਰ ਆਪ ਨੇ ਦਸਤਖ਼ਤ ਕੀਤੇ ਤਾਂ ਕਿ ਕਿਸੇ ਵੇਲੇ ਕੋਈ ਇਨਸਾਨ ਅੱਜ ਦੀ ਦੁਨੀਆਂ ਅੰਦਰ ਨਹੀਂ ਬਲਕਿ ਆਉਣ ਵਾਲੀ ਦੁਨੀਆਂ ਅੰਦਰ ਵੀ ਗੁਰੂ ਦੇ ਹੁਕਮਾਂ ਨੂੰ ਧਿਆਨ ਨਾਲ ਸੁਣਨ ਤੇ ਪੜ੍ਹਨ।

ਹੁਣ ਪਹਿਲੇ ਹੁਕਮ ਨੂੰ ਜ਼ਰਾ ਕੁ ਧਿਆਨ ਨਾਲ ਦੇਖੀਏ 'ਕੇਸ' ਸਾਡੀ ਮੋਹਰ ਹੈ। ਇਸ ਦੇ ਠੀਕ ਅਰਥ ਇਹ ਹਨ ਵਾਹਿਗੁਰੂ ਨੇ ਜਿਸ ਵੇਲੇ ਖ਼ੂਬਸੂਰਤੀ ਦੀ ਸ਼ਕਲ ਬਣਾਣੀ ਹੈ ਜਾਂ ਖ਼ੂਬਸੂਰਤੀ ਦਾ ਕੋਈ ਚਿੱਤਰ ਬਣਾਣਾ ਹੈ ਜਾਂ ਖ਼ੂਬਸੂਰਤੀ ਦਾ ਕੋਈ ਚਿੰਨ੍ਹ ਦੱਸਣਾ ਹੈ ਤੇ ਕਹਿੰਦੇ ਨੇ ਕੇਸਾਂ ਦੇ ਬਗ਼ੈਰ ਉਹ ਪੂਰਾ ਨਹੀਂ ਹੋ ਸਕਦਾ ਅਤੇ ਇਹੀ ਗੱਲ ਗੁਰੂ ਨਾਨਕ ਪਿਤਾ ਨੇ ਕਹੀ ਸੀ, 'ਸੋਹਣੇ ਨਕ ਜਿਨ ਲੰਮੜੇ ਵਾਲਾ'। ਇਹ ਕੇਸ ਖ਼ੂਬਸੂਰਤੀ ਦਾ ਆਖ਼ਰੀ ਚਿੰਨ੍ਹ ਹੈ। ਜਿਸ ਵੇਲੇ ਕਦੀ ਅਲਟੀਮੇਟ ਆਫ਼ ਸੈਂਸ ਆਫ਼ ਬਿਊਟੀ ਦੁਨੀਆਂ ਨੂੰ ਆਏਗੀ, ਜਿਹੜੀ ਆ ਰਹੀ ਹੈ, ਕੋਈ ਨਾ ਕੋਈ ਖ਼ੂਬਸੂਰਤੀ ਆਖ਼ਰੀ ਸ਼ਕਲ ਤੇ ਹੈ ਨਾ, ਇਹ ਤੇ ਸਾਡੇ ਸਾਹਮਣੇ ਹੈ ਨਾ ਸੁਆਰਨਾ, ਨਹਾਣਾ ਜਾਂ ਕੋਸਮੈਟਿਕ ਲਾਣੇ, ਇਹ ਤੇ ਬਾਹਰਲੀ ਸ਼ਕਲ ਹੈ ਪਰ ਕੋਈ ਖ਼ੂਬਸੂਰਤੀ ਦੀ ਆਖ਼ਰੀ ਗੱਲ ਕਰਦਾ ਹੈ ਅਤੇ ਇਹ ਗੁਰੂ ਪਿਤਾ ਕਹਿੰਦੇ ਨੇ ਕਿ ਉਹ ਕੇਸ ਬਾਰੇ ਹੈ। ਅਸੀਂ ਤਜਰਬੇ ਨਹੀਂ ਨਾ ਕਰਦੇ ਕਿਉਂਕਿ ਸਾਨੂੰ ਇਹ ਦਾਤ ਮਿਲ ਗਈ, ਮੁਫ਼ਤ ਵਿਚ ਮਿਲ ਗਈ, ਹੁਕਮ ਰਾਹੀਂ ਮਿਲ ਗਈ। ਅੱਜ ਸਾਰਾ ਯੂਰਪ, ਸਾਰਾ ਪੱਛਮ ਜਾਂ ਸਾਰੀ ਦੁਨੀਆਂ ਇਸੀ ਤਜਰਬੇ 'ਤੇ ਲੱਗੀ ਹੋਈ ਹੈ ਕਿ ਕੇਸ ਰੱਖਣ ਦੇ ਨਾਲ, ਕੇਸ ਦਾ ਧਾਰਨੀ ਹੋ ਕੇ ਇਨਸਾਨ ਅੰਦਰ ਕਿਹੜੇ ਕਿਹੜੇ ਗੁਣ ਆਪਣੇ ਆਪ ਆ ਜਾਂਦੇ ਨੇ ਅਤੇ ਇਕ ਯੂਨੀਵਰਸਿਟੀ ਹੈ ਸੇਂਟ ਜੋਜ਼ਫ਼, ਕੈਲੇਫੋਰਨੀਆਂ ਦੀ ਯੂਨੀਵਰਸਿਟੀ ਹੈ। ਇਸ ਨੇ ਪਿਛਲੇ ਅੱਠ ਦੱਸ ਸਾਲ ਲਾ ਕੇ ਕਿ ਕੇਸਾਂ ਨੂੰ ਦੇਖੋ, ਕੇਸਾਧਾਰੀ ਨੂੰ ਦੇਖੋ ਅਤੇ ਜੋ ਕੇਸਾਂ ਦੇ ਨਹੀਂ ਧਾਰੀ ਉਨ੍ਹਾਂ ਨੂੰ ਇਕੱਠਾ ਕਰਕੇ ਤਜਰਬੇ ਤੋਂ ਬਾਅਦ ਇਨ੍ਹਾਂ ਨੇ ਆਪਣਾ ਸਿੱਟਾ ਸਾਨੂੰ ਇਹ ਦਸਿਆ ਸੀ ਕਿ ਜੋ ਵੀ ਕੇਸਾਧਾਰੀ ਹੈ ਉਸ ਵਿਚ ਹੋਰ ਗੁਣ ਤੇ ਜ਼ਰੂਰ ਹੋਣਗੇ ਪਰ ਸਭ ਤੋਂ ਵੱਡਾ ਗੁਣ ਇਹ

ਜ਼ਰੂਰ ਦਿਸੇਗਾ, ਉਸ ਵਿਚ ਅਸਲ ਮਰਦ ਹੋਵੇਗਾ, ਰਸ ਅਤੇ ਉਦਾਰਚਿਤ ਹੋਵੇਗਾ, ਲੰਮੀ ਨਜ਼ਰ ਵਾਲਾ ਹੋਏਗਾ ਅਤੇ ਚੌੜੇ ਹਿਰਦੇ ਵਾਲਾ ਹੋਵੇਗਾ ਅਤੇ ਉਨ੍ਹਾਂ ਨੇ ਅੰਗ੍ਰੇਜ਼ੀ ਵਿਚ ਸਾਨੂੰ ਲਿਖ ਕੇ ਭੇਜਿਆ। ਫਿਰ ਸਾਰੀ ਦੁਨੀਆਂ ਦੀਆਂ ਅਖ਼ਬਾਰਾਂ, ਰਸਾਲਿਆਂ ਵਿਚ ਛਪਿਆ। ਉਨ੍ਹਾਂ ਨੇ ਆਖਿਆ ਇਹ ਹੈ ਕਿ ਕੇਸਾਧਾਰੀ ਜੋ ਕਲਗੀਧਰ ਪਾਤਸ਼ਾਹ ਦੇ ਗਿਆ ਹੈ। ਜਿਸ ਨੇ ਵੀ ਕੇਸ ਧਾਰ ਲਏ ਹਨ, ਕੇਸਾਂ ਦੀ ਬੇਅਦਬੀ ਨਹੀਂ ਕੀਤੀ ਉਹ ਮੈਸੂਕਲਨ ਹੈ, ਮੈਚੂਅਰ ਹੈ, ਗੁਡ ਲੁਕਿੰਗ ਹੈ, ਸਾਫ਼ ਸਪੋਕਨ ਹੈ, ਸੈਲਫ਼ ਕੰਨਫ਼ੀਡੈਂਸ ਹੈ, ਕਰੇਜੀਅਸ ਹੈ, ਲਿਬਰਲ ਹੈ, ਨਾਨ ਕਨਫਰਨਿਸਟ ਹੈ ਅਤੇ ਸਭ ਤੋਂ ਵੱਡਾ ਇੰਡਸਟ੍ਰੀਅਲਿਸਟ ਹੈ। ਉਹ ਕਦੇ ਥੱਕਦਾ ਹੀ ਨਹੀਂ ਹੈ। ਉਹ ਇਹ ਜਿਹੜਾ ਹੁਣ ਉਸ ਵੇਲੇ ਪਿਤਾ ਨੇ ਹੁਕਮ ਰਾਹੀਂ ਦਿੱਤਾ ਅੱਜ ਮੈਂ ਸਮਝਦਾ ਹਾਂ ਉਹ ਬੱਚੇ ਜਿਹੜੇ ਸਿਰਫ਼ ਰੋਜ਼ੀ ਤੇ ਕਿਰਤ ਲਈ ਕੇਸਾਂ ਨੂੰ ਨਾ ਸਮਝੀ ਨਾਲ ਕਤਲ ਕਰਦੇ ਨੇ ਉਹ ਜਾਣ ਲੈਣ ਕਿ ਸਿਵਾਏ ਧੱਕੇ ਤੋਂ ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਣਾ ਅਤੇ ਜਿਸ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੁਕਮ ਮੁਤਾਬਕ ਕੇਸਾਂ ਨੂੰ ਧਾਰ ਲਿਆ ਹੈ ਉਸ ਨੇ ਸਭ ਕੁਝ ਪਾ ਲਿਆ ਹੈ। ਦੂਸਰਾ ਆਪ ਜਾਣਦੇ ਹੀ ਹੋ ਇਹ ਕੇਸਗੜ੍ਹ ਹੈ। ਜਿੱਥੇ ਕੇਸਾਂ ਦਾ ਹੁਕਮ ਹੋਇਆ, ਉਹਦਾ ਨਾਂ ਹੈ ਕੇਸਗੜ੍ਹ, ਹੁਣ ਵੀ ਕੇਸਗੜ੍ਹ ਹੈ। ਅਨੰਦਪੁਰ ਸਾਹਿਬ ਅੰਦਰ ਇਸਦੇ ਅਰਥ ਇਹ ਨੇ ਜਿਤਨੇ ਕੇਸ ਮਜ਼ਬੂਤ ਜਾਂ ਇੰਝ ਕਹਿ ਲਉ ਜਿਤਨੇ ਕੇਸ ਦਾ ਕਿਲ੍ਹਾ ਮਜ਼ਬੂਤ ਕਰੋਗੇ ਉੱਨਾ ਅਨੰਦਪੁਰ ਮਜ਼ਬੂਤ ਹੋਵੇਗਾ। ਬਸ ਇਹ ਮੇਰਾ ਖ਼ਿਆਲ ਹੈ, ਇਸ ਤੋਂ ਆਸਾਨ ਤਰੀਕਾ ਸਾਨੂੰ ਦੱਸ ਨਹੀਂ ਸਕਦੇ। ਜੇ ਅਨੰਦਪੁਰ ਮਜ਼ਬੂਤ ਕਰਨਾ ਹੈ ਤੇ ਕੇਸਗੜ੍ਹ ਮਜ਼ਬੂਤ ਕਰੋ ਅਤੇ ਕੇਸਗੜ੍ਹ ਦੀ ਇਕ ਹੋਰ ਬੜੀ ਸਿਫ਼ਤ ਹੁੰਦੀ ਏ ਇਨ੍ਹਾਂ ਕਿਲ੍ਹਿਆਂ ਦੀ। ਜੇ ਕੋਈ ਬਾਹਰੋਂ ਕੋਈ ਹਮਲਾ ਕਰੇ ਨਾ ਤੇ ਕਿਲ੍ਹੇ ਦੀ ਦੀਵਾਰ ਅੰਦਰ ਸੁਰਾਖ਼ ਪੈ ਜਾਂਦਾ ਹੈ। ਜਿਹੜੇ ਅੰਦਰ ਕਿਲ੍ਹੇ ਦੇ ਹੁੰਦੇ ਨੇ ਨਾ ਉਹ ਕੋਸ਼ਿਸ਼ ਕਰਦੇ ਨੇ, ਜ਼ੋਰ ਲਾਉਂਦੇ ਨੇ, ਇਹ ਦੀਵਾਰ ਜਲਦੀ ਠੀਕ ਕਰੀਏ, ਇਸ ਨੂੰ ਪੂਰਿਆਂ ਕਰ ਲਈਏ, ਠੀਕ ਕਰ ਲਈਏ, ਰੋਕ ਲਈਏ। ਅੰਦਰ ਫਟ ਪਤਾ ਲੱਗ ਜਾਂਦਾ ਹੈ ਹਮਲਾ ਹੋ ਗਿਆ ਹੈ। ਇਸ ਤੋਂ ਵੱਡਾ ਆਸਾਨ ਤਰੀਕਾ ਤੇ ਹੈ ਹੀ ਨਹੀਂ ਨਾ ਕਿ ਸਾਨੂੰ ਫੱਟ ਪਤਾ ਲੱਗ ਜਾਂਦਾ ਹੈ ਕਿ ਸਾਡੇ 'ਤੇ ਹਮਲਾ ਹੋ ਗਿਆ ਹੈ ਕਿਸੇ ਬਾਹਰਲੇ ਦਾ। ਪਹਿਲਾ ਹਮਲਾ ਕੇਸਾਂ ਉੱਤੇ ਹੁੰਦਾ ਹੈ। ਜਿਸ ਵੇਲੇ ਕੋਈ ਕੇਸ ਉਤਾਰ ਰਿਹਾ ਹੈ, ਕੇਸਾਂ ਦੀ ਬੇਅਦਬੀ ਕਰ ਰਿਹਾ ਹੈ ਸਮਝ ਲਉ ਉਹ ਕੇਸਗੜ੍ਹ ਜੋ ਹੈ ਜਾਂ ਜਿਸ ਅਸਥਾਨ ਦੇ ਅੱਜ ਅਸੀਂ ਰਾਖੇ ਹਾਂ ਇਸ ਉੱਤੇ ਹਮਲਾ ਕਰ ਰਿਹਾ ਹੈ। ਦੂਸਰੇ ਜਿਹੜਾ ਕੋਈ ਅੰਦਰੋਂ ਨੱਸੇ ਵੀ ਪਤਾ ਲੱਗ ਜਾਂਦਾ ਹੈ। ਗੜ੍ਹ ਵਿਚੋਂ ਕਿਵੇਂ ਨੱਸੇਗਾ ਜਾਂ ਛਾਲ ਮਾਰ ਕੇ ਨੱਸੇਗਾ ਜਾਂ ਸੰਨ੍ਹ ਮਾਰ ਕੇ ਨੱਸੇਗਾ। ਇਹ ਜਿਤਨੇ ਕੇਸ ਕਤਲ ਕਰਾਉਣ ਵਾਲੇ ਹਨ ਇਹ ਸਮਝ ਲਉ ਸੰਨ੍ਹ ਮਾਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰ ਤੋਂ ਨੱਸਣਾ ਚਾਹੁੰਦੇ ਹਨ। ਇਸ ਕਰਕੇ ਆਪ ਨੇ ਕੇਸਗੜ੍ਹ ਥਾਂ ਦਾ ਨਾਂ ਹੀ ਰੱਖ ਦਿੱਤਾ ਤਾਂ ਕਿ ਕੇਸਗੜ੍ਹ ਮਜ਼ਬੂਤ ਹੋਏਗਾ ਤਾਂ ਅਨੰਦ ਦੀ ਅਵਸਥਾ ਪ੍ਰਾਪਤ ਹੋਣੀ ਸ਼ੁਰੂ ਹੋ ਜਾਏਗੀ। ਇਹ ਹੁਣ ਬਹਿਸ ਕਰਨ ਦੀ ਲੋੜ ਨਹੀਂ ਕਿ ਫਲਾਣੇ ਕੋਲ ਕੇਸ ਸਨ, ਫਲਾਣੇ ਕੋਲ ਨਹੀਂ ਸਨ। ਸਾਨੂੰ ਹੁਕਮ ਹੈ ਕਿ ਕੇਸ ਰੱਖਣੇ ਹਨ ਅਤੇ ਕੇਸ ਸਾਡੀ ਮੋਹਰ ਹੈ।

ਦੂਸਰਾ ਹੁਕਮ ਉਨ੍ਹਾਂ ਨੇ ਕੀਤਾ ਸੀ 'ਕੰਘਾ'। ਦੋਵੇਂ ਵਕਤ ਕੇਸਾਂ ਦੀ ਪਾਲਣਾ ਕਰਨੀ।

ਇਸ ਦੇ ਅਰਥ ਸਾਫ਼ ਨੇ, ਸੁੱਚਮ ਤੇ ਹੈ ਈ ਪਰ ਸਭ ਤੋਂ ਵੱਡਾ ਹੈ ਸੁਚੇਤੀ ਹੈ। ਕੇਸ ਦੇ ਠੀਕ ਅਰਥ ਨੇ ਸੁੱਚ ਤੇ ਸੁਚੇਤੀ। ਸੁਚੇਤ ਰਵ੍ਹੇਗਾ ਇਨਸਾਨ ਜੇ ਕੇਸਾਂ ਵਿਚ ਕੰਘਾ ਰੱਖਦਾ ਹੈ ਤੇ ਕੰਘੇ ਨਾਲ ਕੇਸਾਂ ਦੀ ਸਫ਼ਾਈ, ਸੰਵਾਰਦਾ ਹੈ, ਉਸਦੀ ਸੁਚੇਤੀ ਕਾਇਮ ਰਵ੍ਹੇਗੀ, ਉਹਦੀ ਸੁਰਤ ਕਾਇਮ ਰਵ੍ਹੇਗੀ। ਕਿਸੇ ਸਮੇਂ ਵੀ ਜਟਾਵਾਂ ਨਹੀਂ ਬਣਾ ਲੈਣੀਆਂ ਕਿਉਂਕਿ ਜਟਾਵਾਂ ਸੰਨਿਆਸੀ ਤੇ ਜੋਗੀਆਂ ਦੀਆਂ ਹੁੰਦੀਆਂ ਹਨ। ਜੇ ਮੇਰੇ ਕੋਲ ਕੰਘਾ ਹੋਏਗਾ, ਮੈਂ ਗ੍ਰਹਿਸਥੀ ਬਣ ਸੰਸਾਰ ਵਿਚ ਵਿਚਰਾਂਗਾ। ਇਸ ਕਰਕੇ ਸਾਨੂੰ ਉਨ੍ਹਾਂ ਨੇ ਕੰਘਾ ਦਿੱਤਾ ਕਿ ਸੁਚੇਤ ਅਤੇ ਸੁੱਚਮ ਦੀ ਇਕ ਨਿਸ਼ਾਨੀ ਹੈ।

ਤੀਸਰਾ 'ਕ੍ਰਿਪਾਨ' ਦੇ ਬਾਰੇ ਸਾਰੀ ਦੁਨੀਆਂ ਹੁਣ ਜਾਣ ਗਈ ਹੈ। ਕ੍ਰਿਪਾਨ ਦੋ ਅੱਖਰਾਂ ਦਾ ਮੌਜੂਆ ਹੈ, ਕ੍ਰਿਪਾ ਅਤੇ ਆਨ। ਇਹ ਦੋ ਅੱਖਰਾਂ ਤੋਂ ਜੋੜ ਕੇ ਬਣਿਆ ਹੈ—ਕ੍ਰਿਪਾਨ ਅਤੇ ਹਿੰਦੁਸਤਾਨ ਦੇ ਵਿਧਾਨ ਵਿਚ ਇਕ ਧਾਰਾ ਵਿਚ ਉਸ ਵੇਲੇ ਦੇ ਮੈਂਬਰ ਪਾਰਲੀਮੈਂਟ ਨੇ, ਜਿਹੜੇ ਸਨ ਸਾਡੇ ਇਹ ਜ਼ੋਰ ਨਾਲ ਪੁਆਇਆ ਕਿਉਂਕਿ ਸ਼ੁਰੂ ਵਿਚ ਅਸੀਂ ਕਹਿ ਰਹੇ ਸਾਂ ਕਿ ਕ੍ਰਿਪਾਨ ਸਾਡੀ ਰਹਿਤ ਦਾ ਹਿੱਸਾ ਹੈ, ਉਹਦੇ ਵਿਚ ਇਹ ਸ਼ਬਦ ਪੈ ਗਏ ਕਿ 'ਸਿੱਖਜ਼ ਆਰ ਅਲਾਊਡ ਟੂ ਕੈਰੀ ਕਿਰਪਾਨ ਇਰੈੱਸਪੈਕਟਿਵ ਆਫ਼ ਇਟਸ ਲੈਥ ਐਨੀ ਵੇਅਰ ਇਨ ਇੰਡੀਆ' ਭਾਵ ਇਹ ਹੈ ਕਿ ਕਿਰਪਾਨ ਐਸੀ ਹੈ ਜੋ ਸਿੱਖ ਨੂੰ ਇਸ ਗੱਲ ਦਾ ਧਿਆਨ ਦੇਂਦੀ ਰਹਿੰਦੀ ਹੈ ਕਿ **'ਸਿੱਖ ਕੋਲ ਕਿਰਪਾ ਹੈ ਜਾਂ ਇਹ ਆਨ ਲਈ ਮਰਦਾ ਹੈ'** ਹੋਰ ਇਸ ਕੋਲ ਕੁਝ ਨਹੀਂ ਹੈ। ਉਸ ਵੇਲੇ ਵੀ ਬੜੀ ਬਹਿਸ ਹੋਈ ਏ ਪਾਰਲੀਮੈਂਟ ਅੰਦਰ ਕਿ ਤੁਸੀਂ ਕ੍ਰਿਪਾਨ ਦੀ ਥਾਂ ਤਲਵਾਰ ਕਿਉਂ ਨਹੀਂ ਲਿਖਦੇ। ਇਸ ਦਾ ਜੁਆਬ ਇਕ ਤੇ ਬੜਾ ਆਸਾਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ਼ਸਤਰ ਨਾਮ ਮਾਲਾ ਲਿਖੀ ਦਸਮ ਗ੍ਰੰਥ ਵਿਚ। ਜਿਤਨੇ ਸ਼ਸਤਰ ਮਹਾਰਾਜ ਦੇ ਵੇਲੇ ਪ੍ਰਚਲਿਤ ਸਨ ਉਨ੍ਹਾਂ ਦੀ ਉਨ੍ਹਾਂ ਨੇ ਇਕ ਮਾਲਾ ਲਿਖ ਦਿੱਤੀ, ਇਕ ਸੂਚੀ ਤਿਆਰ ਕਰ ਦਿੱਤੀ ਅਤੇ ਨਾਂ ਸ਼ਸਤਰ ਨਾਮਮਾਲਾ ਰਖਿਆ। ਜੇ ਕ੍ਰਿਪਾਨ ਸ਼ਸਤਰ ਹੁੰਦੀ ਨਾ ਤਾਂ ਉਹ 283 ਸ਼ਸਤਰਾਂ ਅੰਦਰ ਆਈ ਹੁੰਦੀ ਜ਼ਰੂਰ। 283 ਸ਼ਸਤਰਾਂ ਦੀ ਆਪ ਨੇ ਨਾਮਮਾਲਾ ਲਿਖੀ ਏ। ਇੰਝ ਕਹਿ ਲਉ ਕਲਗੀਧਰ ਪਾਤਸ਼ਾਹ 283 ਸ਼ਸਤਰ ਚਲਾ ਸਕਦੇ ਹਨ। ਉਨ੍ਹਾਂ ਵਿਚ ਕ੍ਰਿਪਾ ਦਾ ਸ਼ਬਦ ਨਹੀਂ ਹੈ ਤੇ ਸਾਡਾ ਮੱਥਾ ਤੇ ਠਣਕਣਾ ਚਾਹੀਦਾ ਹੈ ਨਾ ਕਿ ਸ਼ਸੰਤਰ ਨਾਮ ਮਾਲਾ ਅੰਦਰ ਕ੍ਰਿਪਾਨ ਕਿਉਂ ਨਹੀਂ ਲਿਖੀ। ਇਸਦਾ ਦੂਸਰਾ ਅਰਥ ਇਹ ਹੋ ਗਿਆ ਕਿ ਕ੍ਰਿਪਾਨ ਹਥਿਆਰ ਨਹੀਂ ਹੈ, ਕ੍ਰਿਪਾਨ ਸ਼ਸਤਰ ਨਹੀਂ ਹੈ, ਕ੍ਰਿਪਾਨ ਸਿਰਫ਼ 'ਪਾਵਰ ਵਿਦ ਆਨ੍ਹਰ' ਹੈ। ਇਹ ਜਾਂ ਤਾਂ ਆਨ ਵਾਸਤੇ ਹੈ ਜਾਂ ਕਿਸੇ ਦੀ ਕ੍ਰਿਪਾ ਲਈ ਉਠੇਗੀ। ਇਹ ਫ਼ਿਰ ਪਾਰਲੀਮੈਂਟ ਅੰਦਰ ਉਸ ਵੇਲੇ ਦੇ ਮਨਿਸਟਰ ਸਰਦਾਰ ਪਟੇਲ ਨੇ ਇਕ ਮੂੰਹ ਫੱਟ ਔਰਤ ਜਿਹਦਾ ਨਾਂ ਬੇਗ਼ਮ ਅਜ਼ੀਜ਼ ਰਸੂਲ ਸੀ, ਉਹਨੂੰ ਜੁਆਬ ਵਿਚ ਕਿਹਾ ਸੀ, 'ਬੇਗਮ ਤੁਮ ਬਾਰ-ਬਾਰ ਕਹਿ ਰਹੀ ਹੋ ਕਿ ਇਸ ਆਈਨ ਮੇਂ ਕਿਰਪਾਨ ਕੀ ਜਗਹ ਤਲਵਾਰ ਕਿਉਂ ਨਹੀਂ ਲਿਖੀ, ਮੈਂ ਤੁਮਹੇ ਇਤਨਾ ਬਤਲਾ ਦੇਨਾ ਚਾਹਤਾ ਹੂੰ ਕਿ ਤਲਵਾਰ ਜਬ ਕਿਸੀ ਸਿੱਖ ਕੇ ਪਾਸ ਚਲੀ ਜਾਤੀ ਹੈ ਤੋਂ ਕ੍ਰਿਪਾਨ ਹੋ ਜਾਤੀ ਹੈ।' ਇਤਨਾ ਹੀ ਫ਼ਰਕ ਹੈ ਜਿਸ ਵੇਲੇ ਸਿੱਖ ਦੇ ਹੱਥ ਹੋਏਗੀ ਉਹ ਆਪਣੀ ਸੁਰਤ ਕਾਇਮ ਰੱਖ ਕੇ ਚਲਾਏਗਾ। ਇਹੋ ਸਾਨੂੰ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ, ਇਹੋ ਸਾਨੂੰ ਕਲਗੀ ਵਾਲੇ ਨੇ

ਦੱਸਿਆ। ਇਸ ਕਰਕੇ ਕ੍ਰਿਪਾਨ ਸਾਡਾ ਅੰਗ ਬਣ ਗਿਆ।

ਚੌਥਾ ਆਪ ਨੇ 'ਕਛਹਿਰਾ' ਦਿੱਤਾ। ਕਛਹਿਰੇ ਦੇ ਅਰਥ ਵੀ ਇਹੀ ਨੇ ਕਿ ਸਿੱਖ ਜਤੀ ਹੈ, ਇਹ ਇਨਸਾਨ ਸੰਸਾਰ ਅੰਦਰ ਆਪਣੇ ਜੋ ਸਾਰੇ ਇਹਦੇ ਗੁਣ ਨੇ ਇਹਨੂੰ ਸੰਕੋਚ ਨਾਲ ਰੱਖਦਾ ਹੈ, ਇਹ ਥਾਂ-ਥਾਂ ਦੇ ਉੱਤੇ ਜਾ ਕੇ ਆਪਣੀ ਜਿਹੜੀ ਕਾਮ ਵਾਸ਼ਨਾ ਹੈ, ਉਸ ਨੂੰ ਪੂਰਿਆਂ ਨਹੀਂ ਕਰਦਾ ਫਿਰਦਾ ਅਤੇ ਦੂਸਰੇ, ਇਹ ਕਿਸੇ ਹੋਰ ਸੰਸਾਰ ਦੇ ਉਨ੍ਹਾਂ ਗ੍ਰੰਥਾਂ 'ਤੇ ਚੱਲਣ ਦੀ ਕਿਰਿਆ ਨਹੀਂ ਕਰਦਾ ਕਿਉਂਕਿ ਕਛਹਿਰਾਂ ਇਸ ਗੱਲ ਦਾ ਚਿੰਨ੍ਹ ਹੈ ਕਿ ਕਛਹਿਰਾ ਪਹਿਨਣ ਵਾਲਾ ਗੁਰੂ ਦਾ ਬਣ ਗਿਆ ਹੈ ਅਤੇ ਆਪ ਜਾਣਦੇ ਓ ਜਿਸ ਵੇਲੇ ਹਜ ਕਰਨੀ ਹੈ ਸਾਰੇ ਸੀਤੇ ਕੱਪੜੇ ਉਤਾਰ ਕੇ ਜੋ ਮਰਦ ਹੈ ਇਕ ਚਾਦਰ ਅਤੇ ਔਰਤ ਹੈ ਤਾਂ ਅਣਸੀਤੇ ਕੱਪੜੇ ਪਾਏ ਜਾਂਦੇ ਹਨ ਤੇ ਇਹ ਵੀ ਤੁਸੀਂ ਜਾਣਦੇ ਹੋ ਕਿ ਜਿਸ ਵੇਲੇ ਵੇਦ ਦਾ ਪਾਠ ਕਰਨਾ ਹੈ, ਇਕ ਗੱਲ ਬੜੀ ਜ਼ਰੂਰੀ ਏ ਵੇਦ ਪਾਠੀ ਲਈ ਕਿ ਉਹ ਅਣਸੀਤਾ ਕੱਪੜਾ ਪਾਏ, ਹੋਰ ਬੜਾ ਕੁਝ ਏ ਵੇਦ ਪਾਠ ਲਈ। ਜਿਸ ਵੇਲੇ ਕੋਈ ਵੇਦ ਦਾ ਪਾਠ ਕਰੇਗਾ, ਹਵਨ ਦੇ ਵੇਲੇ ਖ਼ਾਸ ਇਸ ਚੀਜ਼ ਉੱਤੇ ਜ਼ੋਰ ਦਿੱਤਾ ਹੈ ਬਾਕੀ ਚੀਜ਼ਾਂ ਕਰੇ ਨਾ ਕਰੇ ਇਹ ਉਹਦੇ ਲਈ ਬੜਾ ਜ਼ਰੂਰੀ ਹੈ ਕਿ ਉਸਨੇ ਅਣਸੀਤਾ ਕੱਪੜਾ ਪਾ ਕੇ ਜਾਣਾ ਹੈ। ਇਸ ਦੇ ਅਰਥ ਇਹ ਹੋਏ ਕਿ ਵੇਦ ਪਾਠ ਹੋ ਨਹੀਂ ਸਕਦਾ ਜਦ ਤੱਕ ਕੱਪੜਾ ਅਣਸੀਤਾ ਨਹੀਂ ਤੇ ਕਛਹਿਰਾ ਬਣ ਨਹੀਂ ਸਕਦਾ ਜਦ ਤੱਕ ਸੀਤਾ ਨਹੀਂ ਗਿਆ। ਮੇਰਾ ਖ਼ਿਆਲ ਹੈ ਇਸ ਤੋਂ ਆਲਾ ਬਾਤ ਸਾਨੂੰ ਗੁਰੂ ਸਮਝਾ ਨਹੀਂ ਸਨ ਸਕਦੇ। ਹਰ ਕਛਹਿਰੇ ਦਾ ਧਾਰਨੀ ਵੇਦਾਂ ਦੇ ਗਿਆਨ ਵਾਲਾ ਹੈ ਅਤੇ ਵੇਦ ਤੋਂ ਉੱਚਾ ਹੈ ਇਹ ਸਾਨੂੰ ਇਕ ਦਾਤ ਬੜੀ ਆਸਾਨੀ ਨਾਲ ਦੇ ਗਏ। ਇਸ ਕਰਕੇ ਆਪ ਨੇ ਕਿਹਾ ਕਿ ਇਸਦਾ ਵਿਸਾਏ ਨਹੀਂ ਕਰਨਾ।

ਪੰਜਵਾਂ ਹੁਕਮ ਜਿਹੜਾ ਸੀ 'ਸਰਬ ਲੋਹ ਦਾ ਕੜਾ' ਪਹਿਨਣਾ। ਇਸ ਬਾਰੇ ਅਸੀਂ ਵਿਚਾਰ ਕਰ ਆਏ ਹਾਂ, ਇਹ ਕੜਾ ਇਸ ਗੱਲ ਦਾ ਨਿਸ਼ਾਨ ਹੈ ਕਿ ਸਿੱਖ ਵਹਿਮਾਂ ਤੋਂ ਉੱਚਾ ਹੈ। ਭਰਮਾਂ ਵਿਚ ਨਹੀਂ ਪੈਂਦਾ। ਕੜਾ ਪਹਿਨਣ ਵਾਲੇ ਨੂੰ ਕੋਈ ਦੁਨਿਆਵੀ ਖਿੱਚ ਨਹੀਂ ਪਾਉਂਦੀ, ਉਹ ਸਭ ਤੋਂ ਉੱਚਾ ਹੈ, ਧਰਤੀ ਦੀ ਖਿੱਚ ਤੋਂ ਪਰ੍ਹਾਂ ਹੈ। ਭਰਮ ਤੋਂ ਉਤਾਂਹ ਹੈ, ਸਾਇੰਸਦਾਨਾਂ ਨੇ ਇਹ ਸਿੱਧ ਕਰ ਦਿੱਤਾ ਹੈ। ਧਰਤੀ ਲੋਹੇ ਕਾਰਨ ਹੀ ਆਪਣੇ ਧੁਰੇ ਦੇ ਇਰਦ-ਗਿਰਦ ਘੁੰਮ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਤੁਸੀਂ ਧਨ ਹੋ ਜੋ ਸਾਨੂੰ ਕੜਾ ਪੁਆ ਸਮਝਾ ਦਿੱਤਾ ਕਿ ਸਿੱਖ ਨੇ ਸਦਾ ਸਿੱਖੀ ਦੇ ਧੁਰੇ ਨਾਲ ਘੁੰਮਦੇ ਰਹਿਣਾ ਹੈ। ਉਹ ਕਦੀ ਵੀ ਵਾਹਿਗੁਰੂ ਦੀ ਬਖ਼ਸ਼ਿਸ਼ ਤੋਂ ਵਾਂਝਿਆ ਨਹੀਂ ਰਹਿ ਸਕਦਾ। ਇਹ ਸਭ ਤੋਂ ਵੱਡੀ ਦਾਤ ਆਪ ਨੇ ਸਾਨੂੰ ਇਹ ਦਿੱਤੀ ਤਾਂ ਕਿ ਅਸੀਂ ਲੋਕ ਪੂਰਨ ਗੁਰੂ ਦੇ ਸਿੱਖ ਬਣ ਜਾਈਏ। ਜਿਹੜੇ ਬਾਕੀ ਚਾਰ ਹੁਕਮ ਆਪ ਨੇ ਕੀਤੇ ਹਨ ਉਨ੍ਹਾਂ 'ਤੇ ਵੀ ਪੈਰ੍ਹਾ ਦੇਈਏ।

ਪਹਿਲਾ ਹੁਣ ਤਮਾਕੂ ਬਾਰੇ ਕਿਸੇ ਨੂੰ ਮੇਰਾ ਖ਼ਿਆਲ ਹੈ ਸਾਨੂੰ ਦਲੀਲ ਦੇਣ ਦੀ ਲੋੜ ਨਹੀਂ ਹੈ। ਦਲੀਲਾਂ ਸਾਰੀ ਦੁਨੀਆਂ ਦੇ ਰਹੀ ਹੈ। ਇਹ ਕੱਲ੍ਹ ਇੰਝੇ ਹੀ ਮਨ ਵਿਚ ਆਇਆ। ਕੁਝ ਆਪਣੇ ਵੀਰਾਂ ਭਰਾਵਾਂ ਨਾਲ ਖ਼ਾਸ ਕਰਕੇ ਇਸ ਅਸਥਾਨ ਦੇ ਕੁਝ ਸਿੱਖਾਂ ਨਾਲ ਕੀਤੀ ਜਾਂ ਸਿੰਘ ਸਭਾ ਦੇ ਮੁਖੀਆਂ ਤਕ ਉਨ੍ਹਾਂ ਨਾਲ ਇਕ ਗੱਲ ਮੈਂ ਸੁਭਾਵਕ ਜਿਹੀ

ਕਹੀ ਕਿ ਦੇਖੋ ਹੁਣ ਦੁਨੀਆਂ ਕਿਤਨੀ ਛੋਟੀ ਹੋ ਗਈ ਹੈ। ਦੁਨੀਆਂ ਅੰਦਰ ਅਸੀਂ ਆਸਾਨੀ ਨਾਲ ਆਪਣਾ ਮੈਸੇਜ ਦੇ ਸਕਦੇ ਹਾਂ। ਹੁਣ ਕੋਈ ਮੁਸ਼ਕਿਲ ਨਹੀਂ ਹੈ ਕਿ ਤੁਸੀਂ ਕੋਈ ਆਪਣਾ ਸੈਟੇਲਾਈਟ ਖ਼ਰੀਦ ਕੇ ਜੋ ਵੀ ਚਾਹੋ ਭਾਵੇਂ ਗੁਰੂ ਨਾਨਕ ਸਾਹਿਬ ਦੇ ਜਾਂ ਕਲਗੀਧਰ ਪਾਤਸ਼ਾਹ ਦੇ ਪੁਰਬ 'ਤੇ ਜਾਂ ਵਿਸਾਖੀ ਦੇ ਦਿਨ ਦੁਨੀਆਂ ਨੂੰ ਆਪਣਾ ਸੰਦੇਸ਼ ਦੇ ਸਕਦੇ ਹੋ। ਇਕ ਆਸਾਨ ਤਰੀਕਾ ਹੈ ਜਿਸ ਵੇਲੇ ਇੱਥੇ ਫ਼ੈਕਸ ਮੰਗਾਈਦੀ ਏ ਜੇ ਰੇਟ ਲਿਸਟ ਪੁੱਛੋਗੇ ਤਾਂ ਉਹ ਲਿਖਦੇ ਨੇ ਕਿ ਰੋਜ਼ੀ ਵਾਲੇ ਇਹ ਹਨ ਜਾਂ ਬਾਕੀ ਹੋਣਗੇ ਤੇ ਜਿਸ ਵੇਲੇ ਫੈਕਸ ਆਈ ਥੱਲੇ ਮੇਰੀ ਨਜ਼ਰ ਪਈ ਇਹ ਲਿਖਿਆ ਸੀ ਕਿ ਹਰ ਚੀਜ਼ ਸਾਡੇ ਟੈਲੀਵਿਜ਼ਨ 'ਤੇ ਦਿਖਾਈ ਜਾ ਸਕਦੀ ਹੈ ਪਰ ਸਿਗਰਟ ਬਾਰੇ ਕਦੇ ਕੋਈ ਚੀਜ਼ ਨਹੀਂ ਦਿਖਾਈ ਜਾਏਗੀ। ਇਹ ਅੱਜ ਦੀ ਦੁਨੀਆਂ ਹੈ ਜਿਹਦੇ ਰਾਹੀਂ ਸ਼ਾਇਦ ਇਨ੍ਹਾਂ ਨੂੰ ਕ੍ਰੋੜਾਂ ਰੁਪੈ ਲੱਭਣੇ ਹਨ ਪਰ ਇਤਨੀ ਇਹਤਿਆਤ ਸਾਰੀ ਦੁਨੀਆਂ ਕਰ ਰਹੀ ਹੈ। ਪਰ ਧਨ ਕਲਗੀਧਰ ਪਾਤਸ਼ਾਹ, ਸਾਨੂੰ ਤੁਸਾਂ ਅੰਮ੍ਰਿਤ ਛਕਾ ਬਹੁਤ ਪਹਿਲਾਂ ਹੀ ਕਈ ਇਹਤਿਆਤਾਂ ਵਰਤ ਬਚਾ ਲਿਆ। ਮੇਰੇ ਕਹਿਣ ਦਾ ਭਾਵ ਹੈ ਕਿ ਸਾਨੂੰ ਵੀ ਆਪਣਾ ਜੋ ਧਰਮ ਹੈ, ਆਪਣਾ ਜੋ ਇਸ਼ਟ ਹੈ, ਇਸ ਬਾਰੇ ਸਾਰੀ ਦੁਨੀਆਂ ਅੰਦਰ ਇਹ ਨੌਂ ਕ੍ਰੋੜ ਜਾਂ ਨੌਂ ਅਰਬ ਜਾਂ ਚਾਲੀ ਕਰੋੜ ਆਦਮੀ ਦੇਖ ਰਿਹਾ ਹੈ, ਕੋਈ ਨਾ ਕੋਈ ਪ੍ਰਬੰਧ ਹੋਣਾ ਚਾਹੀਦਾ ਹੈ। ਜੇ ਸਾਰੀ ਬਾਕੀ ਦੁਨੀਆਂ ਦੇ ਲੋਕ ਲੱਗੇ ਹੋਏ ਨੇ ਕਿ ਸਿਗਰਟ ਮਾਰੂ ਹੈ ਸਾਨੂੰ ਵੀ ਨਸ਼ੇ ਤੇ ਤੰਮਾਕੂ ਜੋ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਦੱਸ ਗਏ ਹਨ, ਇਸ ਨੂੰ ਨਹੀਂ ਸੇਵਨਾ, ਸੰਸਾਰ ਨੂੰ ਦੱਸੋ। ਇਹ ਮੈਂ ਇਕ ਸਮਝੰਦਾ ਹਾਂ ਬੜੀ ਭਾਰੀ ਦੇਣ ਸੀ ਕਿਉਂਕਿ ਇਹ ਵੀ ਯਾਦ ਰੱਖਣਾ ਕਿ ਸਿਰਫ਼ ਇਕ ਤੰਮਾਕੂ ਐਸਾ ਹੈ ਜਿਹੜਾ ਸਿਰਫ਼ ਸਰੀਰ ਖ਼ਰਾਬ ਨਹੀਂ ਕਰਦਾ, ਨਿੱਰੀਆਂ ਅੱਖਾਂ ਖ਼ਰਾਬ ਨਹੀਂ ਕਰਦਾ ਬਲਕਿ ਦਸਮ ਦੁਆਰ 'ਤੇ ਵੀ ਹੱਲਾ ਸਿਗਰਟ ਹੀ ਕਰਦਾ ਹੈ ਅਤੇ ਜਿਸ ਵੇਲੇ ਸਿਗਰਟ ਦਾ ਧੂੰਆਂ ਜੇ ਉਹ ਕੋਈ ਪੀ ਲਵੇ ਜੇ ਉਹ ਦਸਵੇਂ ਦੁਆਰੇ ਵਿਚਰ ਰਿਹਾ ਹੈ, ਆਪਣੇ ਆਪ ਉਸ ਦਾ ਦਸਮ ਦੁਆਰਾ ਖ਼ਤਮ ਹੋ ਜਾਏਗਾ। ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਮੇਰੇ ਸਿੱਖ ਨੇ ਤੇ ਰੋਜ਼ ਸੋਦਰੁ ਪੜ੍ਹਨੀ ਹੈ, ਸੋਦਰੁ ਜਾਣਾ ਹੈ, ਅੰਮ੍ਰਿਤ ਵੇਲੇ ਸੋਦਰੁ ਪੜ੍ਹਨੀ ਸੀ ਸ਼ਾਮ ਨੂੰ ਵੀ ਸੋਦਰੁ ਪੜ੍ਹਨੀ ਏ ਅਤੇ ਸਿਗਰਟ ਦਾ ਧੂੰਆਂ ਜਿਸ ਵੇਲੇ ਭਾਵੇਂ ਐਕਟਿਵ ਤੌਰ 'ਤੇ ਭਾਵੇਂ ਪੈਸਿਵ ਤੌਰ 'ਤੇ ਪੀ ਲਿਆ ਸੋਦਰੁ ਟੁੱਟ ਜਾਏਗਾ। ਇਸ ਕਰਕੇ ਆਪ ਨੇ ਹੁਕਮ ਦਿੱਤਾ ਇਸ ਨੂੰ ਨਹੀਂ ਸੇਵਨਾ ਅਤੇ ਦੂਸਰਾ ਹੁਕਮ ਸੀ ਅਭਾਖਿਆ ਕਾ ਕੁੱਠਾ ਖਾਵੇ ਨਾਹੀ। ਇਸ ਦੇ ਅਰਥ ਵੀ ਇਹੀ ਸਨ ਕਿ ਖਾਣ ਦੀ ਗ਼ੁਲਾਮੀ ਕਦੇ ਸਿੱਖ ਨੇ ਮੰਨੀ ਨਹੀਂ ਹੈ ਕਿਉਂਕਿ ਨਾਲ ਦਾ ਭਰਾ ਇਹ ਪ੍ਰਚਾਰ ਕਰਨ ਲੱਗ ਪਿਆ ਸੀ ਕਿ ਜਿਸ ਨੇ ਕੁੱਠਾ ਖਾ ਲਿਆ ਹੈ ਪ੍ਰਮਾਤਮਾ ਉਸ 'ਤੇ ਮਿਹਰਬਾਨ ਹੈ। ਇਹ ਆਸਾਨ ਤਰੀਕਾ ਸੀ, ਇਸਲਾਮ ਦੇ ਅੰਦਰ ਉਸ ਨੂੰ ਦਾਖਲ ਕਰਨ ਦਾ। ਇਸ ਕਰਕੇ ਮਹਾਰਾਜ ਨੇ ਕਿਹਾ ਖਾਣ ਰਾਹੀਂ ਜੋ ਤੇਰੇ ਧਰਮ ਵਿਚ ਦਾਖ਼ਲ ਹੋ ਰਿਹਾ ਹੈ, ਤੈਨੂੰ ਦਾਖ਼ਲ ਕਰ ਰਿਹਾ ਹੈ ਉਸ ਤੋਂ ਬਚ ਕੇ ਰਹੀਂ। ਤੁਸੀਂ ਆਪ ਦੇਖ ਰਹੇ ਹੋ ਕੁਝ ਲੋਕ ਸਿਰਫ਼ ਖਾਣ ਦੀ ਬਾਤ ਕਹਿ ਕੇ ਤੁਹਾਨੂੰ ਆਪਣੇ ਕੀਮਤੀ ਧਰਮ ਨਾਲੋਂ, ਕੀਮਤੀ ਵਿਰਸੇ ਨਾਲੋਂ ਤੋੜ ਦਿੰਦੇ ਨੇ। ਇਸ ਕਰਕੇ ਮਹਾਰਾਜ ਨੇ ਦੂਜਾ ਹੁਕਮ ਦਿੱਤਾ ਕਿ ਕਦੀ ਵੀ ਖਾਣ ਦੀ ਗ਼ੁਲਾਮੀ ਨਹੀਂ ਕਰਨੀ ਭਾਵ ਹੁਕਮ ਤੇ ਗੁਰੂ ਨਾਨਕ

ਸਾਹਿਬ ਦਾ ਸੀ ਹੁਣ ਆਪ ਕਲਗੀ ਵਾਲੇ ਨੇ ਸਾਡੇ ਕੋਲੋਂ ਪ੍ਰਣ ਲੈ ਲਿਆ 'ਅਭਾਖਿਆ ਕਾ ਕੁੱਠਾ ਖਾਵੇ ਨਾਹੀ'। ਕਦੇ ਇਸ ਨੇ ਗ਼ੁਲਾਮੀ ਸਹਾਰਨੀ ਨਹੀਂ ਹੈ। ਇਹ ਸੁਤੰਤਰ ਹੈ। ਤੀਸਰਾ, ਹੁਕਮ ਆਪ ਜਾਣਦੇ ਈ ਓ ਜੋ ਆਪ ਨੇ ਦਿੱਤਾ ਕਿ 'ਪਰ ਤਨ ਗਾਮੀ ਨਹੀਂ ਹੋਣਾ'। ਇਹ ਮੈਂ ਕਹਿ ਕੇ ਖ਼ਿਮਾ ਮੰਗਾਂਗਾ, ਤਾਂ ਕਿ ਅੱਜ ਦੀ ਦੁਨੀਆਂ ਅੰਦਰ ਜਾਂ ਆਵਣ ਵਾਲੀ ਦੁਨੀਆਂ ਅੰਦਰ ਇਹ ਹੁਕਮ ਸਾਨੂੰ ਯਾਦ ਰਵ੍ਹੇ। ਹੁਣ ਤੁਸੀਂ ਦੇਖ ਰਹੇ ਹੋ ਜੇ ਸਿਗਰਟ ਦੀ ਗੱਲ ਗੁਰੂ ਗੋਬਿੰਦ ਸਿੰਘ ਦੀ ਕਹੀ ਹੋਈ ਸਾਰੀ ਦੁਨੀਆਂ ਮੰਨ ਰਹੀ ਹੈ, ਮੰਨ ਜਾਏਗੀ ਅਤੇ ਬੜੀ ਛੇਤੀ ਮੰਨ ਰਹੀ ਹੈ। ਜੇ ਅਸੀਂ ਭਾਵੇਂ ਉਹਨੂੰ ਮਨਾਣ ਦਾ ਜਾਂ ਪ੍ਰਚਾਰ ਕਰਨ ਦਾ ਨਹੀਂ ਕੀਤਾ ਯਤਨ, ਆਪਣੇ ਆਪ ਦੁਨੀਆਂ ਨੂੰ ਸਮਝ ਆਈ ਕਿ ਕਿਤਨੀ ਮਾਰੂ ਹੈ। ਇਸੇ ਤਰ੍ਹਾਂ ਇਹ ਵੀ **ਸੰਸਾਰ ਨੂੰ ਸਮਝ ਆ ਰਹੀ ਹੈ ਕਿ ਜੇ ਇਨਸਾਨ ਨਿਜ ਨਾਰੀ ਕੇ ਸੰਗ ਨਿਉ ਨਹੀਂ ਵਧਾ ਰਿਹਾ ਤੇ ਉਹ ਐਸੀ ਬੀਮਾਰੀ ਦਾ ਸ਼ਿਕਾਰ ਹੋ ਜਾਏਗਾ ਜਿਸ ਦਾ ਸੰਸਾਰ ਉੱਤੇ ਇਲਾਜ ਹੈ ਹੀ ਨਹੀਂ**। ਇਸ ਕਰਕੇ ਆਪ ਨੇ ਸਾਨੂੰ ਬਚਾ ਲਿਆ ਕਿ ਕਿਸੇ ਵੇਲੇ ਵੀ 'ਪਰ ਤਨ ਗਾਮੀ ਨਹੀਂ ਹੋਣਾ'। ਏਕਾ ਨਾਰੀ ਜਤੀ ਹੋਏ। ਚੌਥਾ, ਕੇਸਾਂ ਦੀ ਮਹੱਤਤਾ ਤਾਂ ਅਸੀਂ ਪਹਿਲਾਂ ਹੀ ਦੱਸ ਆਏ ਹਾਂ। ਕੇਸਾਂ ਦੀ ਬੇਅਦਬੀ ਨਹੀਂ ਕਰਨੀ ਤਾਂ ਹੀ ਅਸੀਂ ਗੁਰੂ ਦੇ ਸਿੱਖ ਕਹਿਲਾਵਾਂਗੇ। ਕੇਸ ਸਾਡੀ ਮੋਹਰ ਹਨ। ਕਿਸੇ ਨੂੰ ਹੱਕ ਨਹੀਂ ਪਹੁੰਚਦਾ ਕਿ ਇਸ ਪਵਿੱਤਰ ਮੋਹਰ ਨੂੰ ਛੇੜੇ ਜਾਂ ਤੋੜੇ। ਇਹ ਆਪ ਨੇ ਹੁਕਮ ਦੇ ਕੇ ਸਾਨੂੰ ਸੰਸਾਰ ਅੰਦਰ ਵਿਚਰਨ ਦੀ ਜਾਚ ਸਿੱਖਾ ਦਿੱਤੀ ਤਾਂ ਕਿ ਸਰੀਰ ਵੀ ਇਸਦਾ ਕੰਚਨ ਰਵ੍ਹੇ, ਆਤਮਾ ਇਸਦੀ ਕੁਲਾੜੀ ਮਾਰਦੀ ਰਵ੍ਹੇ, ਕਦੀ ਪਸ਼ੂ ਵਾਲਾ ਜੀਵਨ ਜੀਅ ਕੇ ਸੰਸਾਰ ਤੋਂ ਨਾ ਜਾਏ। ਇਹ ਆਪ ਨੇ ਸਾਡੇ 'ਤੇ ਰਹਿਮਤ ਕੀਤੀ ਸੀ, ਉਹ ਹੁਕਮਨਾਮਾ ਕਾਬਲ ਦੀ ਸੰਗਤ ਨੂੰ ਭੇਜਿਆ। ਇਹੀ ਹੁਕਮਨਾਮਾ ਸਾਰੇ ਸੰਸਾਰ 'ਤੇ ਹੁਣ ਵੀ ਪ੍ਰਚੱਲਿਤ ਹੈ। ਇਸ ਕਰਕੇ ਕੋਈ ਉੱਦਮ, ਕੋਈ ਉਪਰਾਲਾ ਜਿਹੜਾ ਦਿਨ ਆ ਰਿਹਾ ਹੈ ਤਿੰਨ ਸੌ ਸਾਲਾ ਖ਼ਾਲਸੇ ਦਾ ਜਨਮ ਦਿਹਾੜਾ ਹੋਰ ਤੇ ਅਸੀਂ ਕੁਝ ਨਹੀਂ ਕਰ ਸਕਦੇ ਉਹਦੀ ਦੇਣ ਨੂੰ, ਇਕ ਗੱਲ ਕਰ ਸਕਦੇ ਹਾਂ ਕਿ ਜਿਸ ਵੇਲੇ 1999 ਆਵੇ ਤੇ 21ਵੀਂ ਸਦੀ ਵਿਚ ਅਸੀਂ ਦਾਖ਼ਲ ਹੋਣ ਲੱਗੀਏ ਤਾਂ ਸਾਰਾ ਪੰਥ ਜੇ ਅੰਮ੍ਰਿਤਪਾਨ ਕਰਕੇ ਇਕ ਅਰਦਾਸ ਕਰੇਗਾ, "ਕਲਗੀ ਵਾਲਿਆ! ਤੇਰੇ ਹੁਕਮ ਮੁਤਾਬਕ ਦੇਖ ਅਸੀਂ ਤੇਰੇ ਬਣ ਗਏ ਹਾਂ। ਹੁਣ ਸਾਨੂੰ ਬੁੱਚੜਾਂ ਅੱਗੇ ਨਾ ਸੁੱਟ। ਹੁਣ ਸਾਨੂੰ ਸੰਸਾਰ 'ਤੇ ਰੋਲਣ ਵਾਸਤੇ ਨਾ ਸੁੱਟ।" ਉਹ ਆਪ ਸੁਣੇਗਾ, ਸੁਣਦਾ ਹੈ। ਉਨ੍ਹਾਂ ਦਾ ਆਪਣਾ ਹੀ ਇਹ ਬਚਨ ਹੈ ਕਿ ਮੈਂ ਲੜਾਂਗਾ ਵਿਚ ਪੰਥ ਦੇ ਹੋ ਕੇ ਸਿਪਾਹੀ। ਮੈਂ ਜੰਗ ਵਿਚ ਸਿਪਾਹੀ ਹੋ ਕੇ ਵਿਚ ਲੜਾਂਗਾ, ਸਿਰਫ਼ ਤੁਸੀਂ ਰਹਿਤ ਉਸ ਨੂੰ ਧਾਰਨਾ ਹੈਂ। ਮੈਂ ਇਸ ਕਰਕੇ ਆਪ ਨੂੰ ਇਹ ਬਾਤ ਸੁਣਾਣ ਲੱਗਾ ਹਾਂ ਕਿ ਗੁਰੂ ਤੇਗ਼ ਬਹਾਦਰ ਪਾਤਸ਼ਾਹ ਨੇ ਜਿਸ ਵੇਲੇ ਆਪਣੇ ਬੇਟੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਿੰਡ ਮਾਖੋਵਾਲ ਮਿਲੇ ਸਨ। ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਉਸ ਵਕਤ ਨੌ ਸਾਲ ਦੀ ਸੀ। ਉਨ੍ਹਾਂ ਆਪਣੇ ਪਿਤਾ ਜੀ ਨੂੰ ਛਾਤੀ ਨਾਲ ਲਾ ਕੇ ਜਿਸ ਵੇਲੇ ਇਹ ਬਚਨ ਕੀਤੇ ਸਨ ਤੁਸੀਂ ਅੰਦਾਜ਼ਾ ਲਗਾਉ ਗੁਰੂ ਤੇਗ਼ ਬਹਾਦਰ ਪਾਤਸ਼ਾਹ ਦਾ ਸਿਰ ਕਿਤਨਾ ਉੱਚਾ ਹੋਇਆ ਹੋਏਗਾ ਅਤੇ ਬਹੁਤਿਆਂ ਨੂੰ ਸ਼ਾਇਦ ਨਹੀਂ ਪਤਾ ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਆਪ ਪਟਨਾ ਸਾਹਿਬ ਤੋਂ ਆਏ ਨੇ ਮਾਂ ਗੁਜਰੀ

ਨਾਲ ਹੈ, ਮਾਖੋਵਾਲ ਪਿੰਡ ਦਾ ਨਾਂ ਹੈ ਜਿੱਥੇ ਪਿਤਾ ਗੁਰੂ ਤੇਗ਼ ਬਹਾਦਰ ਹਨ। ਕਿਤਨਾ ਉਂਝ ਵੀ ਬੜੇ ਸੂਰਤ ਵਾਲੇ ਸਨ ਜਿਹਦਾ ਅੰਦਾਜ਼ਾ ਕੋਈ ਨਹੀਂ ਲਗਾ ਸਕਦਾ। ਕਲਗੀਧਰ ਪਾਤਸ਼ਾਹ ਜਿਹਦਾ ਅੰਤ ਨਹੀਂ ਹੈ। ਦੇਖੋ ਮਾਂ ਦੇ ਨਾਲ ਬੇਟਾ ਆ ਰਿਹਾ ਹੈ, ਮਿਲਣਾ ਪਿਉ ਨੂੰ ਹੈ, ਕੈਸਾ ਰਸਤਾ ਸਾਨੂੰ ਦੱਸ ਗਏ, ਨੇਮਾਂ ਦੀ ਉਂਗਲ ਨਾਲ ਹੈ, ਮਿਲ ਪਿਉ ਰਿਹਾ ਹੈ, ਆਉਂਦਿਆਂ ਸਾਰ ਪਿਤਾ ਨੂੰ ਮਿਲ ਕੇ ਕੀ ਆਖਿਆ ਨੇ, 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ' ਕੈਸੀ ਸੂਰਤ ਵਾਲਾ ਹੋਏਗਾ ਕਲਗੀਵਾਲਾ। ਬਾਪ ਨੂੰ ਦੇਖ ਕੇ ਮੁਖ 'ਚੋਂ ਨਿਕਲਿਆ 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ'। ਮਾਂ ਤੇਰਾ ਸ਼ੁਕਰ ਹੈ ਕਿ ਮੈਨੂੰ ਸਤਿਗੁਰੂ ਦੇ ਦੀਦਾਰ ਹੋਏ ਨੇ ਤੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ, ਕਹਿਣ ਲੱਗੇ ਅੱਜ ਤੋਂ ਬਾਅਦ ਇਸ ਮਾਖੋਵਾਲ ਦਾ ਨਾਂ ਅਨੰਦਪੁਰ ਹੋਵੇਗਾ। ਇਹ ਤਾਂ ਅਨੰਦਪੁਰ ਦਾ ਨਾਂ ਇਸ ਲਈ ਪਿਆ ਹੈ ਕਿ ਇਕ ਆਵਾਜ਼ ਮੂੰਹ ਵਿਚੋਂ ਨਿਕਲੀ ਕਿ ਮਾਂ, ਤੂੰ ਮੈਨੂੰ ਸਤਿਗੁਰੂ ਜੀ ਕੋਲ ਲੈ ਕੇ ਆਈ ਹੈਂ। ਦੇਖੋ ਪਿਤਾ ਜੀ ਨੂੰ ਵੀ ਬਾਲ ਦੇਖਣ ਬਾਅਦ ਕਿਤਨਾ ਫਿਰ ਚਾਅ ਚੜ੍ਹਿਆ ਹੈ। ਉਹ ਵੀ ਇਤਿਹਾਸ ਵਿਚ ਲਿਖਿਆ ਹੈ। ਛਾਤੀ ਨਾਲ ਲਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਕਹਿਣ ਲੱਗੇ, 'ਜਿਸ ਘਰ ਤੇਰੇ ਵਰਗਾ ਬੇਟਾ ਹੈ ਉਸ ਦੇ ਬਾਪ ਨੂੰ ਕਦੀ ਮਾਯੂਸੀ ਨਹੀਂ ਆਵੇਗੀ। ਬਸ ਮੇਰੇ ਅੰਦਰ ਵੀ ਇਹੀ ਇੱਛਾ ਹੈ'। ਕਦੀ ਕਲਗੀਧਰ ਪਾਤਸ਼ਾਹ ਵੀ ਇਸ ਦੋ ਕ੍ਰੋੜ ਦੇ ਪੰਥ ਵਿਚੋਂ ਕਿਸੇ ਇਕ ਸਿੱਖ ਨੂੰ ਛਾਤੀ ਨਾਲ ਲਾ ਕੇ ਕਹੇ, "ਜਿਸ ਦਾ ਤੇਰੇ ਵਰਗਾ ਬੇਟਾ ਹੈ, ਉਸ ਕਲਗੀ ਵਾਲੇ ਨੂੰ ਕਦੇ ਮਾਯੂਸੀ ਨਹੀਂ ਆ ਸਕਦੀ।"

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਕੀਰਤਨ ਨਿਰਮੋਲਕ ਹੀਰਾ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਨਾਨਕ ਸਾਹਿਬ ਦਾ ਇਕ ਵਾਕ ਹੈ **'ਰਾਗ ਰਤਨ ਪਰੀਆਂ ਪਰਵਾਰ, ਤਿਸੁ ਵਿਚਿ ਉਪਜੈ ਅੰਮ੍ਰਿਤਸਾਰ, ਨਾਨਕ ਕਰਤੇ ਕਾ ਇਹੁ ਧਨੁ ਮਾਲੁ'** ਵਾਹਿਗੁਰੂ ਦਾ ਜੋ ਖ਼ਜ਼ਾਨਾ ਹੈ ਨਾ ਉਹ ਹੋਰ ਕੁਝ ਨਹੀਂ ਸਿਰਫ਼ ਇਹ ਹੈ ਕਿ ਚਾਰ ਚੀਜ਼ਾਂ ਜਿਸ ਥਾਂ 'ਤੇ ਇਕੱਠੀਆਂ ਹੋ ਜਾਣ ਸਮਝ ਲਉ ਵਾਹਿਗੁਰੂ ਦਾ ਖ਼ਜ਼ਾਨਾ ਉਸ ਥਾਂ 'ਤੇ ਪਿਆ ਹੋਇਆ ਹੈ। ਸਭ ਤੋਂ ਜ਼ਰੂਰੀ ਹੈ ਰਾਗ। ਰਾਗ ਵਿਚ ਬੜੀ ਤਾਕਤ ਹੈ ਪਰ ਉਸ ਨੂੰ ਐਸ਼ ਲਈ ਵਰਤਿਆ ਜਾਂਦਾ ਹੈ। ਕਈ ਵਾਰ ਉਸ ਨੂੰ ਕੌਮ ਲਈ ਵੀ ਵਰਤਿਆ ਜਾਂਦਾ ਹੈ। ਇਸ ਕਰਕੇ ਮਹਾਰਾਜ ਨੇ ਦੂਸਰਾ ਨਾਲ ਸ਼ਬਦ ਦੇ ਦਿੱਤਾ ਹੈ 'ਰਤਨ'। ਅਗਰ ਇਸ ਵਿਚ ਸ਼ਬਦ ਹੈ, ਸ਼ਬਦ ਵਿਚ ਹੀ ਸਵਾਦ ਹੈ, ਸ਼ਬਦ ਵਿਚ ਇਕ ਸ਼ਕਤੀ ਹੈ, ਸ਼ਬਦ ਵਿਚ ਮੇਲਣ ਦੀ ਸ਼ਕਤੀ ਹੈ, ਰਤਨ ਦੇ ਅਰਥ ਹੀ ਇਹ ਹਨ ਕਿ ਸ਼ਬਦ ਵਿਚੋਂ ਜੋ ਰੌਸ਼ਨੀ ਨਿਕਲਦੀ ਹੈ ਇਹ ਸ਼ਬਦ ਦਾ ਉਚਾਰਣ ਕਰਨ ਵਾਲੇ ਰਾਗੀ ਨੂੰ ਪਤਾ ਹੋਣੀ ਚਾਹੀਦੀ ਹੈ। 'ਰਾਗ ਰਤਨ ਪਰੀਆਂ' ਅਤੇ ਜਿਵੇਂ ਰੂਹ ਨੇ ਲੰਮੀ ਉੜਾਨ ਭਰਨੀ ਹੈ, ਇਵੇਂ ਅਲਾਪ ਕਰਦਿਆਂ ਵੀ ਇਕ ਉੜਾਨ ਭਰੀ ਜਾ ਰਹੀ ਹੈ। ਲੇਕਿਨ ਉੜਾਨ ਭਰਨ ਵੇਲੇ ਪਤਾ ਹੋਣਾ ਚਾਹੀਦਾ ਹੈ ਕਿ ਕਿਸ ਘਰ 'ਤੇ ਮੈਂ ਪੁੱਜਣਾ ਹੈ ਤੇ ਕਿਸ ਘਰ ਤੋਂ ਸ਼ੁਰੂ ਹੋਣਾ ਹੈ। ਇਹ ਗੁਰੂ ਗ੍ਰੰਥ ਸਾਹਿਬ ਵਿਚ ਜੋ ਘਰ ਲਿਖੇ ਹੋਏ ਹਨ ਉਹਨਾਂ ਅਨੁਸਾਰ ਹੀ ਭਰਨਾ ਹੈ। ਗੁਰੂ ਨਾਨਕ ਪਿਤਾ ਫ਼ਰਮਾਂਦੇ ਨੇ ਇਹ ਚਾਰ ਚੀਜ਼ਾਂ ਜਿਸ ਥਾਂ 'ਤੇ ਹਨ ਰਾਗ, ਰਤਨ, ਪਰੀਆਂ, ਪਰਵਾਰ ਤਿਸੁ ਵਿਚਿ ਉਪਜੈ ਅੰਮ੍ਰਿਤਸਾਰ। ਫਿਰ ਅੰਮ੍ਰਿਤ ਜੋ ਹੈ ਜਾਂ ਅੰਮ੍ਰਿਤ ਦੀ ਧਾਰਾ ਹੈ ਆਪਣੇ ਆਪ ਉਪਜ ਪਵੇਗੀ। 'ਨਾਨਕ ਕਰਤੇ ਕਾ ਇਹ ਧਨੁ ਮਾਲੁ' ਵਾਹਿਗੁਰੂ ਦਾ ਇਹ ਹੈ ਖ਼ਜ਼ਾਨਾ ਇਸ ਕਰਕੇ ਸਾਡੇ ਘਰ ਕੀਰਤਨ ਨੂੰ ਮਹੱਤਤਾ ਦਿੱਤੀ ਹੈ ਤਾਂ ਕਿ ਕੋਈ ਇਨਸਾਨ ਵਾਹਿਗੁਰੂ ਦੇ ਖ਼ਜ਼ਾਨੇ ਨੂੰ ਲੱਭਣ ਲਈ ਕਿਸੇ ਹੋਰ ਥਾਂ 'ਤੇ ਨਾ ਚਲਾ ਜਾਏ। ਇਸੇ ਕਰਕੇ ਮਹਾਰਾਜ ਗੁਰੂ ਅਰਜਨ ਪਿਤਾ ਨੇ ਵੀ ਇਹੀ ਫ਼ਰਮਾਇਆ ਹੈ ਕਿ ਜੇ ਚਾਰ ਚੀਜ਼ਾਂ ਇਕ ਥਾਂ 'ਤੇ ਹਨ—'ਰਾਗ, ਰਤਨ, ਰਸਨਾ, ਅਲਾਪ'। ਜੇ ਕੋਈ ਇਹ ਚਾਰੋਂ ਚੀਜ਼ਾਂ ਇਕੱਠੀਆਂ

ਕਰ ਰਿਹਾ ਹੈ, ਬੋਲ ਰਿਹਾ ਹੈ, ਸੁਣ ਰਿਹਾ ਹੈ, ਇਹ ਵਾਹਿਗੁਰੂ ਦਾ ਇਕ ਤਿਆਰ ਕੀਤਾ ਹੋਇਆ ਨੁਸਖ਼ਾ ਹੈ 'ਰਾਮ ਰਸਾਇਣ' ਪਾ ਰਿਹਾ ਹੈ, ਇਕ ਐਸਾ ਨੁਸਖ਼ਾ ਹੈ, ਰਸਾਇਣ ਹੈ ਜਿਸ ਦੇ ਨਾਲ ਆਤਮ ਧਰਾ, ਆਤਮਾ ਹੈ ਜੋ ਉਹ ਸੰਤੁਸ਼ਟ ਹੋ ਜਾਏ ਅਤੇ ਜੇ ਆਤਮਾ ਸੰਤੁਸ਼ਟ ਹੈ ਸਰੀਰ ਕਿਸ ਥਾਂ 'ਤੇ ਜਾਏਗਾ ਅਤੇ ਕਾਬੂ ਵਿਚ ਰਹੇਗਾ। ਇਸ ਕਰਕੇ ਆਪ ਗੁਰੂ ਨਾਨਕ ਪਿਤਾ ਨੇ ਕੀਰਤਨ ਦੀ ਮਹਿਮਾ ਸਾਡੇ ਘਰ ਵਿਚ ਨਾ ਸਿਰਫ਼ ਇਸ ਨੂੰ ਮਨਜ਼ੂਰ ਕਰਵਾਇਆ ਬਲਕਿ ਆਪ ਹੀ ਸਾਨੂੰ ਸਮਝਾਂਦੇ ਰਹੇ ਕਿ ਕਿਤਨੀ ਇਸ ਦੀ ਮਹਿਮਾ ਹੈ। ਇੰਝ ਜਾਣ ਲਈਏ ਕੀਰਤਨ ਹੀ ਸਾਡੀ ਅਸਲ ਵਿਚ ਐਕਟੀਵਿਟੀ ਹੈ। ਇਹ ਕੋਈ ਏਵੇਂ ਬੈਠੇ ਨਹੀਂ ਹੋਏ, ਮਤੇ ਕਿਸੇ ਨੂੰ ਖ਼ਿਆਲ ਹੋ ਜਾਏ ਕਿ ਅਸੀਂ ਇੱਥੇ ਬੈਠੇ ਹੋਏ ਹਾਂ, ਕੋਈ ਅਸੀਂ ਕਰਮ ਨਹੀਂ ਕਰ ਰਹੇ। ਇਹ ਆਪਣੇ ਆਪ ਹੀ ਜਿਸ ਵੇਲੇ ਕੋਈ ਸੰਗਤ ਵਿਚ ਬੈਠ ਕੇ ਕੀਰਤਨ ਸੁਣ ਰਿਹਾ ਹੈ, ਉਸ ਦੀ ਜੋ ਅਵਸਥਾ ਹੁੰਦੀ ਹੈ, ਇਕ ਦਮ ਬਦਲਣੀ ਸ਼ੁਰੂ ਹੋ ਗਈ ਹੈ। ਬਿਰਤੀ ਵਾਹਿਗੁਰੂ ਨਾਲ ਜੁੜਨੀ ਸ਼ੁਰੂ ਹੋ ਜਾਂਦੀ ਹੈ। ਆਪ ਗੁਰੂ ਨਾਨਕ ਸਾਹਿਬ ਜਿਸ ਵੇਲੇ ਮਰਦਾਨੇ ਨੂੰ ਕੀਰਤਨ ਸ਼ੁਰੂ ਕਰਨ ਲਈ ਆਖਦੇ ਸਨ ਬੇਸੰਤੀ ਸ਼ਬਦ ਬੋਲਦੇ ਸਨ। ਉਹ ਕੀਰਤ ਤੇ ਕਿਰਤ ਜੋੜ ਰਹੇ ਸਨ। ਇਹ ਵੱਖਰੀ ਗੱਲ ਹੈ ਕੋਈ ਅਨਜਾਣ ਆਦਮੀ ਨਾ ਪੜ੍ਹਿਆ, ਨਾ ਜਾਣਿਆ, ਨਾ ਦੇਖਿਆ ਕਹਿ ਦੇਵੇ ਗੁਰੂ ਨਾਨਕ ਸਾਹਿਬ ਕਹਿੰਦੇ ਸਨ : ਛੇੜ ਮਰਦਾਨਿਆ ਰਬਾਬ ਬਾਣੀ ਆਈ ਆ, ਬਾਣੀ ਆਈ ਕਿਧਰੇ ਨਹੀਂ ਲਿਖਿਆ ਹੈ। ਸ਼ਬਦ ਪੁਰਾਤਨ ਸਾਖੀਆਂ ਵਿਚ ਉੱਥੇ ਲਿਖੇ ਹੋਏ ਹਨ, ਆਖਦੇ ਸਨ, 'ਛੇੜ ਮਰਦਾਨਿਆ ਰਬਾਬ ਕਾਈ ਸਿਫ਼ਤ ਖ਼ੁਦਾ ਦੀ ਦੀਦਾਰ ਦੀ ਕਰੀਏ' ਇਹ ਜੋ ਕੁਝ ਹੈ ਖ਼ੁਦਾ ਦੇ ਦੀਦਾਰ ਲਈ ਹੈ ਕਿਉਂਕਿ ਜਿਸ ਵੇਲੇ ਚਾਰ ਚੀਜ਼ਾਂ ਰਲ ਜਾਣਗੀਆਂ, ਜਿਸ ਖ਼ੁਦਾ ਨੂੰ ਢੂੰਡਣ ਲਈ ਅਸੀਂ ਲੱਭਦੇ ਪਏ ਆਂ, ਮਿਲ ਜਾਏਗਾ। ਇਹ ਨਾਰਦ ਦੇ ਹੱਥ ਵਿਚ ਫੜਾਈ ਹੋਈ ਵੀਨਾ ਦੇ ਸਮਾਨ ਹੈ। ਨਾਰਦ ਸ਼ਰਾਰਤੀ ਏ, ਨਾਰਦ ਦਾ ਅਰਥ ਹੈ ਈ ਏ ਸ਼ਰਾਰਤੀ ਚਲਾਕ। ਤੇ ਗੁਰਬਾਣੀ ਵਿਚ ਤੇ ਮਨ ਨੂੰ ਹੀ ਨਾਰਦ ਕਿਹਾ ਗਿਆ ਹੈ 'ਨਾਰਦੁ ਨਾਚੈ ਕਲਿ ਕਾ ਭਾਉ'। ਨਾਰਦ ਤੇ ਐਸਾ ਸ਼ਰਾਰਤੀ ਇਨਸਾਨ ਸੀ ਜੋ ਝਗੜੇ ਕਰਾਂਦਾ ਸੀ ਅਤੇ ਗੁਰੂ ਪਿਤਾ ਨੇ ਇਸ ਨਾਰਦ ਨੂੰ ਮਨ ਨਾਲ ਤਸ਼ਬੀਹ ਦੇ ਦਿੱਤੀ। ਇਹਦੇ ਹੱਥ ਵਿਚ ਵੀਨਾ ਫੜਾ ਦਿੱਤੀ ਅਤੇ ਪ੍ਰਭੂ ਨੂੰ ਇਕ ਦਿਨ ਜਾ ਕੇ ਨਾਰਦ ਕਹਿਣ ਲੱਗਾ, "ਪ੍ਰਭੂ ਨੂੰ ਮੈਂ ਢੂੰਡ ਰਿਹਾ ਹਾਂ ਜੰਗਲਾਂ ਵਿਚ, ਵਣਾਂ ਵਿਚ, ਸਾਧੂਆਂ ਕੋਲ, ਸਮਾਧੀਆਂ ਲਗਾਉਣ ਵਾਲਿਆਂ ਕੋਲ ਦੇਖ ਕੇ ਆਇਆਂ ਪਰ ਪ੍ਰਭੂ ਮੈਨੂੰ ਕਿਧਰੇ ਮਿਲਿਆ ਨਹੀਂ ਏ ਤੇ ਪ੍ਰਭੂ ਕਹਿਣ ਲੱਗੇ ਨਾਰਦ ਜਿੱਥੇ ਕੋਈ ਕੀਰਤਨ ਵਿਚ ਜੁੜਿਆ ਹੋਇਆ ਹੈ, ਮੈਨੂੰ ਉੱਥੇ ਜਾ ਕੇ ਦੇਖ, ਹੋਰ ਕਿਸੇ ਥਾਂ ਜਾਣ ਦੀ ਲੋੜ ਨਹੀਂ। ਜਿੱਥੇ ਵੀ ਕੀਰਤਨ ਹੋ ਰਿਹਾ ਹੋਵੇ ਪ੍ਰਭੂ ਆਪ ਉਸ ਥਾਂ 'ਤੇ ਆ ਬੈਠਦੇ ਹਨ। ਇਹੀ ਸੀ ਗੱਲ ਜਿਹੜੀ ਭਾਈ ਗੁਰਦਾਸ ਜੀ ਨੇ ਸਾਨੂੰ ਸਮਝਾਈ। **'ਗੁਰ ਮੂਰਤਿ ਗੁਰ ਸ਼ਬਦ ਸੁਣਿ'**। ਗੁਰੂ ਦੀ ਮੂਰਤ ਵੀ ਇਹੀ ਹੈ, ਗੁਰੂ ਦੀ ਹੋਂਦ ਵੀ ਇਹੀ ਹੈ, ਗੁਰੂ ਦਾ ਤਸੱਵਰ ਵੀ ਇਹੀ ਹੈ, ਗੁਰੂ ਦਾ ਚਿੱਤਰ ਵੀ ਇਹੀ ਹੈ, **'ਗੁਰ ਮੂਰਤਿ ਗੁਰ ਸ਼ਬਦਿ ਸੁਣਿ'** ਤੇ **'ਸਾਧ ਸੰਗਤਿ ਆਸਣਿ ਨਿਰੰਕਾਰੀ'**। ਸਾਧ ਸੰਗਤ ਵਿਚ ਹੀ ਵਾਹਿਗੁਰੂ ਆਸਣ ਲਾ ਕੇ ਬੈਠਾ ਹੋਇਆ ਹੈ, ਬਸ ਸਾਡਾ ਇਕ ਕੰਮ ਹੈ ਕਿ ਅਸੀਂ ਗੁਰੂ ਦੇ ਸ਼ਬਦ ਨੂੰ ਧਿਆਨ ਨਾਲ ਸੁਣੀਏ। ਇਹ ਤੇ ਫਿਰ ਇਤਿਹਾਸ ਦੀ ਬੜੀ ਪ੍ਰਸਿੱਧ ਸਾਖੀ ਹੈ ਜਿਤਨੀ ਵਾਰੀ ਦੁਹਰਾਓ ਉਤਨੀ ਵਾਰੀ ਨਵੀਨ ਲੱਗੇਗੀ।

ਇਕ ਸਾਖੀ ਭਾਈ ਮਨੀ ਸਿੰਘ ਜੀ ਨੇ ਲਿਖੀ (ਭਾਈ ਗੁਰਦਾਸ ਜੀ ਨੇ ਇਸ਼ਾਰਾ ਕੀਤਾ ਹੈ) ਭਾਈ ਮਰਦਾਨਾ ਜੀ ਦੀ ਉਮਰ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲੋਂ ਦਸ ਸਾਲ ਵੱਡੀ ਸੀ। ਭਾਈ ਮਰਦਾਨਾ ਜੀ ਬੜੀ ਸੁਹਣੀ ਰਬਾਬ ਵਜਾਂਦੇ ਸਨ। ਜਦ ਪਿਤਾ ਗੁਰੂ ਨਾਨਕ ਦੇਵ ਜੀ ਤਲਵੰਡੀ ਸ਼ਹਿਰ ਵਿਚ ਸਨ। ਆਪ ਖੇਤਾਂ ਵਿਚ ਬਿਰਾਜੇ ਹੋਏ ਸਨ। ਮਰਦਾਨੇ ਦੀ ਆਵਾਜ਼ ਰਬਾਬ ਵਜਣ ਦੀ ਕੰਨਾਂ ਵਿਚ ਪਈ ਨੇ। ਜਿੱਥੋਂ ਉਹ ਆਵਾਜ਼ ਆ ਰਹੀ ਏ ਚੱਲ ਪਏ ਤੇ ਉਸ ਬੰਦੇ ਨੂੰ ਜੋ ਰਬਾਬ ਵਜਾ ਰਿਹਾ ਸੀ ਕਹਿਣ ਲੱਗੇ, ਰਬਾਬ ਭਲੀ ਵਜਾਂਦਾ ਏਂ, ਤੇਰਾ ਨਾਂ ਕੀ ਏ' ਤੇ ਉਹ ਕਹਿਣ ਲੱਗਾ ਜੀ ਨਾਮ ਮੇਰਾ ਦਾਨਾ ਤੇ ਲੋਕੀਂ ਮੈਨੂੰ ਮਰਾਸੀ ਕਹਿੰਦੇ ਨੇ। ਇਹਦਾ ਨਾਂ ਦਾਨਾ ਸੀ ਜਿਸ ਤਰ੍ਹਾਂ ਭਾਈ ਲਹਿਣਾ ਜੀ ਬਾਅਦ ਵਿਚ ਗੁਰੂ ਅੰਗਦ ਬਣ ਗਏ, ਜਿਸ ਤਰ੍ਹਾਂ ਭਾਈ ਜੇਠਾ ਜੀ ਗੁਰੂ ਰਾਮਦਾਸ ਬਣ ਗਿਆ, ਇਸ ਦਾ ਨਾਂ ਵੀ ਦਾਨਾ ਸੀ। ਗੁਰੂ ਨਾਨਕ ਪਿਤਾ ਨੇ ਇਹਦਾ ਨਾਂ ਮਰਦਾਨਾ ਬਖ਼ਸ਼ਿਆ ਸੀ। ਆਪ ਨੇ ਉਸੇ ਵੇਲੇ ਹੀ ਆਖਿਆ ਕਿ ਜੇ ਸ਼ਬਦ ਪਾ ਕੇ ਰਾਗ ਨੂੰ ਗਾਏਂ ਤਾਂ ਤੂੰ ਮਰਦਾਨਾ ਕਹਿਲਾਏਂ। ਮਰਦਾਨਾ ਉਹ ਹੈ ਜੋ ਸ਼ਬਦ ਤੇ ਰਾਗ ਨੂੰ ਜੋੜ ਰਿਹਾ ਹੈ ਬਾਕੀ ਤੇ ਗਵੱਈਏ ਹਨ, ਸੰਗੀਤਕਾਰ ਹਨ ਜਾਂ ਤੁਸੀਂ ਦੇਖਦੇ ਹੋ ਉਛਲ ਕੁੱਦ ਕੇ ਗਾਉਣ ਵਾਲੇ ਹਨ। ਪਰ ਸ਼ਬਦ ਪਾ ਕੇ ਰਾਗ ਨੂੰ ਗਾਣ ਵਾਲਾ ਮਰਦਾਨਾ ਹੀ ਸੀ। ਸੂਰਮਾ ਵੀ ਉਹੀ ਹੈ ਅਤੇ ਤਾਂ ਹੀ ਤਾਂ ਦਾਨੇ ਨੂੰ ਪਿਤਾ ਨੇ ਮਰਦਾਨੇ ਦਾ ਖ਼ਿਤਾਬ ਦਿੱਤਾ ਤੇ ਆਪਣੇ ਨਾਲ ਲਗਾ ਲਿਆ। ਪ੍ਰਚਾਰ ਲਈ ਥਾਂ ਥਾਂ ਗਏ। ਮਰਦਾਨਾ ਨਾਲ ਚਲਦਾ ਰਿਹਾ ਅਤੇ ਮਰਦਾਨੇ ਨੂੰ ਜਿਸ ਵੇਲੇ ਗੁਰੂ ਨਾਨਕ ਨੇ ਰਬਾਬ ਲੈ ਕੇ ਦਿੱਤੀ ਉਸ ਨੂੰ ਮੈਂ ਹਰ ਰਾਗੀ ਨੂੰ ਦੱਸਣਾ ਚਾਹਾਂਗਾ, ਇਸੇ ਲਈ ਬੇਨਤੀ ਕਰਦਾ ਹਾਂ ਕਿ ਜਦ ਆਪ ਮਰਦਾਨਾ ਜੀ ਗੁਰੂ ਨਾਨਕ ਦੇ ਕਹੇ ਤੇ ਰਬਾਬ ਲੈਣ ਗਏ ਸਨ। ਫ਼ਰੰਦੇ ਕੋਲੋਂ ਆਪ ਬਣਾਕੇ ਲਿਆਏ ਸਨ, ਇਸ ਗੱਲ ਨੂੰ ਕੋਈ ਰਾਗੀ ਨਾ ਭੁੱਲੇ। ਉਸ ਵੇਲੇ ਮਰਦਾਨੇ ਨੇ ਫ਼ਰੰਦੇ ਨੂੰ ਕਿਹਾ, ਦਸ ਫ਼ਰੰਦਿਆ, ਤੇਰੀ ਰਬਾਬ ਦਾ ਮੁੱਲ ਕੀ ਏ ? ਗੁਰੂ ਨਾਨਕ ਨੇ ਮੈਨੂੰ ਰੁਪਏ ਦਿੱਤੇ ਹਨ, ਇਸ ਦੀ ਕੀਮਤ ਦੇਣ ਲਈ। ਤਾਂ ਫ਼ਰੰਦੇ ਨੇ ਕਿਹਾ ਸੀ, 'ਮੁੱਲ ਦੇਵੇਗਾ, ਤੇ ਰਬਾਬੀ ਕਹਿਣ ਲੱਗਾ, ਹਾਂ ਦਿਆਂਗਾ। ਫ਼ਰੰਦੇ ਨੇ ਕਿਹਾ, ਮੁੱਲ ਇਸ ਦਾ ਬਸ ਇਹੀ ਹੈ, ਇਸ ਰਬਾਬ ਨੂੰ ਗੁਰੂ ਨਾਨਕ ਤੋਂ ਸਿਵਾ ਕਿਸੇ ਹੋਰ ਅੱਗੇ ਵਜਾਈਂ ਨਾ। ਬਸ ਇਹੀ ਮਹਿਮਾ ਹਜ਼ੂਰੀ ਰਾਗੀ ਦੀ ਵੀ ਹੈ। ਜੇ ਇਹ ਦਰ- ਦਰ ਗਲੀ-ਗਲੀ ਗਾਣ ਲੱਗ ਪੈਣ। ਇਨ੍ਹਾਂ ਨੂੰ ਫਿਰ ਸ਼ਬਦ ਰਾਗ ਦੀ ਸੋਝੀ ਨਹੀਂ ਆ ਸਕਦੀ। ਇਸ ਕਰਕੇ ਮਰਦਾਨੇ ਦਾ ਸਾਥ ਗੁਰੂ ਨਾਨਕ ਨਾਲ ਨਿਭਿਆ ਕਿਉਂਕਿ ਰਾਗ ਤੇ ਸ਼ਬਦ ਨੂੰ ਜਿਹੜਾ ਵੀ ਇਕੱਠਿਆਂ ਗਾਏਗਾ ਉਹ ਗੁਰੂ ਨਾਲ ਟੁਰੇਗਾ ਉਹੀ ਗੁਰੂ ਦਾ ਮਰਦਾਨਾ ਬਣ ਜਾਵੇਗਾ। ਇਹੀ ਕਾਰਣ ਸੀ ਮਰਦਾਨਾ ਕਿਤਨਾ ਗੁਰੂ ਨਾਨਕ ਦੇ ਨੇੜੇ ਹੋ ਗਿਆ। ਇਕ ਵਾਰੀ ਗੁਰੂ ਨਾਨਕ ਸਾਹਿਬ ਨੂੰ ਆਖ ਹੀ ਬੈਠਾ ਆਪਣੇ ਸੁਭਾਅ ਅਨੁਸਾਰ, 'ਬਾਬਾ ਬਹੁਤਾ ਨਾ ਵੱਡਾ ਬਣਿਆ ਫਿਰੀਂ, ਬਾਬਾ ਤੁਹਾਡਾ ਮੇਰਾ ਅੰਤਰ ਨਹੀਂ; ਤੁਸੀਂ ਰੱਬ ਦਾ ਡੂਮ ਹੋ, ਮੈਂ ਤੁਹਾਡਾ ਡੂਮ ਹਾਂ।' ਅਤੇ ਇਹੀ ਜੋ ਸਾਂਝ ਹੈ ਗੁਰੂ ਨਾਲ ਉਹ ਹਰ ਕੀਰਤਨ ਕਰਨ ਵਾਲੇ ਦੀ ਹੋ ਜਾਏਗੀ। ਉਹ ਵਾਹਿਗੁਰੂ ਦੇ ਨੇੜੇ ਹੋ ਕੇ ਬੈਠੇਗਾ। ਉਂਞ ਇਕ ਵਾਰੀ ਮਰਦਾਨੇ ਨੇ ਕਿਹਾ ਸੀ ਗੁਰੂ ਨਾਨਕ ਸਾਹਿਬ ਨੂੰ। ਮਰਦਾਨੇ ਦੀਆਂ ਵੀ ਵਾਰਾਂ ਲਿਖੀਆਂ ਹੋਈਆਂ ਹਨ ਸਾਡੇ ਇਤਿਹਾਸ ਅੰਦਰ ਕਿਉਂਕਿ ਉਹ ਬਾਣੀ ਨਹੀਂ ਸੀ ਇਸ ਕਰਕੇ ਬਹੁਤੀ ਸਾਂਭੀ ਨਹੀਂ ਗਈ। ਪਰ ਸਾਡੀਆਂ ਜਨਮ

ਸਾਖੀਆਂ ਅੰਦਰ ਜਾਂ ਪੁਰਾਤਨ ਕਿਤਾਬਾਂ ਵਿਚ ਲਿਖੀਆਂ ਨੇ। ਕਈ ਵਾਰਾਂ ਗੁਰੂ ਨਾਨਕ ਸਾਹਿਬ ਦੇ ਬਾਰੇ ਮਰਦਾਨੇ ਨੇ ਵੀ ਕਈ ਵਾਰਾਂ ਗਾਈਆਂ। ਬਸ ਇਹ ਹੀ ਖ਼ਿਆਲ ਰੱਖਣਾ ਹੈ ਕਿ ਜਿਸ ਵੇਲੇ ਵਾਹਿਗੁਰੂ ਦਾ ਹੋ ਜਾਈਏ, ਵਾਹਿਗੁਰੂ ਵਿਚ ਸਮਾ ਜਾਈਏ, ਵਾਹਿਗੁਰੂ ਦਾ ਰੂਪ ਹੋ ਜਾਈਏ ਉਸ ਵੇਲੇ ਵੀ ਕੋਈ ਹੰਕਾਰ ਦੀ ਤਾਰ ਨਾ ਵੱਜੇ। ਆਪ ਗੁਰੂ ਨਾਨਕ ਹੈ, ਜੋਤ ਧਰ ਰੂਪ ਹੈ। ਮਰਦਾਨੇ ਨੇ ਇਕ ਵਾਰ ਗੁਰੂ ਨਾਨਕ ਦੀ ਵਾਰ ਗਾ ਦਿੱਤੀ ਅਤੇ ਵਾਰ ਵਿਚ ਕਿਹਾ : **'ਤੁਧ ਜਿਹਾ ਜੇ ਕੋਈ ਹੋਵੇ ਤਾਂ ਹੋਵੇ ਜੋ ਕੁਛ ਤੂੰ ਹੈਂ ਹੋਰ ਕੋਈ ਨਹੀਂ ਹੈ'**। ਤੇ ਗੁਰੂ ਨਾਨਕ ਸਾਹਿਬ ਨੇ ਟੋਕ ਦਿੱਤਾ। ਕਹਿਣ ਲੱਗੇ, ਮਰਦਾਨਿਆ ਇਹ ਕਦੀ ਨਾ ਆਖੀਂ। ਵਾਹਿਗੁਰੂ ਤੇ ਸਿਰਫ਼ ਵਾਹਿਗੁਰੂ ਹੈ, ਅਸੀਂ ਉਸ ਦੇ ਨਾਚੀਜ਼ ਬਣੇ ਹੋਏ ਇਨਸਾਨ ਹਾਂ ਜੋ ਸੰਸਾਰ 'ਤੇ ਵਿਚਰ ਰਹੇ ਹਾਂ। ਨਾਨਕ ਪਾਤਸ਼ਾਹ ਨੇ ਉਸੇ ਵੇਲੇ ਮਰਦਾਨੇ ਨੂੰ ਟੋਕ ਕੇ ਰੱਖ ਦਿੱਤਾ ਕਿ ਐਸਾ ਨਹੀਂ ਕਹਿਣਾ। ਜਿਵੇਂ ਕਈ ਵਾਰੀ ਸਾਡੇ ਮੂੰਹੋਂ ਨਿਕਲ ਜਾਂਦਾ ਹੈ ਕਿਸੇ ਇਕਾਗਰ ਚਿੱਤ ਹੋਏ ਇਨਸਾਨ ਨੂੰ ਦੇਖ ਕੇ ਕਿ ਇਹ ਤੇ ਵਾਹਿਗੁਰੂ ਹੀ ਹੈ ਜੋ ਸੰਸਾਰ 'ਤੇ ਆ ਗਿਆ ਹੈ ਜਾਂ ਕਈ ਵਾਰੀ ਕੋਈ ਸਾਧੂ ਵਾਹਿਗੁਰੂ ਬਣ ਕੇ ਵੀ ਪੈਦਾ ਹੋ ਜਾਂਦੇ ਹਨ, ਆਖਣ ਵੀ ਲੱਗ ਪੈਂਦੇ ਹਨ ਅਸੀਂ ਪ੍ਰਭੂ ਦਾ ਹੀ ਰੂਪ ਹਾਂ, ਪਰ ਹਸ਼ਰ ਉਨ੍ਹਾਂ ਦਾ ਉਹੀ ਹੁੰਦੈ ਜੋ ਪਿਛਲੇ ਹਫ਼ਤੇ ਇਕ ਬੰਦੇ ਕੁਰੇਸ਼ ਦਾ ਹੋਇਆ ਸੀ, ਜਿਸ ਨੇ ਇਹ ਪ੍ਰਚਾਰ ਕਰ ਦਿੱਤਾ ਸਾਰੇ ਅਮਰੀਕਾ ਅੰਦਰ ਕਿ ਮੈਂ ਵਾਹਿਗੁਰੂ ਦਾ ਉਸੇ ਤਰ੍ਹਾਂ ਬੇਟਾ ਆਇਆ ਹਾਂ ਜਿਵੇਂ ਈਸਾ ਆਇਆ ਸੀ ਅਤੇ ਕੁਝ ਲੋਕੀਂ ਉਸ ਨੇ ਨਾਲ ਲੈ ਲਏ ਅਤੇ ਐਸੇ ਲੋਭੀ ਨਾਲ ਲਾ ਲਏ ਜਿਨ੍ਹਾਂ ਨੂੰ ਫਿਰ ਪਿਛਲੇ ਹਫ਼ਤੇ ਇਕੱਠਿਆਂ ਕਰਕੇ ਉਸ ਨੇ ਜ਼ਹਿਰ ਪਿਲਾਇਆ। ਆਪ ਤੇ ਮਰਿਆ ਹੀ ਸਾਥੀ ਵੀ ਨਾਲ ਮਰੇ। ਬਸ ਐਸਾ ਹੀ ਹੋਵੇਗਾ ਜਿਹੜਾ ਆਪਣੇ ਆਪ ਨੂੰ ਵਾਹਿਗੁਰੂ ਜਾਂ ਵਾਹਿਗੁਰੂ ਦਾ ਬੇਟਾ ਆਖੇਗਾ। ਅਸੀਂ ਤੇ ਵਾਹਿਗੁਰੂ ਦੇ ਦਰ ਤੇ ਗੁਰਬਾਣੀ ਦੇ ਅਨੁਸਾਰ ਇਕ ਛੋਟੇ-ਛੋਟੇ ਤਿਨਕੇ ਹਾਂ, ਉਸ ਦੀ ਨਜ਼ਰ ਸਵੱਲੀ ਪੈ ਜਾਏ ਤੇ ਨੂਰ ਪੈ ਸਕਦਾ ਹੈ। ਇਹ ਮਰਦਾਨਾ ਆਪ ਨਾਲ ਤਾਂ ਹੀ ਨਿਭਦਾ ਰਿਹਾ, ਨਿਮ੍ਰਤਾ ਵਿਚ ਰਹਿ ਸੇਵਕ ਬਣ ਆਪ ਨਾਲ ਨਿਭਾ ਗਿਆ। ਹਰ ਕੀਰਤਨੀਏ ਅੰਦਰ ਵੀ ਇਹੀ ਦਾਤ ਵਾਹਿਗੁਰੂ ਦੇਵੇਗਾ ਕਿ ਉਹ ਸਭ ਨੂੰ ਠੀਕ ਰਾਵਾਂ ਤੇ ਪਾਏ ਅਤੇ ਗੁਰੂ ਦੀ ਬਾਣੀ ਸੁਣਾਵੇ। ਪਰ ਆਪ ਨੂੰ ਇਹ ਵੀ ਪਤਾ ਹੈ ਸਾਡੇ ਇਤਿਹਾਸ ਅੰਦਰ ਕਿ ਗੁਰੂ ਅੰਗਦ ਦੇਵ ਮਹਾਰਾਜ ਜੀ ਨੇ ਗੁਰੂ ਨਾਨਕ ਪਿਤਾ ਕੋਲੋਂ ਜਿਸ ਵੇਲੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਹੈ ਤਾਂ ਗੁਰੂ ਨਾਨਕ ਜੀ ਨੇ ਫ਼ਰਮਾਇਐ ਕੁਝ ਚੀਜ਼ ਮੰਗ ਲਓ, ਪਰ ਗੁਰੂ ਅੰਗਦ ਮਹਾਰਾਜ ਨੇ ਕਿਹਾ, ਸਭ ਕੁਝ ਆਪਨੇ ਮੈਨੂੰ ਬਖ਼ਸ਼ ਕਰ ਦਿੱਤਾ ਹੈ, ਇਤਨੀ ਹੁਣ ਮਿਹਰ ਕਰੋ, ਇਕ ਤੇ ਜਿਹੜੀ ਤੁਹਾਡੇ ਕੋਲ ਪੋਥੀ ਹੈ ਨਾ ਇਹ ਮੈਨੂੰ ਦੇ ਦਿਉ, ਦੂਸਰੇ ਕਮਰਕੱਸਾ ਜੋ ਤੁਸੀਂ ਪਾਇਆ ਹੋਇਐ ਸੇਵਾ ਦਾ ਚਿੰਨ੍ਹ ਇਹ ਮੈਨੂੰ ਦੇ ਦਿਉ, ਤੀਸਰਾ ਬਾਣੀ ਨੂੰ ਗਾਉਣ ਲਈ ਮੈਨੂੰ ਕੋਈ ਰਬਾਬੀ ਵੀ ਦਿਓ। ਗੁਰੂ ਨਾਨਕ ਸਾਹਿਬ ਕਹਿਣ ਲੱਗੇ ਹਾਂ ਇਕ ਮੇਰੇ ਕੋਲੋਂ ਰਬਾਬੀ ਸੀ ਮਰਦਾਨਾ ਹੁਣ ਗੁਜ਼ਰ ਗਿਆ ਹੈ, ਸੰਸਾਰ 'ਤੇ ਨਹੀਂ ਹੈ, ਸੁਣਿਆ ਹੈ ਪੰਜਾਬ ਅੰਦਰ ਇਕ ਬੜਾ ਵੱਡਾ ਰਬਾਬੀ ਹੈ, ਉਹ ਮੈਂ ਤੈਨੂੰ ਮੰਗਵਾ ਦਿੰਦਾ ਹਾਂ। ਉਸ ਦਾ ਨਾਂ ਹੈ ਬਲਵੰਡ। ਇਹ ਬਲਵੰਡ ਆਪ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਦਿੱਤਾ ਕਿ ਬਾਣੀ ਗਾ ਕੇ ਸੁਣਾਏ। ਅਤੇ ਇਹ ਇਤਨਾ ਹੀ ਉੱਚਾ ਸੀ ਕਿ ਇਸ ਦੀ

ਬਾਣੀ ਆਖੀ ਹੋਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋ ਗਈ ਪਰ ਇਹਦੀਆਂ ਵੀ ਸਟੇਜਾਂ ਹਨ ਹਰ ਇਕ ਦੀਆਂ, ਭਾਵੇਂ ਕੋਈ ਇਨਸਾਨ ਹੈ ਭਾਵੇਂ ਕੋਈ ਜਗਿਆਸੂ ਹੈ। ਬਲਵੰਡ ਦੀ ਜਿਸ ਵੇਲੇ ਗੁਰੂ ਨਾਨਕ ਸਾਹਿਬ ਨੇ ਬਾਂਹ ਫੜਾਈ ਗੁਰੂ ਅੰਗਦ ਸਾਹਿਬ ਨੂੰ ਤੇ ਨਾਲ ਇਹ ਵੀ ਸ਼ਬਦ ਕਹੇ ਸਨ ਕਿ ਇਨ੍ਹਾਂ ਨੂੰ ਸੰਭਾਲਣਾ ਬੜਾ ਮੁਸ਼ਕਲ ਹੈ। ਰਾਗੀ, ਰਬਾਬੀ ਸੰਭਾਲਣਾ ਬੜਾ ਮੁਸ਼ਕਲ ਹੈ। ਇਸ ਤਰ੍ਹਾਂ ਇਹਨੂੰ ਸੰਭਾਲੀ ਜਿਵੇਂ ਬੱਤੀ ਦੰਦਾਂ ਵਿਚ ਜੀਭ ਹੁੰਦੀ ਏ ਪਰ ਇਹ ਫਿਰ ਵੀ ਨਹੀਂ ਸੰਭਾਲੇ ਜਾਂਦੇ।

ਹੁਣ ਬਲਵੰਡ ਦੀਆਂ ਤੁਸੀਂ ਸਾਖੀਆਂ ਜਾਣਦੇ ਹੋ, ਇਹ ਕਦੀ ਵੀ ਕੁਝ ਵੀ ਬੋਲ ਪੈਂਦਾ ਸੀ। ਕੁਬੋਲ ਵੀ ਇਕ ਵਾਰੀ ਬੋਲ ਪਿਆ। ਬੋਲਿਆ ਭਾਵੇਂ ਛੋਟੀ ਜਿਹੀ ਗੱਲ 'ਤੇ ਸੀ। ਬਾਕੀ ਇਸ ਵਿਚ ਹੋਰ ਕੋਈ ਔਗੁਣ ਨਹੀਂ ਸਨ। ਚੰਗਾ ਸੁਭਾਅ ਸੀ। ਤਾਂ ਹੀ ਇਹ ਗੁਰੂ ਅਰਜਨ ਪਿਤਾ ਤੱਕ ਰਿਹਾ ਹੈ। ਕੁਝ ਇਸ ਨੂੰ ਮਾਣ ਵੀ ਹੋ ਗਿਆ ਹੋਵੇਗਾ। ਇਕ, ਗੁਰੂ ਦੇ ਨੇੜੇ ਰਹਿਣ ਕਰਕੇ। ਦੂਜਾ, ਸੰਗਤ ਇਕੱਠੀ ਕਰਨ ਕਰਕੇ, ਕਈਆਂ ਨੂੰ ਤੇ ਐਸਾ ਹੀ ਮਾਣ ਹੋ ਜਾਂਦੈ ਕਿ ਸਾਡੇ ਕਰਕੇ ਸੰਗਤ ਆ ਰਹੀ ਹੈ। ਉਨ੍ਹਾਂ ਨੂੰ ਬਿਲਕੁਲ ਇਹ ਖ਼ਿਆਲ ਨਹੀਂ ਹੁੰਦਾ ਕਿ ਸੰਗਤ ਤੇ ਸ਼ਬਦ ਦੀ ਮਤਵਾਲੀ ਹੈ, ਇਹ ਤੇ ਕੀਰਤਨ ਦੀ ਮਤਵਾਲੀ ਹੈ, ਇਹ ਕੋਈ ਕੀਰਤਨੀਆਂ ਦੀ ਮਤਵਾਲੀ ਨਹੀਂ ਹੈ। ਇਹੀ ਇਕ ਵਾਰ ਸ਼ੱਕ ਪੈ ਗਿਆ ਬਲਵੰਡ ਜੀ ਨੂੰ। ਬਲਵੰਡ ਜੀ ਨੂੰ ਬਾਂਹ ਫੜਾਈ ਸੀ ਗੁਰੂ ਨਾਨਕ ਸਾਹਿਬ ਨੇ। ਬਲਵੰਡ ਜੀ ਨੂੰ ਇਸ ਕਰਕੇ ਵੀ ਬੜਾ ਮਾਨ ਸੀ ਕਿ ਮੈਨੂੰ ਤੇ ਗੁਰੂ ਨਾਨਕ ਨੇ ਦਿੱਤਾ ਹੈ ਅਤੇ ਆਖਿਆ ਵੀ ਕਰੇ 'ਮੈਂ ਨਹੀਂ ਕਿਸੇ ਹੋਰ ਅੱਗੇ ਕੀਰਤਨ ਕਰਨਾ, ਮੈਂ ਨਹੀਂ ਕਿਸੇ ਹੋਰ ਥਾਂ ਕੀਰਤਨ ਕਰਨਾ, ਮੈਨੂੰ ਨਾ ਹੋਰ ਕੋਈ ਬੁਲਾਇਆ ਕਰੇ' ਇਹ ਗੱਲਾਂ ਕਹਿਣ ਲੱਗ ਪਿਆ, ਇਥੋਂ ਤੱਕ ਇਕ ਦਿਨ ਹੋਇਆ ਇਹ ਕਿ ਬਾਬਾ ਬੁੱਢਾ ਜੀ ਦੇ ਮਨ ਵਿਚ ਆਇਆ ਕਿ ਮੈਂ ਬਲਵੰਡ ਕੋਲੋਂ ਕੀਰਤਨ ਸੁਣਾਂ ਪਰ ਬਲਵੰਡ ਜੀ ਕੁਬੋਲ ਬੋਲ ਸੁਣਾ ਬੈਠਾ। ਬੁੱਢਾ ਜੀ ਨੂੰ ਕਹਿਣ ਲੱਗਾ ਕਿ ਕੱਲ੍ਹ ਦੀਵਾਨ ਹੋਵੇਗਾ ਤੇ ਉਸ ਵਕਤ ਸੁਣ ਲਈਂ। ਬਸ ਇਹੀ ਸੀ ਜੋ ਇਸਦਾ ਵਿਗਾੜ ਜੋ ਸਾਡੇ ਘਰ ਨਾਲ ਆਰੰਭ ਵਿਚ ਪਿਆ। ਪਰ ਉਸ ਵੇਲੇ ਜਿਸ ਵੇਲੇ ਅਗਲੇ ਦਿਨ ਗੁਰੂ ਦਰਬਾਰ ਵਿਚ ਕੀਰਤਨ ਕਰਨ ਲੱਗਾ ਤਾਂ ਗੁਰੂ ਅੰਗਦ ਦੇਵ ਜੀ ਮਹਾਰਾਜ ਕਹਿੰਦੇ ਨੇ, "ਬਲਵੰਡ ਜਿਸ ਵੇਲੇ ਮੈਂ ਸੁਣਨਾ ਚਾਹਿਆ ਸੀ ਤੂੰ ਸੁਣਾਇਆ ਨਹੀਂ ਹੈ, ਹੁਣ ਮੈਂ ਤੇਰਾ ਕੀਰਤਨ ਨਹੀਂ ਸੁਣਨਾ, ਆਪੇ ਅਸੀਂ ਕਰ ਲਵਾਂਗੇ, ਆਪ ਸੰਗਤ ਕਰ ਲਵੇਗੀ।" ਉਸ ਵੇਲੇ ਬਲਵੰਡ ਜੀ ਨੂੰ ਖ਼ਿਆਲ ਆਇਆ ਮੈਂ ਗ਼ਲਤੀ ਕਰ ਚੁੱਕਾ ਹਾਂ, ਖ਼ਿਮਾ ਮੰਗੀ, ਖ਼ਿਮਾ ਵੀ ਬਾਬਾ ਬੁੱਢਾ ਜੀ ਨੇ ਲੈ ਕੇ ਦਿੱਤੀ ਅਤੇ ਗੁਰੂ ਸਾਹਿਬ ਨੇ ਪਹਿਲਾਂ ਖ਼ਿਮਾ ਨਹੀਂ ਕੀਤਾ, ਫਿਰ ਸਾਰੀ ਸੰਗਤ ਨੇ ਜਿਵੇਂ ਸੰਗਤ ਕਰਦੀ ਏ ਤੁਸੀਂ ਆਪ ਵੀ ਵੇਖ ਲੈਣਾ ਕਈ ਵਾਰੀ ਐਸਾ ਹੁੰਦੈ ਸੰਗਤ ਵਿਚੋਂ ਚਾਰ ਪੰਜ ਬੰਦੇ ਆਪਣੀ ਗੱਲ ਕਹਿਣ ਲੱਗ ਜਾਂਦੇ ਨੇ, ਭਾਵੇਂ ਅਸਲ ਗੱਲ ਦਾ ਪਤਾ ਨਹੀਂ ਹੁੰਦਾ। ਇਸ ਲਈ ਸਾਰੀ ਸੰਗਤ ਵਿਚ ਹੀ ਇਹ ਆਵਾਜ਼ ਉੱਠਣੀ ਸ਼ੁਰੂ ਹੋ ਗਈ ਕਿ ਬਲਵੰਡ ਨੂੰ ਕੀਰਤਨ ਕਿਉਂ ਨਹੀਂ ਕਰਨ ਦਿੱਤਾ। ਗੁਰੂ ਅੰਗਦ ਦੇਵ ਮਹਾਰਾਜ ਤੁਹਾਡਾ ਵੀ ਕੋਈ ਮੁਕਾਬਲਾ ਨਹੀਂ ਹੈ। ਸਾਧਸੰਗਤ ਤੇ ਭਾਈ ਬੁੱਢਾ ਜੀ ਦੇ ਕਹਿਣ ਤੇ ਬਲਵੰਡ ਜੀ ਨੂੰ ਕੀਰਤਨ ਕਰਨ ਦੀ ਇਜਾਜ਼ਤ ਦੇ ਦਿੱਤੀ। ਭਾਵੇਂ ਇਸਨੇ ਬਾਬਾ ਬੁੱਢਾ ਜੀ ਦਾ ਨਿਰਾਦਰ ਕੀਤਾ ਪਰ ਬਲਵੰਡ ਮੈਨੂੰ ਆਖਣ ਲੱਗਾ ਹੁਣ ਮੈਂ ਕੀਰਤਨ ਤਾਂ ਕਰਾਂਗਾ ਜੇ ਮੈਨੂੰ ਅੱਧੀ

ਗੋਲਕ ਦਿਉਗੇ ਤੇ ਗੁਰੂ ਅੰਗਦ ਸਾਹਿਬ ਕਹਿਣ ਲੱਗੇ ਕਿ ਗੋਲਕ ਵੱਲ ਤੇ ਮੈਂ ਕਦੇ ਤੱਕਿਆ ਹੀ ਨਹੀਂ ਹੈ। ਸਾਰੀ ਜ਼ਿੰਦਗੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਗੋਲਕ ਦੇ ਪੈਸੇ ਨੂੰ ਸੱਚੀਮੁੱਚੀ ਹੱਥ ਨਹੀਂ ਲਾਇਆ, ਦੇਖਿਆ ਵੀ ਨਹੀਂ ਹੈ, ਪੁੱਛਿਆ ਵੀ ਨਹੀਂ ਹੈ, ਕਿਤਨੀ ਗੋਲਕ ਆਈ ਹੈ ਜਾਂ ਕਿਤਨੀ ਹੈ, ਕਦੀ ਹਿਸਾਬ ਨਹੀਂ ਲਿਆ। ਗੁਰੂ ਅੰਗਦ ਦੇਵ ਜੀ ਕਹਿਣ ਲੱਗੇ, ਮੈਂ ਇਸ ਕਾਰਨ ਕੀਰਤਨ ਕਰਨ ਨਹੀਂ ਦਿੱਤਾ ਕਿਉਂਕਿ ਹੁਣ ਅੱਧੀ ਗੋਲਕ ਮੰਗ ਲਈ ਸੂ ਕਿ ਅੱਧੀ ਗੋਲਕ ਵੰਡਾਓ ਤੇ ਕੱਲ੍ਹ ਫਿਰ ਸੰਗਤ ਵੰਡਣ ਦੀ ਗੱਲ ਕਰੇਗਾ ਤੇ ਜੇ ਸੰਗਤ ਵੰਡੀ ਗਈ ਫਿਰ ਇਸ ਦਾ ਕਦੇ ਮੇਲ ਹੋਣ ਨਹੀਂ ਲੱਗਾ। ਸੰਗਤ ਨੂੰ ਸਮਝ ਆ ਗਈ, ਬਲਵੰਡ ਜੀ ਵੀ ਸ਼ਰਮਿੰਦਾ ਹੋਏ। ਇਸ ਕਰਕੇ ਫਿਰ ਖ਼ਿਮਾ ਹੋਈ, ਮਾਫ਼ੀ ਮੰਗੀ। ਬਲਵੰਡ ਜੀ ਉੱਥੇ ਹੀ ਬੈਠ ਗਏ, ਸਾਰੀ ਜ਼ਿੰਦਗੀ ਗੁਰੂ ਦੇ ਚਰਨਾਂ ਵਿਚ ਬੈਠ ਕੀਰਤਨ ਕਰਦੇ ਰਹੇ। ਫਿਰ ਇਨ੍ਹਾਂ ਦਾ ਬੇਟਾ ਵੀ, ਸੱਤਾ ਜੀ ਗੁਰੂ ਜੀ ਦੀ ਹਜ਼ੂਰੀ ਭਰਦਾ ਰਿਹਾ। ਗੁਰੂ ਜੀ ਦੀ ਵੀ ਇਨ੍ਹਾਂ 'ਤੇ ਬੜੀ ਮਿਹਰ ਰਹੀ ਤਾਂ ਹੀ ਇਸਦੇ ਬੇਟੇ ਸੱਤੇ ਦੀ ਤੇ ਇਹਦੀ ਬਲਵੰਡ ਜੀ ਦੀ, ਦੋਨਾਂ ਦੀ ਕਿਤਨੀ ਕੁ ਵੱਡੀ ਅਵਸਥਾ ਹੋ ਗਈ, ਹੁਣ ਇਹ ਵੀ ਅੰਦਾਜ਼ਾ ਲਗਾਣਾ ਮੁਸ਼ਕਲ ਸੀ। ਇਹ ਨਹੀਂ ਜਿਸ ਵੇਲੇ ਇਹ ਗੱਲਾਂ ਸੁਣਾਨੇ ਆਂ ਇਨ੍ਹਾਂ ਦੀ ਅਵਸਥਾ ਵੀ ਦੱਸਿਆ ਕਰੀਏ ਕਿ ਹਰ ਰਾਗੀ ਗੁਰੂ ਦਾ ਸ਼ਬਦ ਗਾਉਣ ਵਾਲੇ ਦੀ ਹੌਲੀ-ਹੌਲੀ ਅਵਸਥਾ ਸਚਮੁੱਚ ਐਸੀ ਹੋ ਜਾਂਦੀ ਹੈ ਜੋ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਨਾਂ ਵਿਚ ਬੈਠਣ ਵਾਲੇ ਹਰ ਸਿੱਖ ਦੀ ਹੋ ਜਾਂਦੀ ਹੈ ਅਤੇ ਇਹ ਹੀ ਇਨ੍ਹਾਂ ਦੋਹਾਂ ਦੀ ਅਵਸਥਾ ਹੋਈ ਬੜੀ ਭਾਰੀ।

ਇਤਿਹਾਸ ਵਿਚ ਲਿਖੀ ਹੋਈ ਇਕ ਸਾਖੀ ਵੀ ਹੈ ਪਰ ਸੁਣਾਨ ਵਿਚ ਅਸੀਂ ਸੰਕੋਚ ਕਰ ਜਾਂਦੇ ਹਾਂ, ਥੋੜ੍ਹਾ ਜਿਹਾ ਡਰ ਵੀ ਜਾਂਦੇ ਹਾਂ, ਘਬਰਾ ਵੀ ਜਾਂਦੇ ਹਾਂ ਪਰ ਮੈਂ ਇਹ ਬੇਨਤੀ ਲਗਾਤਾਰ, ਹਰ ਵੇਲੇ ਲਿਖਣ ਵਿਚ ਵੀ, ਬੋਲ ਕੇ ਵੀ ਕਰ ਰਿਹਾ ਹਾਂ ਕਿ ਗੁਰੂ ਦੀ ਉਪਮਾ ਕਰਦੇ ਹੋਏ, ਗੁਰੂ ਦੀ ਬਾਤ ਕਰਦੇ ਹੋਏ ਕਦੀ ਸੰਕੋਚ ਨਾ ਕਰਿਆ ਕਰੋ। ਜੋ ਲਿਖੀ ਹੋਈ ਬਾਤ ਹੈ ਜਿਸ ਨੇ ਸਾਡੇ ਇਤਿਹਾਸ ਵਿਚ ਇਤਨੇ ਪਲਟੇ ਆਂਦੇ ਹਨ, ਉਨ੍ਹਾਂ ਨੂੰ ਰੱਜ ਕੇ ਸੁਣਾਇਆ ਕਰੋ, ਜ਼ੋਰ ਨਾਲ ਸੁਣਾਇਆ ਕਰੋ, ਰਲਾ ਕੇ ਨਾ ਸੁਣਾਇਆ ਕਰੋ। ਫਿਰ ਜ਼ਿਆਦਾ ਅਸਰ ਪਵੇਗਾ। ਇਹੋ ਇਕ ਸਾਖੀ ਹੈ ਸੱਤਾ ਤੇ ਬਲਵੰਡ ਦੀ ਜਦ ਗੁਰੂ ਹਰਿਗੋਬਿੰਦ ਜੀ ਮਹਾਰਾਜ ਵੇਲੇ ਆਪ ਹਜ਼ੂਰੀ ਰਾਗੀ ਸਨ, ਕੀਰਤਨ ਕਰਦੇ ਸਨ। ਦੋਨੋਂ ਜਿਸ ਵੇਲੇ ਗੁਰੂ ਹਰਿਗੋਬਿੰਦ ਮਹਾਰਾਜ ਪਿਤਾ ਨਾਲ ਜਿੱਥੇ ਵੀ ਜਾਣ ਉੱਥੇ ਵੀ ਕੀਰਤਨ ਕਰਦੇ ਸਨ। ਇਕ ਦਿਨ ਉਚੇਚਾ ਕਹਿਣ ਲੱਗੇ, ਗੁਰੂ ਹਰਿਗੋਬਿੰਦ ਮਹਾਰਾਜ ਆਏ ਹਨ, ਡੇਹਰਾ ਸਾਹਿਬ ਲਾਹੌਰ, ਉਨ੍ਹਾਂ ਸੋਚਿਆ ਉੱਥੇ ਇਕ ਅਸਥਾਨ ਬਣਾ ਦਿਆਂ ਜਿਸ ਥਾਂ ਤੋਂ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੂੰ ਬੰਨ੍ਹ ਕੇ ਦਰਿਆ ਵਿਚ ਰੋੜ੍ਹਿਆ ਗਿਆ, ਉੱਥੇ ਇਕ ਡੇਹਰਾ ਬਣਾ ਦਿੱਤਾ ਜਾਵੇ, ਗੁਰਦੁਆਰਾ ਬਣ ਜਾਏ। ਆਪ ਗੁਰਦੁਆਰੇ ਦੀ ਉਸਾਰੀ ਲਈ ਲਾਹੌਰ ਆਏ ਗੁਰੂ ਹਰਿਗੋਬਿੰਦ ਪਿਤਾ। ਇਨ੍ਹਾਂ ਦੋਹਾਂ ਕਿਹਾ ਸਾਨੂੰ ਵੀ ਨਾਲ ਲੈ ਚਲੋ। ਸੱਤਾ ਤੇ ਬਲਵੰਡ ਦੋਨੋਂ ਆ ਗਏ। ਇਕ ਦਿਨ ਆਸਾ ਦੀ ਵਾਰ ਦਾ ਕੀਰਤਨ ਕਰਦੇ ਕਰਦੇ ਗੁਰੂ ਹਰਿਗੋਬਿੰਦ ਮਹਾਰਾਜ, ਨੂੰ ਆਪਣਾ ਕੀਰਤਨ ਰੋਕ ਕੇ ਕਹਿਣ ਲੱਗੇ, ਗੁਰੂ ਹਰਿਗੋਬਿੰਦ ਮਹਾਰਾਜ ਅੱਜ ਇੰਝ ਮਹਿਸੂਸ ਹੋ ਰਿਹਾ ਹੈ ਸਾਡਾ ਅੰਤਿਮ ਸਮਾਂ ਆ ਗਿਆ ਹੈ ਤੇ ਇੰਝ ਪਿਆ ਮਹਿਸੂਸ ਹੁੰਦੈ, ਦੋਨੋਂ ਕਹਿਣ ਲੱਗੇ ਜਿਵੇਂ

ਆਪ ਗੁਰੂ ਨਾਨਕ ਦੇਵ ਮਹਾਰਾਜ ਸਾਨੂੰ ਲੈਣ ਲਈ ਆ ਰਹੇ ਹਨ। ਉਸ ਵੇਲੇ ਫੇਰ ਸਾਡੇ ਇਤਿਹਾਸ ਵਿਚ ਲਿਖਿਐ ਮੈਂ ਤੁਹਾਨੂੰ ਇੰਨ ਬਿੰਨ ਤੁਕ ਸੁਣਾਣ ਲੱਗਾਂ ਤਾਂਕਿ ਪਤਾ ਲੱਗੇ ਕਿ ਇਹ ਵੀ ਇਤਿਹਾਸ ਦਾ ਇਕ ਕੌਤਕ ਹੈ : ਦੋਨਾਂ ਨੇ ਆਸਾ ਦੀ ਵਾਰ ਦਾ ਆਖ਼ਰੀ ਛੱਕਾ ਪੜ੍ਹਿਆ ਅਤੇ ਆਖ਼ਰੀ ਛੱਕਾ ਪੜ੍ਹਨ ਤੋਂ ਬਾਅਦ ਦੋਨਾਂ ਨੇ ਮੁਖ ਵਿਚੋਂ, ਸਤਿਨਾਮ ਕਹਿ ਕੇ ਸਾਜ਼ਾਂ 'ਤੇ ਮਹਾਰਾਜ ਦੇ ਹਜ਼ੂਰ ਮੱਥਾ ਟੇਕਿਆ, ਦੋਨਾਂ ਦੇ ਪ੍ਰਾਣ ਇਕੋ ਵੇਲੇ, ਇਕੋ ਥਾਂ, ਇਕੋ ਸਮੇਂ ਉਡ ਕੇ ਸੰਸਾਰ ਤੋਂ ਚਲੇ ਗਏ। ਐਸੀ ਅਵਸਥਾ ਹੋ ਜਾਂਦੀ ਏ ਕੀਰਤਨੀਆਂ ਦੀ। ਕਾਲ ਉਨ੍ਹਾਂ ਦੇ ਵੱਸ ਵਿਚ ਹੁੰਦਾ ਏ। ਜੇ ਕੀਰਤਨੀਆ, ਕੀਰਤਨ ਰਾਹੀਂ ਸਾਨੂੰ ਵੱਸ ਵਿਚ ਕਰ ਲੈਂਦਾ ਹੈ ਤਾਂ ਕਾਲ ਵੀ ਇਸ ਦੇ ਵੱਸ ਵਿਚ ਹੋ ਜਾਂਦਾ ਹੈ। ਇਹ ਲਿਖਿਐ ਸਾਡੇ ਇਤਿਹਾਸ ਦੇ ਅੰਦਰ **'ਗੁਰ ਮੂਰਤਿ ਮਨਿ ਮੇ ਦ੍ਰਿੜ ਕੀਨੀ। ਸਤਿਨਾਮ ਕਹਿ ਸਰੀਰ ਤਜ ਦੀਨੀ'**। ਦੋਨਾਂ ਨੇ ਇਕੋ ਥਾਂ ਉੱਤੇ ਵਾਹਿਗੁਰੂ ਦਾ ਧਿਆਨ ਧਰਕੇ ਆਪਣੇ ਪ੍ਰਾਣ ਤਿਆਗੇ। ਇਹ ਅਵਸਥਾ ਹਰ ਇਕ ਦੀ ਹੋਵੇਗੀ ਜੋ ਲਗਾਤਾਰ ਕੀਰਤਨ ਸੁਣ ਰਿਹਾ ਹੈ ਜਾਂ ਸੁਣਾ ਰਿਹਾ ਹੈ। ਉਹ ਇੱਛਾ ਦੇ ਅਨੁਸਾਰ ਸੰਸਾਰ ਤੋਂ ਜਾਏਗਾ, ਇੱਛਾ 'ਤੇ ਸੰਸਾਰ ਵਿਚ ਰਹੇਗਾ। ਇਸ ਲਈ ਕੀਰਤਨ ਦੀ ਮਹਿਮਾ ਸਾਡੇ ਘਰ ਅੰਦਰ ਕਿਸੇ ਹੋਰ ਵੀ ਕਰਮ ਦੇ ਮੁਕਾਬਲੇ 'ਤੇ ਨਹੀਂ ਹੈ।

ਇਹ ਵੀ ਇਤਿਹਾਸ ਵਿਚ ਜਾਂ ਸਾਡੀਆਂ ਪੁਸਤਕਾਂ ਵਿਚ ਆਉਂਦਾ ਹੈ। ਸੁਣਾਉਂਦੇ ਵੀ ਹਨ ਕਿ ਕਿਤਨਾ ਜ਼ਰੂਰੀ ਹੈ ਕੀਰਤਨ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਾਈਏ ਕਿ ਆਪ ਗੁਰੂ ਤੇਗ਼ ਬਹਾਦਰ ਮਹਾਰਾਜ ਜਿਸ ਵੇਲੇ ਧਰਮ ਦੀ ਗੱਲ ਸਮਝਾਉਣ ਲੱਗੇ ਨੇ ਤੇ ਫ਼ਰਮਾਇਆ ਨੇ ਕਿ : 'ਗੁਰਦਿਆਲਿ ਗੁਰਕ੍ਰਿਪਾਲ ਦੀਨੀ।' ਦੀਨ ਦਿਆਲ ਨੇ ਇਹ ਸਾਡੇ 'ਤੇ ਵੱਡੀ ਮਿਹਰ ਕੀਤੀ ਹੈ ਕਿ ਇਕ ਸਾਨੂੰ ਰਾਗ ਦੀ ਬਾਤ ਦੱਸ ਗਏ ਕਿ **'ਸਗਲ ਧਰਮ ਮਾਨੋ ਤੈ ਕੀਏ ਜੇ ਹਰਿ ਕੀਰਤਿ ਗਾਈਏ'** ਸਾਰੇ ਧਰਮ ਵਿਚੇ ਆ ਗਏ ਜਿਸ ਵੇਲੇ ਕੀਰਤਨ ਸੁਣ ਲਿਆ, ਫਿਰ ਕਿਸੇ ਹੋਰ ਧਰਮ ਦੀ ਲੋੜ ਨਹੀਂ ਹੈ ਕਿਉਂਕਿ ਆਪ ਗੁਰੂ ਗੋਬਿੰਦ ਸਿੰਘ ਜੀ ਪਿਤਾ ਨੇ ਫ਼ਰਮਾਇਆ ਸੀ ਕਿ : **'ਚਤ੍ਰ ਚੱਕਰ'** ਜਿਸ ਵੀ ਸੰਸਾਰ ਅੰਦਰ ਤੁਸੀਂ ਦੇਖ ਲਉ, ਕਿਸੇ ਥਾਂ 'ਤੇ ਦੇਖ ਲਉ, ਹਰ ਥਾਂ 'ਤੇ ਰਾਗ ਹੋ ਰਿਹਾ ਹੈ। ਇਕੋ ਸੋਦਰੁ ਦੀ ਪਉੜੀ ਅੰਦਰ ਦੇਖ ਲਉ ਅੰਦਰ ਜਿਸ ਵੇਲੇ ਅਸੀਂ ਪਉੜੀ ਪੜ੍ਹਦੇ ਹਾਂ : 'ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰਿ ਗਾਵੈ ਤੁਧਨੋ' ਇਹ ਜੋ ਸਾਰੀ ਦੁਨੀਆਂ ਤੈਨੂੰ ਗਾ ਰਹੀ ਹੈ ਅਸੀਂ ਵੀ ਜੇ ਗਾਵਾਂਗੇ ਤੇ ਉਸ ਦਾ ਦਰਵਾਜ਼ਾ ਖੁੱਲ੍ਹ ਜਾਵੇਗਾ। ਉਸ ਦੇ ਦਰਵਾਜ਼ੇ 'ਤੇ ਪੁੱਜਣ ਦਾ ਹੋਰ ਕੋਈ ਰਾਹ ਨਹੀਂ ਹੈ ਸਿਵਾਏ ਗਾਣ ਤੋਂ। ਉਂਜ ਭਾਈ ਸੁਥਰਾ ਜੀ ਕਿਉਂਕਿ ਉਨ੍ਹਾਂ ਦਾ ਆਪਣਾ ਇਕ ਤਰੀਕਾ ਸੀ ਪ੍ਰਚਾਰ ਕਰਨ ਦਾ, ਸਾਨੂੰ ਸਮਝਾਣ ਦਾ। ਇਕ ਦਿਨ ਸੋਦਰ ਦੀ ਪਉੜੀ ਲਾਈ ਬੈਠੇ ਸਨ ਇਕ ਰਾਗੀ। ਉਸ ਨੇ ਜਿਸ ਵੇਲੇ ਇਹ ਤੁਕ ਪੜ੍ਹੀ 'ਗਾਵਨਿ ਤੁਧਨੋ ਪਵਣ ਪਾਣੀ ਬੈਸੰਤਰਿ' ਉਸ ਵੇਲੇ ਨਾਲ ਬੈਠੇ ਹੋਏ ਸਨ ਭਾਈ ਸੁਥਰਾ ਜੀ, ਉਹ ਨਾਲ-ਨਾਲ ਕਹੀ ਜਾਣ ਤੈਨੂੰ ਕੀ, ਕਹੀ ਜਾਣ। ਵਾਰ-ਵਾਰ ਉਸਦੇ ਇਸ ਤਰ੍ਹਾਂ ਬੋਲਣ ਨਾਲ ਕੁਦਰਤੀ ਸੀ ਸ਼ਿਕਾਇਤ ਹੋ ਜਾਣੀ ਸੀ ਗੁਰੂ ਅਰਜਨ ਮਹਾਰਾਜ ਅੱਗੇ ਕਿ ਉਸ ਰਾਗੀ ਕਿਹਾ ਮਹਾਰਾਜ, ਮੈਂ ਕੀਰਤਨ ਪਿਆ ਕਰਦਾ ਸੀ, ਸੋਦਰ ਦੀ ਪਉੜੀ ਪਿਆ ਪੜ੍ਹਦਾ ਸੀ ਇਹ ਭਾਈ ਸੁਥਰਾ ਉੱਥੇ ਬੈਠੇ ਸੀ ਤੇ ਨਾਲ ਇਹ ਵੀ ਕਹਿੰਦਾ ਸੀ ਤੈਨੂੰ ਕੀ, ਤੈਨੂੰ ਕੀ, ਤੈਨੂੰ ਕੀ। ਗੁਰੂ ਸਾਹਿਬ ਨੇ ਸੁਥਰੇ

ਨੂੰ ਬੁਲਾ ਪੁੱਛਿਆ। ਉਹਨੂੰ ਕਹਿਣ ਲੱਗੇ : ਸੁਥਰਿਆ ਇਹ ਕੀ ਤੂੰ ਸ਼ੁਰੂ ਕਰ ਦਿੱਤਾ, ਇਹ ਪਉੜੀ ਸੋਦਰ ਦੀ ਪੜ੍ਹਦਾ ਪਿਆ ਸੀ। ਤੂੰ ਕੀ ਪਿਆ ਕਹਿੰਦਾ ਸੀ। ਤਾਂ ਸੁਥਰਾ ਜਵਾਬ ਵਜੋਂ ਕਹਿਣ ਲੱਗਾ, ਮਹਾਰਾਜ ਇਹ ਉਹੀ ਕਰੀ ਜਾ ਰਿਹਾ ਸੀ ਗਾਵਣਿ ਤੁਧਨੋ ਪਉਣ ਪਾਣੀ ਬੈਸੰਤਰਿ। ਗਾਵਣਿ ਤੁਧਨੋ'। ਇਹਨੂੰ ਮੈਂ ਪੁਛਦਾ ਪਿਆ ਸੀ ਕਦੀ ਤੂੰ ਵੀ ਗਾਇਆ? ਤੂੰ ਵੀ ਕਦੀ ਗਾ ਕੇ ਉਸ ਵਾਹਿਗੁਰੂ ਨੂੰ ਸੁਣਾਇਆ? ਪਰਕਿਰਤੀ ਵਿਚ ਤੇ ਸਾਰੇ ਗਾ ਰਹੇ ਹਨ। ਪਵਣ, ਪਾਣੀ, ਬੈਸੰਤਰਿ ਇਹ ਜੋ ਪਾਣੀ ਹੈ, ਧਰਤੀ ਹੈ, ਆਕਾਸ਼ ਹੈ। ਸਭ ਗਾ ਗਾ ਕੇ ਵਾਹਿਗੁਰੂ ਦੇ ਗੁਣ ਗਾ ਰਹੇ ਹਨ ਪਰ ਤੂੰ ਕਦੇ ਵਾਹਿਗੁਰੂ ਨੂੰ ਗਾ ਕੇ ਸੁਣਾਇਐ? ਇਸ ਲਈ ਸਾਨੂੰ ਹੁਕਮ ਹੋ ਗਿਆ ਜਿਸ ਵੇਲੇ ਵੀ ਕੋਈ ਵਾਹਿਗੁਰੂ ਨੂੰ ਸੰਬੋਧਨ ਕਰਕੇ ਗਾਏਗਾ ਤੇ ਗੁਰੂ ਅਰਜਨ ਪਿਤਾ ਦਾ ਫ਼ਰਮਾਨ ਹੈ: **'ਪ੍ਰਭ ਅਨੁਰਾਗ ਵਿਸ਼ੈ ਵਿਰਾਗ'**। ਉਸ ਵੇਲੇ ਵਾਹਿਗੁਰੂ ਨਾਲ ਪਿਆਰ ਪੈ ਜਾਏਗਾ ਤੇ ਜੋ ਵਿਸ਼ੇ ਵਿਕਾਰ ਹਨ ਹੌਲੀ-ਹੌਲੀ ਛੱਡਣੇ ਸ਼ੁਰੂ ਹੋ ਜਾਣਗੇ। ਇਸ ਕਰਕੇ ਗੁਰੂ ਅਰਜਨ ਮਹਾਰਾਜ ਨੇ ਇਕ ਵਾਰੀ ਸਿੱਖਾਂ ਦੇ ਸੁਆਲ ਦੇ ਜੁਆਬ ਵਿਚ ਆਖਿਆ ਸੀ ਕਿ ਮਹਾਰਾਜ ਸਾਨੂੰ ਇਤਨੀ ਕਿਰਪਾ ਜ਼ਰੂਰ ਕਰ ਜਾਓ। ਜਦ ਭਾਈ ਕੇਦਾਰਾ, ਭਾਈ ਝਾੜੂ ਜਿਹੜੇ ਪ੍ਰਸਿੱਧ ਸਿੱਖ ਸਨ ਆਪਣੇ ਵਕਤ ਦੇ, ਉਨ੍ਹਾਂ ਬੇਨਤੀ ਕੀਤੀ ਸੀ ਕਿ ਇਹ ਸਾਨੂੰ ਜ਼ਰੂਰ ਸਮਝਾ ਦਿਉ ਕਿ ਪਾਠ, ਕੀਰਤਨ ਤੇ ਕਥਾ ਦੀ ਇਨ੍ਹਾਂ ਦੀ ਮਹਿਮਾ ਕੀ ਹੈ, ਅਸੀਂ ਜਾਣ ਸਕੀਏ। ਉਸ ਵੇਲੇ ਗੁਰੂ ਅਰਜਨ ਪਿਤਾ ਨੇ ਸਮਝਾਇਆ ਤੇ ਜੋ ਉਨ੍ਹਾਂ ਨੂੰ ਸਮਝਾਇਆ ਉਹੀ ਅੱਜ ਸਾਡੇ ਲਈ ਵੀ ਹੈ। ਕਹਿਣ ਲੱਗੇ : ਜੋ ਪਾਠ ਕਰ ਰਿਹਾ ਹੈ ਨਾ ਉਹ ਇੰਝ ਜਾਣੋ ਜਿਵੇਂ ਆਪਣਾ ਹੀ ਖੂਹ ਗੇੜ ਕੇ ਆਪਣੀ ਹੀ ਪੈਲੀ ਨੂੰ ਸਰਸੱਬਜ਼ ਕਰ ਰਿਹਾ ਹੈ। ਪਾਠ ਦੀ ਬਸ ਇਤਨੀ ਹੀ ਸ਼ਕਤੀ ਹੈ ਆਪਣੀ ਪੈਲੀ, ਆਪਣਾ ਖੂਹ, ਆਪਣੀ ਖੇਤੀ ਇਸ ਤੋਂ ਵੱਧ ਕੁਝ ਨਹੀਂ ਹੈ ਤੇ ਜਿਹੜਾ ਕੀਰਤਨ ਹੈ ਨਾ ਇਹ ਗਰਜ ਕੇ ਮੇਘ ਵਸਾਂਦਾ ਹੈ ਜਿਵੇਂ ਜਦ ਬੱਦਲ ਵੱਸਦਾ ਹੈ, ਪਾਣੀ ਵਰਸਾਂਦਾ ਹੈ ਉਸ ਵੇਲੇ ਭਾਵੇਂ ਕੋਈ ਉੱਚਾ ਟਿੱਬਾ ਹੈ ਤੇ ਭਾਵੇਂ ਕੋਈ ਕਿਸੇ ਦੀ ਛੋਟੀ ਪੈਲੀ ਹੈ ਸਾਰਿਆਂ 'ਤੇ ਬਾਰਿਸ਼ ਦਾ ਪਾਣੀ ਇਕ ਸਾਰ ਪੈਂਦਾ ਹੈ ਤੇ ਜਿਸ ਵੇਲੇ ਕੀਰਤਨ ਦੀ ਬਾਰਿਸ਼ ਹੋ ਜਾਏ ਉਸ ਤੋਂ ਬਾਅਦ ਫਿਰ ਕਥਾ ਸੁਣਨ ਦਾ ਅਸਰ ਇੰਝ ਹੈ ਜਿਵੇਂ ਕੋਈ ਆ ਕੇ ਨਿੰਮੀ ਨਿੰਮੀ ਬਾਤ ਕਹਿਕੇ ਮਨ ਉੱਤੇ, ਕੀਰਤਨ ਦੁਆਰਾ ਧੋਏ ਹੋਏ ਸ਼ਰੀਰ ਵਿਚ ਬੀਜ ਬੋਅ ਦਿੰਦਾ ਹੈ। ਇਹ ਤਾਂ ਹੀ ਸਾਡੀ ਮਰਯਾਦਾ ਵਿਚ ਲਿਖਿਆ ਹੋਇਆ ਹੈ ਕਿ ਪਾਠ ਆਪਣੇ ਲਈ ਹੈ ਅਤੇ ਇਸੇ ਕਰਕੇ ਸਾਨੂੰ ਆਪ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਇਹ ਸਮਝਾ ਦਿੱਤਾ ਸੀ ਕਿ ਕੀਰਤਨ ਨੂੰ ਪ੍ਰਮੁੱਖ ਅਹਿਮੀਅਤ ਦੇਣੀ ਹੈ।

ਇਕ ਸਿੱਖ ਜੋ ਗੁਰਦੁਆਰੇ ਆ ਕੇ ਸੰਗਤ ਵਿਚ ਕੀਰਤਨ ਕਰਦਾ ਸੀ, ਉਸਨੂੰ ਗੁਰੂ ਦਾ ਹੁਕਮ ਸੀ ਕਿ ਸੰਗਤ ਦੇ ਵਿਚ ਹੀ ਕੀਰਤਨ ਕਰਨਾ ਹੈ, ਕਿਉਂਕਿ ਕੀਰਤਨ ਨੇ ਮੇਘ ਵਾਂਗ ਗੱਜ ਕੇ ਸਭਨਾਂ 'ਤੇ ਵਸਣਾ ਹੈ। ਇਕ ਵਾਰ ਇਕ ਸਿੱਖ ਜੋ ਸੁਖਮਨੀ ਸਾਹਿਬ ਦਾ ਪਾਠ ਪਿਆ ਕਰਦਾ ਸੰਗਤ ਵਿਚ 23 ਅਸ਼ਟਪਦੀਆਂ ਪੜ੍ਹ ਚੁੱਕਾ ਤਾਂ ਉਸ ਨੂੰ ਪਤਾ ਸੀ ਕਿ ਕੀਰਤਨ ਦਾ ਸਮਾਂ ਹੋ ਗਿਆ ਹੈ, ਕੀਰਤਨ ਸ਼ੁਰੂ ਹੋ ਜਾਣਾ ਹੈ। ਪਰ ਉਹ ਪਾਠੀ ਆਪਣੀ ਹੀ ਲਗਨ ਵਿਚ ਹੌਲੀ-ਹੌਲੀ ਪਾਠ ਕਰੀ ਜਾਵੇ। ਉਸ ਕੀਰਤਨੀਏ ਨੇ ਬੜਾ ਕਿਹਾ ਆਸਾ ਦੀ ਵਾਰ ਦਾ ਸਮਾਂ ਏ ਅਤੇ ਇਹ ਮੇਘ ਗੱਜਣਾ ਹੈ, ਸਾਰਿਆਂ 'ਤੇ ਇਸ

ਨੇ ਬਾਰਿਸ਼ ਵਾਂਗ ਪੈਣਾ ਹੈ। ਇਸ ਦਾ ਸਮਾਂ ਈ ਸੰਗਤ ਦੁਆਰਾ ਨਿਯਤ ਕੀਤਾ ਹੋਇਆ ਹੈ। ਪਰ ਉਹ ਜਿਹੜਾ ਪਾਠ ਕਰ ਰਿਹਾ ਸੀ ਉਹ ਪਾਠ ਨੂੰ ਹੀ ਬੜੀ ਅਹਿਮੀਅਤ ਦੇ ਰਿਹਾ ਸੀ, ਪਰ ਫਿਰ ਕੀਰਤਨੀਏ ਨੇ ਕੁਝ ਨ ਸੁਣਿਆ, ਜਦ ਆਸਾ ਦੀ ਵਾਰ ਦਾ ਸਮਾਂ ਹੋ ਗਿਆ ਉਸ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਕੀਰਤਨ ਦੀ ਸਮਾਪਤੀ ਹੋਈ। ਸਿੱਖ ਨੇ ਜਾ ਕੇ ਸ਼ਿਕਾਇਤ ਕਰ ਦਿੱਤੀ ਗੁਰੂ ਸਾਹਿਬ ਅੱਗੇ, ਮਹਾਰਾਜ ਇਕ ਕੀਰਤਨ ਕਰਨ ਵਾਲੇ ਸਿੱਖ ਨੇ ਅੱਜ ਤਾਂ ਉਸ ਪਾਠ ਕਰਨ ਵਾਲੇ ਦੀ ਬੇਅਦਬੀ ਕੀਤੀ ਹੈ, ਇਸ ਨੂੰ ਸਜ਼ਾ ਦਿਓ, ਤਨਖ਼ਾਹ ਲਾਉ ਤਾਂ ਮਹਾਰਾਜ ਕਹਿਣ ਲਗੇ ਸਜ਼ਾ ਤੇ ਉਸ ਪਾਠ ਕਰਨ ਵਾਲੇ ਨੂੰ ਹੋਣੀ ਚਾਹੀਦੀ ਹੈ। ਤੁਸੀਂ ਇਹ ਕੀ ਗੱਲ ਸ਼ੁਰੂ ਕਰ ਦਿੱਤੀ ਕਿ ਤੁਸਾਂ ਗੁਰਦੁਆਰੇ ਦੇ ਵਿਚ ਜਾ ਕੇ ਸੁਖਮਨੀ ਸਾਹਿਬ ਦਾ ਪਾਠ ਉਸ ਵਕਤ ਆਰੰਭ ਕਰ ਦਿੱਤਾ, ਉਹ ਤੇ ਕੀਰਤਨ ਦਾ ਸਮਾਂ ਹੈ। ਕੀਰਤਨ ਉੱਤੇ ਉਸ ਪਾਠ ਕਰਨ ਵਾਲੇ ਨੇ ਇੰਝ ਸਮਝ ਲੈ ਜਿਵੇਂ ਕੋਈ ਛਾਪਾ ਮਾਰਿਆ ਹੈ। ਕੀਰਤਨ ਦੇ ਸਮੇਂ ਕਦੀ ਵੀ ਕਿਸੇ ਨੂੰ ਹੱਕ ਨਹੀਂ ਹੈ ਕਿ ਇਸ ਨੂੰ ਹੋਰ ਕਿਸੇ ਥਾਂ 'ਤੇ ਕੀਤਾ ਜਾਵੇ। ਪਾਠ ਤੇ ਤੂੰ ਆਪਣੇ ਲਈ ਕਰਦਾ ਹੈਂ ਪਰ ਕੀਰਤਨ ਸਭ ਦੇ ਉੱਤੇ ਅਸਰ ਕਰਦਾ ਹੈ। ਇਹਦਾ ਸਮਾਂ ਨੀਯਤ ਹੈ, ਇਸ ਕਰਕੇ ਕੀਰਤਨ ਦੀ ਮਹਿਮਾ ਸਾਡੇ ਘਰ ਦੇ ਅੰਦਰ ਆਪ ਪਾਤਸ਼ਾਹ ਸਾਨੂੰ ਸਮਝਾ ਕੇ ਚਲੇ ਗਏ ਤਾਂ ਕਿ ਕਦੀ ਕੋਈ ਕਿਸੇ ਵੇਲੇ ਵੀ ਰਾਗੀ ਤੇ ਕੀਰਤਨੀਏ ਨੂੰ ਇਸ ਗੱਲ ਤੋਂ ਨਾ ਟੋਕ ਦੇਵੇ ਕਿ ਤੇਰਾ ਸਮਾਂ ਨਹੀਂ ਹੈ। ਇਹ ਫਿਰ ਸਾਡੇ ਪ੍ਰਬੰਧਕਾਂ ਦਾ ਕੰਮ ਹੈ ਜੋ ਸਮੇਂ ਨਿਯਤ ਹਨ ਉਸ ਦੇ ਮੁਤਾਬਿਕ ਅਸੀਂ ਪਾਠੀਆਂ ਨੂੰ ਵੀ ਸਮਝਾ ਸਕੀਏ। ਕੀਰਤਨ ਜਿਸ ਵੇਲੇ ਕੋਈ ਕਰੇਗਾ ਉਸ ਦੀ ਸੁਰਤ ਵਾਹਿਗੁਰੂ ਨਾਲ ਜੁੜ ਜਾਵੇਗੀ।

ਇਹ ਸੀ ਫਿਰ ਦਾਤ ਜੋ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲੀ। ਰਾਗ ਦੇ ਅੰਦਰ ਸਾਹਿਬ ਗੁਰੂ ਗ੍ਰੰਥ ਸਾਹਿਬ ਨੂੰ ਲਿਖਿਆ ਗਿਆ ਤਾਂ ਕਿ ਅਸੀਂ ਵੀ ਇਸੇ ਤਰ੍ਹਾਂ ਹੀ ਉਡਾਨ ਭਰਦੇ-ਭਰਦੇ ਉਸ ਥਾਂ 'ਤੇ ਪੁੱਜ ਜਾਈਏ ਜਿੱਥੋਂ ਇਹ ਸ਼ਬਦ ਆਇਆ ਹੈ। ਇਹ ਪੁਰਾਣੀਆਂ ਪੁਸਤਕਾਂ ਵਿਚ ਵੀ ਲਿਖਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਫ਼ਰਮਾਨ ਹੈ ਤੇ ਜਿਹੜਾ ਸ਼ਬਦ ਹੈ ਇਹ ਅੱਲਾ ਦੀ ਆਵਾਜ਼ ਹੈ। ਜਿਹੜਾ ਰਾਗ ਹੈ ਇਹ ਸਾਡੀ ਹੇਕ ਹੈ, ਬਸ ਇੰਨੀ ਗੱਲ ਜਿਸ ਵੇਲੇ ਸਮਝ ਆ ਜਾਏਗੀ ਫਿਰ ਕਦੀ ਕੋਈ ਗੁਰੂ ਗ੍ਰੰਥ ਸਾਹਿਬ ਤੋਂ ਮੂੰਹ ਨਹੀਂ ਮੋੜੇਗਾ। ਸ਼ਬਦ ਵਾਹਿਗੁਰੂ ਦੀ ਆਪਣੀ ਆਵਾਜ਼ ਹੈ। ਇਹ ਜਿਹੜਾ ਕੀਰਤਨ ਹੈ ਇਹ ਐਸੀ ਹੇਕ ਹੈ ਜੋ ਸਾਡੀ ਰੂਹ ਸੁਣਦੀ ਹੈ ਤੇ ਜੁਆਬ ਵਿਚ ਉਹ ਸਮਾਧੀ ਅੰਦਰ ਜੁੜ ਜਾਂਦੀ ਹੈ। ਬਸ ਇਹੀ ਹੈ ਸਾਡੀ ਮਹਿਮਾ, ਇਸ ਕਰਕੇ ਹੀ ਗੁਰੂ ਗ੍ਰੰਥ ਸਾਹਿਬ ਨੂੰ ਜਿਸ ਵੇਲੇ ਮੱਥਾ ਟੇਕਦੇ ਹਾਂ, ਸ਼ਬਦ ਪੜ੍ਹਨੇ ਆਂ ਤਾਂ ਇਹ ਗੱਲ ਜਿਹੜੀ ਆਪ ਕਈ ਵਾਰੀ ਸਾਡੇ ਹਿਰਦੇ ਵਿਚ ਦੁਹਰਾਈ ਐ ਅਤੇ ਦੁਹਰਾਂਦੇ ਰਹਿਣਾ ਚਾਹੀਦਾ ਹੈ ਤਾਂ ਕਿ ਪਤਾ ਲੱਗ ਜਾਏ ਕਿ ਗੁਰੂ ਗ੍ਰੰਥ ਸਾਹਿਬ ਸਾਡੇ ਜੀਵਨ ਵਿਚ ਕਿਉਂ ਸਿਰਮੌਰ ਹੈ?

ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੀ ਐਂਟਰੀ ਵਿਚ ਲਿਖਿਆ ਹੈ ਕਿ ਸਾਰੇ ਧਰਮ ਗ੍ਰੰਥਾਂ ਦਾ ਸਿਰਮੌਰ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਾਡੇ 'ਤੇ ਵੀ ਸਵਾਲ ਹੁੰਦੇ ਹਨ। ਤੁਹਾਡੇ ਤੇ ਵੀ ਸਵਾਲ ਹੁੰਦੇ ਹੋਣਗੇ ਕਿ ਇਤਨਾ ਕਿਉਂ ਆਦਰ ਕਰਦੇ ਹੋ ਗੁਰੂ ਗ੍ਰੰਥ ਸਾਹਿਬ ਦਾ? ਅਸਾਂ ਨਹੀਂ ਦੇਖਿਆ ਬਾਈਬਲ ਦਾ, ਅਸਾਂ ਨਹੀਂ ਦੇਖਿਆ ਰਮਾਇਣ ਦਾ, ਅਸਾਂ ਨਹੀਂ ਦੇਖਿਆ ਕੁਰਆਨ

ਮਜੀਦ ਦਾ, ਕਿਸੇ ਹੋਰ ਪੁਸਤਕ ਦਾ, ਇਤਨਾ ਆਦਰ ਤੁਸੀਂ ਕਿਉਂ ਕਰਦੇ ਹੋ? ਇਹ ਤੇ ਜਿੱਥੇ ਵੀ ਜਾਓਗੇ ਸਾਰੇ ਸੰਸਾਰ ਅੰਦਰ ਸ਼ਾਇਦ ਹਿੰਦੁਸਤਾਨ ਵਿਚ ਤੇ ਘੱਟ ਸਵਾਲ ਹੋਵੇ ਪਰ ਬਾਹਰ ਦੇ ਮੁਲਕਾਂ ਵਿਚ ਸਵਾਲ ਹੁੰਦਾ ਹੈ ਤਾਂ ਹੋਰ ਤੇ ਮੈਨੂੰ ਕੁਝ ਸੁਝਿਆ ਨਹੀਂ ਜੁਆਬ ਤੇ ਜੇ ਮੈਂ ਲੰਮਾ ਜੁਆਬ ਦੇਣ ਲੱਗਾਂ ਤੇ ਉਸ ਦੀ ਨਿਸ਼ਾ ਹੀ ਨਹੀਂ ਹੋ ਸਕਦੀ ਤੇ ਫਿਰ ਬਖੇੜਾ ਪੈ ਜਾਂਦੈ, ਖਲੇਰਾ ਪੈ ਜਾਂਦੈ। ਮੈਂ ਉਸ ਨੂੰ ਸਿਰਫ਼ ਦੋ ਅੱਖਰਾਂ ਵਿਚ ਜੁਆਬ ਦਿੱਤਾ : ਇਤਨਾ ਆਦਰ ਇਸ ਲਈ ਗੁਰੂ ਗ੍ਰੰਥ ਸਾਹਿਬ ਦਾ ਕਰਦੇ ਹਾਂ ਭਾਵੇਂ ਹੋਰ ਗ੍ਰੰਥਾਂ ਵੱਲ ਆਦਰ ਇਤਨਾ ਨਹੀਂ ਹੈ, ਤੁਹਾਡੀ ਨਜ਼ਰ ਦੇ ਅੰਦਰ ਭਾਵੇਂ ਉਹ ਗ੍ਰੰਥ ਵੀ ਪੂਜ ਜ਼ਰੂਰ ਹਨ, ਅਸੀਂ ਆਦਰ ਇਸ ਕਰਕੇ ਕਰਦੇ ਹਾਂ ਜਿਹੜਾ ਗੁਰੂ ਗ੍ਰੰਥ ਸਾਹਿਬ ਹੈ ਉਹ ਵਾਹਿਗੁਰੂ ਨਾਲ ਸਿੱਧੀਆਂ ਗੱਲਾਂ ਕਰਾਂਦਾ ਹੈ ਅਤੇ ਦੁਨੀਆਂ ਦੀਆਂ ਹੋਰ ਪੁਸਤਕਾਂ ਵਾਹਿਗੁਰੂ ਦੀਆਂ ਗੱਲਾਂ ਕਰਦੀਆਂ ਹਨ, ਬਸ ਇਹ ਅੰਤਰ ਹੈ। ਜਿਹੜਾ ਵੀ ਗੁਰੂ ਗ੍ਰੰਥ ਸਾਹਿਬ ਨੂੰ ਧਿਆਨ ਨਾਲ ਜਿਸ ਵੇਲੇ ਪੜ੍ਹਨਾ ਸ਼ੁਰੂ ਕਰੇਗਾ ਜਾਂ ਅੱਜ ਦੀ ਬੋਲੀ ਵਿਚ ਕਹਾਂ ਤੁਹਾਡੇ ਮੂੰਹ ਵਿਚੋਂ ੧ਓ ਨਿਕਲਿਆ ਨਹੀਂ ਤੇ ਸਾਡੀ ਹਾਟ ਲਾਈਨ ਵਾਹਿਗੁਰੂ ਨਾਲ ਜੁੜੀ ਨਹੀਂ। ਇਸ ਤੋਂ ਆਸਾਨ ਤਰੀਕਾ ਹੋਰ ਕੀ ਹੈ ਗੁਰੂ ਦੇ ਨਾਲ ਮਿਲਣ ਦਾ। ਤੁਸੀਂ ਤੇ ਹੁਣ ਫ਼ਰਕ ਜਾਣਦੇ ਓ ਨਾ ਕਿਸੇ ਨਾਲ ਗੱਲਾਂ ਕਰਨੀਆਂ ਤੇ ਕਿਸੇ ਦੀਆਂ ਗੱਲਾਂ ਕਰਨੀਆਂ ਦੋਨਾਂ ਵਿਚ ਕਿਤਨਾ ਫ਼ਰਕ ਹੈ, ਕਿਤਨਾ ਅੰਤਰ ਹੈ ਤੇ ਇਹੀ ਹੈ ਰਾਗ ਸ਼ਬਦ, ਕੀਰਤਨ ਜਿਸ ਵੇਲੇ ਕੋਈ ਸੁਣੇਗਾ, ਪੜ੍ਹੇਗਾ ਉਸ ਦੀ ਹਾਟ ਲਾਈਨ ਵਾਹਿਗੁਰੂ ਨਾਲ ਜੁੜ ਜਾਏਗੀ। ਇਹ ਤੇਰੀ ਮਰਜ਼ੀ ਏ ਜਿਤਨੀ ਦੇਰ ਮਰਜ਼ੀ ਗੱਲਾਂ ਕਰ ਤਾਂ ਕਿ ਜੇ ਤੇਰੇ ਸਵਾਸਾਂ ਅੰਦਰ ਨਾਮ ਹੈ ਤਾਂ ਤੇਰੀ ਹਰ ਵੇਲੇ ਗੱਲ ਹੁੰਦੀ ਰਵ੍ਹੇਗੀ ਜੇ ਨਹੀਂ ਹੈ ਤਾਂ ਚਲੋ ਸੰਗਤ ਵਿਚ ਤੇ ਥੋੜ੍ਹੀ ਦੇਰ ਹੋ ਜਾਏਗੀ। ਇੱਥੇ ਆ ਕੇ ਤੁਹਾਡੀ ਸਾਂਝ ਵਾਹਿਗੁਰੂ ਨਾਲ ਹੋ ਜਾਵੇਗੀ। ਤਾਂ ਹੀ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਦਿੱਤੇ ਗਏ ਤੇ ਪਹਿਲਾ ਰਾਗ ਪਾਇਆ ਨੇ 'ਸਿਰੀ ਰਾਗ' ਅਤੇ ਗੁਰੂ ਅਰਜਨ ਪਿਤਾ ਜੀ ਨੇ ਆਖ਼ਰੀ ਰਾਗ ਪਾਇਆ 'ਪ੍ਰਭਾਤੀ'। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਸ ਵੇਲੇ ਇਹ ਜੋ ਅੱਜ ਗੁਰੂ ਗ੍ਰੰਥ ਸਾਹਿਬ ਨੂੰ ਦਿੱਤਾ, ਜੋ ਅੱਜ ਪ੍ਰਕਾਸ਼ ਹੈ, ਉਸ ਵੇਲੇ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਮਹਾਰਾਜ ਦੇ ਚਾਰ ਸ਼ਬਦ 'ਜੈਜਾਵੰਤੀ' ਵਿਚ ਪਾ ਦਿੱਤੇ। ਬਸ ਇਹੀ ਹੈ ਆਤਮਾ ਨੂੰ ਵਾਹਿਗੁਰੂ ਤੱਕ ਪੁਚਾਣ ਲਈ ਇਹ ਸਹਾਰਾ ਸਾਨੂੰ ਦਿੱਤਾ ਕਿ ਸਿਰੀ ਤੋਂ ਸ਼ੁਰੂ ਕਰੋ ਪ੍ਰਭਾਤ ਚੜ੍ਹ ਜਾਏਗੀ। ਸ੍ਰੀ ਦੇ ਅਰਥ ਹਨ ਸ਼ਾਮ। ਇਹ ਸ਼ਾਮ ਦਾ ਰਾਗ ਹੈ ਅਤੇ ਸ਼ਾਮ ਦੇ ਬਾਅਦ ਰਾਤ ਹੈ, ਲੰਮੀ ਰਾਤ ਹੈ, ਮੈਨੂੰ ਪਤਾ ਨਹੀਂ ਮੇਰੇ ਨਾਲ ਕੀ ਬੀਤੇਗੀ ਅਤੇ ਉਸ ਰਾਤ ਦੇ ਅੰਦਰ ਦੀਵੇ ਦੀ ਲੋੜ ਹੈ ਅਤੇ ਇਸ ਕਰਕੇ ਸ੍ਰੀ ਰਾਗ ਦਾ ਆਖ਼ਰੀ ਸ਼ਬਦ ਇਹ ਹੈ : 'ਬਿਨ ਤੇਲ ਦੀਵਾ ਕਿਉ ਜਲੈ' ਇਹ ਰੌਸ਼ਨੀ ਜੋ ਕਰਨੀ ਹੈ ਇਹ ਸਿਰੀ ਰਾਗ ਵਿਚ ਸਾਨੂੰ ਸਮਝਾਇਆ ਗਿਆ ਕਿ ਇਸ ਵੇਲੇ ਸ਼ਾਮ ਪੈ ਗਈ ਹੈ। ਇਹ ਸ਼ਾਮ ਦਾ ਰਾਗ ਹੈ, ਅਗਾਂਹ ਬੜੀ ਲੰਮੀ ਰਾਤ ਹੈ, ਪ੍ਰਭਾਤ ਬੜੀ ਦੇਰ ਬਾਅਦ ਆਵਣੀ ਹੈ। ਇਸ ਕਰਕੇ ਉਸ ਲੰਮੀ ਰਾਤ ਦੇ ਅੰਦਰ ਮੈਨੂੰ ਠੇਢਾ ਨਾ ਲੱਗੇ, ਕੋਈ ਡੰਗ ਨਾ ਮਾਰ ਜਾਏ, ਡਿੱਗ ਨਾ ਪਵਾਂ, ਖ਼ੁਦ ਸੌਂ ਨਾ ਜਾਵਾਂ। ਇਸ ਕਰਕੇ ਮਹਾਰਾਜ ਨੇ ਸਿਰੀ ਰਾਗ ਤੋਂ ਲੈ ਕੇ ਪ੍ਰਭਾਤੀ ਰਾਗ ਅੰਦਰ ਮੇਰੀ ਆਤਮਾ ਦਾ ਸਫ਼ਰ ਦੱਸਿਆ ਹੈ ਕਿ ਕਿਸ ਤਰ੍ਹਾਂ ਮੈਂ ਪ੍ਰਭਾਤ ਕਰਨੀ ਹੈ ਅਤੇ ਸਿਰੀ ਦੀ ਇਕ ਹੋਰ ਵਿਆਖਿਆ ਆਮ ਤੌਰ 'ਤੇ ਕਰਦੇ ਹਨ। ਇਹ ਰਾਗ ਅਤਿ ਗਰਮੀ

ਵਿਚ ਗਾਇਆ ਜਾਂਦੈ ਜਾਂ ਅਤਿ ਸਰਦੀ ਵਿਚ ਗਾਇਆ ਜਾਂਦੈ ਅਤੇ ਇਹੀ ਦੁਨੀਆਂ ਵਿਚ ਇਹ ਦੋ ਬਿਮਾਰੀਆਂ ਹਨ ਜਾਂ ਦੁਨੀਆਂ ਨੂੰ ਵਾਯੂ ਹੈ ਜਾਂ ਦੁਨੀਆਂ ਨੂੰ ਪਿਤ ਹੈ, ਜਾਂ ਦੁਨੀਆਂ ਗਰਮ ਹੈ, ਜਾਂ ਦੁਨੀਆਂ ਠੰਡੀ ਹੈ, ਜਾਂ ਦੁਨੀਆਂ ਕਹਿੰਦੀ ਏ ਸਾਨੂੰ ਕੀ ਜਾਂ ਦੁਨੀਆਂ ਗਲ ਗਲ ਤੇ ਗਲ ਪੈ ਜਾਂਦੀ ਏ। ਇਹ ਹੈ ਸਿਰੀ ਰਾਗ। ਸਾਰੇ ਕਹਿੰਦੇ ਨੇ ਸਾਰੀ ਦੁਨੀਆਂ ਵਿਚ ਹੀ ਐਸਾ ਹੋ ਰਿਹਾ ਹੈ ਜਾਂ ਤੇ ਕਹਿੰਦੇ ਨੇ ਸਾਨੂੰ ਕੀ ਜੋ ਮਰਜ਼ੀ ਪਿਆ ਹੋਵੇ ਤੇ ਜਾਂ ਜਿੱਥੇ ਵੀ ਜਾਓ ਧੁੱਸ ਮਾਰਨਗੇ। ਇਸ ਕਰਕੇ ਮਹਾਰਾਜ ਨੇ ਪਹਿਲੇ ਹੀ ਸ਼ਬਦ ਵਿਚ ਕਹਿ ਦਿੱਤਾ, ਬਿਮਾਰੀਆਂ ਨੇ ਦੋ ਅਤੇ ਇਸ ਦਾ ਅਸਰ ਇਹ ਬਿਮਾਰੀ ਪੈਂਦੀ ਏ ਤ੍ਰੈ ਜਗ੍ਹਾ 'ਤੇ। ਅਗਰ ਇਹ ਤਿੰਨ ਜਗ੍ਹਾ ਨਾ ਜਾਵੇ ਤੇ ਇਹ ਦੋ ਬੀਮਾਰੀਆਂ ਨਾ ਆਵਣ। ਇਹ ਪਹਿਲਾ ਸ਼ਬਦ ਹੈ ਸਾਹਿਬ ਗੁਰੂ ਗ੍ਰੰਥ ਸਾਹਿਬ ਦਾ। ਬਿਮਾਰੀ ਪਵੇਗੀ ਦਾਮ ਨਾਲ, ਕਾਮ ਨਾਲ, ਚਾਮ ਨਾਲ। ਇਹ ਤਿੰਨ ਚੀਜ਼ਾਂ ਦੇ ਜਿਸ ਵੇਲੇ ਬਹੁਤੇ ਹੀ ਨੇੜੇ ਹੋ ਜਾਵਾਂਗੇ ਤੇ ਫਿਰ ਬਿਮਾਰੀਆਂ ਸ਼ੁਰੂ ਹੋ ਜਾਣਗੀਆਂ। ਸਾਰੀ ਦੁਨੀਆਂ ਚਾਮ ਵੱਲ ਵੇਖ ਰਹੀ ਹੈ ਜਾਂ ਸਾਰੀ ਦੁਨੀਆਂ ਦਾਮ ਵੱਲ ਦੇਖ ਰਹੀ ਹੈ, ਜਾਂ ਸਾਰੀ ਦੁਨੀਆਂ ਕਾਮ ਦੇ ਪਿੱਛੇ ਨੱਸ ਰਹੀ ਹੈ। ਇਹ ਬਚੇਗਾ ਉਹੀ ਜਿਸ ਨੇ ਨਾਮ ਪੈਦਾ ਕੀਤਾ ਹੈ। ਜਿਸ ਦੇ ਮੁੱਖੋਂ ਇਕ ਵਾਰੀ ਇਹ ਨਿਕਲ ਗਿਆ ਨਾ ਕਿ ਤੈਨੂੰ ਦੇਖਦੇ ਦੇਖਦੇ ਵਾਹਿਗੁਰੂ ਤੂੰ ਨਾ ਮੈਨੂੰ ਵਿਸਰੇਂ 'ਮਤ ਦੇਖਿ ਭੂਲਾ ਵੀਸਰੈ'। ਇਹ ਫਿਰ ਜਿਸ ਵੇਲੇ ਤੇਰੇ ਵਿਚੋਂ ਗੁਜ਼ਰੇਗਾ ਸਾਰੇ ਰਾਗਾਂ ਅੰਦਰੋਂ ਇਕ ਇਕ ਰਾਗ ਦਾ ਉਸ ਨੂੰ ਆਪਣੇ ਆਪ ਪਤਾ ਲੱਗੇਗਾ ਕਿ ਮੇਰੇ 'ਤੇ ਪ੍ਰਭਾਵ ਕੀ ਪੈ ਰਿਹੈ, ਅਖ਼ੀਰ ਤੇ ਪ੍ਰਭਾਤ ਚੜ੍ਹੇਗੀ। ਪ੍ਰਭਾਤੀ ਰਾਗ ਦੇ ਸਾਰੇ ਸ਼ਬਦ ਦੱਸ ਰਹੇ ਨੇ ਹੁਣ ਚਾਨਣਾ ਕਿਤਨਾ ਹੋ ਗਿਐ। ਇਕੋ ਈ ਸ਼ਬਦ ਦੇਖ ਲਉ ਕਿਤਨਾ ਚਾਨਣਾ ਹੋ ਗਿਐ : 'ਅਵਲਿ ਅਲਹਿ ਨੂਰ ਉਪਾਇਆ' ਇਤਨੀ ਰੌਸ਼ਨੀ ਹੋ ਗਈ ਹੈ ਮੈਨੂੰ ਤੇ ਵਾਹਿਗੁਰੂ ਸਾਰੇ ਤੇਰੇ ਈ ਦਿੱਸ ਰਹੇ ਨੇ ਉਸਨੂੰ ਫਿਰ ਊਚ ਨੀਚ ਨਹੀਂ ਦਿੱਸੇਗੀ।

ਗੁਰੂ ਅਮਰਦਾਸ ਮਹਾਰਾਜ ਦਾ ਇਕ ਦੋਸਤ ਦਰਵੇਸ਼ ਸੀ ਜਿਸ ਦਾ ਨਾਂ ਸੀ ਬਿਲਾਵਲ, ਬੜਾ ਵੱਡਾ ਫ਼ਕੀਰ ਏ ਲਾਹੌਰ ਦਾ। ਉਸ ਨਾਲ ਜਿਸ ਵੇਲੇ ਆਪਦੀ ਮਿਲਣੀ ਹੋਈ ਗੁਰੂ ਬਣਨ ਤੋਂ ਪਹਿਲਾਂ ਤੇ ਉਸ ਨੇ ਇਕ ਕਾਗ਼ਜ਼ ਦੇ ਟੁਕੜੇ 'ਤੇ ਦੋ ਅੱਖ਼ਰ ਲਿਖ ਕੇ ਗੁਰੂ ਅਮਰਦਾਸ ਮਹਾਰਾਜ ਨਾਲ ਸਾਂਝ ਕਰਦਿਆਂ ਕਰਦਿਆਂ ਜਿਸ ਵੇਲੇ ਆਖਣ ਲੱਗਾ, 'ਬਸ ਇਕੋ ਹੀ ਚੀਜ਼ ਹੈ ਸੰਸਾਰ ਉੱਤੇ ਹੋਰ ਕੁਝ ਨਹੀਂ : ਅੱਲਾਹ ਬਸ ਬਾਕੀ ਹਵਸ ਹੈ'। ਇਹ ਗੱਲ ਜਿਸਨੇ ਜਾਣ ਲਈ ਹੈ ਕਿ 'ਮਮਤਾ ਮੋਹੁ ਚੁਕਾਇਆ ਨਾਮਿ ਰਤੇ ਤੀਰਥਿ ਸੇ ਨਿਰਮਲ' ਜਿਹੜੇ ਨਾਮ ਵਿਚ ਰਤੇ ਉਹੀ ਨਿਰਮਲ ਹਨ। ਕਿਉਂ ਨਿਰਮਲ ਹਨ ਕਿਉਂਕਿ 'ਹਉਮੈ ਮੈਲੁ ਚੁਕਾਇਆ'। ਉਨ੍ਹਾਂ ਨੂੰ ਜਿਹੜੀ ਹਉਮੈ ਦੁਖ ਦੇ ਰਹੀ ਸੀ ਹਰ ਇਕ ਨੂੰ ਉਹ ਖ਼ਤਮ ਹੋ ਗਈ ਹੈ। 'ਨਾਨਕ ਤਿਨ ਕੇ ਚਰਨ ਪਖਾਨੈ ਜਿਨਾਂ ਗੁਰਮੁਖਿ ਸਾਚਾ ਭਾਇਆ'। ਜਿਨ੍ਹਾਂ ਬਾਣੀ ਦੇ ਰਾਹੀਂ ਵਾਹਿਗੁਰੂ ਦਾ ਦੀਦਾਰ ਕਰ ਲਿਆ ਹੈ ਉਨ੍ਹਾਂ ਦੇ ਚਰਨ ਵਾਹਿਗੁਰੂ ਧੋ ਧੋ ਕੇ ਪੀਂਦਾ ਹਾਂ ਅਤੇ ਉਨ੍ਹਾਂ ਦੀ ਮੈਂ ਹਮੇਸ਼ਾ ਸਿਫ਼ਤ ਕਰਦਾ ਹਾਂ। ਇਹ ਹੈ ਪ੍ਰਭਾਤੀ ਰਾਗ ਦਾ ਆਖ਼ਰੀ ਸ਼ਬਦ ਤਾਂ ਕਿ ਅਸੀਂ ਇਸ ਰਾਗ ਤੋਂ ਸ਼ੁਰੂ ਹੋ ਕੇ ਉਸ ਅਸਥਾਨ 'ਤੇ ਪੁੱਜ ਜਾਈਏ। ਫਿਰ ਕੀਰਤਨ ਕਰਦਿਆਂ ਸਾਨੂੰ ਕਿਸੇ ਵੇਲੇ ਵੀ ਇਹ ਖ਼ਿਆਲ ਪੈਦਾ ਨਹੀਂ ਹੋ ਜਾਏ ਕਿ ਹੋਰ ਵੀ ਕੋਈ ਹੈ ਇਸ ਕੀਰਤਨ ਤੋਂ ਸਿਵਾ, ਬਸ ਇਹੀ ਕੀਰਤਨ ਅਰਦਾਸ ਕਰਦੇ ਰਹੀਏ, ਮਹਾਰਾਜ ਦੀ ਵੀ ਇਹੀ ਅਰਦਾਸ ਹੁੰਦੀ ਹੈ

ਗੁਰੂ ਅਰਜਨ ਮਹਾਰਾਜ ਦੀ ਕਿ ਮੇਰੇ ਕੰਨਾਂ ਅੰਦਰ ਹੋਰ ਕੁਝ ਪਵੇ ਨਾਹੀ ਸਿਵਾਏ ਕੀਰਤਨ ਤੋਂ ਕਿਉਂਕਿ ਕੀਰਤਨ ਅੰਦਰ ਸ਼ਕਤੀ ਹੈ ਜਿਹੜੀ ਮੈਨੂੰ ਤੁਹਾਡੇ ਨਾਲ ਮਿਲਾ ਸਕਦੀ ਹੈ ਅਤੇ ਇਹੀ ਪਿਤਾ ਫਰਮਾਂਦੇ ਰਹਿੰਦੇ ਸਨ ਕਿ ਪ੍ਰਭੂ ਮੈਨੂੰ ਸ਼ਬਦ ਦੀ ਦਾਤ ਦੇਂਦਾ ਰਹੀਂ ਤਾਂ ਕਿ ਅਸੀਂ ਇਸ ਕੀਰਤਨ ਦੇ ਰਾਹੀਂ ਉੱਥੇ ਪਹੁੰਚ ਸਕੀਏ ਜੋ ਸੱਚਾ ਘਰ ਹੈ, ਜਿੱਥੇ ਤੇਰੇ ਦੀਦਾਰ ਹੋ ਸਕਣ।

ਕਿਤਨੀ ਕੁ ਇੱਜ਼ਤ ਕੀਰਤਨੀਏ ਦੀ ਕਰਨੀ ਚਾਹੀਦੀ ਹੈ, ਪਿਤਾ ਦੇ ਆਖ਼ਰੀ ਕੁਝ ਫ਼ਰਮਾਨ ਹਨ, ਇਹ ਮੈਂ ਤਾਂ ਸੁਣਾਣ ਲੱਗਾ ਹਾਂ। ਅਸੀਂ ਉਂਝ ਈ ਬੜਾ ਆਦਰ ਕਰਦੇ ਹਾਂ, ਬੜਾ ਕੀਰਤਨੀਆਂ ਦਾ ਸਨਮਾਨ ਕਰਦੇ ਹਾਂ ਪਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋ ਹੁਕਮ ਹੋਏ ਨੇ ਉਂਝ ਤੇ ਬਾਵਨ ਹੁਕਮ ਸਨ, ਜਿਸ ਵੇਲੇ ਆਪ ਜੋਤੀ ਜੋਤਿ ਸਮਾਏ ਅਤੇ ਜਿਸ ਵੇਲੇ ਖ਼ਾਲਸੇ ਨੂੰ ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪੀ ਹੈ, ਉਸ ਵੇਲੇ ਇਕ ਹੁਕਮ ਇਹ ਕੀਤਾ ਕਿ ਜਿਸ ਵੇਲੇ ਅੱਧਾ ਦਿਨ ਹੋ ਜਾਏ ਢਾਡੀਆਂ ਨੂੰ ਲਾ ਦੇਣਾ, ਢਾਡੀਆਂ ਨੂੰ ਨਿਸਫ਼ ਦਿਨ ਤੋਂ ਬਾਅਦ ਲਾਣਾ, ਪਹਿਲਾਂ ਢਾਡੀਆਂ ਨੂੰ ਨਾ ਲਾਣਾ ਅਤੇ ਦੂਸਰਾ ਹੁਕਮ ਇਹ ਕੀਤਾ ਸਨ ਨੇ ਕਿ ਰਬਾਬੀ ਦੀ ਰੱਜ ਕੇ ਇੱਜ਼ਤ ਕਰਨੀ : 'ਦਾਮ ਅਨੰਤ ਜੋ ਦੇ ਰਬਾਬੀ ਮਾਨੋ ਗੁਰੂ ਗ੍ਰੰਥ ਤੇ ਚੜੀ ਆਬੀ' ਜਿਹੜਾ ਰਬਾਬੀ ਨੂੰ ਖੁੱਲ੍ਹਾ ਦਾਨ ਦੇ ਰਿਹਾ ਹੈ ਸਮਝੋ ਗੁਰੂ ਗ੍ਰੰਥ ਸਾਹਿਬ ਦੀ ਸ਼ਾਨ ਨੂੰ ਵਧਾ ਰਿਹਾ ਹੈ ਤੇ ਅਗਲੀ ਤੁਕ ਫਿਰ ਰਬਾਬੀਆਂ ਲਈ ਹੈ। ਜੇ ਉਨ੍ਹਾਂ ਨੂੰ ਕਿਧਰੋਂ ਬਹੁਤਾ ਧੰਨ ਮਿਲ ਜਾਵੇ ਤੇ ਕੁਝ ਉਹ ਫਿਰ ਨਿਰਬਾਹ ਖਾਤਰ ਲੈ ਲਵੇ ਬਾਕੀ ਫਿਰ 'ਜਹਾਂ ਤਹਾਂ ਉਹ ਦੇਵੇ' ਉੱਥੇ ਹੀ ਉਸ ਨੂੰ ਇਹ ਵੀ ਖ਼ਿਆਲ ਰਵੇ ਕਿ ਗੁਰੂ ਦੇ ਹੁਕਮ ਨਾਲ ਮੈਨੂੰ ਇਹ ਸਭ ਮਿਲਿਐ, ਸਾਡਾ ਬੱਸ ਇਤਨਾ ਹੀ ਫ਼ਰਜ਼ ਹੈ। ਚੰਗੇ ਰਾਗੀ ਭਾਈ ਹੀਰਾ ਸਿੰਘ ਜੀ ਧਰਮ ਸਿੰਘ ਜੀ ਇਹ ਗੱਲ ਸਾਰੀ ਜ਼ਿੰਦਗੀ ਉਹ ਸਮਝਾਂਦੇ ਰਹੇ ਸਨ। ਕੀਰਤਨੀਏ ਨੂੰ ਹਮੇਸ਼ਾ ਯਾਦ ਰਹੇ ਕਿ ਸਿਰਫ਼ ਸ਼ਬਦ ਕਰਕੇ ਹੀ ਸਾਡਾ ਸਤਿਕਾਰ ਹੈ ਅਤੇ ਸਾਡਾ ਹਿਰਦਾ ਵੀ ਹਮੇਸ਼ਾ ਸ਼ਬਦ ਸੁਣਕੇ ਖਿੜਦੈ। ਇਹ ਦਾਤ ਸਾਨੂੰ ਕੀਰਤਨ ਦੀ ਦਿੱਤੀ ਅਤੇ ਉਸੇ ਦਾ ਸਦਕਾ ਹੈ ਕਿ ਮਰਦਾਨਾ ਸੂਰਮਾ ਬਣ ਗਿਆ ਤੇ ਸੰਸਾਰ 'ਤੇ ਵਿਚਰਿਆ ਅਤੇ ਇਹੀ ਗੱਲ ਅਸੀਂ ਗੁਰੂ ਪਿਤਾ ਬਾਰੇ ਜਿਸ ਵੇਲੇ ਆਖਣ ਲਗਦੇ ਆਂ ਤਾਂ ਸਾਨੂੰ ਹਿਰਦੇ ਵਿਚ ਸ਼ਾਂਤੀ ਹੁੰਦੀ ਏ। ਗੁਰੂ ਨਾਨਕ ਸਾਹਿਬ ਤੁਸੀਂ ਆਏ ਸੋ ਸਾਨੂੰ ਮਰਦਾਨਾ ਬਣਾ ਗਏ। ਕਲਗੀ ਪਿਤਾ ਤੁਸੀਂ ਆਏ ਸੋ ਸਾਨੂੰ ਬੰਦਾ ਬਣਾ ਗਏ ਹੋ।

ਵਾਹਿਗੁਰੂ ਜੀ ਕਾ ਖ਼ਾਲਸਾ॥<br>ਵਾਹਿਗੁਰੂ ਜੀ ਕੀ ਫ਼ਤਹਿ॥





# ਚਾਰ ਪ੍ਰਸ਼ਾਦਿ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਗੁਰਦੁਆਰੇ ਆਇਆਂ ਸਾਨੂੰ ਚਾਰ ਪ੍ਰਸ਼ਾਦਿ ਮਿਲਦੇ ਹਨ ਅਤੇ ਇਹ ਚਾਰ ਪ੍ਰਸ਼ਾਦਿ ਜਿਸਨੇ ਗ੍ਰਹਿਣ ਕਰ ਲਏ, ਜ਼ਿੰਦਗੀ ਦੀ ਦੌੜ ਵਿਚ, ਸਫ਼ਰ ਵਿਚ ਠੇਢਾ ਨਹੀਂ ਲੱਗਣ ਲੱਗਾ ਅਤੇ ਉਹ ਚਾਰ ਪ੍ਰਸ਼ਾਦ ਹਨ, ਪਹਿਲਾ ਸਭ ਅਸੀਂ ਜਾਣਦੇ ਹਾਂ ਕੜਾਹ ਪ੍ਰਸ਼ਾਦਿ, ਦੂਸਰਾ ਸਭ ਨੂੰ ਪਤਾ ਹੈ, ਗੁਰ ਪ੍ਰਸਾਦਿ, ਤੀਸਰਾ ਘੱਟ ਲੋਕਾਂ ਨੂੰ ਪਤਾ ਹੈ, ਤਵ ਪ੍ਰਸਾਦਿ ਤੇ ਚੌਥਾ ਬਿਲਕੁੱਲ ਹੀ ਨਹੀਂ ਪਤਾ, ਮਿਲ ਤੇ ਰਿਹਾ ਹੈ, ਪ੍ਰਸਾਦਿ, ਅਸੀਂ ਲੈ ਨਹੀਂ ਰਹੇ, ਉਹ ਹੈ 'ਇਨ ਹੀ ਕੇ ਪ੍ਰਸਾਦਿ'। ਇਹ ਤੇ ਹਰ ਇਕ ਨੂੰ ਪਤਾ ਹੈ ਕਿ ਇਹ ਪਹਿਲੀ ਤਰ੍ਹਾਂ ਦਾ ਪ੍ਰਸ਼ਾਦਿ ਜੋ ਦੀਵਾਨ ਦੀ ਸਮਾਪਤੀ ਤੇ ਜਾਂ ਜਿਵੇਂ ਹੁਣ ਕੋਈ ਰਿਵਾਜ ਬਣ ਗਿਆ ਹੈ ਕਿ ਆਉਂਦਿਆਂ ਹੀ ਪ੍ਰਸ਼ਾਦਿ ਮਿਲ ਜਾਂਦਾ ਹੈ। ਇਹ (ਇਕ) ਪ੍ਰਸ਼ਾਦਿ ਹੈ 'ਕੜਾਹ ਪ੍ਰਸ਼ਾਦਿ' । ਇਹ ਇਸ ਕਰਕੇ ਮਿਲਦਾ ਹੈ, ਅਸਲ ਵਿਚ ਦੀਵਾਨ ਦੀ ਸਮਾਪਤੀ ਤੋਂ ਬਾਅਦ ਹੀ ਹੁੰਦੈ। ਸਾਨੂੰ ਇਹ ਪ੍ਰਤੀਤ ਹੋ ਜਾਏ ਜੋ ਕੁਝ ਮੈਂ ਸੁਣਿਆ ਹੈ ਅੱਜ ਮੈਂ ਪ੍ਰਸ਼ਾਦਿ ਦੇ ਤੌਰ 'ਤੇ ਲੈ ਰਿਹਾ ਹਾਂ। ਜਿਸ ਤਰ੍ਹਾਂ ਕੜਾਹ ਪ੍ਰਸ਼ਾਦਿ ਵਿਚ ਕੋਈ ਵੀ ਚੀਜ਼ ਛੱਡਣ ਵਾਲੀ ਨਹੀਂ ਹੈ, ਇਸ ਤਰ੍ਹਾਂ ਜੋ ਮੈਂ ਕੀਰਤਨ, ਕਥਾ, ਅਰਦਾਸ, ਵਿਚਾਰ, ਹੁਕਮ ਸੁਣਿਆ ਹੈ ਇਸ ਨੂੰ ਹੁਣ ਮੈਂ ਛੱਕ ਰਿਹਾ ਹਾਂ। ਇਹ ਤਾਂ ਸਾਡੇ ਘਰ ਕੜਾਹ ਪ੍ਰਸ਼ਾਦਿ ਦੀ ਮਰਯਾਦਾ ਚਲਾਈ ਅਤੇ ਬੜੀ ਮਿਹਰ ਕੀਤੀ ਆਪ ਕਲਗੀ ਵਾਲੇ ਨੇ, ਜਿਸ ਦਿਨ ਅੰਮ੍ਰਿਤ ਛਕਾਇਆ ਨੇ ਉਨ੍ਹਾਂ ਆਪ ਕੜਾਹ ਪ੍ਰਸ਼ਾਦਿ ਹੱਥੀਂ ਵਰਤਾਇਆ ਨੇ। ਹੁਣ ਤੇ ਅਸੀਂ ਉਡੀਕਦੇ ਰਹਿੰਦੇ ਆਂ ਨਾ ਕਿ ਗ੍ਰੰਥੀ ਸਾਹਿਬ ਵਰਤਾਉਣਗੇ ਜਾਂ ਕੋਈ ਭਾਈ ਨੂੰ ਆਵਾਜ਼ ਦਿਆਂਗੇ, ਪਰ ਉਸ ਵਕਤ ਆਪ ਕਲਗੀਵਾਲੇ ਨੇ ਕੜਾਹ ਪ੍ਰਸ਼ਾਦਿ ਵਰਤਾਇਆ, ਸਿਰਫ਼ ਇਸ ਵਾਸਤੇ ਤਾਂ ਕਿ ਸਾਨੂੰ ਇਹ ਪ੍ਰਤੀਤ ਹੁੰਦਾ ਰਵ੍ਹੇ ਕਿ ਗੁਰਦੁਆਰੇ ਆਇਆਂ ਹਰ ਚੀਜ਼ ਜੋ ਇੱਥੇ ਮਿਲੀ ਹੈ, ਮੈਂ ਨਿਮਰਤਾ ਨਾਲ ਉਸ ਨੂੰ ਪਾਨ ਕਰ ਲਿਆ ਹੈ, ਲੇਕਿਨ 'ਤ੍ਰੈ ਪ੍ਰਸ਼ਾਦਿ' ਹੋਰ ਨੇ ਜੋ ਇੱਥੇ ਮਿਲਦੇ ਨੇ।

ਦੂਸਰਾ ਪ੍ਰਸ਼ਾਦਿ ਹੈ '੧ਓ ਸਤਿਗੁਰ ਪ੍ਰਸਾਦਿ'। ਇਹ ਗੁਰ ਪ੍ਰਸਾਦਿ ਹੈ ਜੋ ਸਭ ਨੂੰ

ਪਤਾ ਹੈ ਇਹ ਸਭ ਤੋਂ ਵੱਡਾ ਪ੍ਰਸ਼ਾਦਿ ਹੈ, ਜੋ ਇਥੋਂ ਮਿਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਚਾਰ ਰੂਪ ਹਨ, ਇਕ ਤੇ ਰੂਪ ਹਰ ਇਕ ਨੂੰ ਪਤਾ ਹੈ, ਮੂਲ ਮੰਤਰ ਵਾਲਾ, 'ੴ ਸਤਿਨਾਮੁ, ਕਰਤਾ ਪੁਰਖ, ਨਿਰਭਉ, ਨਿਰਵੈਰੁ, ਅਕਾਲੁ ਮੂਰਤਿ, ਅਜੂਨੀ ਸੈਭੰ, ਗੁਰ ਪ੍ਰਸਾਦਿ'। ਇਹ ਰੂਪ ਗੁਰੂ ਗ੍ਰੰਥ ਸਾਹਿਬ ਵਿਚ 33 ਵਾਰ ਆਇਆ ਹੈ, 33 ਵਾਰ ਇਸ ਰੂਪ ਵਿਚ ਲਿਖਿਆ ਹੈ ਕਿ ਪ੍ਰਸ਼ਾਦਿ ਮਿਲੇਗਾ, ਗੁਰੂ ਦੇ ਰਾਹੀਂ, ਵਾਹਿਗੁਰੂ ਦਾ ਅਤੇ ਦੂਸਰਾ ਰੂਪ ਐ ਗੁਰੂ ਗ੍ਰੰਥ ਸਾਹਿਬ ਵਿਚ, 'ੴ ਸਤਿਨਾਮੁ, ਕਰਤਾਪੁਰਖੁ, ਗੁਰ ਪ੍ਰਸਾਦਿ' ਇਹ ਅੱਠ ਵਾਰੀ ਲਿਖਿਆ ਨੇ, ਜਾਣੇ ਉਹ, ਇਸ ਵਿਚ ਕੋਈ ਬਹਿਸ ਨਾ ਕਰਨੀ, ਇਸ ਤਰ੍ਹਾਂ ਕਿਉਂ ਲਿਖਿਆ ਨੇ, ਇਹ ਤੇ ਗੁਰੂ ਅਰਜਨ ਪਿਤਾ ਜਾਣਨ, ਲੇਕਿਨ ਸਮਝਣਾ ਸਾਨੂੰ ਜ਼ਰੂਰ ਚਾਹੀਦਾ ਹੈ। ਅੱਠ ਵਾਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਲਿਖਿਆ ਨੇ : 'ੴ ਸਤਿਨਾਮੁ, ਕਰਤਾ ਪੁਰਖੁ, ਗੁਰਪ੍ਰਸਾਦਿ'। ਇਹਦਾ ਅਰਥ ਇੰਞ ਲਗਦਾ ਹੈ ਕਿ ਕਰਤਾ ਪੁਰਖੁ ਵੀ ਮਿਲੇਗਾ ਤੇ ਗੁਰੂ ਦੀ ਕ੍ਰਿਪਾ ਨਾਲ। ਇਹ ਇਕ ਤੀਸਰਾ ਰੂਪ ਐ ਜਿਹੜਾ ਛੇ ਵਾਰੀ ਆਇਆ ਹੈ ਗੁਰੂ ਗ੍ਰੰਥ ਸਾਹਿਬ ਅੰਦਰ ਉਹ ਰੂਪ ਹੈ :'ੴ ਸਤਿਨਾਮੁ ਗੁਰ ਪ੍ਰਸਾਦਿ' ਕਿਆ ਮੇਰਾ ਗੁਰੂ ਅਰਜਨ ਪਾਤਸ਼ਾਹ ਹੈ ਕਿ ਜੇ ਤੈਨੂੰ ਸੱਚਾ ਨਾਮ ਵੀ ਮਿਲਣਾ ਹੈ ਤੇ ਗੁਰੂ ਦੀ ਕ੍ਰਿਪਾ ਨਾਲ। ਤੇ ਗੁਰੂ ਗ੍ਰੰਥ ਸਾਹਿਬ ਵਿਚ 533 ਵਾਰੀ ਆਇਆ ਹੈ : 'ੴ ਸਤਿਗੁਰ ਪ੍ਰਸਾਦਿ', ਇਹ ਚੌਥਾ ਰੂਪ ਹੈ। ਇਹ ਸਾਨੂੰ ਇੱਥੇ ਪ੍ਰਸਾਦਿ ਮਿਲੇਗਾ ਕਿ ਵਾਹਿਗੁਰੂ ਨੂੰ ਕਿਸ ਤਰ੍ਹਾਂ ਪਾਉਣਾ ਹੈ, ਇਸ ਗੁਰੂ ਦੀ ਕ੍ਰਿਪਾ ਨਾਲ, ਵਿਅਕਤੀ ਦੀ ਕ੍ਰਿਪਾ ਨਾਲ ਨਹੀਂ, ਸਾਧੂ ਦੀ ਕ੍ਰਿਪਾ ਨਾਲ ਨਹੀਂ। ਇਹ ਮਿਲੇਗਾ ਗੁਰ ਪ੍ਰਸਾਦਿ ਦੁਆਰਾ। ਗੁਰੂ ਦੇ ਅਰਥ ਹਨ, ਪੰਜ ਚੀਜ਼ਾਂ ਮੇਰੀਆਂ ਗੁਰਦੁਆਰੇ ਵਿਚ ਆਉਂਦਿਆਂ ਹੀ ਘੱਟਣੀਆਂ ਸ਼ੁਰੂ ਹੋ ਜਾਣਗੀਆਂ। ਇਕ ਤੇ ਤੁਸੀਂ ਆਪ ਦੇਖ ਲਉ ਜੋੜੇ ਉਤਾਰ ਕੇ ਆਏ ਹਾਂ ਜਿਸ ਤਰ੍ਹਾਂ ਬਾਹਰਲੀ ਮਿੱਟੀ ਮੇਰਿਆਂ ਜੋੜਿਆਂ ਨਾਲ ਲੱਗੀ ਹੋਈ ਸੀ, ਮੈਂ ਬਾਹਰ ਰੱਖ ਆਇਆ ਹਾਂ, ਇਸੇ ਤਰ੍ਹਾਂ ਜਿਹੜੀ ਹਉਮੈ ਦੀ ਮੈਲ ਲੱਗੀ ਹੋਈ ਐ, ਅੰਦਰ ਆ ਕੇ ਇਹ ਨਹੀਂ ਰਹਿ ਸਕਦੀ। ਇਹ ਸਾਨੂੰ ਪਿਤਾ ਨੇ ਸਮਝਾਇਆ ਕਿ ਗੁਰੂ ਦੇ ਅਰਥ ਨੇ, ਪੰਜ ਚੀਜ਼ਾਂ ਇੱਥੇ ਬੈਠਦਿਆਂ ਹੀ ਖ਼ਤਮ ਹੋਣੀਆਂ ਸ਼ੁਰੂ ਹੋ ਜਾਣਗੀਆਂ। ਕਿਹੜੀ-ਕਿਹੜੀ ਖ਼ਤਮ ਹੋਏਗੀ, ਆਪ ਫ਼ੁਰਮਾਂਦੇ ਨੇ **'ਗੌ, ਤਮ, ਤਨ, ਅਗਿਆਨੁ, ਅਨਿਤ'** ਪੰਜ ਚੀਜ਼ਾਂ ਨਹੀਂ ਰਹਿਣਗੀਆਂ ਜਿਹੜਾ ਸੰਗਤ ਵਿਚ ਟਿੱਕ ਕੇ ਬੈਠ ਜਾਏਗਾ। ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਤੇ ਪ੍ਰਕਾਸ਼ ਹੋਵੇ ਤੇ ਹਨ੍ਹੇਰਾ ਨਹੀਂ ਰਵ੍ਹੇਗਾ। 'ਗੌ' ਦੇ ਅਰਥ ਹਨ—ਹਨ੍ਹੇਰਾ, ਇੱਥੇ ਆਉਂਦਿਆਂ ਹੀ ਹਨ੍ਹੇਰਾ ਛੱਟ ਜਾਏਗਾ। ਅੱਖਾਂ ਵਿਚ ਅੱਜਕੱਲ੍ਹ ਦੋ ਸਲਾਈਆਂ ਸੁਰਮੇ ਦੀਆਂ ਪੈ ਰਹੀਆਂ ਨੇ, ਇਕ ਸਲਾਈ ਤੇ ਇਹ ਹੈ ਜਿਹੜੀ ਗੁਰੂ ਅਰਜਨ ਪਿਤਾ ਨੇ ਕਹੀ ਸੀ, 'ਗਿਆਨ ਅੰਜਨੁ ਗੁਰਿ ਦੀਆ ਅਗਿਆਨੁ ਅੰਧੇਰੁ ਬਿਨਾਸੁ'। ਇਕ ਤੇ ਇਹ ਹੈ ਸੁਰਮੇ ਦੀ ਸਲਾਈ ਕਿ ਗਿਆਨ ਦਾ ਸੁਰਮਾ ਅੱਖਾਂ ਵਿਚ ਪਾਇਆਂ ਹੀ ਅੰਧੇਰ ਦਾ ਨਾਸ਼ ਹੋ ਜਾਏਗਾ। ਦੂਜੀ ਸਲਾਈ ਹੈ ਜਿਹੜੀ ਸਾਨੂੰ ਖ਼ਰਾਬ ਪਈ ਕਰਦੀ ਹੈ ਉਹ ਹੈ ਵਿਗਿਆਨ ਦੀ, ਸਾਇੰਸ ਦੀ, ਟੈਲੀਵਿਜ਼ਨ ਦੀ, ਵੀਡੀਓ ਦੀ ਜਾਂ ਪੋਪ ਸੰਗੀਤ ਦੀ। ਇਹ ਵਿਗਿਆਨ ਦੀ ਸਲਾਈ ਜਿਸ ਵੇਲੇ ਅੱਖਾਂ ਵਿਚ ਪੈਂਦੀ ਹੈ, ਭਟਕਣਾ ਹੋ ਜਾਂਦੀ ਏ। ਇਸ ਕਰਕੇ ਸੰਗਤ ਕਰਨੀ ਜ਼ਰੂਰੀ ਹੋ ਗਈ। ਇਥੋਂ ਪ੍ਰਸ਼ਾਦਿ ਮਿਲੇਗਾ, ਕਿਉਂਕਿ ਗੁਰੂ

ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਅਗਿਆਨ ਦਾ ਹਨ੍ਹੇਰਾ ਬਿਨਸ ਜਾਏਗਾ ਅਤੇ ਦੂਸਰਾ ਹੈ ਤਮ। ਤਮ ਦੇ ਅਰਥ ਨੇ ਲਾਲਚ, ਜਿਹੜਾ ਮੈਨੂੰ ਹਰ ਵੇਲੇ ਗ੍ਰਸਿਆ ਏ ਨਾ ਲਾਲਚ, ਛੱਡਦਾ ਈ ਨਹੀਂ, ਇੱਥੇ ਆਉਂਦਿਆਂ ਆਪਣੇ ਆਪ ਹੱਟ ਜਾਏਗਾ। ਤੁਸੀਂ ਦੇਖ ਲਉ ਜਿਹੜਾ ਵੀ ਆਇਆ ਹੈ ਆਪਣੀ ਯਥਾ ਸ਼ਕਤੀ ਨਾਲ ਉਸ ਨੇ ਮਹਾਰਾਜ ਦੇ ਅੱਗੇ ਇਕ ਪੈਸੇ ਤੋਂ ਲੈ ਕੇ ਲੱਖ ਰੁਪਏ ਤੱਕ ਵੀ ਰਖਿਆ ਹੈ, ਉਹਦੇ ਦਿਲ ਵਿਚ ਆ ਗਿਆ ਹੈ ਕਿ ਮੈਂ ਆਪਣਾ ਲਾਲਚ ਛੱਡ ਕੇ ਗੁਰੂ ਨੂੰ ਸਿਰ ਝੁਕਾ ਦੇਣਾ ਹੈ ਤੇ ਜੇ ਹੌਲੀ-ਹੌਲੀ ਸਾਰਾ ਲਾਲਚ ਛੱਡਿਆ ਜਾਏ, ਹੌਲੀ-ਹੌਲੀ ਪਕੜ ਛੱਡੀ ਜਾਏ, ਹੌਲੀ-ਹੌਲੀ ਇਹ ਹੋ ਜਾਏ ਕਿ ਮੇਰਾ ਕੁਝ ਨਹੀਂ ਹੈ, ਵਾਹਿਗੁਰੂ ਤੇਰਾ ਹੀ ਸਭ ਕੁਝ ਹੈ ਕਿਉਂਕਿ ਸੁਆਸ ਤੁਸੀਂ ਹੀ ਦਿੱਤੇ ਨੇ, ਸਰੀਰ ਤੁਸੀਂ ਹੀ ਦਿੱਤਾ ਹੈ, ਧਨ ਤੁਸੀਂ ਹੀ ਦਿੱਤਾ ਹੈ, ਪਦਾਰਥ ਤੁਸੀਂ ਹੀ ਦਿੱਤੇ ਨੇ। ਇਹ ਦੂਸਰਾ ਖ਼ਿਆਲ ਇੱਥੇ ਆਉਂਦਿਆਂ ਪੈਦਾ ਹੋਏਗਾ, 'ਮੇਰਾ ਮੁਝ ਮੇ ਕੁਛ ਨਹੀ'। ਇਹ ਦੂਜੀ ਚੀਜ਼ ਹੈ ਜਿਹੜੀ ਇਥੋਂ ਮਿਲੇਗੀ ਕਿ ਲਾਲਚ ਸਰੀਰ ਦਾ ਹੌਲੀ ਹੌਲੀ ਘੱਟਣਾ ਸ਼ੁਰੂ ਹੋ ਜਾਏਗਾ ਅਤੇ ਤੀਸਰਾ ਤਨ, ਸਰੀਰ ਦਾ ਖ਼ਿਆਲ ਨਹੀਂ ਰਵ੍ਹੇਗਾ। ਸੰਗਤ ਵਿਚ ਆਉਂਦਿਆਂ ਹੀ ਆਤਮਾ ਦੀ ਗੱਲ ਹੋਵੇਗੀ। 'ਸਤਸੰਗਤਿ ਕੈਸੀ ਜਾਣੀਐ ਜਿਥੈ ਏਕੋ ਨਾਮੁ ਵਖਾਣੀਐ'। ਇੱਥੇ ਕਦੀ ਕਿਸੇ ਨੇ ਸਰੀਰ ਦੀ ਗੱਲ ਨਹੀਂ ਕਰਨੀ, ਕਦੀ ਕਿਸੇ ਨੇ ਹਉਮੈ ਦੀ ਗੱਲ ਨਹੀਂ ਕਰਨੀ, ਕਦੀ ਕਿਸੇ ਨੇ ਆਪਣੀ ਗੱਲ ਨਹੀਂ ਕਰਨੀ। ਇੱਥੇ ਤੇ ਇਕ ਬੜਾ ਪਿਆਰਾ ਸ਼ਬਦ ਹੈ, ਜਿਹੜਾ ਸਿਆਣਾ ਭਾਈ, ਪ੍ਰਚਾਰਕ ਅੱਗੇ ਕਹਿੰਦਾ ਹੁੰਦਾ ਸੀ, ਹੁਣ ਤੇ ਘੱਟ ਗਿਆ ਹੈ, ਕਹਿੰਦਾ ਸੀ, ਜੁੜ ਕੇ ਬੈਠੋ, ਮੋਟੀ ਜਿਹੀ ਹੋਰ ਮਿਸਾਲ ਦੇਈਏ, ਸਮਝ ਕੇ, ਇੱਥੇ ਆਉਂਦਿਆਂ ਹੀ ਕਿਵੇਂ ਇਨਸਾਨ ਦਾ ਸਰੀਰ ਵੱਲ ਖ਼ਿਆਲ ਘੱਟ ਜਾਂਦਾ ਹੈ, ਆਤਮਾ ਤੇ ਪ੍ਰਮਾਤਮਾ ਨਾਲ ਜੁੜ ਜਾਂਦਾ ਹੈ। ਅਸੀਂ ਬਾਹਰ ਸਾਰੇ ਆਪਣੀਆਂ ਜੁੱਤੀਆਂ ਉਤਾਰ ਕੇ ਆਏ ਹਾਂ, ਤਰ੍ਹਾਂ ਤਰ੍ਹਾਂ ਦੀਆਂ ਜੁੱਤੀਆਂ ਨੇ, ਕਿਸੇ ਦਾ ਬੂਟ ਹੈ, ਕਿਸੇ ਦਾ ਸੈਂਡਲ ਹੈ, ਕਿਸੇ ਦੀ ਚੱਪਲ ਹੈ, ਕਿਸੇ ਦੀ ਹਵਾਈ ਹੈ, ਕਿਸੇ ਦੀ ਗੁਰਗਾਬੀ ਹੈ, ਕਿਤਨੇ ਕਿਸਮ ਦੇ ਨੇ ਜੁਤੇ, ਪਰ ਅਸੀਂ ਕੀ ਕਹਿੰਦੇ ਹਾਂ, ਅਸੀਂ ਤੇ ਕਹਿੰਦੇ ਹਾਂ, 'ਜੋੜੇ'। ਦੇਖੋ ਕਿਤਨਾ ਸਿੱਖ ਚੰਗਾ ਹੈ। ਲਾਹੀਆਂ ਤੁਸਾਂ ਜੁੱਤੀਆਂ ਨੇ ਤੇ ਅਸੀਂ ਕਹਿੰਦੇ ਆਂ 'ਜੋੜਾ ਘਰ', ਇੱਥੇ ਆਉਂਦਿਆਂ ਹੀ ਲੋਕਾਂ ਦੀਆਂ ਜੁੱਤੀਆਂ ਤਰ੍ਹਾਂ ਤਰ੍ਹਾਂ ਦੀਆਂ ਬਾਹਰ ਪਈਆਂ ਬਣ ਜਾਂਦੇ ਨੇ ਜੋੜੇ ਤੇ ਸੰਗਤ ਵਿਚ ਬੈਠਿਆਂ ਹੀ ਮੇਰੀ ਆਤਮਾ ਵਾਹਿਗੁਰੂ ਨਾਲ ਜੁੜੇਗੀ। ਪੈਰ ਦੀ ਜੁੱਤੀ ਬਾਹਰ ਰੱਖੀ ਏ ਗੁਰਦੁਆਰੇ ਅੰਦਰ ਬਣ ਗਿਆ ਹੈ 'ਜੋੜਾ' ਤੇ ਇੱਥੋਂ ਆਉਂਦਿਆਂ ਹੀ ਗੁਰੂ ਦੀ ਮਿਹਰ ਹੋਵੇਗੀ। ਅਸੀਂ ਆਤਮਾ ਤੇ ਪ੍ਰਮਾਤਮਾ ਨੂੰ ਜੋੜਨ ਦੀ ਜਾਚ ਸਿੱਖ ਲਵਾਂਗੇ, ਸਰੀਰ ਹੱਟ ਜਾਏਗਾ, ਸਰੀਰ ਦਾ ਖ਼ਿਆਲ ਈ ਨਹੀਂ ਰਹਿਣ ਲੱਗਾ। ਇਹ ਤੀਸਰੀ ਗੱਲ ਹੈ ਜਿਹੜੀ ਗੁਰੂ ਨੇ ਕਰਨੀ ਹੈ। ਰੌ, ਤਮ, ਤਨ ਤੇ ਫਿਰ ਚੌਥੀ ਗੱਲ ਹੈ ਅਗਿਆਨ। ਸਭ ਤੋਂ ਵੱਡਾ ਅਗਿਆਨੀ ਉਹ ਹੈ ਜਿਸ ਨੂੰ ਇਹ ਖ਼ਿਆਲ ਪੈਦਾ ਹੋ ਗਿਆ ਕਿ ਮੈਂ ਸਦਾ ਸੰਸਾਰ 'ਤੇ ਰਹਿਣਾ ਹੈ। ਇੱਥੇ ਸਾਨੂੰ ਆਪ ਗੁਰੂ ਬਖ਼ਸ਼ਿਸ਼ ਕਰੇਗਾ, ਸਾਨੂੰ ਸਮਝਾਂਦੇ ਰਹਿਣਗੇ, ਹੌਲੀ ਹੌਲੀ ਕਦੀ ਕੀਰਤਨ ਨਾਲ, ਕਦੀ ਬਾਣੀ ਨਾਲ, ਕਦੀ ਸਮਝ ਦੇ ਕੇ ਕਥਾ ਨਾਲ। ਇਸ ਸੰਸਾਰ ਦਾ ਸਭ ਤੋਂ ਵੱਡਾ ਗਿਆਨ ਇਹ ਹੈ ਕਿ ਦੁਨੀਆਂ ਨੇੜੇ ਹੈ, ਵਾਹਿਗੁਰੂ ਨੂੰ ਦੂਰ ਸਮਝਦੀ ਹੈ। ਇਹ ਸਭ ਤੋਂ ਵੱਡਾ ਅਗਿਆਨ ਹੈ।

ਗੁਰੂ ਅੰਗਦ ਸਾਹਿਬ ਦੀ ਸਭ ਤੋਂ ਵੱਡੀ ਸਿਫ਼ਤ ਕੀ ਲਿਖੀ ਏ, ਭੱਟਾਂ ਨੇ ਜਾਂ ਸੱਤੇ ਬਲਵੰਡ ਨੇ। ਸੱਤੇ ਬਲਵੰਡ ਜੀ ਨੇ ਲਿਖਿਆ ਹੈ, 'ਨੇੜੈ ਦਿਸੈ ਮਾਤਲੋਕ, ਤੁਧੁ ਸੂਝੈ ਦੂਰੁ' ਹੇ ਗੁਰੂ ਅੰਗਦ ਸਾਹਿਬ ਤੁਹਾਡੀ ਸਭ ਤੋਂ ਵੱਡੀ ਵਡਿਆਈ ਇਹ ਹੈ ਕਿ ਦੁਨੀਆਂ ਨੂੰ ਇਹ ਦੁਨੀਆਂ ਨੇੜੇ ਦਿੱਸਦੀ ਹੈ, ਤੁਹਾਨੂੰ ਇਹ ਦੁਨੀਆਂ ਦੂਰ ਦਿੱਸਦੀ ਹੈ। ਜਿਸ ਨੂੰ ਇਹ ਦੁਨੀਆਂ ਦਿੱਸਣ ਲੱਗ ਪਈ ਸਮਝ ਲਉ ਗਿਆਨੀ ਹੈ, ਜਿਸ ਨੂੰ ਇਹ ਦੁਨੀਆਂ ਨੇੜੇ ਦਿੱਸਣ ਲੱਗ ਗਈ ਉਹ ਅਗਿਆਨੀ ਹੈ। ਇੱਥੇ ਆਉਂਦਿਆਂ ਹੀ ਗੁਰੂ ਘਰ ਅੰਦਰ ਸਾਨੂੰ ਇਹ ਦੁਨੀਆਂ ਦੂਰ ਦਿੱਸੇਗੀ। ਸਾਨੂੰ ਯਕਦਮ ਖ਼ਿਆਲ ਆਏਗਾ ਕਿ ਅਸਾਂ ਵੀ ਉੱਥੇ ਜਾਣਾ ਹੈ, ਸਾਨੂੰ ਯਕਦਮ ਖ਼ਿਆਲ ਆਏਗਾ ਕਿ ਇਸ ਦੁਨੀਆਂ ਦੇ ਅੰਦਰ ਮੈਂ ਸਿਰਫ਼ ਮਹਿਮਾਨ ਹਾਂ। ਭਾਈ ਗੁਰਦਾਸ ਜੀ ਕਹਿੰਦੇ ਨੇ, ਇਸ ਤੋਂ ਵੱਧ ਕੁਝ ਨਹੀਂ, ਮੈਂ ਸਿਰਫ਼ ਇੱਥੇ ਮਹਿਮਾਨ ਹਾਂ ਅਤੇ ਜੋ ਮਹਿਮਾਨ ਦਾ ਕੰਮ ਹੁੰਦਾ ਹੈ, ਅਸੀਂ ਇੱਥੇ ਕਰਕੇ ਜਾਈਏ। ਇਹ ਚੌਥੀ ਚੀਜ਼ ਮੈਨੂੰ ਇਥੋਂ ਮਿਲੇਗੀ ਅਤੇ ਆਖ਼ਰੀ ਪੰਜਵੀਂ ਚੀਜ਼ ਅਨਿਤ, ਰਵ੍ਹੇਗਾ ਕੀ ਇਹ ਮੈਨੂੰ ਪਤਾ ਲੱਗੇਗਾ, ਸੰਸਾਰ 'ਤੇ ਕੀ ਰਹਿਣਾ ਹੈ, ਕੀ ਚਲੇ ਜਾਣਾ ਹੈ। ਇਥੋਂ ਸਾਨੂੰ ਜਾਚ ਆਏਗੀ, ਇਹ ਹੈਂ ਗੁਰੂ ਦਾ ਸ਼ਬਦ। ਇਸ ਲਈ ਮਹਾਰਾਜ ਨੇ ਸਾਨੂੰ ਕਿਹਾ 'ਗੌ, ਤਮ, ਤਨ, ਗਿਆਨ, ਅਨਿਤ ਰੂਹ ਪ੍ਰਕਾਸ਼ ਕੀਓ ਜਿਨਿ ਚਿਤਿ' ਚਿਤ ਦੇ ਅੰਦਰ ਇਹ ਪ੍ਰਕਾਸ਼ ਹੋ ਜਾਏਗਾ। ਇਹ ਪ੍ਰਸ਼ਾਦਿ ਸਾਨੂੰ ਮਿਲੇਗਾ, ਦੂਸਰਾ '੧ਓ ਸਤਿਗੁਰ ਪ੍ਰਸਾਦਿ'। ਇਸ ਸਤਿਗੁਰੂ ਕੋਲੋਂ ਮੈਨੂੰ ਇਹ ਪ੍ਰਸ਼ਾਦਿ ਮਿਲੇਗਾ ਕਿ ਮੈਂ ਵਾਹਿਗੁਰੂ ਕੋਲ ਜਾ ਸਕਾਂ ਅਤੇ ਇੱਥੇ ਸਾਨੂੰ ਦੂਜਾ ਪ੍ਰਸ਼ਾਦਿ ਮਿਲਦਾ ਹੈ। ਵਾਹਿਗੁਰੂ ਕਰੇ ਸਾਡੇ ਗੁਰਦੁਆਰਿਆਂ ਅੰਦਰ ਜਿੱਥੇ ਕੜਾਹ ਪ੍ਰਸ਼ਾਦਿ ਮਿਲਦਾ ਹੈ ਇਹ ਪ੍ਰਸ਼ਾਦਿ ਵੀ ਸਾਨੂੰ ਨਾਲ ਹੀ ਮਿਲੇ। ਇਹ ਕੁਝ ਨੁਕਸ ਪੈ ਗਿਆ ਹੈ ਕਿ ਸਾਡੇ ਗੁਰਦੁਆਰੇ ਦੇ ਅੰਦਰ ਮੈਨੂੰ ਡਰ ਹੈ, ਤੁਹਾਨੂੰ ਤੇ ਆਪ ਈ ਪ੍ਰਤੀਤ ਹੋਣ ਲੱਗ ਪਿਆ ਹੈ, ਸਾਡੇ ਗੁਰਦੁਆਰਿਆਂ ਅੰਦਰ ਇਹ ਨਾ ਹੋ ਜਾਏ, ਮੱਥਾ ਟੇਕਿਆ ਹੈ, ਅੰਦਰ ਆਇਆਂ, ਸਿਰ ਝੁਕਾਇਐ, ਕੜਾਹ ਪ੍ਰਸ਼ਾਦਿ ਲਿਆ ਹੈ, ਬਾਹਰ ਚਲਾ ਗਿਆ, ਇੰਝ ਨਾ ਕਰੋ, ਗੁਰੂ ਦੇ ਹਜ਼ੂਰ ਆਏ ਹੋ, ਹਾਜ਼ਰੀ ਜ਼ਰੂਰ ਭਰੋ। ਭਾਵੇਂ ਇੱਥੇ ਬੈਠੋ ਪੰਦਰਾਂ ਮਿੰਟ, ਭਾਵੇਂ ਬੈਠੋ ਇਕ ਘੰਟਾ, ਐਸਾ ਕੋਈ ਪ੍ਰਬੰਧ ਜ਼ਰੂਰ ਹੋਵੇ ਕਿ ਇਥੋਂ ਜਾਣ ਤੋਂ ਬਾਅਦ ਹਰ ਇਕ ਨੂੰ ਪ੍ਰਕਾਸ਼ ਹੋ ਜਾਏ। ਉਸ ਲਈ ਸਭ ਤੋਂ ਵੱਡੀ ਜ਼ਿੰਮੇਵਾਰੀ ਹੈ, ਇਥੋਂ ਦੇ ਥਾਪੇ ਹੋਏ ਗ੍ਰੰਥੀ ਦੀ। ਮੈਂ ਆਪਣੇ ਮਨ ਨੂੰ ਪੁੱਛਦਾ ਪਿਆ ਸਾਂ, ਤੁਸੀਂ ਵੀ ਕਦੀ ਪੁੱਛਣਾ, ਜਿਸ ਦਿਨ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹੀ ਗਈ ਹੈ, ਰਾਮਸਰ ਅੰਦਰ ਬੀੜ ਬੱਝ ਕੇ ਆ ਗਈ ਹੈ, ਜਿਲਦ ਵੀ ਬੱਝ ਕੇ ਆ ਗਈ ਤੇ ਇੰਝ ਲਿਖਿਆ ਹੈ ਸਾਡੇ ਇਤਿਹਾਸ ਵਿਚ ਸਾਰੇ ਆਰਾਮ ਨਾਲ ਸੌਂ ਗਏ। ਅੰਦਾਜ਼ੇ ਦੇ ਮੁਤਾਬਕ ਉਸ ਦਿਨ ਹਜ਼ਾਰਾਂ ਸੰਗਤਾਂ ਆਈਆਂ, ਅੰਮ੍ਰਿਤਸਰ ਅੰਦਰ ਕਿਉਂਕਿ ਸਵੇਰੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣਾ ਸੀ। ਪਹਿਲਾ ਪ੍ਰਕਾਸ਼ ਗੁਰੂ ਗ੍ਰੰਥ ਸਾਹਿਬ ਦਾ 30 ਅਗਸਤ 1604 ਨੂੰ ਹੋਇਆ ਹੈ, ਇਹ ਸੁਣ ਕੇ ਕਿ ਸਵੇਰੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣਾ ਹੈ, ਹਰਿਮੰਦਰ ਸਾਹਿਬ, ਸਾਰੀ ਦੁਨੀਆਂ ਇਕੱਠੀ ਹੋ ਗਈ। ਹਿੰਦੂ, ਮੁਸਲਮਾਨ, ਸਿੱਖ ਜਿੰਨੇ ਵੀ ਸਨ, ਸਾਰੇ ਇਕ ਦੂਜੇ ਨਾਲ ਗੱਲਾਂ ਕਰਦੇ ਨੇ, ਲਿਖਿਆ ਹੈ ਸਾਡੇ ਇਤਿਹਾਸ ਵਿਚ। ਕਹਿੰਦੇ ਨੇ, ਸ਼ੁਕਰ ਹੈ ਹੁਣ ਵਾਹਿਗੁਰੂ ਸਾਡੇ ਨਾਲ ਸਾਡੀ ਬੋਲੀ ਵਿਚ ਗੱਲਾਂ ਕਰੇਗਾ। ਕਿੰਨੀ ਅੱਛੀ ਗੱਲ

ਹੋ ਗਈ ਕਿਉਂਕਿ ਵੇਦ ਤੇ ਗੱਲਾਂ ਨਹੀਂ ਕਰ ਸਕਦੇ, ਉਹ ਸੰਸਕ੍ਰਿਤ ਵਿਚ ਹਨ, ਬਾਈਬਲ ਗੱਲ ਨਹੀਂ ਕਰ ਸਕਦਾ ਕਿਉਂਕਿ ਉਹ ਲੈਟਿਨ ਵਿਚ ਹੈ, ਲਾਤੀਨੀ ਜ਼ਬਾਨ ਵਿਚ ਹੈ, ਕੁਰਆਨ ਗੱਲਾਂ ਨਹੀਂ ਕਰ ਸਕਦਾ ਕਿਉਂਕਿ ਉਹ ਅਰਬੀ ਵਿਚ ਹੈ। ਇਸ ਲਈ ਸਾਰਾ ਪੰਜਾਬ ਖ਼ੁਸ਼ ਸੀ ਕਿ ਅੱਜ ਸ਼ੁਕਰ ਹੈ ਵਾਹਿਗੁਰੂ ਸਾਡੇ ਨਾਲ ਸਾਡੀ ਬੋਲੀ 'ਚ ਗੱਲਾਂ ਕਰੇਗਾ।

ਭਾਈ ਗੁਰਦਾਸ ਭਾਵੇਂ ਵਿਦਵਾਨ ਬੜੇ ਹਨ ਪਰ ਪਹਿਲਾ ਗ੍ਰੰਥੀ ਥਾਪਿਆ ਨੇ ਬਾਬਾ ਬੁੱਢਾ ਜੀ ਨੂੰ। ਇਹ ਯਾਦ ਰਵ੍ਹੇ, ਭਾਈ ਗੁਰਦਾਸ ਜੀ ਨੇ ਤੇ ਗੁਰੂ ਗ੍ਰੰਥ ਸਹਿਬ ਲਿਖਿਆ ਹੈ, ਗ੍ਰੰਥੀ ਉਨ੍ਹਾਂ ਨੂੰ ਨਹੀਂ ਥਾਪਿਆ। ਇਸ ਲਈ ਬੜੀ ਜ਼ਿੰਮੇਵਾਰੀ ਹੁੰਦੀ ਏ ਤੇ ਮੈਨੂੰ ਖ਼ੁਸ਼ੀ ਹੈ ਇਸ ਅਸਥਾਨ 'ਤੇ ਇਕ ਬੀਬੀ ਗ੍ਰੰਥੀ ਹੈ, ਉਹ ਸਭ ਸਮਝਦੀ ਏ, ਸੰਭਾਲ ਰਹੀ ਏ। ਲੇਕਿਨ ਕਿਸੇ ਵੇਲੇ ਦੇਖਣਾ ਕਿ ਗੁਰਦੁਆਰੇ ਦੇ ਅੰਦਰ ਸਭ ਤੋਂ ਜ਼ਰੂਰੀ ਅੰਗ ਇਹੀ ਹੈ ਕਿ ਜਿਹੜਾ ਇੱਥੇ ਆਇਆ ਹੈ ਪ੍ਰਕਾਸ਼ ਲੈ ਕੇ ਜਾਏ। ਅੰਧੇਰਾ ਲੈ ਕੇ ਨਾ ਜਾਏ। ਇਹ ਤਾਂ ਹੀ ਹੋ ਸਕੇਗਾ ਜੇਕਰ ਦੂਸਰਾ ਪ੍ਰਸ਼ਾਦਿ ਇਥੋਂ ਮਿਲਦਾ ਰਵ੍ਹੇ। 'ੴ' ਇਸ ਤੱਕ ਜਾਣ ਲਈ ਸ਼ਬਦ ਰਾਹੀਂ ਮੈਨੂੰ ਜਾਚ ਸਿਖਾਈ ਏ ਕਿ ਸ਼ਬਦ ਰਾਹੀਂ ਵਾਹਿਗੁਰੂ ਕੋਲ ਕਿਵੇਂ ਜਾਣਾ ਹੈ, ਸ਼ਬਦ ਰਾਹੀਂ ਵਾਹਿਗੁਰੂ ਕੋਲ ਕਿਵੇਂ ਪੁੱਜਣਾ ਹੈ, ਸ਼ਬਦ ਰਾਹੀਂ ਵਾਹਿਗੁਰੂ ਨੂੰ ਕਿਵੇਂ ਪਾਉਣਾ ਹੈ, ਇਹ ਬੜਾ ਜ਼ਰੂਰੀ ਅੰਗ ਹੈ ਅਤੇ ਅਸੀਂ ਪਾਠੀਆਂ ਨੂੰ ਜਾਂ ਅਖੰਡ ਪਾਠ ਰੱਖਣ ਵਾਲਿਆਂ ਨੂੰ, ਰਖਾਉਣ ਵਾਲਿਆਂ ਨੂੰ ਇਹੀ ਬੇਨਤੀ ਕਰਨੀ ਹੈ, ਘੱਟ ਤੋਂ ਘੱਟ ਇਤਨੀ ਸੋਝੀ ਜ਼ਰੂਰ ਹੋ ਜਾਏ ਕਿ ਗੁਰਦੁਆਰੇ ਆ ਕੇ ਵਾਹਿਗੁਰੂ ਨਾਲ ਮਿਲਾਪ ਹੁੰਦਾ ਹੈ, ਬਾਕੀ ਇੱਥੇ ਜੋ ਢੰਗ ਨੇ, ਵਰਤਾਵੇ ਨੇ, ਇਹ ਸਾਰੇ ਪ੍ਰਬੰਧ ਦੇ ਨੇ, ਇਹ ਦੂਸਰਾ ਪ੍ਰਸ਼ਾਦਿ ਇਸ ਥਾਂ ਤੋਂ ਮਿਲੇਗਾ।

ਤੀਸਰਾ ਪ੍ਰਸ਼ਾਦਿ ਹੈ, 'ਤਵ ਪ੍ਰਸਾਦਿ'। ਸਤਿਗੁਰ ਪ੍ਰਸਾਦਿ ਤੋਂ ਸ਼ੁਰੂ ਹੋ ਕੇ ਮੈਂ ਪੁੱਜਣਾ ਹੈ, ਤਵ ਪ੍ਰਸਾਦਿ ਤੱਕ। ਕਲਗੀਧਰ ਪਾਤਸ਼ਾਹ ਨੇ ਸਾਨੂੰ ਇਹ ਜਾਚ ਸਿਖਾਈ ਕਿ ਗੁਰੂ ਕੋਲੋਂ ਰਹਿਮਤ ਲੈ ਕੇ ਤੂੰ ਵਿਚਕਾਰ ਖੜਾ ਨਾ ਹੋ ਜਾਈਂ, ਮੈਨੂੰ ਵਾਹਿਗੁਰੂ ਕੋਲ ਲੈ ਜਾਣਾ ਹੈ। ਇਸ ਲਈ ਸਿੱਖ ਨੂੰ ਤੀਸਰਾ ਪ੍ਰਸ਼ਾਦਿ ਇੱਥੇ ਮਿਲਦਾ ਹੈ ਕਿ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ'। ਇਹ ਤਵ ਪ੍ਰਸਾਦਿ ਐ, ਤਵ ਪ੍ਰਸਾਦਿ ਵਾਹਿਗੁਰੂ ਕੋਲੋਂ ਮਿਲਿਆ ਹੋਇਆ ਪ੍ਰਸ਼ਾਦਿ ਹੈ, ਜਿਵੇਂ ਗੁਰੂ ਗ੍ਰੰਥ ਸਾਹਿਬ ਕੋਲੋਂ ਪ੍ਰਕਾਸ਼ ਮਿਲਿਆ ਹੈ, ਇਸ ਤਰ੍ਹਾਂ ਵਾਹਿਗੁਰੂ ਵੀ ਇਕ ਪ੍ਰਸ਼ਾਦਿ ਦੇਵੇਗਾ, ਉਹ ਪ੍ਰਸ਼ਾਦਿ ਹੈ ਕਿ ਮੈਂ ਹੁਣ ਕਿਸੇ ਦਾ ਨਹੀਂ ਹਾਂ ਸਿਵਾਏ ਵਾਹਿਗੁਰੂ ਤੋਂ। ਜਾਪੁ ਸਾਹਿਬ ਦੇ ਉੱਤੇ ਜਾਂ ਦਸਮ ਗ੍ਰੰਥ ਉੱਤੇ ਤੁਸੀਂ ਹੈਰਾਨ ਹੋਵੋਗੇ ਕਿ 'ੴ ਸਤਿਗੁਰ ਪ੍ਰਸਾਦਿ' ਨਹੀਂ ਲਿਖਿਆ, ਉੱਥੇ ਲਿਖਿਆ ਹੈ ਜਾਂ ਤਵ ਪ੍ਰਸਾਦਿ ਜਾਂ ੴ ਵਾਹਿਗੁਰੂ ਜੀ ਕੀ ਫ਼ਤਹਿ ਜਾਂ ਹੋਰ ਆਸਾਨੀ ਨਾਲ ਗੱਲ ਸਮਝੀਏ ਤਾਂ ਕਿ ਪਤਾ ਲੱਗੇ ਕਿ ਇਹ ਪ੍ਰਸ਼ਾਦਿ ਕਿਵੇਂ ਮਿਲਦਾ ਹੈ। ਅਸੀਂ ਜਿਹੜੇ ਰੋਜ਼ ਬੋਲਦੇ ਹਾਂ, ਸਾਡੀ ਬੋਲੀ ਵਿਚੋਂ ਹੀ ਪਤਾ ਲੱਗ ਸਕਦਾ ਹੈ ਕਿ ਕਿਤਨੀ ਕੁ ਬਖ਼ਸ਼ਿਸ਼ ਵਾਹਿਗੁਰੂ ਸਾਡੇ 'ਤੇ ਕਰਦਾ ਹੈ, ਜਿਸ ਵੇਲੇ ਅਸੀਂ ਕਹਿੰਦੇ ਹਾਂ, ਆਖਦੇ ਹਾਂ 'ਜਪੁਜੀ'। ਮੇਰਾ ਖ਼ਿਆਲ ਐ ਘੱਟ ਈ ਲੋਕੀਂ ਕਹਿੰਦੇ ਹੋਣਗੇ 'ਜਪੁ ਸਾਹਿਬ'। ਅਸੀਂ ਸਾਰੇ ਜਪੁਜੀ ਕਹਿੰਦੇ ਆਂ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀ ਜਿਹੜੀ ਉਚਾਰੀ ਹੋਈ ਬਾਣੀ ਹੈ 'ਜਾਪੁ' ਤੇ 'ਜਾਪੁ' ਨੂੰ ਅਸੀਂ ਕਹਿੰਦੇ ਆਂ 'ਜਾਪੁ ਸਾਹਿਬ', ਕਦੀ ਮੇਰਾ ਖ਼ਿਆਲ

ਜਾਪੁ ਜੀ ਨਹੀਂ ਕਿਹਾ, ਸ਼ਾਇਦ ਈ ਕੋਈ ਗਲਤੀ ਨਾਲ ਕਹਿ ਜਾਏ। ਅਸੀਂ ਕਹਿੰਦੇ ਆਂ 'ਜਪੁਜੀ' ਹੈ, ਇਹ 'ਜਾਪੁ ਸਾਹਿਬ' ਹੈ। ਇਹ ਹੈ ਤਵ ਪ੍ਰਸਾਦਿ। ਜਪ ਦੇ ਅਰਥ ਹੀ ਇਹ ਹਨ ਕਿ ਜਪੁ ਕਰਦਿਆਂ ਮੇਰੇ ਵਿਚ ਆਵੇਗੀ ਨਿਮਰਤਾ, ਜਪੁ ਕਰਦਿਆਂ ਜਾਏਗਾ ਹੰਕਾਰ, ਜਪੁ ਕਰਦਿਆਂ ਇਨਸਾਨ ਦੇ ਅੰਦਰ ਜੜ੍ਹ ਵਿਚ ਚਲੀ ਜਾਏਗੀ ਇਹ ਗੱਲ ਕਿ ਸਿਵਾਏ ਵਾਹਿਗੁਰੂ ਤੁਹਾਡੇ ਤੋਂ ਇੱਥੇ ਕੁਝ ਨਹੀਂ ਹੈ। ਜਿਸ ਵੇਲੇ ਜਪੁ ਮੁਕੰਮਲ ਹੋਏਗਾ, ਉਸ ਵੇਲੇ ਜਾਪੁ ਸ਼ੁਰੂ ਹੋਏਗਾ। ਜਾਪੁ ਕਰਦਿਆਂ ਕਰਦਿਆਂ ਮਿਲ ਜਾਏਗੀ ਸਾਹਿਬੀ।

'ਜਪੁਜੀ' ਤੇ 'ਜਾਪੁ ਸਾਹਿਬ' ਇਹ ਤੀਸਰਾ ਪ੍ਰਸ਼ਾਦਿ ਹੈ ਜੋ ਇੱਥੇ ਹਰ ਇਕ ਨੂੰ ਮਿਲੇਗਾ ਕਿ ਸਿਵਾਏ ਵਾਹਿਗੁਰੂ ਤੋਂ ਸਾਡਾ ਧਿਆਨ ਕਿਸੇ ਪਾਸੇ ਨਹੀਂ ਜਾਏਗਾ ਕਿਉਂਕਿ ਸਾਨੂੰ ਆਪ ਪਿਤਾ ਨੇ ਸਮਝਾਇਆ, ਜਿਸ ਵੇਲੇ ਇਨਸਾਨ ਦਾ ਧਿਆਨ ਉਖੜਦਾ ਹੈ, ਸਿਰਫ਼ ਇਸ ਕਰਕੇ ਉਖੜਦਾ ਹੈ, ਉਹ ਵਿਅਕਤੀ ਪਿੱਛੇ ਜਾਂਦਾ ਹੈ, ਪਦਾਰਥ ਪਿੱਛੇ ਜਾਂਦਾ ਹੈ, ਵਸਤੂ ਪਿੱਛੇ ਜਾਂਦਾ ਹੈ। ਜੇ ਉਹ ਸ਼ਬਦ ਪਿੱਛੇ ਚਲਾ ਗਿਆ, ਸ਼ਬਦ ਨਾਲ ਟੁਰ ਪਿਆ, ਉਸ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਏਗੀ। ਇਹ ਫਿਰ ਸ਼ਬਦ ਦੇ ਮਹਿਨੇ ਇਹ ਹੋਏ ਕਿ ਵਾਹਿਗੁਰੂ ਨਾਲ ਸਿੱਧੀ ਪਹੁੰਚ, ਆਖੋਗੇ ਕਿਸ ਥਾਂ 'ਤੇ ਆਇਐ। ਹੁਣ ਮੈਂ ਗ੍ਰੰਥੀ ਜੀ ਨੂੰ ਈ ਕਹਾਂਗਾ ਕਿ ਕਦੀ ਨਾ ਕਦੀ ਦੱਸਿਆ ਕਰੋ ਕਿ ਸ਼ਬਦ ਕਿਥੇ ਲਿਖਿਆ ਹੈ, ਗੁਰੂ ਗ੍ਰੰਥ ਸਾਹਿਬ ਵਿਚ, ਸਿਰਫ਼ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਵਾਰੀ ਲਿਖਿਆ ਹੈ ਤੇ ਚਾਰੇ ਵਾਰੀ ਮਾਰੂ ਰਾਗ ਵਿਚ ਲਿਖਿਆ ਹੈ। ਦੇਖਣਾ ਹੁਣ ਘਰ ਜਾ ਕੇ ਆਪ ਜਾ ਕੇ ਦੇਖਣਾ, ਉੱਤੇ ਲਿਖਿਆ ਹੈ, ਸਲੋਕ। ਸਲੋਕ ਭਾਵ ਵਿਛੋੜਾ, ਸਲੋਕ ਭਾਵ ਪੀੜ, ਸਲੋਕ ਭਾਵ ਬਿਰਹੁੰ, ਸਲੋਕ ਭਾਵ ਪਾਣੀ, ਸਲੋਕ ਭਾਵ ਅੰਦਰ ਦੀ ਪੀੜ ਜਿਸ ਵੇਲੇ ਉਠਦੀ ਹੈ, ਉਸ ਵੇਲੇ ਸਲੋਕ ਉਠਦਾ ਹੈ। ਇਹ ਤਾਂ ਸਲੋਕ ਨੇ ਕਿਉਂਕਿ ਸਲੋਕ ਆਇਆ ਹੈ, ਜਿਸ ਵੇਲੇ ਅੰਦਰੋਂ ਪੀੜ ਉਠੇਗੀ, ਮੁਖ ਵਿਚੋਂ ਸਲੋਕ ਨਿਕਲੇਗਾ। ਹੁਣ ਤੁਸੀਂ ਸਾਰੇ ਗੁਰੂ ਗ੍ਰੰਥ ਸਾਹਿਬ ਦੇ ਸਲੋਕ ਧਿਆਨ ਨਾਲ ਪੜ੍ਹਨਾ, ਮਾਰੂ ਰਾਗ ਵਿਚ ਕੀ ਲਿਖਿਐ ਮੇਰੇ ਗੁਰੂ ਅਰਜਨ ਪਿਤਾ ਨੇ, ਉੱਥੇ ਲਿਖਿਆ ਨੇ ਸਲੋਕ : 'ਸਾਜਨੁ ਤੇਰੇ ਚਰਨੁ ਕੀ ਹੋਇ ਰਹਾ ਸਦੁ ਧੂਰਿ' ਤੇ ਜਿੱਥੇ ਸਲੋਕ ਖ਼ਤਮ ਹੋਇਐ, ਕੀ ਲਿਖਿਆ ਨੇ 'ਸ਼ਬਦ', ਸ਼ਬਦ ਹੋਰ ਕਿਸੇ ਥਾਂ ਕਿਉਂ ਨਹੀਂ ਲਿਖਿਆ। ਇਹ ਮੇਰੀ ਤੁਹਾਡੇ ਅੱਗੇ ਬੇਨਤੀ ਹੈ, ਇਹ ਮੈਂ ਨੌਜੁਆਨਾਂ ਨੂੰ ਕਹਿ ਰਿਹਾਂ, ਬਜ਼ੁਰਗਾਂ ਨੂੰ ਵੀ ਕਹਿ ਰਿਹਾਂ ਕਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ, ਫਿਰ ਕੋਈ ਭਟਕ ਕੇ ਕਿਧਰੇ ਨਹੀਂ ਜਾਏਗਾ, ਫਿਰ ਕੋਈ ਕਿਸੇ ਕੋਲ ਨਹੀਂ ਜਾਏਗਾ, ਇਹ ਯਾਦ ਰੱਖਣਾ। ਜਿਸ ਵੇਲੇ ਤੁਸੀਂ ਸ਼ਬਦ ਦਾ ਪ੍ਰਕਾਸ਼ ਕਰੋਗੇ, ਸਾਰੀ ਦੁਨੀਆਂ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਆ ਕੇ ਬੈਠ ਜਾਏਗੀ। ਸਲੋਕ, ਵਿਛੋੜਦਾ ਹੈ, ਮੈਂ ਵਿਛੜ ਗਿਆ ਹਾਂ, ਮੇਹਰ ਕਰ : 'ਸਾਜਨੁ ਤੇਰੇ ਚਰਨੁ ਕੀ ਹੋਇ ਰਹਾ ਸਦੁ ਧੂਰਿ'। ਅੱਗੇ ਲਿਖਿਆ ਨੇ ਸ਼ਬਦ, ਸ਼ਬਦ ਦੇ ਅਰਥ ਹਨ 'ਮੇਲ', ਸ਼ਬਦ ਦੇ ਅਰਥ 'ਸਿਧੀ ਪਹੁੰਚ'। ਸ਼ਬਦ ਦੇ ਅਰਥ ਹਨ ਰਸਤੇ ਅੰਦਰ ਕੋਈ ਰੁਕਾਵਟ ਨਹੀਂ ਪਾ ਸਕੇਗਾ, ਜਿਸ ਵੇਲੇ ਸ਼ਬਦ ਆਏਗਾ। ਚਾਰ ਵਾਰੀ ਸਿਰਫ਼ ਸ਼ਬਦ ਲਿਖਿਆ ਨੇ ਗੁਰੂ ਗ੍ਰੰਥ ਸਾਹਿਬ ਅੰਦਰ। ਇਹ ਸਿਰਫ਼ ਸੰਕੇਤ ਹੁੰਦੇ ਨੇ, ਬਾਕੀ ਸਾਨੂੰ ਸਮਝਾਣ ਵਾਸਤੇ ਤਾਂਕਿ ਅਸੀਂ ਗੁਰੂ ਗ੍ਰੰਥ ਸਾਹਿਬ ਤੋਂ ਭਟਕ ਨਾ ਜਾਈਏ। ਇਹ ਤੀਸਰਾ ਪ੍ਰਸ਼ਾਦਿ ਹੈ ਜਿਹੜਾ ਮਿਲੇਗਾ 'ਤਵ ਪ੍ਰਸਾਦਿ' ਅਸੀਂ ਗੁਰੂ ਕੋਲ ਆਉਂਦਿਆਂ

ਹੀ ਵਾਹਿਗੁਰੂ ਦੇ ਬਣ ਜਾਵਾਂਗੇ। ਇਸ ਤੋਂ ਆਲ੍ਹਾ ਕੀ ਹੋ ਸਕਦਾ ਹੈ? ਇਹ ਜਿਤਨੇ ਸਾਧੂ ਬਣੇ ਹੋਏ ਗੁਰੂ ਜਾਂ ਉਠੀਆਂ ਲਹਿਰਾਂ ਨੇ ਇਹ ਆਪਣੇ ਨਾਲ ਜੋੜਦੇ ਨੇ। ਮੇਰੇ ਗੁਰੂ ਨੇ ਆਪਣੇ ਨਾਲ ਨਹੀਂ ਜੋੜਿਆ, ਉਹ ਸਿੱਧਾ ਸਾਨੂੰ ਵਾਹਿਗੁਰੂ ਕੋਲ ਲੈ ਗਏ ਨੇ। ਜਿਸ ਦਿਨ ਅੰਮ੍ਰਿਤ ਦੀ ਦਾਤ ਦਿੱਤੀ ਨੇ ਪੰਜਾਂ ਪਿਆਰਿਆਂ ਨੂੰ, ਆਪ ਤਖ਼ਤ 'ਤੇ ਬੈਠੇ ਹੋਏ ਸਨ, ਸਿੰਘਾਸਨ 'ਤੇ ਸਨ, ਯਕਦਮ ਜ਼ਮੀਨ 'ਤੇ ਆ ਗਏ ਤੇ ਹੱਥ ਜੋੜ ਕੇ ਕਹਿੰਦੇ ਨੇ, ਮੈਨੂੰ ਵੀ ਅੰਮ੍ਰਿਤ ਦਿਉ। ਇਤਿਹਾਸ ਵਿਚ ਲਿਖਿਆ ਹੈ, ਆਪ ਸਾਡੇ ਸਾਹਿਤਕਾਰਾਂ ਨੇ, ਇਤਿਹਾਸਕਾਰਾਂ ਨੇ, ਜਿਸ ਵੇਲੇ ਹੱਥ ਜੋੜ ਕੇ ਅੰਮ੍ਰਿਤ ਮੰਗਿਆ ਨੇ ਨਾ ਉਨ੍ਹਾਂ ਈ ਪੰਜਾਂ ਕੋਲੋਂ ਤੇ ਪੰਜਾਂ ਪਿਆਰਿਆਂ ਨੇ ਕਿਹਾ ਹੈ, 'ਕਲਗੀ ਵਾਲਿਆ, ਇਹ ਸਾਡੇ ਕੋਲੋਂ ਨਹੀਂ ਹੋਣਾ, ਇਹ ਨਹੀਓਂ ਸਾਡੇ ਕੋਲੋਂ ਹੋਣਾ, ਕਿ ਤੁਸੀਂ ਸਾਨੂੰ ਅੰਮ੍ਰਿਤ ਦੀ ਦਾਤ ਦੇ ਰਹੇ ਹੋ, ਹੁਣ ਅਸੀਂ ਤੁਹਾਨੂੰ ਅੰਮ੍ਰਿਤ ਦੀ ਦਾਤ ਦੇਈਏ।' ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਹਾ, 'ਮੈਨੂੰ ਵੀ ਉਸੇ ਤਰ੍ਹਾਂ ਸਿੱਖ ਬਣਾਓ, ਜਿਸ ਤਰ੍ਹਾਂ ਮੈਂ ਤੁਹਾਨੂੰ ਸਿੱਖ ਬਣਾਇਆ ਹੈ, ਕਿਉਂਕਿ ਹੁਣ ਮੇਰੇ ਤੇ ਤੁਹਾਡੇ ਵਿਚ ਜਿਹੜਾ ਕਿਸੇ ਵੀ ਪ੍ਰਕਾਰ ਦਾ ਫ਼ਰਕ ਹੈ, ਉਹ ਨਹੀਂ ਰਵ੍ਹੇਗਾ।' ਅੰਮ੍ਰਿਤ ਦੀ ਦਾਤ ਦਿੱਤੀ, ਉਹ ਰਹਿਤ ਦ੍ਰਿੜ੍ਹ ਕਰਵਾਈ, ਪੰਜਾਂ ਪਿਆਰਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜਾਂ ਨੂੰ ਕਰਵਾਈ ਸੀ, ਇਸੇ ਕਰਕੇ ਇੱਥੇ ਪ੍ਰਸ਼ਾਦਿ ਮਿਲੇਗਾ। ਇਹ ਵੱਖਰੀ ਗੱਲ ਹੈ, ਬੜੇ ਸਿਆਣੇ ਸਨ ਪੰਜ ਪਿਆਰੇ ਉਨ੍ਹਾਂ ਤੋਂ ਵੱਡੇ ਸਿਆਣੇ ਕਿਹੜੇ ਹੋ ਸਕਦੇ ਨੇ? ਜਿਸ ਵੇਲੇ ਸਾਰੀ ਰਹਿਤ ਦੱਸ ਚੁੱਕੇ ਨੇ ਨਾ ਕਲਗੀਵਾਲੇ ਨੂੰ ਜਿਹੜੀ ਉਨ੍ਹਾਂ ਪੰਜਾਂ ਨੂੰ ਮਹਾਰਾਜ ਨੇ ਦੱਸੀ ਸੀ ਤੇ ਭਾਈ ਦਇਆ ਸਿੰਘ ਜੀ ਕਹਿੰਦੇ ਨੇ, 'ਕਲਗੀਵਾਲਿਆ ਤੁਹਾਡੇ ਲਈ ਇਕ ਹੋਰ ਰਹਿਤ ਵੀ ਹੈ।' ਮਹਾਰਾਜ ਕਹਿਣ ਲੱਗੇ, 'ਹੁਕਮ ਕਰੋ, ਕਿਹੜੀ ਰਹਿਤ ਐ ਮੇਰੇ ਲਈ?' ਕਹਿਣ ਲੱਗੇ, ਸਾਨੂੰ ਇਤਨਾ ਵੱਡਾ ਨਾ ਹੁਣ ਸਮਝ ਲੈਣਾ ਕਿ ਤੁਸੀਂ ਸਾਡੀ ਹੁਣ ਅਗਵਾਈ ਹੀ ਨਾ ਕਰੋ, ਉਸ ਵੇਲੇ ਕਿਹਾ, 'ਇਹ ਤੁਹਾਡੇ ਲਈ ਰਹਿਤ ਐ, ਜਿਸ ਵੇਲੇ ਕਦੀ ਪੰਥ 'ਤੇ ਬਿਪਤਾ ਆਏ, ਵੱਖਰਾ ਹੋ ਕੇ ਤਮਾਸ਼ਾ ਨਾ ਦੇਖੀਂ, ਵਿਚ ਆ ਕੇ ਸਾਡੇ ਨਾਲ ਲੜੀਂ।' ਸੋ ਇਹ ਸੀ ਆਖ਼ਰੀ ਰਹਿਤ ਜੋ ਉਨ੍ਹਾਂ ਨੇ ਦੱਸੀ। ਇਸ ਕਰਕੇ ਗੁਰੂ ਪਿਤਾ ਤੇਰਾ ਸ਼ੁਕਰ ਹੈ, ਤੂੰ ਸਾਨੂੰ ਵਾਹਿਗੁਰੂ ਦਾ ਬਣਾ ਦਿੱਤਾ ਹੈ ਤੇ ਅਸੀਂ ਇਸ ਅਸਥਾਨ ਤੋਂ ਕਿਸੇ ਹੋਰ ਵੱਲ ਨਹੀਂ ਝਾਕਦੇ, ਸਿਵਾਏ ਵਾਹਿਗੁਰੂ ਵੱਲੋਂ, ਵਾਹਿਗੁਰੂ ਕੋਲ ਜਾਣ ਦਾ ਰਸਤਾ ਇਥੋਂ ਮਿਲੇਗਾ। ਗੁਰੂ ਅਮਰਦਾਸ ਜੀ ਮਹਾਰਾਜ ਦੀ ਤੁਕ ਹੈ, ਯਾਦ ਰਵ੍ਹੇ ਤਾਂ ਸਾਡੀ ਖ਼ੁਸ਼ਕਿਸਮਤੀ। ਮਹਾਰਾਜ ਨੇ ਪੁੱਛਿਐ, 'ਆਪ ਈ ਸੁਆਲ ਕੀਤਾ ਨੇ ਤੇ ਆਪ ਈ ਜੁਆਬ ਦਿੱਤਾ ਨੇ, ਫ਼ੁਰਮਾਂਦੇ ਨੇ, 'ਮਨਮੁਖ ਸਉ ਕਰੁ ਦੋਸਤੀ ਸੁਖੁ ਕਿ ਪੁਛਹਿ ਮਿਤੁ' ਹੇ ਮੇਰੇ ਮਿੱਤਰਾ, ਦੋਸਤੀ ਤੂੰ ਮਨਮੁਖ ਨਾਲ ਪਾ ਲਈ ਏ,'ਮਨਮੁਖ ਭਾਵ ਹੰਕਾਰੀ ਨਾਲ ਪਾ ਲਈ ਏ, ਜਿਹੜਾ ਆਪਣੀ ਗੱਲ ਕਹਿੰਦੈ, ਆਪਣਾ ਮੰਤਰ ਦਿੰਦੈ, ਆਪਣੀਆਂ ਚੀਜ਼ਾਂ ਦਿੰਦੈ, 'ਮਨਮੁਖ ਸਉਂ ਕਰਿ ਦੋਸਤੀ ਸੁਖੁ ਕਿ ਪੁਛਹਿ ਮਿਤੁ' ਤੇ ਆਖਦੇ ਨੇ, 'ਗੁਰਮੁਖ ਸਉਂ ਕਰਿ ਦੋਸਤੀ' ਦੋਸਤੀ ਗੁਰਮੁਖ ਨਾਲ ਪਾਓ। ਇਸ ਤੋਂ ਕੋਈ ਇਨਕਾਰ ਨਹੀਂ ਹੈ, ਪਰ 'ਸਤਿਗੁਰ ਸਉ ਲਾਇ ਚਿਤੁ' ਚਿਤ ਨਾ ਗੁਰਮੁਖ ਨੂੰ ਦੇ ਬੈਠਣਾ, ਸਾਡਾ ਸਭ ਤੋਂ ਵੱਡਾ ਜੋ ਸਮਝ ਲਉ, ਔਗੁਣ ਪੈਦਾ ਹੋ ਗਿਆ ਹੈ, ਅਸੀਂ ਚਿੱਤ ਵੀ ਗੁਰਮੁਖ ਦੇ ਹਵਾਲੇ

ਕਰ ਦਿੰਦੇ ਆਂ ਤੇ ਪਤਾ ਹੈ ਕੀ ਕਹਿਣ ਲੱਗ ਪਏ ਨੇ? ਉਸ ਨੇ ਕਿਹਾ ਹੈ, ਗੁਰਮੁਖ ਨੇ ਕਿਹੈ, ਨਾਂ ਵੀ ਲੈਣ ਲੱਗ ਪਏ ਨੇ, ਸਾਨੂੰ ਤੇ ਫਲਾਣੇ ਸੰਤ ਨੇ ਕਿਹੈ, ਸਾਨੂੰ ਤੇ ਫਲਾਣੇ ਮਹਾਤਮਾ ਨੇ ਕਿਹੈ। ਉਸ ਵੇਲੇ ਮਹਾਰਾਜ ਕਹਿੰਦੇ ਨੇ, ਦੁਖ ਸ਼ੁਰੂ ਹੋ ਜਾਏਗਾ। ਇਹ ਤੀਸਰਾ ਪ੍ਰਸ਼ਾਦਿ ਹੈ, ਜਿਹੜਾ ਇੱਥੇ ਮਿਲੇਗਾ।

ਚੌਥਾ ਪ੍ਰਸ਼ਾਦਿ ਹੈ, ਤਿੰਨ ਪ੍ਰਸ਼ਾਦਿ ਤੇ ਸਿੱਖ ਨੇ ਲਏ ਨੇ, ਚੌਥਾ ਅੱਜ ਤੱਕ ਨਹੀਂ ਲਿਆ। ਉਹ ਹੈ ਪ੍ਰਸ਼ਾਦਿ 'ਇਨਹੀ ਕੇ ਪ੍ਰਸਾਦਿ'। ਇਤਨੀਆਂ ਵਸਤੂਆਂ ਪਾਣ ਤੋਂ ਬਾਅਦ ਕਿਤੇ ਹੰਕਾਰ ਨਾ ਆ ਜਾਏ। ਹੁਣ ਦੱਸੋ, ਹੈ ਕੋਈ ਕਲਗੀਧਰ ਤੋਂ ਵੱਡਾ ਦੁਨੀਆਂ 'ਤੇ? ਕਲਗੀਧਰ ਪਾਤਸ਼ਾਹ ਤੋਂ ਵੱਡਾ ਕੋਈ ਪੈਗੰਬਰ? ਆਪ ਵਾਹਿਗੁਰੂ ਤੋਂ ਸਾਰੀਆਂ ਬਖ਼ਸ਼ਿਸ਼ਾਂ ਲੈ ਕੇ ਆਏ ਹੋਏ ਸਨ, ਆਪ ਹੀ ਵਧੀਆ ਤੀਰੰਦਾਜ਼ ਸਨ, ਆਪ ਹੀ ਵਧੀਆ ਤਲਵਾਰਬਾਜ਼, ਆਪ ਹੀ ਘੋੜਾ ਐਸਾ ਵਧੀਆ ਚਲਾਣ ਕਿ ਦੁਨੀਆਂ ਦੇਖੇ। ਸਾਰੀਆਂ ਦੁਨੀਆਂ ਦੇ ਗੁਣ ਉਨ੍ਹਾਂ ਵਿਚ ਨੇ ਪਰ ਆਪ ਗੁਰੂ ਗੋਬਿੰਦ ਸਿੰਘ ਜੀ ਕੀ ਫ਼ਰਮਾਂਦੇ ਨੇ, ਦੇਖੋ ਕਿੰਨੀ ਨਿੰਮ੍ਰਤਾ ਹੈ ਉਨ੍ਹਾਂ ਵਿਚ, ਫ਼ਰਮਾਂਦੇ ਨੇ :

**"ਯੁਧ ਜਿਤੇ ਇਨਹੀ ਕੇ ਪ੍ਰਸਾਦਿ।**
**ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।**
**ਅਘ ਓਘ ਟਰੇ ਇਨਹੀ ਕੇ ਪ੍ਰਸਾਦਿ।**
**ਇਨਹੀ ਕੀ ਕ੍ਰਿਪਾ ਫੁਨ ਧਾਮਿ ਭਰੇ।**
**ਇਨਹੀ ਕੇ ਪ੍ਰਸਾਦਿ ਸੁ ਵਿਦਯਾ ਲਈ।**
**ਇਨਹੀ ਕੀ ਕ੍ਰਿਪਾ ਸਭ ਸ਼ਤਰੂ ਮਰੇ।**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀ ਮੋਸੋ ਗਰੀਬੁ ਕਰੋਰ ਪਰੇ॥"**

ਇਹ ਚੌਥਾ ਪ੍ਰਸ਼ਾਦਿ ਹੈ। ਇਹ ਹਰ ਇਕ ਸਿੱਖ ਨੂੰ ਮਿਲੇਗਾ। ਉਸਦੇ ਵਿਚ ਹੰਕਾਰ ਨਹੀਂ ਆਵੇਗਾ, ਮੁਖ ਵਿਚੋਂ ਨਿਕਲੇਗਾ 'ਇਨਹੀ ਕੇ ਪ੍ਰਸਾਦਿ'। ਤੁਹਾਡੀ ਮਿਹਰ ਨਾਲ ਉਠੇ ਹਾਂ, ਤੁਹਾਡੀ ਮਿਹਰ ਨਾਲ ਸਭ ਕੁਝ ਪਾਇਆ ਹੈ, ਤੁਹਾਡੀ ਮਿਹਰ ਨਾਲ ਸਾਡੇ 'ਤੇ ਬਰਕਤ ਆਈ ਏ, ਤੁਹਾਡੀ ਮਿਹਰ ਨਾਲ ਵਾਹਿਗੁਰੂ ਮਿਲਿਐ, ਤੁਹਾਡੀ ਮਿਹਰ ਨਾਲ ਨਾਮ ਮਿਲਿਐ, ਤੁਹਾਡੀ ਮਿਹਰ ਨਾਲ ਸਿਮਰਨ ਮਿਲਿਐ, ਤੁਹਾਡੀ ਮਿਹਰ ਨਾਲ ਇਹ ਅੰਮ੍ਰਿਤ ਦੀ ਦਾਤ ਮਿਲੀ ਹੈ। ਤੁਹਾਡੀ ਮਿਹਰ ਨਾਲ ਅੰਮ੍ਰਿਤ ਵੇਲੇ ਦਾ ਜਾਗਣਾ ਮਿਲਿਆ। ਜਿਸ ਵੇਲੇ ਇਹ ਕਹਿਣਾ ਸ਼ੁਰੂ ਹੋਵੇਗਾ ਉਸ ਵੇਲੇ ਚੌਥਾ ਪ੍ਰਸ਼ਾਦਿ ਮਿਲ ਗਿਆ। ਆਪਣੇ ਯਤਨ ਨਾਲ ਮਤੇ ਕੋਈ ਸਮਝੇ ਕੁਝ ਮਿਲ ਸਕਦਾ ਹੈ, ਜੋ ਕੁਝ ਮਿਲਣਾ ਹੈ ਵਾਹਿਗੁਰੂ ਦੀ ਰਹਿਮਤ ਨਾਲ ਮਿਲਣਾ ਹੈ। ਇਹ ਸਾਨੂੰ ਜਪੁਜੀ ਵਿਚ ਸਮਝਾ ਗਏ ਨੇ ਕਿ ਵਾਹਿਗੁਰੂ ਕਿਥੇ ਬੈਠਾ ਹੈ? ਮੈਂ ਕਿਥੇ ਬੈਠਾ ਹਾਂ? ਇਹ ਜ਼ਰਾ ਧਿਆਨ ਕਰਨਾ ਜੋ ਜਪੁਜੀ ਵਿਚ ਸਾਨੂੰ ਸਮਝਾਇਆ ਨੇ, ਵਾਹਿਗੁਰੂ ਬੈਠਾ ਹੈ, "ਸਚਿਖੰਡ ਵਸੈ ਨਿਰੰਕਾਰ" ਤੇ ਬਖ਼ਸ਼ਿਸ਼ ਵੀ ਕੀਤੀ ਏ ਵਾਹਿਗੁਰੂ ਨੇ : 'ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ'। ਇਹ ਜਿਹੜੀ ਧਰਤੀ ਹੈ, ਧਰਮ ਨੂੰ ਪਾਲਣ ਲਈ ਆਪ ਨੇ ਬਣਾਈ ਹੈ। ਆਪ ਵਾਹਿਗੁਰੂ ਤੇ ਸਚਖੰਡ ਵਿਚ ਹੈ। ਧਰਤੀ ਬਣਾਈ ਸੂ ਸਾਡੇ ਲਈ ਤੇ ਦੇਖਦਾ ਕਿਸ ਤਰ੍ਹਾਂ ਪਿਐ? **'ਕਰਿ ਕਰਿ**

ਵੇਖੈ ਨਦਰਿ ਨਿਹਾਲ'। ਇਹ ਚੂਲ ਹੈ, ਜਿਹੜੀ ਵਾਹਿਗੁਰੂ ਤੇ ਧਰਤੀ ਦੀ ਚੂਲ (ਜੋੜ) ਹੈ ਨਾ ਜਿਹਦੇ ਨਾਲ ਇਹ ਦੋਨੋਂ ਜੁੜੇ ਹੋਏ ਨੇ ਉਹ ਹੈ 'ਨਦਰ'। ਇਹ ਸਾਨੂੰ ਰਹਿਮਤ ਕਰ ਤਾਂ ਕਿ ਤੇਰੀ ਨਦਰ ਹੋ ਜਾਏ, ਬਖ਼ਸ਼ਿਸ਼ ਹੋ ਜਾਏ। ਇਹ ਚਾਰ ਪ੍ਰਸ਼ਾਦਿ ਸਾਨੂੰ ਗੁਰਦੁਆਰੇ ਵਿਚ ਆਉਂਦਿਆਂ ਸਾਰ ਮਿਲਦੇ ਨੇ। ਜਿਹੜੇ ਨਹੀਂ ਆਉਂਦੇ, ਭਟਕ ਜਾਣਗੇ, ਭਟਕ ਰਹੇ ਨੇ, ਭਟਕ ਕੇ ਵੀ ਵਾਪਿਸ ਆਉਣਗੇ। ਜਿਸ ਤਰ੍ਹਾਂ ਰੋਜ਼ ਅਸੀਂ ਪੜ੍ਹਦੇ ਆਂ ਨਾ, 'ਖੁਆਰ ਹੋਇ ਸਭ ਮਿਲੇਂਗੇ' ਕਿਥੇ-ਕਿਥੇ ਜਾ ਕੇ ਭਟਕਣਗੇ। ਸਿਵਾਏ ਉਸ ਨੂੰ ਗੁਰੂ ਗ੍ਰੰਥ ਸਾਹਿਬ ਤੋਂ, ਸ਼ਬਦ ਤੋਂ, ਬਾਣੀ ਤੋਂ, ਗੁਰੂ ਦੀ ਰਹਿਮਤ ਤੋਂ ਕੋਈ ਵਸਤੂ ਕਿਧਰੋਂ ਨਹੀਂ ਮਿਲਣੀ। ਇਸ ਕਰਕੇ ਸਾਨੂੰ ਇਕ ਸ਼ੁਕਰ ਹੈ, ਅਜੇ ਸਿੱਖ ਨੇ ਗੁਰਦੁਆਰੇ ਤੋਂ ਮੂੰਹ ਨਹੀਂ ਮੋੜਿਆ। ਅੱਗੋਂ ਅਸੀਂ ਕਸੂਰਵਾਰ ਜ਼ਰੂਰ ਆਂ, ਗੁਰਦੁਆਰੇ ਦੇ ਅੰਦਰ ਐਸਾ ਇੰਤਜ਼ਾਮ ਨਹੀਂ ਕੀਤਾ ਕਿ ਜਿਹੜਾ ਇਥੇ ਆਏ ਸਾਰੇ ਪ੍ਰਸ਼ਾਦਿ ਲੈ ਕੇ ਜਾਏ, ਭਾਵੇਂ ਕੀਰਤਨ ਰਾਹੀਂ ਲਵੇ, ਭਾਵੇਂ ਕਥਾ ਰਾਹੀਂ ਲਵੇ, ਕੋਈ ਨਾ ਕੋਈ ਸਾਨੂੰ ਪ੍ਰਬੰਧ ਕਰਨਾ ਪਵੇਗਾ। ਇਸ ਕਰਕੇ ਅਸੀਂ ਸਾਰੇ ਜਿੱਥੇ ਵੀ ਕਦੀ ਇਕੱਠੇ ਹੁੰਦੇ ਆਂ, ਜੇ ਅੱਜ ਨੌਜੁਆਨ ਇਕੱਠੇ ਨੇ, ਇਹੀ ਪਏ ਸੋਚਦੇ ਨੇ, ਲੱਭਦੇ ਨੇ। ਮੈਂ ਤੇ ਇਸ ਦਾ ਨਾਂ ਰਖਿਐ ਇਕ ਲਿਬਾਰਟਰੀ ਹੈ, ਜਿਹਦੇ ਵਿਚ ਛੋਟੇ-ਛੋਟੇ ਟੈਸਟ ਹੁੰਦੇ ਨੇ। ਜਿਸ ਵੇਲੇ ਇਹ ਟੈਸਟ ਕਾਮਯਾਬ ਹੋ ਜਾਏ ਫਿਰ ਵਰਕਸ਼ਾਪ ਬਣ ਜਾਂਦੀ ਹੈ। ਇਹ ਛੋਟੇ-ਛੋਟੇ ਟੈਸਟ ਹੁੰਦੇ ਨੇ। ਜਿਸ ਵੇਲੇ ਅਸੀਂ ਸਾਰੇ ਇਕੱਠੇ ਹੋ ਕੇ ਕੋਸ਼ਿਸ਼ ਤੇ ਇਹੀ ਕਰਦੇ ਆਂ ਕਿ ਸਾਨੂੰ ਗੁਰੂ ਨਾਲ ਜੁੜਨ ਦੀ ਜਾਚ ਆ ਜਾਏ। ਵਾਹਿਗੁਰੂ ਸਾਨੂੰ ਨਾ ਵਿਸਰੇ ਅਤੇ ਸਾਡੇ 'ਤੇ ਰਹਿਮਤ ਹੋਵੇ। ਕਿਤਨੇ ਪ੍ਰਸਾਦਿ ਦਿੱਤੇ ਸੂ ਪਰ ਸਾਡੇ 'ਤੇ ਰਹਿਮਤ ਨਹੀਂ ਹੁੰਦੀ ਕਿਉਂਕਿ ਪ੍ਰਸ਼ਾਦਿ ਲੈ ਕੇ ਸ਼ੁਕਰ ਕਰਨ ਦੀ ਜਾਚ ਨਹੀਂ ਆਈ ਹੈ। ਵਰਤਣ ਦੀ ਜਾਚ ਨਹੀਂ ਆਈ ਐ।

ਇਹ ਇਕ ਕਹਾਣੀ ਲਿਖੀ ਹੋਈ ਏ, ਇਕ ਬਹੁਤ ਵੱਡਾ ਸਿਆਣਾ ਬੰਦਾ ਐ ਜਿਸ ਨੇ ਇਹ ਕਹਾਣੀ ਲਿਖੀ ਏ। ਮੈਂ ਆਪ ਨੂੰ ਸੁਣਾਂਦਾ ਹਾਂ ਕਿ ਇਤਨੇ ਪ੍ਰਸ਼ਾਦਿ ਲੈ ਕੇ ਵੀ ਅਸੀਂ ਭਟਕ ਜਾਂਦੇ ਹਾਂ। ਲਿਖਣ ਵਾਲੇ ਦਾ ਨਾਂ ਹੈ ਆਸਕਰ ਵਾਈਡ, ਬੜੀਆਂ ਅੱਛੀਆਂ ਕਹਾਣੀਆਂ ਲਿਖਦਾ ਹੈ। ਉਸ ਨੇ ਇਕ ਕਹਾਣੀ ਲਿਖੀ ਏ, ਹਜ਼ਰਤ ਈਸਾ ਨਾਲ ਜੋੜ ਕੇ ਕਹਿੰਦੈ, 'ਇਕ ਵਾਰੀ ਹਜ਼ਰਤ ਈਸਾ ਜਾਵਣ ਪਏ ਇਕ ਸੜਕ 'ਤੇ, ਇਕ ਬੰਦਾ ਸ਼ਰਾਬ ਪੀ ਕੇ ਸੜਕ ਦੇ ਕਿਨਾਰੇ ਨਾਲੀ ਵਿਚ ਰੁਲਦਾ ਦੇਖਿਆ। ਜਿਸ ਵੇਲੇ ਇਕ ਬੰਦੇ ਨੂੰ ਸ਼ਰਾਬ ਪੀ ਕੇ ਨਾਲੀ ਵਿਚ ਰੁਲਦਾ ਵੇਖਿਆ ਤੇ ਕੋਲ ਖੜੇ ਹੋ ਕੇ ਕਹਿੰਦੇ ਨੇ, 'ਭਲੇ ਲੋਕਾ ਸ਼ਰਾਬ ਨਾ ਪੀਆ ਕਰ'। ਉਹ ਸਿਰ ਉਤਾਂਹ ਕਰਕੇ ਕਹਿੰਦੈ, 'ਮੈਂ ਕੋਹੜੀ ਸਾਂ, ਤੁਸਾਂ ਮੇਰੇ 'ਤੇ ਨਜ਼ਰ ਪਾਈ, ਮੇਰਾ ਕੋਹੜ ਦੂਰ ਹੋ ਗਿਆ, ਮੇਰਾ ਸਰੀਰ ਨਰੋਆ ਹੋ ਗਿਆ, ਮੈਂ ਸ਼ਰਾਬ ਨਾ ਪੀਆਂ ਤੇ ਹੋਰ ਕੀ ਕਰਾਂ? ਹਜ਼ਰਤ ਈਸਾ ਅੱਗੇ ਚਲੇ ਗਏ, ਅੱਗੇ ਗਏ ਤੇ ਇਕ ਨੌਜੁਆਨ ਇਕ ਵੇਸਵਾ ਦੀ ਪੌੜੀ ਉੱਤੇ ਚੜ੍ਹੇ ਪਿਆ ਤੇ ਉਸ ਨੂੰ ਆਵਾਜ਼ ਮਾਰ ਕੇ ਕਹਿੰਦੇ ਨੇ, 'ਆਪਣਾ ਜੀਵਨ ਖ਼ਰਾਬ ਨਾ ਕਰ'। ਉਹ ਹੇਠਾਂ ਆ ਗਿਆ, ਉਤਾਂਹ ਦੇਖਿਆ, ਇਹ ਤੇ ਈਸਾ ਹੈ, ਤੇ ਈਸਾ ਵੱਲ ਮੂੰਹ ਕਰਕੇ ਕਹਿੰਦੈ ਉਹ ਨੌਜੁਆਨ, 'ਮੈਂ ਅੰਨ੍ਹਾ ਸਾਂ, ਤੁਸਾਂ ਮੈਨੂੰ ਅੱਖਾਂ ਦੇ ਦਿੱਤੀਆਂ, ਹੁਣ ਮੈਂ ਵੇਸਵਾ ਕੋਲ ਨਾ ਜਾਵਾਂ ਤੇ ਹੋਰ ਕੀ ਕਰਾਂ?' ਅਗਾਂਹ ਗਏ ਤੇ ਇਕ ਬੰਦਾ ਚੀਕਾਂ ਪਿਆ ਮਾਰੇ, ਬੜੀਆਂ ਚੀਕਾਂ ਪਿਆ

ਮਾਰੇ, ਉੱਚੀ ਉੱਚੀ ਚੀਕਾਂ ਮਾਰੇ ਪਿਆ। ਉਹ ਕਹਿਣ ਲੱਗੇ, 'ਭਲੇ ਲੋਕਾ, ਤੈਨੂੰ ਕੀ ਹੋਇਐ', ਕਹਿਣ ਲੱਗਾ, 'ਮੈਂ ਮਰਦਾ ਪਿਆ ਸਾਂ, ਤੁਸੀਂ ਮੈਨੂੰ ਜੀਵਨ ਦਿੱਤਾ, ਮੈਂ ਚੀਕਾਂ ਨਾ ਮਾਰਾਂ ਤੇ ਕੀ ਕਰਾਂ?'

ਬਸ ਇਹੋ ਕੁਝ ਸਾਡੇ ਨਾਲ ਹੋ ਰਿਹੈ, ਕਲਗੀਵਾਲਿਆ, ਇਤਨੀਆਂ ਰਹਿਮਤਾਂ ਤੁਸੀਂ ਸਾਡੇ 'ਤੇ ਕਰ ਗਿਓਂ, ਪਰ ਮੈਂ ਜਾਂ ਸ਼ਰਾਬ ਵਿਚ ਰੁਲ ਰਿਹਾ ਹਾਂ ਜਾਂ ਐਸ਼ ਵਿਚ ਰੁਲ ਰਿਹਾ ਹਾਂ, ਜਾਂ ਮੈਂ ਆਪਣੇ ਆਪ ਨੂੰ ਸਮਝਦਾਂ ਹੋਰ ਕੀ ਕਰਾਂ? ਚਾਰ ਪੈਸੇ ਆਏ ਨਹੀਂ, ਇਸ ਨੇ ਜਾ ਕੇ ਸ਼ਰਾਬ ਦਾ ਦਰਵਾਜ਼ਾ ਖਟ-ਖਟਕਾਇਆ ਨਹੀਂ। ਇਤਨੀਆਂ ਰਹਿਮਤਾਂ ਪਾ ਕੇ ਉਸ ਨੂੰ ਨਾ ਵਿਸਾਰੋ, 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥' ਇਹ ਦਾਤ ਸਾਨੂੰ ਦੇਈਂ, ਇਤਨੀਆਂ ਬਖ਼ਸ਼ਿਸ਼ਾਂ ਕਰਨ ਦੇ ਨਾਲ ਜੇ ਮੈਨੂੰ ਇੰਨਾ ਕੁਝ ਦੇਂਦਾ ਹੈਂ, ਇਹ ਵੀ ਨਾਲ ਦੇਈਂ ਕਿ ਮੈਂ ਤੈਨੂੰ ਪਾ ਕੇ ਨਾ ਵਿਸਾਰਾਂ। ਵਾਹਿਗੁਰੂ ਨੂੰ ਵਿਸਾਰਨਾ ਹੀ ਸਭ ਤੋਂ ਵੱਡਾ ਔਗੁਣ ਹੈ, ਤੁਹਾਡੀ ਯਾਦ ਸਾਨੂੰ ਹਮੇਸ਼ਾ ਰਵ੍ਹੇ। ਇਸ ਕਰਕੇ ਅਸੀਂ ਧੰਨਵਾਦੀ ਹਾਂ ਹਰ ਉਸ ਗੁਰਦੁਆਰੇ ਦੇ, ਹਰ ਉਸ ਗੁਰਦੁਆਰੇ ਦੇ ਭਾਈ ਦੇ, ਪ੍ਰਬੰਧਕ ਦੇ, ਜਿਹੜੇ ਅਜੇ ਵੀ ਸੰਭਾਲ ਕੇ ਬੈਠੇ ਹੋਏ ਨੇ, ਇਹ ਜਿੱਥੇ ਬੈਠੇ ਓ ਤੁਸੀਂ ਅੰਬੈਸਡਰ ਓ। ਇਹ ਯਾਦ ਰੱਖਣਾ ਸਭ ਤੋਂ ਚੰਗਾ ਅੰਬੈਸਡਰ ਚੁਣਨ ਵੇਲੇ ਦੇਖਿਆ ਜਾਂਦਾ ਹੈ ਕਿ ਇਹ ਕਿਵੇਂ ਜਾ ਕੇ ਦੂਸਰੇ ਮੁਲਕ ਅੰਦਰ ਸਾਡੇ ਖ਼ਿਆਲ ਨੂੰ ਦੇਂਦੈ। ਹਰ ਸਿੱਖ ਜਿਹੜਾ ਵੀ ਉਠਿਐ, ਗੁਰੂ ਦੀ ਨਗਰੀ ਪੰਜਾਬ ਤੋਂ ਉਹ ਸਾਡਾ ਸਫ਼ੀਰ ਹੈ, ਅੰਬੈਸਡਰ ਹੈ, ਬਸ ਅੰਬੈਸਡਰ ਨੂੰ ਤੱਕਣਾ ਹਮੇਸ਼ਾ ਪੈਂਦੈ ਕਿ ਮੈਂ ਕਿਧਰੇ ਕੋਈ ਗ਼ਲਤੀ ਨਾ ਕਰ ਜਾਵਾਂ। ਇਹੀ ਸਾਡੇ ਤੁਹਾਡੇ ਅੱਗੇ ਹੱਥ ਜੋੜ ਕੇ ਬੇਨਤੀ ਹੈ ਕਿ ਉਹ ਗੁਰੂ ਦੇ ਪੈਗ਼ਾਮ ਨੂੰ ਘਰ-ਘਰ ਪਹੁੰਚਾਣ ਅਤੇ ਆਪਣਾ ਆਪ ਸੰਕੋਚਣ ਤਾਂਕਿ ਇਹ ਚਾਰ ਪ੍ਰਸ਼ਾਦਿ ਜਿਹੜੇ ਸਾਨੂੰ ਗੁਰੂ ਨੇ ਦਿੱਤੇ ਨੇ, ਸਾਨੂੰ ਗੁਰਦੁਆਰਿਆਂ ਵਿਚੋਂ ਮਿਲਦੇ ਰਹਿਣ। ਅਸੀਂ ਧੰਨਵਾਦ ਕਰਦੇ ਰਹੀਏ ਪਾਤਸ਼ਾਹ ਦਾ ਕਿ ਤੇਰੀ ਰਹਿਮਤ ਸਦਕਾ ਸਾਨੂੰ ਇਤਨਾ ਕੁਝ ਮਿਲ ਗਿਆ ਹੈ ਕਿ ਅਸੀਂ ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਤੋਂ ਉੱਚੇ ਚਲਾਂਗੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਅੰਤਰਿ ਖੂਹਟਾ ਅੰਮ੍ਰਿਤਿ ਭਰਿਆ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਸਾਧ ਸੰਗਤ, ਇਕ ਦਿਨ ਗੁਰੂ ਅਰਜਨ ਪਾਤਸ਼ਾਹ ਕੋਲ ਆਗਰੇ ਤੋਂ ਸੰਗਤ ਆਈ, ਆ ਕੇ ਇਹ ਕਹਿਣ ਲੱਗੀ, "ਮਹਾਰਾਜ, ਪੰਡਿਤ ਸਾਨੂੰ ਬੜਾ ਤੰਗ ਕਰਦੇ ਹਨ, ਵਿਦਵਾਨ ਲੋਕ ਸਾਨੂੰ ਜਿਰ੍ਹਾ ਕਰਦੇ ਹਨ ਤੇ ਜਿਸ ਨੂੰ ਥੋੜ੍ਹੀ ਜਿਹੀ ਸਮਝ ਹੈ, ਸਾਨੂੰ ਕਹਿੰਦੇ ਨੇ ਤੁਹਾਨੂੰ ਤੇ ਕੁਝ ਪਤਾ ਹੀ ਨਹੀਂ ਹੈ। ਖ਼ਾਸ ਤੌਰ 'ਤੇ ਇਹ ਕਹਿੰਦੇ ਨੇ ਤੁਸੀਂ ਤੇ ਜਾਣਦੇ ਹੀ ਨਹੀਂ 'ਤਪ' ਕੀ ਹੈ ? ਨਾ ਤੁਹਾਨੂੰ ਪਤਾ ਹੈ 'ਰਾਜਸੀ' ਤਪ ਦਾ, ਨਾ ਤੁਹਾਨੂੰ ਪਤਾ ਹੈ 'ਤਾਮਸੀ' ਤਪ ਦਾ, ਨਾ ਤੁਹਾਨੂੰ ਪਤਾ ਹੈ 'ਸਤੋ' ਤਪ ਦਾ, ਨਾ ਤੁਹਾਨੂੰ ਪਤਾ ਹੈ 'ਰਜੋ' ਗੁਣ ਕੀ ਹੈ, ਨਾ ਤੁਹਾਨੂੰ ਪਤਾ ਹੈ 'ਤਮੋ' ਗੁਣ ਕੀ ਹੈ, ਨਾ ਤੁਹਾਨੂੰ ਪਤਾ ਹੈ 'ਸਤੋ' ਗੁਣ ਕੀ ਹੈ, ਕੀ ਹੈ ਜੋ ਗੁਰੂ ਤੁਹਾਨੂੰ ਸਿਖਾ ਗਿਆ ? ਆਮ ਤੌਰ 'ਤੇ ਸਾਡੀ ਜ਼ਿੰਦਗੀ ਅੰਦਰ ਵੀ ਐਸੇ ਲੋਕ ਆਉਂਦੇ ਹਨ ਜੋ ਸਾਡੇ ਮਨਾਂ ਅੰਦਰ ਇਹੋ ਜਿਹਾ ਖ਼ਿਆਲ ਪਾਣ ਦੀ ਕੋਸ਼ਿਸ਼ ਕਰਦੇ ਹਨ। ਤੁਹਾਨੂੰ ਆਉਂਦਾ ਕੀ ਹੈ, ਗੁਰਦੁਆਰੇ ਜਾਂਦੇ ਹੋ, ਕਥਾ ਸੁਣਦੇ ਹੋ, ਕੀਰਤਨ ਸੁਣਦੇ ਹੋ, ਮੱਥੇ ਟੇਕਦੇ ਹੋ, ਸੇਵਾ ਕਰਦੇ ਹੋ, ਤੁਸੀਂ ਕੀ ਫਲ ਪਾਂਦੇ ਹੋ ?" ਧੰਨ ਗੁਰੂ ਅਰਜਨ ਪਾਤਸ਼ਾਹ ਕਹਿਣ ਲੱਗੇ, "ਬਿਲਕੁਲ ਨਹੀਂ ਘਬਰਾਣਾ, ਇਹ ਲੋਕ ਉਹ ਹਨ ਜਿਨ੍ਹਾਂ ਨੂੰ ਆਪ ਸੋਝੀ ਨਹੀਂ ਹੈ। ਜੇ ਤੁਸੀਂ ਪੁੱਛਦੇ ਹੀ ਹੋ ਕਿ ਰਜੋ ਕੀ ਹੈ, ਤਮੋ ਕੀ ਹੈ, ਸਤੋ ਕੀ ਹੈ ਤੇ ਇਹ ਨੁਸਖਾ ਯਾਦ ਰੱਖਣਾ, ਕਦੀ ਵੀ ਕੋਈ ਭਰਮਾ ਨਹੀਂ ਸਕੇਗਾ।" ਪਾਤਸ਼ਾਹ ਕਹਿਣ ਲੱਗੇ ਜਿਸ ਵੇਲੇ ਕੀਰਤਨ ਹੋ ਰਿਹਾ ਹੋਵੇ, ਜਿਸ ਵੇਲੇ ਬਾਣੀ ਪੜ੍ਹੀ ਜਾ ਰਹੀ ਹੋਵੇ ਜਾਂ ਤੁਸੀਂ ਆਪ ਬਾਣੀ ਪੜ੍ਹ ਰਹੇ ਹੋਵੋ, ਜੇ ਬਾਣੀ ਪੜ੍ਹਦੇ-ਪੜ੍ਹਦੇ ਕੋਈ ਤੁਕ ਵੀ ਸਮਝ ਨਹੀਂ ਆ ਰਹੀ ਜਾਂ ਇੰਝ ਹੋ ਜਾਏ ਬਾਣੀ ਪੜ੍ਹੀ ਜਾ ਰਹੀ ਹੋਵੇ ਤੇ ਮੈਂ ਆਪਣੇ ਅੰਦਰ ਹੋਰ ਗੱਲਾਂ ਕਰ ਰਿਹਾ ਹਾਂ ਤਾਂ ਸਮਝ ਲਵੋ ਅਸੀਂ ਸਾਰੇ 'ਤਮੋ' ਗੁਣ ਵਿਚ ਹਾਂ, ਅਤੇ ਇਸੇ ਤਰ੍ਹਾਂ ਹੀ ਰਿਹਾ, ਮੇਰੇ ਅੰਦਰ ਵੀ ਇਕ ਟੇਪ ਲੱਗੀ ਹੋਈ ਹੈ ਜੋ ਲਗਾਤਾਰ ਬੋਲ ਰਹੀ ਹੈ। ਇਹ ਐਥੇ ਬਾਹਰ ਬੋਲੀ ਜਾ ਰਿਹਾ ਹੈ ਤੇ ਮੇਰਾ ਅੰਦਰਲਾ ਵੀ ਕੁਝ ਬੋਲੀ ਜਾ ਰਿਹਾ ਹੈ। ਇਹ ਨਹੀਂ ਰੁਕਦਾ ਜਿਸ ਵੇਲੇ ਬਾਹਰ ਸੁਣੀ ਜਾਵਾਂ ਤੇ ਅੰਦਰ ਵੀ ਟੇਪ

ਚਲਦੀ ਜਾਵੇ ਤਾਂ ਸਮਝੋ ਇਹ 'ਤਮੋ' ਗੁਣ ਹੈ। ਬਾਣੀ ਸੁਣੀ, ਕੁਝ ਪਤਾ ਨਹੀਂ ਤੇ ਬੜੀ ਵਾਰੀ ਤੇ ਇੰਝ ਹੁੰਦਾ ਹੈ, ਅਰਦਾਸ ਹੋ ਰਹੀ ਹੁੰਦੀ ਤੇ ਜਾਗ ਉਸ ਵੇਲੇ ਖੁਲ੍ਹਦੀ ਹੈ ਖੜ੍ਹੇ ਖੜ੍ਹੇ ਜਿਸ ਵੇਲੇ ਪਤਾ ਹੀ ਨਹੀਂ ਲਗਦਾ ਕਿ ਇਨ੍ਹਾਂ ਭਾਈ ਸਾਹਿਬ ਨੇ ਕੀ ਬੋਲਿਆ ਹੈ, ਉਨ੍ਹਾਂ ਕੀ ਕਹਿਆ ਹੈ, ਉਨ੍ਹਾਂ ਕੀ ਆਖਿਆ ਹੈ ? ਜਾਂ ਕਿਸੇ ਵਿਆਖਿਆਕਾਰ ਦੇ ਅਰਥ ਸਪੱਸ਼ਟ ਨਾ ਹੋਣ ਤਾਂ ਉਸ ਵਕਤ ਇਹ ਤਮੋ ਗੁਣ ਹੈ ਤੇ ਜਿਸ ਵੇਲੇ ਕੁਝ ਕੁ ਸਮਝ ਆਵੇ ਤੇ ਕੁਝ ਕੁ ਨਾ ਸਮਝ ਆਵੇ, ਕਦੀ ਇੰਝ ਵੀ ਲੱਗੇ ਮੈਨੂੰ ਕੋਈ ਅੰਦਰ ਚੋਟ ਲੱਗੀ ਹੈ। ਕਦੀ ਇੰਝ ਲੱਗੇ ਕਿ ਮੇਰਾ ਹਿਰਦਾ ਭਿੱਜਿਆ ਗਿਆ ਏ ਤਾਂ ਕਦੀ ਇਹ ਖ਼ਿਆਲ ਆਵੇ ਕਿ ਮੇਰੇ ਅੰਦਰ ਅੱਗ ਲੱਗੀ ਹੋਈ ਹੈ, ਉਸ ਵੇਲੇ ਸਮਝੋ ਰਾਜਸੀ ਤਪ ਵਿਚ ਹੋ, ਰਜੋ ਗੁਣ ਹੈ। ਅਜੇ ਸਾਡੇ ਅੰਦਰ ਉਹ ਜੋ ਸਤੋ ਵਾਲਾ ਗੁਣ ਹੈ ਉਹ ਨਹੀਂ ਆਇਆ। ਜਿਸ ਵੇਲੇ ਬਾਣੀ ਦੀ ਹਰ ਤੁਕ, ਇਸ ਦਾ ਭਾਵ, ਇਸ ਦਾ ਅਰਥ, ਇਸ ਦਾ ਅੰਤਰ ਸਾਨੂੰ ਸਮਝ ਆ ਜਾਏ, ਸਮਝ ਲਉ ਅਸੀਂ ਸਤੋ ਗੁਣ ਵਿਚ ਆ ਚੁੱਕੇ ਹਾਂ। ਇਸ ਲਈ ਕਈ ਵਾਰੀ ਇਹ ਆਖ ਦਿੰਦੇ ਨੇ ਸਾਨੂੰ ਭਰਮਾਣ ਲਈ, ਦੇਖੋ ਜੀ, ਵਕਤ ਦੇ ਵੈਦ ਦੀ ਲੋੜ ਹੈ, ਦੇਖੋ ਜੀ, ਸਮੇਂ ਦੇ ਡਾਕਟਰ ਦੀ ਲੋੜ ਹੈ। ਅੱਜ ਇੱਥੇ ਕੀਰਤਨੀਏ (ਰਾਗੀ ਸਾਹਿਬ) ਬੜਾ ਸੋਹਣਾ ਕੀਰਤਨ ਦਾ ਇਹ ਸ਼ਬਦ ਦੁਹਰਾ ਰਹੇ ਸਨ ਕਿ ਮੈਨੂੰ ਆਪਣਾ ਰੋਗ ਵੀ ਪਤਾ ਹੈ ਕੀ ਹੈ, ਮੈਨੂੰ ਇਸ ਰੋਗ ਦਾ ਦਾਰੂ ਵੀ ਪਤਾ ਹੈ ਕੀ ਹੈ, ਬਸ ਸਿਰਫ਼ ਇਕ ਕੰਪਾਊਡਰ ਦੀ ਲੋੜ ਹੈ, ਇਕ ਕੈਮਿਸਟ ਦੀ ਲੋੜ ਹੈ, ਡਾਕਟਰ ਦੀ ਲੋੜ ਨਹੀਂ। ਕਈ ਵਾਰੀ ਕੰਪਾਊਡਰ ਵਿਚਾਰਾ ਪੜ੍ਹ ਹੀ ਨਹੀਂ ਸਕਦਾ ਡਾਕਟਰ ਦਾ ਲਿਖਿਆ ਨੁਸਖਾ, ਕੰਪਾਊਡਰ ਆਪਣੇ ਹੀ ਹਿਸਾਬ ਨਾਲ ਦਵਾਈ ਦੇ ਦਿੰਦਾ ਹੈ ਤੇ ਕਈ ਵਾਰੀ ਇੰਝ ਵੀ ਹੁੰਦਾ ਹੈ ਕਿ ਡਾਕਟਰ ਆਪਣੇ ਵਿਚਾਰ ਸਕ੍ਰਿਬਲ ਕਰ ਕੇ ਲਿਖ ਦਿੰਦਾ ਹੈ, ਕਈ ਵਾਰੀ ਡਾਕਟਰ ਤੇਜ਼ੀ ਨਾਲ ਲਿਖ ਦਿੰਦਾ ਹੈ, ਕਈ ਵਾਰੀ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਕੰਪਾਊਡਰ ਵੀ ਔਖੀ ਦਵਾਈ ਦਾ ਨੁਸਖ਼ਾ ਦੇਖ ਕੇ ਘੌਲ ਕਰ ਜਾਂਦਾ ਹੈ, ਸੋਚਦਾ ਹੈ ਕੌਣ ਬਣਾਏ ? ਤੇ ਦੂਜੀ ਦਵਾਈ ਫੜਾ ਦੇਂਦਾ ਹੈ। ਹੁਣ ਹੁੰਦਾ ਇੰਝ ਹੈ ਰੋਗ ਛਡਾਣ ਗਏ ਸੀ ਨਵਾਂ ਰੋਗ ਗਲੇ ਪਾ ਲਿਆ। ਇਸ ਲਈ ਪਿਤਾ ਸਾਨੂੰ ਸਮਝਾਂਦੇ ਹੋਏ ਆਖਦੇ ਹਨ ਸਾਨੂੰ ਜੇ ਰੋਗ ਵੀ ਪਤਾ ਹੈ, ਦਾਰੂ ਵੀ ਪਤਾ ਹੈ ਫਿਰ ਅਸੀਂ ਇਸ ਰੋਗ ਦੀ ਠੀਕ ਦਵਾਈ ਕਿਉਂ ਨਹੀਂ ਲੈਂਦੇ ? ਰੋਗ ਹੈ ਹਉਮੈ, ਦਾਰੂ ਹੈ ਨਾਮ। ਇਸ ਲਈ ਸਾਨੂੰ ਕਿਸੇ ਸਮੇਂ ਦੇ ਡਾਕਟਰ ਦੀ ਲੋੜ ਨਹੀਂ ਹੈ। ਲੋੜ ਸਿਰਫ਼ ਇਸ ਗੱਲ ਦੀ ਹੈ ਕਿ ਨਾਮ ਪ੍ਰਗਟ ਕਿਵੇਂ ਕਰਨਾ ਹੈ ਅਤੇ ਨਾਮ ਪ੍ਰਗਟ ਕਿਵੇਂ ਹੋਵੇ, ਇਹ ਸਾਹਿਬ ਗੁਰੂ ਅਮਰਦਾਸ ਪਿਤਾ ਜੀ ਨੇ ਸਾਨੂੰ ਸਮਝਾਇਆ ਹੈ, ਪਹਿਲਾਂ ਇਕ ਤੁਕ ਵਿਚ ਸਮਝਾਇਆ ਫਿਰ ਵਿਆਖਿਆ ਕਰਕੇ ਸਮਝਾਇਆ।

"ਅੰਤਰਿ ਖੂਹਟਾ ਅੰਮ੍ਰਿਤਿ ਭਰਿਆ"

ਦੁਨੀਆਂ ਵਿਚ ਅਜੇ ਕੋਈ ਐਸਾ ਮਨੁੱਖ ਪੈਦਾ ਨਹੀਂ ਹੋਇਆ ਜਿਸ ਅੰਦਰ ਨਾਮ ਦਾ ਖੂਹ ਲੱਗਾ ਨਾ ਹੋਵੇ। ਹੁਣ ਦੱਸੋ ਭਾਈ ਇਹ ਜਿਹੜਾ ਉਠ-ਉਠ ਕੇ ਬੋਲਦੇ ਨੇ, ਜਿਹੜਾ ਇੰਝ ਪਿਆ ਹਰੇਕ ਨੂੰ ਕਹਿੰਦੇ ਨੇ ਕਿ ਆਉ ਤੁਹਾਨੂੰ ਨਾਮ ਦੇਵਾਂ, ਆਉ ਤੈਨੂੰ ਸਿਮਰਨ ਦਾ ਤਰੀਕਾ ਦੱਸਾਂ, ਆਉ ਮੇਰੇ ਕੋਲ ਤੁਹਾਨੂੰ ਇਸ ਦਾ ਮਾਰਗ ਦੱਸਾਂ। ਗੁਰੂ ਅਮਰਦਾਸ ਪਾਤਸ਼ਾਹ ਕਹਿੰਦੇ ਨੇ, ਕੋਈ ਦੁਨੀਆਂ ਵਿਚ ਐਸਾ ਜੀਵ ਨਹੀਂ ਆਇਆ

ਜਿਸ ਅੰਦਰ ਨਾਮ ਦਾ ਖੂਹ ਨਾ ਲੱਗਾ ਹੋਵੇ। ਸਿਰਫ਼ ਖੂਹ ਦੇ ਵਿਚੋਂ ਸੁਆਸਾਂ ਨੂੰ ਉੱਚਿਆਂ ਲਿਆਉਣਾ ਹੈ। ਜਿਸ ਤਰ੍ਹਾਂ ਜਦ ਨਲਕੇ ਵਾਲੇ ਖੂਹ ਵਿਚੋਂ ਪਾਣੀ ਉਤਰ ਜਾਂਦਾ ਹੈ, ਤੁਸਾਂ ਦੇਖਿਆ ਹੋਣਾ ਹੈ ਸ਼ਾਇਦ ਇੱਥੇ ਵੀ ਕਿਸੇ ਥਾਵੇਂ ਨਲਕੇ ਵਾਲਾ ਖੂਹ ਹੋਵੇ। ਨਲਕੇ ਵਾਲੇ ਖੂਹ ਵਿਚ ਜਿਸ ਵੇਲੇ ਪਾਣੀ ਉਤਰ ਜਾਂਦਾ ਹੈ, ਪਾਣੀ ਉਤਰਨ ਦੇ ਵੀ ਕਈ ਕਾਰਨ ਹੋ ਸਕਦੇ ਹਨ, ਸਰਦੀਆਂ ਕਰਕੇ, ਗਰਮੀਆਂ ਕਰਕੇ, ਕ੍ਰੋਧ ਕਰਕੇ, ਈਰਖਾ ਕਰਕੇ, ਸਾੜੇ ਕਰਕੇ, ਕੌੜਾਪਨ ਕਰਕੇ, ਹੋਰ ਵੀ ਕਈ ਕਾਰਨਾਂ ਕਰਕੇ ਪਾਣੀ ਉਤਰਕੇ ਖੂਹ ਵਿਚ ਰਹਿ ਜਾਂਦਾ ਹੈ। ਫਿਰ ਅਸੀਂ ਕੀ ਕਰਦੇ ਹਾਂ, ਪਿਤਾ ਕਹਿੰਦੇ ਨੇ ਫਿਰ ਉਤੋਂ ਬਾਲਟੀ ਨਾਲ ਪਾਣੀ ਪਾਂਦੇ ਹਾਂ, ਇਸੇ ਤਰ੍ਹਾਂ ਹੀ ਕਰਦੇ ਹਾਂ ਨਾ ਜਿਸ ਵੇਲੇ ਨਲਕੇ ਵਿਚ ਪਾਣੀ ਨਾ ਹੋਵੇ ਤਾਂ ਹੱਥ ਵਿਚ ਰੱਖ ਕੇ ਉਸਦੀ ਨਲਕੀ ਤੇ ਉਸ ਹੈਂਡਲ ਦੇ ਉਤੋਂ ਪਾਣੀ ਪਾਂਦੇ ਹਾਂ, ਫਿਰ ਜ਼ੋਰ ਨਾਲ ਗੇੜਦੇ ਹਾਂ ਤੇ ਸਾਹਿਬ ਗੁਰੂ ਅਮਰਦਾਸ ਜੀ ਕਹਿੰਦੇ ਨੇ ਉਤੋਂ ਪਾਇਆ ਪਾਣੀ, ਗੇੜਿਆਂ ਉਸ ਹੈਂਡਲ ਨਾਲ ਤੇ ਪਾਣੀ ਉਸ ਨਲਕੇ ਵਿਚ ਆ ਜਾਏਗਾ। ਇਸੇ ਤਰ੍ਹਾਂ ਨਾਮ ਨਾਲ ਸਾਡੇ ਸੁਆਸਾਂ ਵਿਚ ਆ ਜਾਏਗਾ, ਸਾਡੀ ਜ਼ਿੰਦਗੀ ਵਿਚ ਆ ਜਾਏਗਾ। ਕਿਉਂਕਿ ਨਾਮ ਤੇ ਸਾਡੇ ਅੰਦਰ ਹੀ ਹੈ। ਦੱਸੋ ਕਿਤਨਾ ਆਸਾਨ ਤਰੀਕਾ ਪਿਤਾ ਸਾਨੂੰ ਦੱਸ ਗਏ ਪਰ ਤੂੰ ਕਿਉਂ ਭਟਕ ਰਿਹਾ ਹੈਂ। ਇਸ ਕਰਕੇ ਵੀ ਸਾਨੂੰ ਕਈ ਭਟਕਾਂਦੇ ਹਨ ਕਿਉਂਕਿ ਉਸ ਆਪਣਾ ਮੰਤਵ ਪੂਰਾ ਕਰਨਾ ਹੁੰਦਾ ਹੈ, ਉਸ ਨੇ ਸ਼ਾਇਦ ਆਪਣੀ ਹਉਮੈ ਨੂੰ ਪੱਠੇ ਪਾਣੇ ਹੋਣ। ਇਹ ਵੀ ਪਿਤਾ ਦੀ ਆਪਣੀ ਤੁੱਕ ਹੈ ਕਿ ਹਰ ਇਨਸਾਨ ਆਪਣੇ ਅੰਦਰ ਹਉਮੈ ਦਾ ਤੰਦੂਰ ਬਾਲ ਲੈਂਦਾ ਹੈ, ਫਿਰ ਦੂਜਿਆਂ ਨੂੰ ਆਪਣੇ ਕੋਲ ਬੁਲਾਂਦਾ ਹੈ। ਪਿੰਡਾਂ ਵਿਚ ਕਰਦੇ ਵੀ ਇੰਝ ਹਨ ਜਿਸ ਵੇਲੇ ਇਕ ਦਾ ਤੰਦੂਰ ਬਲ ਜਾਏ ਤੇ ਸਿਆਣੀ ਔਰਤ, ਸਿਆਣੀ ਘਰਵਾਲੀ ਥੋੜ੍ਹਾ ਜਿਹਾ ਝੂਲਨਾ ਲੈ ਕੇ ਚਲੀ ਜਾਂਦੀ ਸੀ, ਤਪੇ ਹੋਏ ਤੰਦੂਰ ਤੋਂ ਆਪਣੇ ਪ੍ਰਸ਼ਾਦੇ ਪਕਾ ਲੈਂਦੀ ਸੀ ਤੇ ਹੋਰਨਾਂ ਨੂੰ ਵੀ ਆਵਾਜ਼ ਮਾਰ ਕੇ ਪ੍ਰਸ਼ਾਦੇ ਪਕਾਣ ਲਈ ਆਖਦੀ ਹੈ। ਤਪੇ ਹੋਏ ਤੰਦੂਰ 'ਤੇ ਸਾਰੀਆਂ ਥੋੜ੍ਹੇ ਜਿਹੇ ਤੀਲੇ ਲੈ ਕੇ, ਫੁਲਕੇ, ਪ੍ਰਸ਼ਾਦੇ ਲਾ ਜਾਂਦੀਆਂ ਹਨ। ਇਸੇ ਤਰ੍ਹਾਂ ਹਰ ਸਾਧੂ, ਹਰ ਸੰਤ, ਹਰ ਪਾਖੰਡੀ ਜਿਸ ਨੇ ਵੀ ਹਉਮੈ ਦਾ ਤੰਦੂਰ ਲਾਇਆ ਹੋਇਆ ਹੈ ਅਸੀਂ ਆਪ ਹੀ ਉਸ ਵਿਚ ਥੋੜ੍ਹਾ ਜਿਹਾ ਝੁਲਕਾ ਪਾ ਕੇ ਆਪਣੇ ਪ੍ਰਸ਼ਾਦੇ ਲਾ ਲੈਂਦੇ ਹਾਂ। ਆਪਣਾ ਮਤਲਬ ਹੱਲ ਕਰ ਲੈਂਦੇ ਹਾਂ, ਹੋਰ ਹੈ ਕੁਝ ਵੀ ਨਹੀਂ। ਇਸ ਲਈ ਸੰਸਾਰ ਦੇ ਅੰਦਰ ਪਿਤਾ ਨੇ ਕਿਹਾ ਕਿਸੇ ਥਾਵੇਂ ਹੋਰ ਨਾ ਜਾਣਾ :

**"ਅੰਤਰਿ ਖੂਹਟਾ ਅੰਮ੍ਰਿਤਿ ਭਰਿਆ, ਸ਼ਬਦੈ ਕਾਢਿ ਪੀਐ ਪਨਿਹਾਰੀ"**

ਸ਼ਬਦ ਦੀ ਬਾਲਟੀ ਨਾਲ, ਅੰਮ੍ਰਿਤ ਦੇ ਬਾਟੇ ਨਾਲ ਨੈਣਾਂ ਦੇ ਵਿਚ, ਗਗਨ ਦੇ ਵਿਚ, ਮੁੱਖ ਵਿਚ, ਇਕ ਵਾਰੀ ਸ਼ਬਦ ਦੀ ਬਾਲਟੀ ਨਾਲ ਪਾਣੀ ਪਾ ਤੇ ਆਪਣੇ ਹੀ ਸੁਆਸਾਂ ਨਾਲ ਗੇੜੋ ਤੇ ਦੇਖੋ ਤੁਹਾਡੀ ਜ਼ਿੰਦਗੀ ਅੰਦਰ ਹਰ ਇਕ ਵੇਲੇ ਇੰਝ ਲੱਗੇਗਾ ਜਿਵੇਂ ਆਸਾ ਦੀ ਵਾਰ ਦੀ ਤੁਕ ਹੈ, ਤੈਨੂੰ ਇੰਝ ਮਹਿਸੂਸ ਹੋਵੇਗਾ ਤੇਰੇ ਉੱਤੇ ਕੇਸਰ ਹੀ ਕੇਸਰ ਛਿੜਕਿਆ ਗਿਆ ਹੈ, ਤੂੰ ਇਸ ਨਾਲ ਤਰੌਂਕਿਆ ਜਾਏਂਗਾ। ਫਿਰ ਵੀ ਪਿਤਾ ਦੇ ਕੋਲ ਸਿੱਖ ਆ ਕੇ ਕਹਿਣ ਲੱਗੇ, ਪਾਤਸ਼ਾਹ ਦੱਸੋ ਤੇ ਸਹੀ ਸਾਨੂੰ ਨਾਮ ਦੇ ਰਸਤੇ ਵਿਚ ਕੋਈ ਨਾ ਕੋਈ ਤੇ ਰੁਕਾਵਟ ਹੋਏਗੀ। ਇਹ ਠੀਕ ਹੈ, ਪਤਾ ਲੱਗ ਗਿਆ ਹੈ ਕਿ ਕ੍ਰੋਧ ਵੀ ਇਕ ਕਾਰਨ

ਹੈ, ਪਤਾ ਲੱਗ ਗਿਆ, ਕੌੜਾਪਨ ਵੀ ਇਕ ਕਾਰਨ ਹੈ। ਦੋ ਹੀ ਤੇ ਮੌਸਮ ਹਨ ਦੁਨੀਆਂ ਦੇ ਅੰਦਰ ਗਰਮੀ ਤੇ ਸਰਦੀ, ਪਾਤਸ਼ਾਹ ਸਪੱਸ਼ਟ ਕਰੋ ਰੁਕਾਵਟਾਂ ਕਿੰਨੀਆਂ ਹਨ? ਸਾਹਿਬ ਗੁਰੂ ਅਮਰਦਾਸ ਪਿਤਾ ਜੀ ਕਹਿਣ ਲੱਗੇ, "ਨਾਮ ਦੇ ਪ੍ਰਗਟ ਹੋਣ ਤੱਕ ਜਾਂ ਇੰਝ ਕਹਿ ਲਉ 'ਵਾਹਿਗੁਰੂ ਦੇ ਮਿਲਾਪ ਤੱਕ' ਪੰਜ ਰੁਕਾਵਟਾਂ ਹਨ। ਆਪ ਜੀ ਨੇ ਪੂਰਾ ਸ਼ਬਦ ਵੀ ਲਿਖਿਆ ਸਮਝਾਣ ਲਈ ਕਿ ਕਿਹੜੀ-ਕਿਹੜੀ ਰੁਕਾਵਟ ਰਸਤੇ ਵਿਚ ਹੈ। ਫ਼ੁਰਮਾਂਦੇ ਹਨ ਪਹਿਲੀ ਹੈ : 'ਆਲਸ', ਫਿਰ ਫਰਮਾਉਣ ਲੱਗੇ ਦੂਜੀ ਹੈ : 'ਮੋਹ', ਫਿਰ ਕਹਿੰਦੇ ਨੇ ਤੀਜੀ ਹੈ 'ਮਨ ਅਭਿਮਾਨ', ਫਿਰ ਫ਼ਰਮਾਂਦੇ ਨੇ ਚੌਥੀ ਹੈ : 'ਨਸ਼ਾ' ਤੇ ਸਭ ਤੋਂ ਅਖੀਰ ਵਿਚ ਕਹਿੰਦੇ ਨੇ ਪੰਜਵੀਂ ਰੁਕਾਵਟ ਹੈ : 'ਵਾਹ ਵਾਹ'। ਇਹ ਪੰਜ ਰੁਕਾਵਟਾਂ ਹਨ ਜਿਹੜੀਆਂ ਸੰਸਾਰ ਦੇ ਅੰਦਰ ਜੋ ਵੀ ਇਸ ਰਸਤੇ 'ਤੇ ਪਵੇਗਾ ਉਸ ਨੂੰ ਦਿਖਾਈ ਆਪਣੇ ਆਪ ਦੇ ਜਾਣਗੀਆਂ। ਨਾਮ ਨੂੰ ਪ੍ਰਗਟ ਕਰਨ ਲਈ ਸਭ ਤੋਂ ਪਹਿਲਾ ਹੈ ਆਲਸ ਨੂੰ ਦੂਰ ਕਰਨਾ। ਗੁਰੂ ਅਮਰਦਾਸ ਪਾਤਸ਼ਾਹ ਬਿਰਧ ਸਨ। ਸੰਸਾਰੀ ਤੌਰ 'ਤੇ ਗੁਰੂ ਅਮਰਦਾਸ ਪਾਤਸ਼ਾਹ ਕਹਿਣ ਲੱਗੇ ਗੁਰੂ ਅੰਗਦ ਦੇਵ ਜੀ ਨੂੰ ਕਿ ਮੈਨੂੰ ਕੋਈ ਐਸਾ ਨੁਸਖ਼ਾ ਦਿਉ ਕਿ ਮੇਰੇ ਸਰੀਰ ਅੰਦਰ ਕੋਈ ਖੇਚਲ ਨਾ ਆਵੇ, ਕਦੀ ਗਾਫਲਪੁਣਾ ਨਾ ਆਵੇ, ਕਦੀ ਆਲਸ ਨਾ ਆਵੇ ਤੇ ਗੁਰੂ ਅੰਗਦ ਸਾਹਿਬ ਨੇ ਕਿਹਾ ਭਾਈ ਅਮਰਦਾਸ ਜੀ ਇਹ ਤਿੰਨ ਗੱਲਾਂ ਯਾਦ ਰੱਖਣੀਆਂ : ਪਹਿਲੀ ਭਰੇ ਤੇ ਭਰੇ ਨਾਹੀ, ਦੂਸਰੀ : ਭੁਖ ਲਗੀ ਜੀਵਣਾ, ਤੀਸਰੀ : ਨੀਂਦ ਆਵੇ ਸੌਣਾ, ਬ਼ਗੈਰ ਨੀਂਦ ਸੌਣਾ ਗਾਫਲਾਈ ਹੈ। ਸਭ ਤੋਂ ਵੱਡਾ ਆਲਸ ਹੈ ਅਤੇ ਸਾਰਾ ਜ਼ੋਰ ਵੀ ਇਹੀ ਹੈ, ਪਾਤਸ਼ਾਹ ਦਾ ਕਿ :

"ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜੁ ਗੁਜਾਰ॥"
"ਝਾਲਾਗੈ ਉਠਿ ਨਾਮਿ ਜਪੁ ਨਿਸ ਬਾਸਰਿ ਆਰਾਧੁ॥"
"ਚੌਥੇ ਪਹਿਰੇ ਰੈਣਿ ਕੇ ਵਣਜਾਰਿਆ ਮਿਤਰਾ॥"

ਹੇ ਮੇਰੇ ਦੋਸਤਾ, ਭਰਾਵਾ ਉਸ ਵੇਲੇ ਆਲਸ ਨੂੰ ਜੇ ਆਪਣੀ ਜ਼ਿੰਦਗੀ ਅੰਦਰ ਛੱਡ ਦੇਵੇਂਗਾ।

"ਕਾਮ ਕਰੰਤਾ ਆਵੇ ਕਰ, ਆਵੇ ਕਰੰਤਾ ਸੋਇ ਤਾਲੁ॥
ਮਤਿ ਜਾਪੈ ਕਿ ਸਾਹ ਆਵੈ ਕੇ ਨ ਆਵੈ ਗਮ॥"

ਕੀ ਪਤਾ ਹੈ ਅਗਲਾ ਸੁਆਸ ਮਤੇ ਆਵੇ ਕਿ ਨਾ ਆਵੇ। ਆਦਮੀ ਦਾ ਜੇ ਦਮ ਆਂਦਾ ਰਿਹਾ ਤੇ ਉਹ ਜਿਉਂਦਾ ਆਦਮੀ। ਜੇ ਦਮ ਨਾ ਆਇਆ ਤੇ ਉਹ ਇਕ ਲਾਸ਼ ਹੀ ਹੈ, ਦਮ ਨਾ ਆਇਆ ਤੇ ਉਹ ਖੇਹ ਹੈ, ਦਮ ਨਾ ਆਇਆ ਤੇ ਉਹਨੂੰ ਅਗਨੀ ਵਿਚ ਸਾੜ ਦਿਉ। ਕਿਉਂਕਿ ਆ+ਦਮੀ ਤਾਂ ਦਮ ਆਇਆ ਤਾਂ ਹੀ ਮੈਂ ਆਦਮੀ ਹਾਂ। ਇਸ ਲਈ ਇਹ ਸਮਝ ਲਈਏ ਕਿ ਅਗਲਾ ਸੁਆਸ ਆਣਾ ਹੈ ਕਿ ਨਹੀਂ, ਫਿਰ ਉਸ ਨੂੰ ਆਲਸ ਕਿਵੇਂ ਹੋਵੇਗਾ। ਜੇ ਇਹ ਮਨ ਵਿਚ ਯਕੀਨ ਹੋ ਜਾਵੇ ਕਿ ਪਤਾ ਨਹੀਂ ਮੇਰਾ ਅਗਲਾ ਸੁਆਸ ਪ੍ਰਭੂ ਨੇ ਲਿਖਿਆ ਵੀ ਹੈ ਕਿ ਨਹੀਂ, ਉਸ ਵੇਲੇ ਇਨਸਾਨ ਦਾ ਆਲਸ ਘੱਟ ਜਾਏਗਾ, ਹੱਟ ਜਾਏਗਾ। ਜ਼ਿੰਦਗੀ ਅੰਦਰ ਵੀ, ਨਾਮ ਦੇ ਰਸਤੇ ਤੁਰਦਿਆਂ ਵੀ ਆਲਸ ਤਿਆਗਣਾ ਜ਼ਰੂਰੀ ਹੈ। ਇਸੇ ਲਈ ਬੇਅੰਤ ਹੀ ਸ਼ਬਦ ਪਿਤਾ ਨੇ ਲਿਖੇ ਹਨ ਕਿ ਆਲਸ ਛੱਡ ਦਿਉ, ਆਲਸ ਠੀਕ ਨਹੀਂ। ਇਹ ਆਲਸ ਹੀ ਹੈ ਜਿਹੜਾ ਇਨਸਾਨ ਨੂੰ ਗਿੱਦੜ

ਬਣਾ ਦਿੰਦਾ ਹੈ, ਆਲਸ ਹੈ ਜਿਹੜਾ ਇਨਸਾਨ ਨੂੰ ਠੀਕ ਪਾਸੇ ਤੁਰਨ ਨਹੀਂ ਦਿੰਦਾ।

ਇਸ ਤੋਂ ਅੱਗੇ ਦੂਜੀ ਹੈ, 'ਪਕੜ'। ਮੋਹ ਦੇ ਠੀਕ ਅਰਥ ਹਨ 'ਪਕੜ'। ਉਂਝ ਮੋਹ ਦੇ ਅਰਥ ਜੋ ਮਰਜ਼ੀ ਅਸੀਂ ਕਰੀ ਜਾਈਏ। ਸਹਿਸਕ੍ਰਿਤੀ ਸਲੋਕਾਂ ਅੰਦਰ ਇਸ ਨੂੰ ਸਮਝਾਇਆ ਹੈ। ਇਸ ਕਰਕੇ ਸਮਝਾਇਆ ਨੇ ਕਿਉਂਕਿ ਤਰਤੀਬ ਜੋ ਵੀ ਬੋਲੇਗਾ ਇਹੀ ਬੋਲਦਾ ਹੈ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਸੁਖਮਨੀ ਸਾਹਿਬ ਵਿਚ ਵੀ ਇਹੀ ਤਰਤੀਬ ਹੈ।

**'ਕਾਮ, ਕ੍ਰੋਧ ਅਰੁ ਲੋਭ, ਮੋਹ ਬਿਨਸਿ ਜਾਇ ਅਹੰਮੇਵ'॥**

ਇਹ ਤਰਤੀਬ ਗੁਰੂ ਗ੍ਰੰਥ ਸਾਹਿਬ ਦੇ ਹਰ ਥਾਂ 'ਤੇ ਹੋਵੇਗੀ ਪਰ ਜਿਨ੍ਹਾਂ ਸਹਿਸਕ੍ਰਿਤੀ ਸਲੋਕਾਂ ਨੂੰ ਧਿਆਨ ਨਾਲ ਪੜ੍ਹਿਆ ਹੈ, ਹੈਰਾਨ ਹੋਣਗੇ ਕਿ ਇਹ ਤਰਤੀਬ ਇਨ੍ਹਾਂ ਸਲੋਕਾਂ ਵਿਚ ਨਹੀਂ ਹੈ। ਇਨ੍ਹਾਂ ਸਾਰਿਆਂ ਤੋਂ ਬਲਵਾਨ ਕੌਣ ਹੈ, ਪਹਿਲਾਂ ਇਹ ਪਤਾ ਹੋਣਾ ਚਾਹੀਦਾ ਹੈ। ਗੁਰੂ ਅਰਜਨ ਪਿਤਾ ਕਹਿੰਦੇ ਨੇ ਸਭ ਤੋਂ ਪਹਿਲਾਂ ਮੋਹ ਹੈ। ਅਗਰ ਪਕੜ ਹੈ ਤਾਂ ਹੀ ਕ੍ਰੋਧ ਆਏਗਾ, ਪਕੜ ਹੈ ਤੇ ਕਾਮ ਆਏਗਾ, ਖ਼ੂਬਸੂਰਤ ਚੀਜ਼ ਜਾ ਰਹੀ ਹੈ, ਇਕ ਖ਼ੂਬਸੂਰਤ ਵਸਤੂ ਪਈ ਹੈ, ਇਕ ਖ਼ੂਬਸੂਰਤ ਕਾਰ ਖੜੀ ਹੈ, ਇਕ ਖ਼ੂਬਸੂਰਤ ਘਰ ਸਾਹਮਣੇ ਹੈ, ਇਕ ਖ਼ੂਬਸੂਰਤ ਔਰਤ ਖੜੀ ਹੈ, ਜੇ ਪਕੜ ਨਹੀਂ ਤੇ ਕਾਮ ਕਿਥੋਂ ਆਏਗਾ ? ਇਸ ਲਈ ਸਾਹਿਬ ਕਹਿੰਦੇ ਸਨ ਸਭ ਤੋਂ ਪਹਿਲਾਂ ਜੋ ਰਸਤੇ ਅੰਦਰ ਰੁਕਾਵਟ ਹੈ ਉਹ ਹੈ ਪਕੜ, ਜੇ ਪਕੜ ਨਹੀਂ ਤੇ ਹੰਕਾਰ ਕਿਸ ਤਰ੍ਹਾਂ ਆਏਗਾ, ਜੇ ਪਕੜ ਨਹੀਂ ਤੇ ਲੋਭ ਕਿਸ ਤਰ੍ਹਾਂ ਆਏਗਾ, ਜੇ ਪਕੜ ਨਹੀਂ ਤੇ ਕ੍ਰੋਧ ਕਿਸ ਤਰ੍ਹਾਂ ਆਏਗਾ। ਇਸ ਲਈ ਤਰਤੀਬ ਸਹਿਸਕ੍ਰਿਤੀ ਸਲੋਕਾਂ ਵਿਚ ਬਦਲਾ ਦਿੱਤੀ, ਕਹਿਣ ਲੱਗੇ ਪਹਿਲਾਂ ਪਕੜ ਦੂਰ ਹੋ ਜਾਏ ਤੇ ਫਿਰ ਨਾਮ ਦਾ ਦਰਵਾਜ਼ਾ ਜਾਂ ਨਾਮ ਦਾ ਖੂਹ ਵਿਚ ਪਿਆ ਜਲ ਆਪਣੇ ਆਪ ਉੱਤੇ ਆ ਜਾਏਗਾ। ਜਿਸ ਵੇਲੇ ਪਕੜ ਹੱਟ ਜਾਏਗੀ ਅਤੇ ਗੁਰੂ ਪਾਤਸ਼ਾਹ ਪਕੜ ਨੂੰ ਹਟਾਣ ਵਾਸਤੇ ਸਭ ਤੋਂ ਜ਼ਿਆਦਾ ਜ਼ੋਰ ਲਗਾਂਦੇ ਰਹੇ। ਕਦੀ ਭਾਈ ਗੁਰਦਾਸ ਜੀ ਦੀ ਇਸ ਤੁਕ ਨੂੰ ਵੀ ਅਸਾਂ ਧਿਆਨ ਨਾਲ ਸਮਝਿਐ, ਫ਼ੁਰਮਾਂਦੇ ਹਨ :

**'ਦਿਤਾ ਛਡਿ ਕਰਤਾਰਪੁਰ, ਆਣਿ ਖਡੂਰੇ ਜੋਤ ਜਗਾਈ'**

ਚਾਹੀਦਾ ਤਾਂ ਇਹ ਸੀ ਕਿ ਗੁਰੂ ਪਾਤਸ਼ਾਹ ਕਰਤਾਰਪੁਰ ਵਿਚ ਹੀ ਰਹਿੰਦੇ। ਭਾਵੇਂ ਕਰਤਾਰਪੁਰ ਦਾ ਜੋ ਸ਼ਹਿਰ ਸੀ ਉਸ ਜਿਹਾ ਟਾਕਰੇ ਅੰਦਰ ਉਸ ਜ਼ਮਾਨੇ ਅੰਦਰ ਕੋਈ ਸ਼ਹਿਰ ਨਹੀਂ ਸੀ, ਪਰ ਹੁਕਮ ਹੋ ਗਿਆ ਸੀ ਤਾਂ ਕਿ ਕਿਤੇ ਕਰਤਾਰਪੁਰ ਦੀਆਂ ਇੱਟਾਂ ਦੀ ਪਕੜ ਹੀ ਕਿਸੇ ਨੂੰ ਪੈਦਾ ਨਾ ਹੋ ਜਾਏ। ਅਤੇ ਫਿਰ ਦੇਖਿਆ ਹੈ : 'ਦਿਤਾ ਛਡਿ ਖਡੂਰ ਨੂੰ' ਗੋਇੰਦਵਾਲ ਆ ਕੇ ਬੈਠ ਗਏ। ਫਿਰ ਇਹ ਗੋਇੰਦਵਾਲ ਵੀ ਛੱਡ ਦਿੱਤਾ ਤਾਂ ਕਿ ਕਿਸੇ ਵੇਲੇ ਵੀ ਕਿਸੇ ਨੂੰ ਡੇਰੇ ਦੀ ਪਕੜ ਨਾ ਹੋ ਜਾਏ। ਪਰ ਹੁਣ ਤੁਸੀਂ ਨਾਂ ਸੁਣੋ, ਸਾਧੂਆਂ ਨੂੰ ਜਗ੍ਹਾ ਦੇ ਨਾਲ ਹੀ ਜਾਣਿਆ ਜਾਂਦਾ ਹੈ। ਕਿਥੋਂ ਦਾ ਸਾਧ ਹੈ ਫਲਾਣੇ ਪਿੰਡ ਦਾ, ਕਿਥੋਂ ਦਾ ਸਾਧੂ ਏ, ਫਲਾਣੇ ਨਗਰ ਦਾ, ਇਹ ਕਿਉਂ ਐਸੀ ਬਾਤ ਹੈ ਕਿਉਂਕਿ ਸਾਧੂ ਨੂੰ ਪਕੜ ਹੈ। ਮੈਂ ਤੇ ਬੜੀ ਵਾਰੀ ਗ੍ਰਹਿਸਤੀ ਲੋਕਾਂ ਨੂੰ ਕਿਹਾ ਹੈ, ਭਰਾਵੋ ਤੁਹਾਡੇ ਵਰਗਾ ਕੋਈ ਸੰਸਾਰ 'ਤੇ ਹੈ ਨਹੀਂ ਜੇ। ਸਾਧੂ ਤੇ ਆਪਣਾ ਲੋਟਾ ਨਹੀਂ ਛੱਡਦਾ, ਸਾਧੂ ਤੇ ਆਪਣੀ ਛੜੀ ਨਹੀਂ ਛੱਡਦਾ, ਸਾਧੂ ਤੇ ਆਪਣੀ ਮ੍ਰਿਗ ਛਾਲ ਨਹੀਂ ਛੱਡਦਾ, ਸਾਧੂ

ਤੇ ਆਪਣੀ ਪੈਲੀ ਤੇ ਪਏ ਹੋਏ ਫੁੱਲਾਂ ਵੱਲ ਵੇਖਦਾ ਰਹਿੰਦਾ ਹੈ। ਪਰ ਗ੍ਰਹਿਸਤੀ ਦੇਖੋ ਕੈਸਾ ਹੈ ਆਪਣੀ ਪਾਲੀ ਹੋਈ ਬੱਚੀ ਨੂੰ ਗੁਰਦੁਆਰੇ ਵਿਚ, ਸੰਗਤ ਦੇ ਸਾਹਮਣੇ ਆਪਣੇ ਹਿਰਦੇ ਦੇ, ਜਿਗਰ ਦੇ ਟੁਕੜੇ ਨੂੰ ਕਹਿੰਦਾ ਹੈ, ਤੂੰ ਲੈ ਜਾ, ਇਸ ਤੋਂ ਵੱਡਾ ਕੌਣ ਤਿਆਗੀ ਹੈ? ਇਸ ਤੋਂ ਵੱਡਾ ਕੌਣ ਹੈ ਸੰਸਾਰ ਦੇ ਅੰਦਰ? ਸਾਧੂ ਜੋ ਸੰਸਾਰ ਅੰਦਰ ਹੈ ਉਸ ਦੀ ਪਕੜ ਸ਼ੁਰੂ ਹੋ ਗਈ ਹੈ ਅਤੇ ਗੁਰੂ ਪਾਤਸ਼ਾਹ ਤੁਸਾਂ ਸਿੱਖਾਂ ਨੂੰ ਇਹ ਗੱਲ ਸਮਝਾ ਦਿੱਤੀ ਕਿ ਪਕੜ ਨਹੀਂ ਕਰਨੀ। ਇਹੀਓ ਵਜ੍ਹਾ ਸੀ ਅੰਮ੍ਰਿਤ ਰਾਏ ਨੇ ਕਲਗੀਧਰ ਬਾਰੇ ਲਿਖਿਆ ਹੈ, 'ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਲੋਕਾਂ ਦੀ ਕਵਿਤਾ ਵਿਚ ਨੌਂ ਰਸ ਹੁੰਦੇ ਨੇ ਪਰ ਜਿਸ ਵੇਲੇ ਤੁਹਾਡੀ ਸ਼ਖ਼ਸੀਅਤ ਤੱਕੀਦੀ ਏ ਨਾ ਇਹਦੇ ਵਿਚੋਂ ਨੌਂ ਰਸ ਝਲਕ ਰਹੇ ਹਨ, ਇਕੋ ਹੀ ਰਸ ਦੇਖੋ, 'ਸ਼ਾਂਤ ਰਸ' ਤੁਸੀਂ ਨੌਂ ਸਾਲ ਦੇ ਸੀ ਤੁਹਾਡੇ ਬਾਪ ਦਾ ਕਟਿਆ ਸੀਸ ਆਇਆ, ਤੁਸੀਂ ਸ਼ਾਂਤ ਹੋ। ਤੁਸੀਂ ਬਾਪ ਬਣ ਗਏ, ਤੁਹਾਡੇ ਸਾਹਮਣੇ ਆਪਣਿਆਂ ਬੇਟਿਆਂ ਦੀਆਂ ਲਾਸ਼ਾਂ ਪਈਆਂ ਨੇ, ਤੁਸੀਂ ਸ਼ਾਂਤ ਹੋ, ਤੁਹਾਡੇ ਉੱਤੇ ਹਮਲਾ ਹੋ ਗਿਆ, ਨਾਂਦੇੜ ਸਾਹਿਬ, ਤੁਸੀਂ ਸ਼ਾਂਤ ਹੋ, ਹਮਲਾਵਰ ਜਮਸ਼ੇਦ ਖਾਂ ਨੇ ਆਪਦੀਆਂ ਆਂਤੜੀਆਂ ਬਾਹਰ ਕੱਢ ਦਿੱਤੀਆਂ ਤੇ ਉਸ ਵੇਲੇ ਆਪਣੀ ਕ੍ਰਿਪਾਨ ਨਾਲ ਜੋ ਉਨ੍ਹਾਂ ਕੋਲ ਪਈ ਸੀ ਉਸ ਨਾਲ ਜਿਸ ਵੇਲੇ ਵਾਰ ਕੀਤਾ ਜਮਸ਼ੇਦ ਖਾਂ 'ਤੇ ਉਹ ਗਿਰ ਗਿਆ ਤੇ ਗਿਰਦੇ ਗਿਰਦੇ ਕਹਿੰਦਾ ਹੈ, ਹਾਏ ਅੰਮਾ ਤੇ ਧੰਨ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਉਸ ਵੇਲੇ ਕਹਿੰਦੇ ਨੇ, ਕਿ "ਇਹ ਅੰਮਾ ਕਹਿਣ ਦਾ ਵਕਤ ਨਹੀਂ ਹੈ, ਅੱਲ੍ਹਾ ਕਹੋ ਅੱਲ੍ਹਾ।" ਆਪ ਜੀ ਦੀਆਂ ਆਂਤੜੀਆਂ ਬਾਹਰ ਨੇ, ਪਰ ਯਾਦ ਹੈ, ਵਾਹਿਗੁਰੂ! ਉਸ ਨੂੰ ਵੀ ਅੱਲ੍ਹਾ ਦੀ ਯਾਦ ਦਵਾ ਰਹੇ ਸਨ ਤਾਂਕਿ ਉਹ ਸੰਸਾਰੀ ਮਾਂ ਨਾ ਯਾਦ ਕਰੇ। ਉਹ ਕੋਈ ਪਕੜ ਨਾ ਰੱਖੇ। ਇਸ ਤੋਂ ਵੱਡਾ ਕੌਣ ਹੈ ਸੰਸਾਰ ਅੰਦਰ, ਪਕੜ ਨੂੰ ਦੂਰ ਕਰਨ ਵਾਲਾ?

ਤੀਸਰੇ, ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਇਨਸਾਨ ਅੰਦਰ ਜੋ ਸਭ ਤੋਂ ਖ਼ਤਰਨਾਕ ਰੁਕਾਵਟ ਰਸਤੇ ਅੰਦਰ ਆਉਂਦੀ ਏ, ਸ਼ਬਦ ਪਿਤਾ ਨੇ ਅਭਿਮਾਨ ਨਹੀਂ ਵਰਤਿਆ, ਤੁਸਾਂ ਹੁਣੇ ਵੀ ਸੁਣਿਆ ਹੈ, ਬਾਣੀ ਵਿਚ ਵੀ ਦੇਖਣਾ ਹੈ, 'ਮਨਿ ਅਭਿਮਾਨੁ'। ਇਹ ਜਿਹੜਾ ਮਨਿ ਅਭਿਮਾਨ ਹੈ ਨਾ ਇਹ ਹੈ ਤੀਸਰੀ ਜਾਂ ਵੱਡੀ ਰੁਕਾਵਟ, ਕਿਉਂਕਿ ਮਨ ਅੰਦਰ ਹੀ ਅਭਿਮਾਨ ਆਣਾ ਸ਼ੁਰੂ ਹੋ ਜਾਏਗਾ ਜਿਵੇਂ ਕਹਿੰਦੇ ਨੇ ਨਾ ਕਿ ਉਸ ਵਿਚ ਬੜੀ ਨਿਮਰਤਾ ਹੈ। ਇਸੇ ਵਿਚ ਹੁਣ ਨਿੰਮ੍ਰਤਾ ਦਾ ਹੰਕਾਰ ਵੀ ਸ਼ੁਰੂ ਹੋ ਜਾਏਗਾ। ਉਹ ਬੜੀ ਸੇਵਾ ਕਰਦਾ ਹੈ, ਉਸ ਨੂੰ ਸੇਵਾ ਦਾ ਹੀ ਹੰਕਾਰ ਸ਼ੁਰੂ ਹੋ ਜਾਏਗਾ। ਇਹ ਬੜਾ ਅਕਲ ਵਾਲਾ ਹੈ, ਉਸ ਨੂੰ ਅਕਲ ਦਾ ਹੀ ਹੰਕਾਰ ਸ਼ੁਰੂ ਹੋ ਜਾਏਗਾ। ਮਨ ਅੰਦਰ ਜੋ ਅਭਿਮਾਨ ਹੈ, ਤੁਕ ਪਿਤਾ ਦੀ ਹੈ:

"ਮਨਿ ਅਭਿਮਾਨ ਵਿਛੜਿ ਦੂਰ ਗਿਆ"

ਅੰਦਰ ਦਾ ਅਭਿਮਾਨ ਜੋ ਵਾਹਿਗੁਰੂ ਤੋਂ ਵਿਛੋੜਾ ਪਾ ਦਿੰਦਾ ਹੈ, ਬਾਹਰਲਾ ਅਭਿਮਾਨ ਤਾਂ ਰੋਕ ਲਵੇਗਾ, ਦੋ ਹੱਥ ਜੋੜ ਕੇ, ਥੋੜ੍ਹਾ ਜਿਹਾ ਝੁਕ ਕੇ, ਥੋੜ੍ਹੀ ਜਿਹੀ ਧੂੜ ਮੱਥੇ ਲਾ ਕੇ, ਥੋੜ੍ਹੇ ਜਿਹੇ ਭਾਂਡੇ ਮਾਂਝ ਕੇ, ਥੋੜ੍ਹਾ ਜਿਹਾ ਸਿਮਰਨ ਕਰਕੇ, ਥੋੜ੍ਹਾ ਜਿਹਾ ਪਾਠ ਕਰਕੇ, ਥੋੜ੍ਹਾ ਜਿਹਾ ਦਾਨ ਕਰਕੇ, ਕੁਝ ਹੋਰ ਕਰਕੇ, ਬਾਹਰ ਤੋਂ ਸ਼ਾਇਦ ਅਭਿਮਾਨ ਨੂੰ ਰੋਕ ਲਵੇ ਪਰ ਪਾਤਸ਼ਾਹ ਕਹਿੰਦੇ ਨੇ ਜਿਹੜਾ ਮਨ ਅਭਿਮਾਨੀ ਹੈ ਨਾ, ਇਹ ਨਹੀਂ ਰੁਕਦਾ। ਬੜੀ

ਇਕ ਪਾਵਨ ਸਾਖੀ ਇਤਿਹਾਸ ਵਿਚ ਹੈ। ਇਹ ਅਭਿਮਾਨ ਕਿਸ ਤਰ੍ਹਾਂ ਆ ਕੇ ਮਨੁੱਖ ਨੂੰ ਚੰਬੜ ਜਾਂਦਾ ਹੈ। ਇਕ ਸਾਧੂ ਨੇ ਇਹ ਮਸ਼ਹੂਰ ਕਰ ਦਿੱਤਾ। ਚਾਲ੍ਹੀ ਦਿਨ ਮੈਂ ਕੁਝ ਨਹੀਂ ਖਾਣਾ ਅਤੇ ਇਕ ਕਮਰੇ ਵਿਚ ਬੰਦ ਰਵ੍ਹਾਂਗਾ। ਇਹ ਪਾਕਿਸਤਾਨ ਦੇ ਇਕ ਡਿੰਗੇ ਪਿੰਡ ਦਾ ਵਾਕਿਆ ਹੈ। ਉੱਥੇ ਉਸ ਨੇ ਇਹ ਸਾਰੇ ਪਾਸੇ ਕਹਿਲਵਾ ਵੀ ਦਿੱਤਾ, ਸਾਰੀ ਦੁਨੀਆਂ ਮੰਨ ਵੀ ਗਈ ਤੇ ਹੈਰਾਨ ਵੀ ਹੋਈ। ਉਸੇ ਪਿੰਡ ਗੁਰੂ ਨਾਨਕ ਸਾਹਿਬ ਦਾ ਜਾਣਾ ਹੋਇਆ। ਭਾਈ ਮਰਦਾਨਾ ਜੀ ਵੀ ਨਾਲ ਸਨ। ਸ਼ਹਿਰ ਵਿਚ ਬੜਾ ਸ਼ੋਰ ਸੀ, ਉਸ ਇਲਾਕੇ ਵਿਚ ਬੜਾ ਰੌਲਾ ਸੀ। ਇਕ ਆਦਮੀ ਢੰਡੋਰਾ ਦੇ ਰਿਹਾ ਸੀ ਕਿ ਐਸਾ ਇਕ ਸਾਧੂ ਏ ਜਿਹੜਾ ਚਾਲੀ ਦਿਨ ਕੁਝ ਨਹੀਂ ਖਾਏਗਾ। ਸਾਹਿਬ ਪਾਤਸ਼ਾਹ ਉਸ ਬੰਦੇ ਨੂੰ ਜੋ ਸਾਧੂ ਦੀ ਇਸ ਗੱਲ ਦਾ ਪ੍ਰਚਾਰ ਕਰਦਾ ਪਿਆ ਸੀ, ਕਿ ਕੱਲ੍ਹ ਚਾਲੀ ਦਿਨ ਪੂਰੇ ਹੋ ਜਾਣਗੇ, ਕੱਲ੍ਹ ਉਹ ਬਾਹਰ ਤੁਹਾਡੇ ਸਾਹਮਣੇ ਆਉਣਗੇ। ਗੁਰੂ ਨਾਨਕ ਪਾਤਸ਼ਾਹ ਉਸ ਕੋਲ ਗਏ, ਆਖਣ ਲੱਗੇ, ਜਦ ਚਾਲ੍ਹੀ ਦਿਨ ਪੂਰੇ ਹੋ ਜਾਣਗੇ ਉਸ ਵਕਤ ਢੰਡੋਰਾ ਦੇਈਂ ਅਜੇ ਤੇ ਉਨਤਾਲੀਵਾਂ ਦਿਨ ਹੋਇਆ ਹੈ, ਚਾਲ੍ਹੀ ਪੂਰੇ ਤੇ ਹੋਣ ਦੇ। ਉਸ ਢੰਡੋਰਾ ਦੇਣ ਵਾਲੇ ਨੇ ਸੋਚਿਆ ਕਿ ਸ਼ਾਇਦ ਇਹ ਵੀ ਸਾਧੂ ਰੂਪ ਹਨ, ਸ਼ਾਇਦ ਉਨ੍ਹਾਂ ਦਾ ਕੋਈ ਸਾਥੀ ਹੋਏਗਾ। ਫਿਰ ਉਹ ਆਖਣ ਲੱਗਾ, ਅੱਛਾ ਜਿਸ ਦਿਨ ਚਾਲ੍ਹੀ ਦਿਨ ਪੂਰੇ ਹੋ ਜਾਣ ਮੈਨੂੰ ਦੱਸ ਦੇਣਾ।

ਹੁਣ ਚਾਲੀ ਦਿਨ ਜਿਸ ਵੇਲੇ ਪੂਰੇ ਹੋ ਗਏ ਤਾਂ ਅੰਦਰੋਂ ਚਾਲ੍ਹੀ ਦਿਨ ਕੁਝ ਨਾ ਖਾਣ ਵਾਲਾ ਆਪਣੇ ਚਿਲ੍ਹੇ ਵਿਚੋਂ ਬਾਹਰ ਆਇਆ। ਜਿਸ ਵੇਲੇ ਉਹ ਬਾਹਰ ਆਇਆ ਉਸ ਵਾਸਤੇ ਨਾ ਕੋਈ ਜੈਕਾਰਾ, ਨਾ ਕੋਈ ਰੁਪਿਆ, ਨਾ ਕੋਈ ਕਹਿਣ ਵਾਲਾ ਵਾਹ ਵਾਹ, ਤੇ ਹੋਇਆ ਕੀ ਉਹ ਸਾਧੂ ਗਸ਼ ਖਾ ਕੇ ਡਿੱਗ ਪਿਆ। ਜਿਸ ਵੇਲੇ ਗਸ਼ ਖਾ ਕੇ ਡਿੱਗ ਪਿਆ ਤਾਂ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ ਉਸ ਢਿੰਡੋਰਾ ਦੇਣ ਵਾਲੇ ਨੂੰ ਕਿ ਹੁਣ ਸਾਰੇ ਪਾਸੇ ਢੰਡੋਰਾ ਦੇ ਆ ਕਿ ਇਨ੍ਹੇ ਚਾਲ੍ਹੀ ਦਿਨ ਕੁਝ ਨਹੀਂ ਖਾਧਾ। ਸਾਰੇ ਪਾਸੇ ਢੰਡੋਰਾ ਹੋ ਗਿਆ, ਲੋਕੀਂ ਆ ਗਏ, ਹਾਰ ਪਾਏ ਗਏ, ਰੁਪਏ ਸੁੱਟੇ ਗਏ ਅਤੇ ਕਿਹਾ ਗਿਆ ਕਮਾਲ ਹੈ ਚਾਲ੍ਹੀ ਦਿਨ ਕੁਝ ਨਹੀਂ ਖਾਧਾ ਤੇ ਗੁਰੂ ਨਾਨਕ ਸਾਹਿਬ ਕਹਿਣ ਲੱਗੇ : ਗ਼ਲਤ ਗੱਲ ਸਾਨੂੰ ਨਾ ਕਹਿ ਸਾਧੂ, ਤੂੰ ਤੇ ਖਾਂਦਾ ਰਿਹਾ ਹੈਂ। ਉਹ ਸਾਧੂ ਗੁੱਸੇ ਵਿਚ ਆ ਕੇ ਕਹਿਣ ਲੱਗਾ, ਮੈਂ ਤੇ ਕੁਝ ਨਹੀਂ ਖਾਧਾ, ਦੇਖ ਲਉ ਅੰਦਰ ਜਾ ਕੇ। ਗੁਰੂ ਨਾਨਕ ਸਾਹਿਬ ਕਹਿਣ ਲੱਗੇ, "ਤੂੰ ਅੰਦਰ ਬੈਠ ਕੇ ਹਉਮੈ ਦੀ ਖੁਰਾਕ ਖਾਂਦਾ ਰਿਹਾ ਹੈਂ, ਤੂੰ ਸੋਚਿਆ ਚਾਲ੍ਹੀਵੇਂ ਦਿਨ ਜਿਸ ਵੇਲੇ ਮੈਂ ਬਾਹਰ ਜਾਵਾਂਗਾ ਹਾਰ ਪੈਣਗੇ, ਚਾਲ੍ਹੀਵੇਂ ਦਿਨ ਜਦ ਮੈਂ ਬਾਹਰ ਜਾਵਾਂਗਾ ਜੈਕਾਰੇ ਛੁੱਟਣਗੇ, ਚਾਲ੍ਹੀਵੇਂ ਦਿਨ ਜਦ ਮੈਂ ਬਾਹਰ ਜਾਵਾਂਗਾ ਲੋਕੀਂ ਲੈਣ ਆਉਣਗੇ। ਹਉਮੈ ਦੀ ਖੁਰਾਕ ਤੇਰੇ ਅੰਦਰ ਸੀ, ਸਗੋਂ ਚਾਲ੍ਹੀ ਦਿਨ ਹੀ ਨਹੀਂ, ਤੂੰ ਤੇ ਸਾਰੀ ਜ਼ਿੰਦਗੀ ਵੀ ਇਸ ਤਰ੍ਹਾਂ ਕੱਟ ਸਕਦਾ ਹੈਂ। ਇਸ ਲਈ ਇਹ ਰੁਕਾਵਟ ਹੈ, ਇਹ ਹਉਮੈ ਦੀ ਜੋ ਮਨਿ ਅਭਿਮਾਨ ਹੈ। ਹੇ ਵਾਹਿਗੁਰੂ! ਕਿਸੇ ਵੇਲੇ ਵੀ ਇਹ ਰੁਕਾਵਟ ਸੱਚੇ ਨਾਮੀ ਪੁਰਸ਼ ਅੰਦਰ ਪੈਦਾ ਨਾ ਕਰੀਂ। ਇਹ ਅਭਿਮਾਨ ਹੀ ਸਭ ਤੋਂ ਵੱਡੀ ਰੁਕਾਵਟ ਹੈ, ਵਾਹਿਗੁਰੂ ਕੋਲ ਪਹੁੰਚਣ ਦੀ। ਇਹ ਤੁਕ ਗੁਰੂ ਨਾਨਕ ਪਾਤਸ਼ਾਹ ਹੀ ਲਿਖ ਸਕਦੇ ਹਨ ਹੋਰ ਕੋਈ ਨਹੀਂ ਲਿਖ ਸਕਦਾ :

'ਨਾਨਕ ਵੇਚਾਰਾ ਕਿਆ ਕਹੈ॥ ਸਭ ਲੋਕੁ ਸਲਾਹੇ ਏਕਸੈ॥
ਸਿਰੁ ਨਾਨਕ ਲੋਕਾ ਪਾਵ ਹੈ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥'

ਬਗ਼ੈਰ ਗੁਰੂ ਨਾਨਕ ਤੋਂ ਐਸੀ ਬਾਤ ਕੋਈ ਵੀ ਨਹੀਂ ਸੀ ਕਹਿ ਸਕਦਾ ਕਿ ਮੈਂ ਵਿਚਾਰਾ ਹਾਂ ਅਤੇ ਹਰ ਇਨਸਾਨ ਜੋ ਤੇਰੀ ਯਾਦ ਵਿਚ ਜੁੜਿਆ ਹੈ, ਮੇਰਾ ਸਿਰ ਉਸ ਦੇ ਚਰਨਾਂ ਵਿਚ ਹੈ। ਇਹੀਓ ਤੇ ਗੁਰੂ ਗ੍ਰੰਥ ਸਾਹਿਬ ਦਾ ਕਮਾਲ ਹੈ ਕਿ ਹਰ ਉਹ ਸੱਚਾ ਪੁਰਸ਼ ਜਿਸ ਨੇ ਵਾਹਿਗੁਰੂ ਦਾ ਮਿਲਾਪ ਦੇਖਿਆ, ਕੀਤਾ, ਉਸ ਨੂੰ ਗੁਰੂ ਚਰਨਾਂ ਵਿਚ ਥਾਂ ਦਿੱਤੀ। ਇਸ ਲਈ ਇਹ ਮਨ ਅਭਿਮਾਨ ਹੈ ਜੋ ਇਨਸਾਨ ਦੇ ਅੰਦਰ ਰੁਕਾਵਟ ਪਾ ਰਿਹਾ ਹੈ।

ਇਸ ਦੇ ਨਾਲ ਹੀ ਇਕ ਚੌਥੀ ਰੁਕਾਵਟ 'ਨਸ਼ਾ' ਵੀ ਹੈ। ਆਮ ਤੌਰ 'ਤੇ ਜਦੋਂ ਕੋਈ ਸਹਾਰਾ ਬਾਹਰਲਾ ਲੈਣਾ ਸ਼ੁਰੂ ਕਰ ਦਿੰਦੇ ਹਾਂ, ਜਿਸ ਤਰ੍ਹਾਂ ਦੁਨੀਆਂ ਅੰਦਰ ਤੁਸੀਂ ਦੇਖ ਰਹੇ ਹੋ, ਹੈਜ਼ੇ ਦਾ ਇਲਾਜ ਲੱਭ ਲਿਆ ਦੁਨੀਆਂ ਨੇ, ਇਕ ਥਾਂ ਤੋਂ ਦੂਜੀ ਥਾਂ ਜਾਣ ਲਈ ਹੁਣ ਕੋਈ ਟੀਕਾ ਲਾਣ ਦੀ ਲੋੜ ਨਹੀਂ ਜਿੱਥੇ ਮਰਜ਼ੀ ਜਾਓ। ਇਲਾਜ ਸਮਾਲ ਪਾਕਸ (ਚੇਚਕ) ਦਾ ਵੀ ਲੱਭ ਲਿਆ ਹੈ। ਹੁਣ ਕੋਈ ਇਹ ਪੁੱਛਦਾ ਹੀ ਨਹੀਂ ਕਿ ਮੈਡੀਕਲ ਸਰਟੀਫ਼ਿਕੇਟ ਹੈ ਕਿ ਨਹੀਂ। ਚਾਹੇ ਹੁਣ ਤੁਸੀਂ ਸਾਰੀ ਦੁਨੀਆਂ ਵਿਚ ਹੋ ਆਓ ਕਿਉਂਕਿ ਸਾਰੀ ਦੁਨੀਆਂ ਵਿਚ ਚੇਚਕ ਖ਼ਤਮ ਹੋ ਗਈ। ਸਾਰੀਆਂ ਦੁਨੀਆਂ ਅੰਦਰ ਹੈਜ਼ਾ ਮੁੱਕ ਗਿਆ। ਸੁਣ ਤਾਂ ਰਹੇ ਹਾਂ ਕਿ ਤਪਦਿਕ ਵੀ ਮੁੱਕ ਜਾਏਗਾ। ਸੁਣਦੇ ਪਏ ਹਾਂ ਕਿ ਹੁਣ ਕੈਂਸਰ ਵੀ ਮੁੱਕ ਜਾਏਗਾ। ਬਾਹਰਲਾ ਇਲਾਜ ਤੇ ਦੁਨੀਆਂ ਕਰ ਰਹੀ ਹੈ, ਅੰਦਰ ਦੀ ਟੇਕ ਥਿਰ ਨਹੀਂ ਹੈ। ਅੰਦਰ ਦੀ ਟੇਕ ਮਨੁੱਖ ਲੈਂਦੇ ਹਨ ਗਾਂਜੇ ਨਾਲ, ਭੰਗ ਨਾਲ। ਅੰਦਰ ਨਸ਼ਾ ਪਾ ਕੇ ਸੋਚਦੇ ਹਨ, ਸਥਿਰਤਾ ਆ ਗਈ। ਇਸ ਨੂੰ ਨੀਂਦ ਕਿਉਂ ਨਹੀਂ ਆਉਂਦੀ। ਅਮਰੀਕਾ ਵਿਚ ਤਕਰੀਬਨ 57% ਲੋਕ ਬਾਹਰਲੇ ਨਸ਼ੇ ਦੇ ਆਦੀ ਹੋ ਗਏ ਹਨ। ਜਿਤਨੀ ਗੋਲੀ ਹੁਣ ਉਹ ਲੋਕ ਖਾਂਦੇ ਹਨ ਸ਼ਾਇਦ ਈ ਦੁਨੀਆਂ 'ਤੇ ਕੋਈ ਖਾਂਦਾ ਹੋਵੇ। ਨੀਂਦ ਨਹੀਂ ਆਉਂਦੀ ਕੰਪੋਜ਼ ਲੈ ਲਉ, ਕੰਮ ਨਹੀਂ ਹੁੰਦਾ ਕੋਈ ਗੋਲੀ ਖਾ ਲਵੋ, ਬਹੁਤਾ ਗੁੱਸਾ ਚੜ੍ਹ ਰਿਹਾ ਹੈ, ਕੋਈ ਹੋਰ ਗੋਲੀ ਲੈ ਲਉ, ਇੰਝ ਲੱਗਦਾ ਹੈ ਜਿਵੇਂ ਸਚਮੁੱਚ ਇਹ ਮਨੁੱਖ ਗੋਲੀ ਦਾ 'ਗ਼ੁਲਾਮ' ਹੋ ਗਿਆ ਹੈ। ਗੋਲੀ ਦਾ ਭਾਵ ਹੀ 'ਗ਼ੁਲਾਮ' ਹੈ। ਬਨਾਣ ਵਾਲਾ ਬੜਾ ਸਿਆਣਾ ਸੀ ਜਿਸ ਗੋਲੀ ਬਣਾਈ। ਇਹ ਲਫ਼ਜ਼ ਗੋਲੀ ਇਸੇ ਵਾਸਤੇ ਹੀ ਹੈ ਕਿ ਇਹ ਇਸ ਦਾ ਗ਼ੁਲਾਮ ਹੋ ਗਿਆ। ਇਹ ਜਿਹੜਾ ਨਸ਼ਾ ਇਨਸਾਨ ਬਾਹਰੋਂ ਅੰਦਰ ਪਾਂਦਾ ਹੈ ਇਸ ਨੂੰ ਵਾਹਿਗੁਰੂ ਨਾਲ ਤੇ ਛੱਡੋ, ਆਪਣੇ ਸਰੀਰ ਨਾਲ ਵੀ ਇਕਮਿਕ ਨਹੀਂ ਹੋਣ ਦਿੰਦਾ। ਇਸੇ ਕਰਕੇ ਹੁਕਮ ਕੀਤਾ ਸਨ ਨੇ "ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥" ਜੇ ਬਦੀ ਦੀ ਟ੍ਰੇਨਿੰਗ ਲੈਣੀ ਹੈ ਫਿਰ ਤੇ ਨਸ਼ਾ ਪੀ ਕੇ ਦੇਖ। ਭਗਤ ਕਬੀਰ ਜੀ ਦੀ ਤੁੱਕ ਤੇ ਬੜੀ ਕਮਾਲ ਦੀ ਏ। ਕਬੀਰ ਜੀ ਹਮੇਸ਼ਾ ਬੜੀ ਬੁਲੰਦੀ ਤੋਂ ਬੋਲਦੇ ਸਨ। ਕਬੀਰ ਜੀ ਕਹਿੰਦੇ ਨੇ, ਮਨੁੱਖ ਤੂੰ ਵੀ ਨਸ਼ਾ ਕਰਦਾ ਹੈਂ ਨਾ, ਤੇ ਮੈਂ ਵੀ ਨਸ਼ਾ ਕਰਦਾ ਹਾਂ। ਤੈਨੂੰ ਵੀ ਨਸ਼ਾ ਚੜ੍ਹਦਾ ਹੈ, ਮੈਨੂੰ ਵੀ ਨਸ਼ਾ ਚੜ੍ਹਦਾ ਹੈ। ਤੈਨੂੰ ਜਦ ਨਸ਼ਾ ਚੜ੍ਹਦਾ ਹੈ ਤੇਰੀ ਹੋਸ਼ ਮਾਰੀ ਜਾਂਦੀ ਹੈ, ਮੈਨੂੰ ਜਦ ਨਸ਼ਾ ਚੜ੍ਹਦਾ ਹੈ ਮੇਰੀ ਹੋਸ਼ ਵਾਪਿਸ ਆ ਜਾਂਦੀ ਹੈ। ਤੈਨੂੰ ਨਸ਼ਾ ਚੜ੍ਹਦਾ ਹੈ ਤੇਰੀ ਹਾਲਤ ਸੜਕਾਂ ਤੇ ਗਲੀਆਂ ਵਿਚ ਦੇਖਣ ਵਾਲੀ ਹੁੰਦੀ ਹੈ, ਬੋਲੀ ਤੇਰੀ ਦੇਖਣ ਵਾਲੀ ਹੁੰਦੀ ਹੈ। ਮੈਨੂੰ ਨਸ਼ਾ ਚੜ੍ਹਦਾ ਹੈ ਮੇਰੀ ਜ਼ਬਾਨ ਬੰਦ ਹੋ

ਜਾਂਦੀ ਹੈ। ਤੈਨੂੰ ਨਸ਼ਾ ਚੜ੍ਹਦਾ ਹੈ ਤੇ ਕਦੀ ਦੇਖਿਆ ਕਰ ਆਪਣੀ ਗਲੀ ਦੇ ਇਰਦ ਗਿਰਦ ਤੈਨੂੰ ਕਿਸ ਤਰ੍ਹਾਂ ਦੇਖ ਰਹੇ ਹਨ ਤੇ ਮੈਨੂੰ ਨਸ਼ਾ ਚੜ੍ਹਦਾ ਹੈ ਤਾਂ ਮੈਂ ਅੰਦਰਲੇ ਵੱਲ ਦੇਖਦਾ ਹਾਂ। ਤੈਨੂੰ ਨਸ਼ਾ ਚੜ੍ਹਿਆ ਤੇ ਤੇਰੀ ਅਵਸਥਾ ਹੋਰ ਹੋ ਗਈ, ਮੇਰਾ ਨਸ਼ਾ ਜੋ ਬਾਣੀ ਸ਼ਬਦ ਤੇ ਕੀਰਤਨ ਦਾ ਹੈ, ਇਸ ਨੇ ਅਵਸਥਾ ਹੋਰ ਬਣਾ ਦਿੱਤੀ। ਇਸ ਲਈ ਅੰਦਰ ਦੀ ਟੇਕ ਲੈਣੀ ਜ਼ਰੂਰੀ ਹੈ, ਬਾਹਰਲੀ ਟੇਕ ਕਦੀ ਨਹੀਂ ਲੈਣੀ। ਇਹ ਫਿਰ ਆਮ ਤੌਰ 'ਤੇ ਸੰਸਾਰ ਦੇ ਲੋਕ ਖ਼ਿਆਲ ਕਰਦੇ ਸਨ ਕਿ ਨਸ਼ੇ ਦੇ ਰਾਹੀਂ ਅਸੀਂ ਉਹ ਦਰਵਾਜ਼ਾ ਦੇਖ ਸਕਦੇ ਹਾਂ ਪਰ ਜਿਸ ਵੇਲੇ ਉਹ ਗਿਰਦੇ ਹਨ ਉਸ ਦਾ ਕੋਈ ਵੀ ਅੰਦਾਜ਼ਾ ਨਹੀਂ ਹੁੰਦਾ।

ਇਸ ਲਈ ਸਭ ਤੋਂ ਆਖ਼ਰੀ ਰੁਕਾਵਟ ਹੈ, ਵਾਹ ਵਾਹ। ਮੈਨੂੰ ਹੋਰ ਕੋਈ ਚੰਗਾ ਕਹੇ। ਆਮ ਤੌਰ 'ਤੇ ਹਿਰਦੇ ਵਿਚ ਇਹ ਹੁੰਦਾ ਹੈ ਕਿ ਜਗਤ ਮੈਨੂੰ ਚੰਗਾ ਕਹੇ, ਜਗਤ ਮੈਨੂੰ ਮਾੜਾ ਨਾ ਕਹੇ, ਜਗਤ ਮੇਰੀ ਨਿੰਦਿਆ ਨਾ ਕਰੇ, ਜਗਤ ਜੋ ਸਾਰਾ ਸੰਸਾਰ ਹੈ ਇਹ ਮੈਨੂੰ ਅੱਛਾ ਕਹੇ। ਆਮ ਤੌਰ 'ਤੇ ਐਸਾ ਹੀ ਹੋਇਆ ਹੈ, ਮਨੁੱਖ ਐਸਾ ਕਰਦੇ-ਕਰਦੇ ਉਸੇ ਵਿਚ ਗਰਕ ਹੋ ਗਿਆ। ਜੋ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਕਿ ਬੇਸ਼ੱਕ ਮੈਨੂੰ :

**"ਕੋਈ ਕਹੈ ਭੂਤਨਾ, ਕੋਈ ਕਹੈ ਬੇਤਾਲਾ,**
**ਕੋਈ ਆਖੈ ਆਦਮੀ, ਨਾਨਕੁ ਵਿਚਾਰਾ॥"**

ਮੈਂ ਤੇ ਇਕੋ ਹੀ ਹੈ "ਭਇਆ ਦਿਵਾਨਾ ਸ਼ਾਹ ਕਾ।" ਠੀਕ ਹੈ ਮੈਂ ਸ਼ਾਹ ਦੀ ਗੱਲ ਕਹਿੰਦਾ-ਕਹਿੰਦਾ ਪਾਗਲ ਵੀ ਹੋ ਜਾਂਦਾ ਹਾਂ। ਸ਼ਾਹ ਦੀ ਗੱਲ ਕਰਦਾ ਹੋਇਆ ਮੈਨੂੰ ਸੰਸਾਰੀ ਦੁਨੀਆਂ ਅੰਦਰ ਹੋਰ ਕੁਝ ਦਿਖਾਈ ਨਹੀਂ ਦਿੰਦਾ, ਮੈਂ ਕੋਈ ਹੋਰ ਗੱਲ ਵੀ ਨਹੀਂ ਕਰਦਾ। ਇਸ ਲਈ ਵਾਹ ਵਾਹ ਦੀ ਦੁਨੀਆਂ ਬਾਰੇ ਸਾਹਿਬ ਗੁਰੂ ਨਾਨਕ ਸਾਹਿਬ ਨੇ ਇਸ ਸੰਬੰਧ ਵਿਚ ਸੌ ਸਾਖੀ ਵਿਚ ਵੀ ਲਿਖਿਆ ਹੈ, 'ਦਸ ਹਜ਼ਾਰ ਆਦਮੀ ਸੁਲਤਾਨਪੁਰ ਅੰਦਰ ਆਪ ਨੂੰ ਵੇਈਂ ਨਦੀ ਵਿਚੋਂ ਨਿਕਲਣ ਵੇਲੇ ਲੈਣ ਆਇਆ', ਉਨ੍ਹਾਂ ਨੂੰ ਦੇਖ ਕੇ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਨੇ ਮੈਨੂੰ ਕੀ ਇਨ੍ਹਾਂ ਲੋਕਾਂ ਨਾਲ ਕੰਮ।' ਬੱਸ ਜਿਸ ਵੇਲੇ ਇਹ ਖ਼ਿਆਲ ਪੈਦਾ ਹੋ ਜਾਏਗਾ ਉਸ ਵੇਲੇ ਇਹ ਰੁਕਾਵਟਾਂ ਹੌਲੀ-ਹੌਲੀ ਆਪ ਪ੍ਰਭੂ ਹਟਾਵੇਗਾ ਅਤੇ ਕਿਹੜਾ ਉਸਦਾ ਦਰ ਹੈ 'ਸੋ ਦਰਿ ਕਿਹਾ ਸੋ ਘਰਿ ਕਿਹਾ', ਉਸਦਾ ਦਰ ਹੈ, 'ਵਾਜੈ ਨਾਦਿ ਅਨੇਕ ਅਸੰਖਾ'। ਰਾਗ ਹੀ ਵਾਹਿਗੁਰੂ ਦੇ ਪੁੱਜਣ ਦਾ ਦਰਵਾਜ਼ਾ ਹੈ। ਕੋਈ ਹੋਰ ਦਰਵਾਜ਼ਾ ਨਹੀਂ ਹੈ, ਜਿੱਥੇ ਰਾਗ ਹੈ, ਬੰਸਰੀ ਹੈ, ਨਗ਼ਮਾ ਹੈ। ਦਰਬਾਰ ਸਾਹਿਬ ਦੀ ਹੁਣ ਤੱਕ ਇਹ ਮਰਯਾਦਾ ਹੈ ਕਿ ਜਿਸ ਵੇਲੇ ਕੀਰਤਨ ਕਰੋ ਪਹਿਲਾਂ ਨਗ਼ਮਾ ਵਜਾਓ। ਇਹ ਕਿਉਂ ਨਗ਼ਮਾ ਵਜਾਂਦੇ ਸਨ ਕਿਉਂਕਿ ਵਾਹਿਗੁਰੂ ਦੇ ਪੁੱਜਣ ਦਾ ਰਾਹ ਹੀ ਇਹ ਰਾਗ ਹੈ, ਹੋਰ ਕੋਈ ਰਾਗ ਹੈ ਹੀ ਨਹੀਂ। ਵਾਹਿਗੁਰੂ ਦੇ ਦਰਵਾਜ਼ੇ 'ਤੇ ਜਾਣ ਲਈ ਇਕ ਐਸਾ ਰਸਤਾ ਸਾਨੂੰ ਦੱਸ ਗਏ ਨੇ ਕਿ ਇਨਸਾਨ ਭਟਕੇ ਨਾ, ਦੂਰ ਨਾ ਚਲਾ ਜਾਵੇ। ਉਸ ਦਰਵਾਜ਼ੇ 'ਤੇ ਜਾਣ ਲਈ ਇਹ ਵਾਜੇ ਹਨ, ਨਾਦ ਹੈ, ਸਾਜ਼ ਹੈ। ਕਦੀ ਕੋਈ ਸੋਚੋ ਤੇ ਸਹੀ ਕਿ ਜਿਸ ਵੇਲੇ ਆਸਾ ਦੀ ਵਾਰ ਦੀ ਪਉੜੀ ਲਾਈਦੀ ਹੈ ਇਹ ਛੰਦ ਕਿਉਂ ਪੜ੍ਹੇ ਜਾਂਦੇ ਨੇ ਅਤੇ ਛੰਦ ਦਾ ਕੋਈ ਸਬੰਧ ਹੈ ਈ ਨਹੀਂ ਹੈ ਪਉੜੀ ਨਾਲ ਤੇ ਸਲੋਕ ਨਾਲ। ਦੱਸੋ ਇਹ ਪੜ੍ਹੇ ਕਿਉਂ ਜਾਂਦੇ ਨੇ? ਕੋਈ ਛੰਦ ਦਾ ਸਬੰਧ ਨਹੀਂ ਹੈ, ਛੰਦ ਕੁਝ ਹੋਰ ਕਹਿ ਰਿਹਾ ਹੈ, ਸਲੋਕ ਕੁਝ

ਹੋਰ ਕਹਿ ਰਹੇ ਹਨ, ਛੰਦ ਕੁਝ ਹੋਰ ਪੁਕਾਰ ਰਿਹਾ ਹੈ, ਪਉੜੀ ਕੁਝ ਹੋਰ ਪੁਕਾਰ ਰਹੀ ਹੈ, ਇਹ ਕਿਉਂ ਜੋੜਿਆ? ਇਹ ਗੁਰੂ ਰਾਮਦਾਸ ਪਿਤਾ ਤੇ ਗੁਰੂ ਅਰਜਨ ਪਿਤਾ ਨੇ ਜੋੜਿਆ ਕਿਉਂ? ਸਾਨੂੰ ਇਸ ਤਰ੍ਹਾਂ ਪੜ੍ਹਨ ਦਾ ਹੁਕਮ ਕਿਉਂ ਕੀਤਾ? ਉਨ੍ਹਾਂ ਇਸ ਕਰਕੇ ਕੀਤਾ ਕਿ ਆਸਾ ਦੀ ਵਾਰ ਵਿਚ ਤੇ ਮੈਂ ਇਸ ਮਨੁੱਖ ਨੂੰ ਕਰੜੀ ਗੱਲ ਕਹਿਣੀ ਹੈ। ਆਸਾ ਦੀ ਵਾਰ ਵਿਚ ਤੇ ਮੈਂ ਇਸ ਦੀ ਜੋ ਹਰ ਗੱਲ ਹੈ ਉਹ ਪੁੱਟ ਕੇ ਬਾਹਰ ਰੱਖ ਦੇਣੀ ਹੈ। ਜਿਸ ਕੁਰੱਪਸ਼ਨ ਦੇ ਨਾਲ ਇਨਸਾਨ ਗਰਕ ਹੈ, ਇਹਨੂੰ ਜੋ ਇਸ ਦੇ ਵਿਚੋਂ ਮਾਰ ਕੇ ਕਢਣੈ 'ਵਿਚੋਂ ਮਾਰਿ ਕਢੀਆ ਬੁਰਿਆਈਆਂ' ਤੇ ਮਾਰਨ ਤੋਂ ਪਹਿਲਾਂ ਇਸ ਨੂੰ ਥੋੜ੍ਹਾ ਜਿਹਾ ਪਿਆਰ ਕੀਤਾ ਜਾਵੇ। ਪਿਤਾ ਕਹਿੰਦੇ ਨੇ ਕਦੀ ਘੁਮਿਆਰ ਨੂੰ ਦੇਖਣਾ ਭਾਂਡੇ ਘੜ੍ਹਦੇ ਹੋਏ, ਸ਼ਾਇਦ ਇੱਥੇ ਵੀ ਕੋਈ ਭਾਂਡੇ ਘੜ੍ਹਨ ਵਾਲਾ ਘੁਮਿਆਰ ਹੋਵੇ। ਇਕ ਦਿਨ ਆਪਣੇ ਬੱਚੇ ਨੂੰ ਨਾਲ ਲਿਜਾ ਕੇ ਦਿਖਾਣਾ ਜਿਸ ਵੇਲੇ ਘੁਮਿਆਰ ਚੱਕ ਘੁਮਾ ਰਿਹਾ ਹੋਵੇ, ਉਹਦੇ ਉੱਤੇ ਘੜੇ ਜਾਣ ਵਾਲੇ ਭਾਂਡੇ ਦੀ ਤਰਤੀਬ ਦੇਖਣਾ। ਜਦ ਭਾਂਡਾ ਘੜਿਆ ਜਾਂਦਾ ਹੈ ਉਸ ਨੂੰ ਬਾਹਰੋਂ ਧੱਪਾ ਮਾਰਦੇ ਹਨ, ਅੰਦਰੋਂ ਮੁਲਾਇਮ ਰੱਖਦੇ ਹਨ ਤੇ ਦੇਖੋ ਕਿਤਨਾ ਖ਼ੂਬਸੂਰਤ ਭਾਂਡਾ ਘੜਿਆ ਜਾਂਦਾ ਹੈ। ਭਾਂਡਾ ਠੀਕ ਨਹੀਂ ਘੜਿਆ ਜਾ ਸਕਦਾ ਜਦ ਤੱਕ ਬਾਹਰੋਂ ਘੁਮਿਆਰ ਧੱਪਾ ਨਹੀਂ ਮਾਰਦਾ, ਅੰਦਰੋਂ ਮੁਲਾਇਮ ਹੱਥ ਹੀ ਮਾਰਦਾ ਹੈ। ਇਸੇ ਤਰ੍ਹਾਂ ਹੀ ਸਾਹਿਬ ਪਾਤਸ਼ਾਹ ਰੋਜ਼ ਸਾਨੂੰ ਘੜਦੇ ਨੇ, ਪਹਿਲਾਂ ਛੰਦ ਸੁਣਾ ਕੇ ਮੁਲਾਇਮ ਹੱਥ ਨਾਲ ਫਿਰ ਆਸਾ ਦੀ ਵਾਰ ਦੇ ਧੱਪੇ ਮਾਰ-ਮਾਰ ਕੇ ਸਾਨੂੰ ਘੜਿਆ ਜਾਂਦਾ ਹੈ। ਐਸਾ ਨਾ ਹੋ ਜਾਏ ਗੁਰਦੁਆਰੇ ਜਾਣ ਤੋਂ ਬਾਅਦ ਆਖੇ ਮੈਂ ਤੇ ਘੜਿਆ ਈ ਨਹੀਂ ਗਿਆ, ਮੇਰੇ 'ਤੇ ਤਾਂ ਅਸਰ ਹੀ ਕੋਈ ਨਹੀਂ ਹੋਇਆ।

ਇਸ ਕਰਕੇ ਵਾਹਿਗੁਰੂ ਦਾ ਦਰਵਾਜ਼ਾ ਸਿਰਫ਼ ਰਾਗ ਹੀ ਹੈ। ਉਸ ਦਾ ਘਰ ਕਿਹੜਾ ਹੈ, ਕਿਆ ਬਾਤ ਪਿਤਾ ਨੇ ਸਾਨੂੰ ਸਮਝਾਈ। ਕਹਿੰਦੇ ਨੇ ਘਰ ਹੈ, 'ਸ਼ਬਦ' ਹੋਰ ਕੋਈ ਘਰ ਨਹੀਂ ਹੈ, ਉਸ ਦਾ ਸਿਰਫ਼ ਸ਼ਬਦ ਘਰ ਹੈ ਅਤੇ ਸ਼ਬਦ ਰੂਪੀ ਘਰ ਅੰਦਰ ਟਿੱਕ ਜਾਵਾਂਗੇ। ਮਰਦਾਨਾ ਜੀ ਦਾ ਅਸਲ ਨਾਂ ਮਰਦਾਨਾ ਨਹੀਂ ਸੀ, ਦਾਨਾ ਸੀ। ਭਾਈ ਮਨੀ ਸਿੰਘ ਜੀ ਕਹਿੰਦੇ ਨੇ ਇਹਦਾ ਨਾਂ ਦਾਨਾ ਸੀ। ਸਾਹਿਬ ਗੁਰੂ ਨਾਨਕ ਪਾਤਸ਼ਾਹ ਨੇ ਜਦ ਰਬਾਬ ਦੀ ਆਵਾਜ਼ ਸੁਣ ਉਸ ਰਬਾਬੀ ਕੋਲੋਂ ਪੁੱਛਿਆ ਤੇਰਾ ਨਾਂ ਕੀ ਏ, ਤੇ ਉਸ ਕਿਹਾ ਮੇਰਾ ਨਾਂ ਤੇ ਮਰਦਾਨਾ ਹੈ ਤੇ ਲੋਕੀਂ ਮੈਨੂੰ ਮਰਾਸੀ ਕਹਿੰਦੇ ਨੇ। ਮਹਾਰਾਜ ਕਹਿੰਦੇ ਨੇ 'ਸ਼ਬਦ ਪਾ ਕੇ ਰਾਗ ਨੂੰ ਗਾਏਂ ਤਾਂ ਤੂੰ ਮਰਦਾਨਾ ਕਹਿਲਾਏਂ'। ਜਿਸ ਨੇ ਸ਼ਬਦ ਪਾ ਕੇ ਰਾਗ ਗਾਇਆ ਹੈ ਉਹ ਮਰਦਾਨਾ ਹੈ ਅਤੇ ਗੁਰੂ ਤਾਂ ਆਏ ਵੀ ਇਸੇ ਵਾਸਤੇ ਸਨ।

ਆਖ਼ਰੀ ਫ਼ਿਕਰਾ ਜਾਂ ਆਖ਼ਰੀ ਗੱਲ ਕਹਿ ਕੇ ਖ਼ਿਮਾ ਮੰਗਾਂਗਾ ਕਿ ਗੁਰੂ ਨਾਨਕ ਪਾਤਸ਼ਾਹ ਕਿਉਂ ਆਏ 'ਮਰਦਾਨਾ ਬਣਾਨ ਲਈ', ਗੁਰੂ ਗੋਬਿੰਦ ਸਿੰਘ ਮਹਾਰਾਜ ਕਿਉਂ ਆਏ, 'ਬੰਦੇ ਬਣਾਨ ਲਈ'। ਕੀ ਸਾਡਾ ਸਾਰਾ ਇਤਿਹਾਸ ਕੇਵਲ ਇਤਨਾ ਹੀ ਨਹੀਂ ਹੈ? ਕੀ ਸਾਡਾ ਸਿਰਫ਼ ਦੋ ਅੱਖਰੀ ਇਤਿਹਾਸ ਨਹੀਂ ਏ ਕਿ ਬਾਬਾ ਨਾਨਕ ਆਇਆ ਮਰਦਾਨਾ ਬਣਾਣ ਲਈ, ਕਲਗੀਧਰ ਆਇਆ ਬੰਦੇ ਬਣਾਣ ਲਈ। ਅਸੀਂ ਦਾਨੇ ਬੜੇ ਹਾਂ ਮਰਦਾਨੇ ਨਹੀਂ ਹਾਂ। ਅਸੀਂ ਲੋਕ ਜੋਗੀ ਬੜੇ ਹਾਂ। ਸਿੱਧ ਵਾਲੇ ਬੜੇ ਹਾਂ, ਤਾਕਤ ਵਾਲੇ ਬੜੇ ਹਾਂ ਪਰ ਬੰਦੇ ਨਹੀਂ ਹਾਂ। ਇਤਿਹਾਸ ਵਿਚ ਇਕ ਸਾਖੀ ਵੀ ਲਿਖੀ ਏ। ਮਾਧੋ ਦਾਸ

ਨੇ ਬੜੀ ਕੋਸ਼ਿਸ਼ ਕੀਤੀ, ਗੁਰੂ ਗੋਬਿੰਦ ਸਿੰਘ ਦਾ ਪਲੰਘ ਜਿਸ 'ਤੇ ਬੈਠੇ ਸੀ ਉਲਟਾ ਦੇਵਾਂ, ਪਰ ਨਹੀਂ ਉਲਟਾ ਸਕਿਆ ਤੇ ਫਿਰ ਉਹ ਗੋਡੇ ਭਾਰ ਹੋ ਕੇ ਗੁਰੂ ਜੀ ਨੂੰ ਕਹਿੰਦਾ ਹੈ, ਤੁਸੀਂ ਕੌਣ ਓ ? ਗੁਰੂ ਗੋਬਿੰਦ ਸਿੰਘ ਜੀ ਨੇ ਜੁਆਬ ਦਿੱਤਾ ਆਪਣੇ ਅੰਦਰ ਝਾਤੀ ਮਾਰ। ਆਪ ਵੀ ਉਹ ਜੋਗੀ ਸੀ, ਥੋੜ੍ਹਾ ਰੁਕ ਕੇ ਕਹਿੰਦੈ, ਟਿੱਕ ਕੇ ਕਹਿੰਦੈ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਹੋ। ਮਹਾਰਾਜ ਕਹਿੰਦੇ, 'ਹਾਂ, ਤੂੰ ਕੌਣ ਹੈਂ ?' ਉਸ ਮਾਧੋ ਦਾਸ ਨੇ ਕਿਹਾ, 'ਮੈਂ ਤੁਹਾਡਾ ਬੰਦਾ ਹਾਂ' ਤੇ ਪਾਤਸ਼ਾਹ ਫਿਰ ਕਹਿੰਦੇ ਨੇ, 'ਜੇ ਬੰਦਾ ਹੈਂ ਤੇ ਬੰਦਿਆਂ ਵਾਲੇ ਕੰਮ ਕਰ, ਇਹ ਤੂੰ ਕੀ ਸ਼ੁਰੂ ਕਰ ਦਿੱਤਾ, ਤੇਰੇ ਘਰ ਜੋ ਆਵੇ ਉਹਦੀ ਪਗੜੀ ਲਾਹ ਲਵੇਂ, ਤੇਰੇ ਘਰ ਜੋ ਆਵੇ ਉਹਦਾ ਪਲੰਘ ਉਲਟਾ ਦੇਵੇਂ, ਤੇਰੇ ਘਰ ਜੋ ਆਵੇ ਉਹਦੀ ਇੱਜ਼ਤ ਲਾ ਦੇਣੀ, ਇਹ ਬੰਦਿਆਂ ਵਾਲਾ ਕੰਮ ਨਹੀਂ।' ਤੇ ਮਾਧੋ ਦਾਸ ਅੱਗੋਂ ਹੱਥ ਜੋੜ ਕੇ ਕਹਿੰਦਾ ਹੈ, 'ਮੈਨੂੰ ਵੀ ਬੰਦਾ ਬਣਾਓ'। ਬਸ ਬਾਬਾ ਇਸ ਵਾਸਤੇ ਹੀ ਆਏ ਸਨ ਕਿ ਅਸੀਂ ਮਰਦਾਨੇ ਬਣੀਏ, ਗੁਰੂ ਗੋਬਿੰਦ ਸਿੰਘ ਪਾਤਸ਼ਾਹ ਇਸ ਵਾਸਤੇ ਆਏ ਕਿ ਅਸੀਂ ਬੰਦੇ ਬਣੀਏ। ਕਿਸੇ ਵੇਲੇ ਵੀ ਕੋਈ ਇਨਸਾਨ ਜਿਸ ਵੇਲੇ ਮਰਦਾਨਾ ਤੇ ਬੰਦਾ ਬਣ ਕੇ ਨਿਕਲੇਗਾ, ਇਹੋ ਹੀ ਤੇ ਸਾਡਾ ਅਸਲ ਨਾਂ ਹੈ।

ਮੈਂ ਕਈ ਵਾਰੀ ਆਪਣੇ ਹਿੰਦੁਸਤਾਨ ਦੀ ਹਕੂਮਤ ਦੇ ਜਿਹੜੇ ਮੇਰੇ ਸਾਥੀ ਨੇ, ਉਹ ਨਾਲ ਵਿਚਾਰਾਂ ਲਈ ਬੈਠੇ ਹੁੰਦੇ ਨੇ, ਮੈਂ ਉਨ੍ਹਾਂ ਨੂੰ ਪੁੱਛਦਾ ਹਾਂ ਤੁਹਾਡੇ ਕੀ ਝਗੜੇ ਨੇ, ਤੁਹਾਡੀ ਕੀ ਲੜਾਈ ਏ ਸਾਡੇ ਨਾਲ। ਸਾਡਾ ਤੇ ਕੋਈ ਝਗੜਾ ਕਿਸੇ ਨਾਲ ਨਹੀਂ ਹੈ। ਤੁਹਾਨੂੰ ਸਾਡਾ ਨਾਂ ਲੈਣਾ ਨਹੀਂ ਆਉਂਦਾ। ਬਸ ਸਾਡਾ ਝਗੜਾ ਸਿਰਫ਼ ਇਤਨਾ ਹੀ ਹੈ। ਜੇ ਤੁਸੀਂ ਸਾਡਾ ਸਿਰਫ਼ ਨਾਂ ਸਮਝ ਜਾਓ ਸਾਰੇ ਮਸਲੇ ਹੱਲ ਹੋ ਜਾਣ। ਸਿੱਖ ਦਾ ਤੇ ਕਦੀ ਕਿਸੇ ਨਾਲ ਝਗੜਾ, ਦੁਨੀਆਂ 'ਤੇ ਕਿਸੇ ਨਾਲ ਹੈ ਈ ਨਹੀਂ। ਸਾਡਾ ਤਾਂ ਨਾਂ ਹੈ 'ਭਾਈ' ਅਮਰਜੀਤ 'ਸਿੰਘ', ਸਾਡਾ ਤੇ ਨਾਂ ਹੀ ਹੈ 'ਭਾਈ' ਕੁਲਦੀਪ 'ਸਿੰਘ'। ਜੇ ਠੀਕ ਤੁਰੇਂਗਾ ਤਾਂ ਤੇਰਾ ਭਾਈ ਹਾਂ, ਜੇ ਡੰਡੀ ਨਹੀਂ ਮਾਰੇਂਗਾ ਤਾਂ ਤੇਰਾ ਭਾਈ ਹਾਂ, ਵਿਤਕਰਾ ਨਹੀਂ ਕਰੇਂਗਾ ਤਾਂ ਤੇਰਾ ਭਾਈ ਹਾਂ, ਤੇਰੇ ਲਈ ਜਾਨ ਦਿੱਤੀ ਏ ਤੇ ਦਿਆਂਗਾ। ਹੁਕਮਰਾਨ ਜਦ ਤੁਹਾਡਾ ਜੰਞੂ ਉਤਾਰਨ ਲੱਗੇ ਤਾਂ ਆਪਣੇ ਪਿਤਾ ਨੂੰ ਸ਼ਹੀਦ ਕਰਵਾ ਦਿਆਂਗਾ। ਤੇ ਜਿਸ ਵੇਲੇ ਵੀ ਤੇਰੇ 'ਤੇ ਬਿਪਤਾ ਆਏਗੀ ਸੋ ਤੇਰਾ ਭਾਈ ਹਾਂ, ਭਾਈ ਘਨੱਈਏ ਵਾਂਗੂ ਹਰ ਇਕ ਨੂੰ ਜਲ ਛਕਾਵਾਂਗਾ, ਭਾਵੇਂ ਦੁਸ਼ਮਣ ਹੈ, ਭਾਵੇਂ ਦੋਸਤ ਹੈ ਪਰ ਜੇ ਡੰਡੀ ਮਾਰੇਂਗਾ ਤਾਂ ਮੇਰੇ ਨਾਂ ਦੇ ਪਿੱਛੇ ਸਿੰਘ ਵੀ ਹੈ, ਇਹ ਤੁਸੀਂ ਕਦੀ ਨਾ ਭੁੱਲ ਜਾਣਾ। ਤੈਨੂੰ ਬਸ ਇਹੋ ਹੀ ਭੁੱਲ ਜਾਂਦਾ ਹੈ ਤੇ ਤਾਂ ਹੀ ਸੰਸਾਰ 'ਤੇ ਕਈ ਵਾਰੀ ਖ਼ਿਆਲ ਪੈਦਾ ਹੋ ਜਾਂਦੇ ਹਨ ਕਿ ਇਹ ਕੀ ਹੋ ਰਿਹਾ ਹੈ। ਅਸੀਂ ਭਾਈ ਤਾਂ ਪਹਿਲੇ ਤੇ ਸਿੰਘ ਪਿੱਛੋਂ ਹਾਂ, ਜਿਸ ਵੇਲੇ ਸਾਡੀ ਅਣਖ ਕੋਈ ਵੰਗਾਰੇ ਉਸ ਵੇਲੇ ਸਿੰਘ ਰੂਪ ਵੀ ਹਾਂ। ਇਹੀ ਮੈਂ ਮਰਦਾਨਾ ਤੇ ਬੰਦਾ ਵੀ ਹਾਂ ਤੇ ਇਹੀ ਸਿੱਖ ਨੂੰ ਨਾਨਕ ਪਾਤਸ਼ਾਹ ਤੇ ਗੁਰੂ ਗੋਬਿੰਦ ਸਿੰਘ ਪਿਤਾ ਬਣਾ ਕੇ ਗਏ। ਮੈਂ ਸਭ ਦਾ ਧੰਨਵਾਦੀ ਹਾਂ। ਸਭ ਤੋਂ ਪਹਿਲਾਂ ਆਪ ਸੰਗਤ ਦਾ, ਫਿਰ ਪ੍ਰਬੰਧਕ ਕਮੇਟੀ ਦੇ ਸਾਰੇ ਮੈਂਬਰਾਂ ਦਾ ਅਤੇ ਖ਼ਾਸ ਕਰ ਉਨ੍ਹਾਂ ਰਾਗੀ ਸਿੰਘਾਂ ਦਾ, ਜਿਹੜੇ ਆਸਾ ਦੀ ਵਾਰ ਦਾ ਕੀਰਤਨ ਸਾਨੂੰ ਰੋਜ਼ ਸੁਣਾਂਦੇ ਰਹੇ ਹਨ ਅਤੇ ਮੈਂ ਹੋਰ ਧੰਨਵਾਦੀ ਹਾਂ ਹਰ ਸਿੱਖ ਦਾ ਜਿਸ ਕੋਲ ਬੈਠੇ ਹਾਂ ਉਸ ਅੰਦਰ ਇਕ ਅੱਗ ਹੈ, ਜਵਾਲਾ ਹੈ। ਇਹ ਕੋਈ ਨਾ

ਕੋਈ ਰਸਤਾ ਸਾਨੂੰ ਮਿਲੇ ਜਿਸ ਕਰਕੇ ਸਿੱਖੀ ਸੰਸਾਰ ਤੋਂ ਜਾਵੇ ਨਾ। ਮੈਂ ਧੰਨਵਾਦ ਖ਼ਾਸ ਤੌਰ 'ਤੇ ਸਰਦਾਰ ਨਿਰੰਜਨ ਸਿੰਘ ਜੀ ਦਾ ਵੀ ਕਰਦਾ ਹਾਂ, ਭਾਵੇਂ ਦੋ ਵਾਰੀ ਆਵਾਂ, ਤਿੰਨ ਵਾਰੀ ਆਵਾਂ, ਉਹ ਪਿਆਰ ਤੇ ਮਾਣ ਦਿੰਦੇ ਹਨ। ਇਹ ਪਿਆਰ ਦਾਤਾ ਬਣਾਈ ਰੱਖੇ ਤਾਂ ਕਿ ਅਸੀਂ ਜਿਸ ਵੇਲੇ ਆਈਏ ਇਹ ਖ਼ਿਆਲ ਵੀ ਸਾਡੇ ਅੰਦਰ ਪੈਦਾ ਨਾ ਹੋਏ ਕਿ ਅਸੀਂ ਵੱਖ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਸਿੱਖੀ ਦਾ ਪੈਂਡਾ—ਤਲਵੰਡੀ ਤੋਂ ਅਨੰਦਪੁਰ

ਸਿੱਖੀ ਨੇ ਇਕ ਪੈਂਡਾ ਤੈਅ ਕੀਤਾ ਹੈ। ਇਤਿਹਾਸਕਾਰਾਂ ਨੇ, ਵਿਦਵਾਨਾਂ ਨੇ ਉਸ ਨੂੰ ਵੱਖ ਵੱਖ ਨਾਂ ਦਿੱਤੇ ਹਨ। ਇਕ ਤੇ ਅਸੀਂ ਇਹ ਜਾਣਦੇ ਹਾਂ, ਪੈਂਡਾ ਹੈ—ਤਲਵੰਡੀ ਤੋਂ ਅਨੰਦਪੁਰ ਤੱਕ ਦਾ। ਤਲਵੰਡੀ 'ਚ ਪਿਤਾ ਆਏ, ਸੰਸਾਰ ਫਿਰੇ ਨੇ, ਕੁਝ ਦੇਰ ਸੁਲਤਾਨਪੁਰ ਟਿਕੇ ਨੇ, ਉਨ੍ਹਾਂ ਕਰਤਾਰਪੁਰ ਅਸਥਾਨ ਬਣਾਇਆ, ਕਰਤਾਰਪੁਰ ਟਿਕੇ ਨਹੀਂ, ਖਡੂਰ ਸਾਹਿਬ ਚਲੇ ਗਏ ਤੇ ਖਡੂਰ ਸਾਹਿਬ ਵੀ ਨਹੀਂ ਟਿਕੇ, ਕੀਰਤਪੁਰ ਚਲੇ ਗਏ, ਕੀਰਤਪੁਰ ਵੀ ਨਹੀਂ ਟਿਕੇ, ਅਨੰਦਪੁਰ ਆ ਗਏ ਤੇ ਇਤਿਹਾਸਕਾਰ ਇਹ ਲਿਖਦਾ ਹੈ, ਮਹਾਰਾਜ ਕਹਿੰਦੇ ਨੇ, ਮੈਂ ਅਨੰਦਪੁਰ ਨਹੀਂ ਛੱਡਣਾ। ਇਸ ਦਾ ਫਿਰ ਅਰਥ ਇਹ ਨਿਕਲਿਆ 'ਸਿੱਖੀ ਦਾ ਇਕ ਪੈਂਡਾ ਹੈ ਤਲਵੰਡੀ ਤੋਂ ਅਨੰਦਪੁਰ ਅਤੇ ਅਨੰਦਪੁਰ ਛੱਡਣਾ ਨਹੀਂ ਹੈ। ਇਸਦਾ ਕਾਰਨ ਇਹ ਲੱਗਦਾ ਹੈ ਕਿ ਅਨੰਦ ਲੈਣ ਲਈ ਪੰਜ ਕਿਲ੍ਹੇ ਮਜ਼ਬੂਤ ਕਰਨੇ ਪੈਣਗੇ ਜਾਂ ਹੋਰ ਬੜੀ ਆਸਾਨੀ ਨਾਲ ਦੇਖਣਾ ਹੋਵੇ ਤਾਂ ਦੇਖ ਸਕਦੇ ਹਾਂ। ਅਨੰਦਪੁਰ ਜਾਣ ਦੇ ਦੋ ਰਾਹ ਹਨ—ਇਕ ਕੀਰਤਪੁਰ ਦਾ, ਇਕ ਹੁਸ਼ਿਆਰਪੁਰ ਦਾ। ਹੁਣ ਵੀ ਦੋ ਹੀ ਰਸਤੇ ਨੇ ਅਨੰਦਪੁਰ ਜਾਣ ਦੇ। ਇਹ ਆਪ ਹੀ ਮਹਾਰਾਜ ਦਾ ਆਪਣਾ ਢੌਅ ਹੈ, ਆਪਣਾ ਢੰਗ ਹੈ, ਆਪਣਾ ਤਰੀਕਾ ਹੈ ਸਾਨੂੰ ਸਮਝਾਣ ਦਾ। ਜਿਸ ਨੇ ਅਨੰਦ ਲੈਣਾ ਹੈ ਇੱਥੇ ਹੁਣ ਪੁਰ ਉਤਾਰ ਦਿਉ ਤੇ ਦੇਖੋ ਅਨੰਦ ਲੈਣ ਦੇ ਦੋ ਰਸਤੇ ਦੁਨੀਆਂ ਤੇ ਮਸ਼ਹੂਰ ਨੇ, ਇਕ ਐ ਕੀਰਤਪੁਰ ਵਾਲਾ, ਦੂਸਰਾ ਐ ਹੁਸ਼ਿਆਰਪੁਰ ਵਾਲਾ, ਹੁਸ਼ਿਆਰੀ ਵਾਲਾ। ਇਕ ਹੁਣ ਪੱਕਾ ਜਾਣਨਾ ਕਿ ਜਿਹੜੇ ਤਾਂ ਪੈ ਗਏ ਹੁਸ਼ਿਆਰੀ ਵਾਲੇ ਰਸਤੇ ਭਾਵੇਂ ਹੋਵੇ ਭਾਈ ਜੋਗਾ ਸਿੰਘ ਵਰਗਾ ਜਿਹੜਾ ਆਖੇ ਮੈਂ ਗੁਰੂ ਜੋਗਾ ਹਾਂ ਪਰ ਰਸਤੇ ਵਿਚ ਭਰਮਾਣ ਵਾਲੀ ਵੇਸਵਾ ਮਿਲ ਜਾਏ, ਉਹ ਭਟਕ ਹੀ ਜਾਏਗਾ ਤੇ ਜਿਹੜਾ ਪੈ ਗਿਆ ਹੁਸ਼ਿਆਰਪੁਰ ਦੇ ਰਸਤੇ, ਇਸ ਰਸਤੇ ਚਲਦਿਆਂ ਕਹੇਗਾ ਕਿ ਮੈਂ ਬੜਾ ਹੁਸ਼ਿਆਰ ਹਾਂ, ਮੈਂ ਬੜਾ ਕਾਬਲ ਆਂ, ਮੈਂ ਬੜਾ ਉੱਚਾ ਹਾਂ, ਮੇਰੇ ਵਰਗਾ ਕੋਈ ਨਹੀਂ ਅਤੇ ਹਰ ਵੇਲੇ ਕਿਸੇ ਨੂੰ ਟੋਕਦਾ ਰਵ੍ਹੇ ਆਪਣੀ ਅਕਲ ਦਾ ਸਹਾਰਾ ਲੈ ਕੇ, ਉਹ ਰਸਤੇ ਅੰਦਰ ਗਿਰੇਗਾ ਜ਼ਰੂਰ ਪਰ ਜਿਹੜਾ ਚੱਲ ਪਿਆ ਕੀਰਤਪੁਰ ਦੇ ਰਸਤੇ, ਉਸਦੇ ਰਸਤੇ ਵਿਚ ਪਹਿਲਾ ਅਸਥਾਨ ਆਏਗਾ ਪਰਿਵਾਰ ਵਿਛੋੜਾ, ਭਾਵੇਂ ਪਰਿਵਾਰ ਵਿਛੜ ਜਾਏ ਪਰ ਕੀਰਤੀ ਨਹੀਂ ਛੱਡਣੀ ਤੇ ਅਨੰਦ ਉਸ ਨੂੰ ਮਿਲ ਜਾਏਗਾ। ਅਤੇ ਅਨੰਦਪੁਰ ਨੂੰ ਮਜ਼ਬੂਤ ਕਰਨ ਲਈ ਪਿਤਾ ਕਲਗੀਧਰ

ਨੇ ਪੰਜ ਕਿਲ੍ਹੇ ਬਣਾਏ ਸਨ। ਜਿਵੇਂ ਧੰਨ ਗੁਰੂ ਅਰਜਨ ਪਿਤਾ, ਧੰਨ ਗੁਰੂ ਰਾਮਦਾਸ, ਧੰਨ ਗੁਰੂ ਹਰਿਗੋਬਿੰਦ ਪਿਤਾ ਇਹ ਅੰਮ੍ਰਿਤਸਰ ਦੇ ਗਿਰਦ ਆਪ ਨੇ ਪੰਜ ਸਰੋਵਰ ਬਣਾਏ ਹਨ। ਇਹ ਇਸ ਕਰਕੇ ਬਣਾਏ ਹਨ ਤਾਂਕਿ ਜਿਸ ਨੇ ਅੰਮ੍ਰਿਤਸਰ ਅੰਦਰ ਡੁਬਕੀ ਲਾਣੀ ਹੈ, ਘੱਟ ਤੋਂ ਘੱਟ ਇਹ ਜਿਹੜੇ ਸਰੋਵਰ ਹਨ ਇਨ੍ਹਾਂ ਦਾ ਇਸ਼ਨਾਨ ਜ਼ਰੂਰ ਕਰੇ। ਪੁਰਾਣਾ ਸਿੱਖ ਕਰਦਾ ਈ ਇਸ ਤਰ੍ਹਾਂ ਸੀ ਕਿ ਅੰਮ੍ਰਿਤਸਰ ਇਸ਼ਨਾਨ ਕਰਨ ਤੋਂ ਪਹਿਲਾਂ ਉਹਦਾ ਸੁਭਾਅ ਹੀ ਬਣ ਗਿਆ ਸੀ ਕਿ ਸਭ ਤੋਂ ਪਹਿਲਾਂ ਰਾਮਸਰ ਜਾਏ, ਉਹ ਰਾਮ ਨੂੰ ਨਾ ਵਿਸਾਰੇ, ਵਾਹਿਗੁਰੂ ਨੂੰ ਨਾ ਵਿਸਾਰੇ ਤੇ ਬਿਲਕੁੱਲ ਰਾਮਸਰ ਦੇ ਨੇੜੇ ਈ ਹੈ ਦੂਜਾ ਬਿਬੇਕਸਰ, ਰਾਮ ਦੇ ਰਾਹੀਂ ਮਿਲੇਗਾ ਬਿਬੇਕ, ਫਿਰ ਸਾਨੂੰ ਸਮਝ ਆ ਜਾਏਗੀ, ਸੂਝ ਆ ਜਾਏਗੀ। ਭਾਈ ਗੁਰਦਾਸ ਜੀ ਨੇ ਬੜੀ ਪਿਆਰੀ ਇਕ ਵਾਰ ਲਿਖੀ ਹੈ, ਪਉੜੀ ਲਿਖੀ ਏ ਕਿ : 'ਸਤਿਗੁਰੂ ਭੇਟੀਐ ਹੋਵੇ ਖਿੰਚੋਤਾੜਾ' ਜਿਸ ਵੇਲੇ ਕਿਸੇ ਨੇ ਸਤਿਗੁਰੂ ਦਾ ਸਾਥ ਆਪਣੇ ਨਾਲ ਮਿਲਾ ਲਿਆ ਜਾਂ ਉਸਦੀ ਬਾਣੀ ਨੂੰ ਮੰਨ ਲਿਆ, ਜੀਵਨ ਨੂੰ ਢਾਲ ਲਿਆ ਤਾਂ ਉਸਦੇ ਅੰਦਰੋਂ ਇਕ ਵਾਰੀ ਜ਼ਰੂਰ ਆਵਾਜ਼ ਉਠੇਗੀ ਤਾੜਨਾ ਰੂਪ ਅੰਦਰ। ਮੰਨੇ ਨਾ ਮੰਨੇ ਇਹ ਵੱਖਰੀ ਗੱਲ ਐ। ਪਹਿਲੀ ਤੁਕ ਈ ਇਹ ਲਿਖੀ ਏ ਭਾਈ ਗੁਰਦਾਸ ਜੀ ਨੇ ਉਸ ਬਾਲਮੀਕ ਦੇ ਬਾਰੇ ਕਿ ਜਿਸ ਨੂੰ ਅਵਗਾਈ ਮਿਲ ਗਈ ਗੁਰੂ ਦੀ, ਅੰਦਰ ਖਿੰਚੋਤਾੜਾ ਹੋਣੀ ਸ਼ੁਰੂ ਹੋ ਜਾਏਗੀ, ਜਿਵੇਂ ਅੰਦਰ ਕੋਈ ਤਾੜਨਾ ਕਰਨ ਆਉਂਦਾ ਹੈ ਤੇ ਜਿਸ ਵੇਲੇ ਮਨੁੱਖ ਅੰਦਰ ਦੀ ਤਾੜਨਾ ਸੁਣ ਲਵੇ ਉਸ ਦੇ ਹੱਥ, ਉਸ ਦਾ ਸਰੀਰ ਪਾਪ ਕਰਨ ਤੋਂ ਰੁੱਕ ਜਾਏਗਾ ਤੇ ਤੀਜਾ ਸਰੋਵਰ ਹੈ ਸੰਤੋਖਸਰ। ਇਹ ਸਾਨੂੰ ਜਾਚ ਸਿਖਾਈ ਨੇ ਕਿ ਰਾਮਸਰ ਦੇ ਵਿਚ ਇਸ਼ਨਾਨ ਕਰਨ ਵਾਲੇ ਨੂੰ ਬਿਬੇਕ ਮਿਲੇਗਾ ਅਤੇ ਜਿਸ ਵੇਲੇ ਬਿਬੇਕ ਆਏਗਾ ਸੰਤੋਖ ਪ੍ਰਾਪਤ ਹੋਏਗਾ। ਇਹ ਗੁਰੂ ਈ ਜਾਣੇ ਇਤਿਹਾਸ ਨੇ ਲਿਖਿਆ ਹੈ ਅਸੀਂ ਅੰਞਾਣ ਪੁਰਸ਼ ਉਸ ਨੂੰ ਸਿਰਫ਼ ਸੁਣਾ ਰਹੇ ਹਾਂ।

ਇੰਝ ਲਿਖਿਆ ਹੈ ਸਾਡੇ ਇਤਿਹਾਸ ਵਿਚ ਕਿ ਜਿਸ ਵੇਲੇ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਲੱਗੇ ਨੇ ਉਸ ਵੇਲੇ ਸੰਤੋਖਸਰ ਦੀ ਮਿੱਟੀ ਹੇਠਾਂ ਪਾਈ ਨੇ। ਇਹ ਹੁਣ ਆਪ ਪਿਤਾ ਜਾਣੇ ਇਸਦਾ ਕੀ ਭਾਵ ਸੀ ਲੇਕਿਨ ਜੋ ਇਤਿਹਾਸ ਨੂੰ ਪੜ੍ਹਦੇ ਨੇ ਉਨ੍ਹਾਂ ਨੂੰ ਇਹ ਸਮਝ ਆ ਜਾਏਗੀ। ਜਿਸ ਨੇ ਹਿਰਦੇ ਰੂਪ ਅੰਦਰ ਹਰਿਮੰਦਰ ਨੂੰ ਟਿਕਾਣਾ ਹੈ, ਹਰੀ ਨੂੰ ਟਿਕਾਣਾ ਏ ਹਿਰਦੇ ਅੰਦਰ ਤਾਂ ਸਭ ਤੋਂ ਪਹਿਲਾਂ ਸੰਤੋਖ ਹਿਰਦੇ ਵਿਚ ਲਿਆਏ। ਜੇ ਸੰਤੋਖ ਨਹੀਂ ਹੈ ਤਾਂ ਹਰੀ ਨਹੀਂ ਟਿੱਕ ਸਕੇਗਾ। ਗੁਰੂ ਪਿਤਾ ਨੇ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਨਿਸ਼ਾਨੀਆਂ ਦਿੱਤੀਆਂ ਹੋਈਆਂ ਨੇ, ਹਰ ਚੀਜ਼ ਦੀ ਨਿਸ਼ਾਨੀ ਦੱਸੀ ਏ। ਜਿਵੇਂ ਇਕ ਨਿਸ਼ਾਨੀ ਦੱਸੀ ਨੇ; 'ਪ੍ਰਭੂ ਮਿਲਣੇ ਕੀ ਏਹੁ ਨਿਸ਼ਾਨੀ'। ਸਾਰਾ ਗੁਰੂ ਗ੍ਰੰਥ ਸਾਹਿਬ ਸਾਡੇ 'ਤੇ ਰਹਿਮਤ ਹੋਈ ਹੈ। ਜੀਵਨ ਦੀ ਸੜਕ 'ਤੇ ਤੁਰਦੇ ਹੋਏ ਆਪ ਨੇ ਸਾਈਨ ਬੋਰਡ ਲਾਏ ਨੇ ਅਤੇ ਨਿਸ਼ਾਨੀਆਂ ਲਿਖੀਆਂ ਨੇ ਜਿਵੇਂ ਆਪ ਦਾ ਹੁਕਮ ਐ ਕਿ ਨਿਸ਼ਾਨੀ ਕੀ ਐ, 'ਮਨਿ ਜਾਗੇ ਕੀ ਕਿਆ ਨਿਸ਼ਾਨੀ' ਕੋਈ ਤਾਂ ਮਨ ਜਾਗੇ ਦੀ ਨਿਸ਼ਾਨੀ ਹੈ ਨਾ, ਤੇ ਆਪ ਫ਼ੁਰਮਾਂਦੇ ਨੇ, 'ਮਨਿ ਜਾਗੇ ਕੀ ਏਹੁ ਨਿਸ਼ਾਨੀ', ਮਨ ਜਾਗੇ ਹੋਏ ਦੀ ਨਿਸ਼ਾਨੀ ਇਹ ਹੈ ਕਿ ਇਨਸਾਨ ਨੂੰ ਬਾਣੀ ਮਿੱਠੀ ਲੱਗਣ ਲੱਗ ਪਵੇਗੀ, ਤਾਂ ਪ੍ਰਭੂ ਅੰਦਰ ਹਿਰਦੇ ਵਿਚ ਬਾਣੀ ਮਿੱਠੀ ਲੱਗੇਗੀ। ਇਸ ਤਰ੍ਹਾਂ, ਇਕ ਵਾਰੀ, ਸਵਾਲ ਉੱਠਦਾ ਵੀ ਹੈ ਕਿ, 'ਪ੍ਰਭੂ ਮਿਲਣੇ ਕੀ ਕਿਆ ਨਿਸ਼ਾਨੀ'। ਕੋਈ ਤੇ ਵਾਹਿਗੁਰੂ ਦੇ ਮਿਲਣ ਦੀ ਨਿਸ਼ਾਨੀ ਹੋਏਗੀ

ਨਾ, ਗੁਰੂ ਗ੍ਰੰਥ ਸਾਹਿਬ ਅੰਦਰ ਆਪ ਗੁਰੂ ਅਰਜਨ ਪਿਤਾ ਨੇ ਦੱਸੀ ਹੈ। ਅਗਰ ਉਹ ਨਿਸ਼ਾਨੀ ਨਹੀਂ ਹੈ, ਉਹ ਜੋ ਮਰਜ਼ੀ ਬੋਲੇ ਪਿਆ ਸਮਝ ਲਉ ਪ੍ਰਭੂ ਨਹੀਂ ਪਾ ਸਕਿਆ। ਇਸ ਲਈ ਸੰਤੋਖ ਹੋਣਾ ਬੜਾ ਜ਼ਰੂਰੀ ਐ ਤੇ ਨਿਸ਼ਾਨੀ ਦੱਸਦੇ ਕੀ ਨੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ, ਮਾਝ ਰਾਗੁ ਦੇ ਅੰਦਰ ਆਪ ਫੁਰਮਾਂਦੇ ਨੇ, 'ਪ੍ਰਭੁ ਮਿਲਣੇ ਕੀ ਏਹੁ ਨਿਸ਼ਾਨੀ' ਪਹਿਲੀ ਨਿਸ਼ਾਨੀ ਹੈ ਮਨ ਸੱਚਾ। ਹਿਰਦੇ ਅੰਦਰ ਸਿਵਾਏ ਵਾਹਿਗੁਰੂ ਦੀ ਹੋਂਦ ਤੋਂ ਕੋਈ ਚੀਜ਼ ਅੰਦਰ ਨਾ ਟਿਕੇ। ਅਗਰ ਕੋਈ ਚੀਜ਼ ਅੰਦਰ ਨਹੀਂ ਟਿਕੀ ਹੋਈ ਸਮਝ ਲਉ ਵਾਹਿਗੁਰੂ ਦਾ ਪ੍ਰਕਾਸ਼ ਹਿਰਦੇ ਵਿਚ ਹੋਣਾ ਸ਼ੁਰੂ ਹੋ ਗਿਆ, 'ਮਨਿ ਇਕੋ ਸਚਾ ਹੁਕਮੁ ਪਛਾਣੀ'। ਜੋ ਹੁਕਮ ਹੈ ਵਾਹਿਗੁਰੂ ਦਾ ਉਸ 'ਤੇ ਕਿੰਤੂ ਨਹੀਂ ਕਰੇਗਾ, ਜੋ ਕੁਝ ਵਾਪਰ ਰਿਹਾ ਹੈ ਉਸ ਦੇ ਹੁਕਮ ਨੂੰ ਜਾਣੇਗਾ, ਸਮਝੇਗਾ ਤੇਰੇ ਹੁਕਮ ਵਿਚ ਹੋ ਰਿਹਾ ਹੈ ਅਤੇ ਸਭ ਤੋਂ ਜ਼ਰੂਰੀ 'ਸਹਜਿ, ਸੰਤੋਖ, ਸਦਾ ਤ੍ਰਿਪਤਾਸੈ' ਰਜਿਆ ਰਜਿਆ ਲੱਗੇਗਾ, ਮੰਗਾਲੀ ਨਹੀਂ ਪਾਏਗਾ, ਹਰ ਵੇਲੇ ਇਹ ਨਹੀਂ ਆਖੇਗਾ ਮੇਰੇ ਵਾਸਤੇ ਇਹ ਚੀਜ਼ ਚਾਹੀਦੀ ਹੈ, ਭਾਵੇਂ ਕੋਈ ਸਾਧੂ ਐ, ਭਾਵੇਂ ਕੋਈ ਮਹਾਤਮਾ ਐ, ਕਦੀ ਉਹਦੇ ਮੂੰਹ ਵਿਚੋਂ ਤੁਸੀਂ ਨਹੀਂ ਸੁਣੋਗੇ ਕਿਉਂਕਿ ਉਹਦਾ ਸਰੀਰ ਈ ਤਸੱਲੀ ਵਾਲਾ ਹੋਏਗਾ। ਉਹਦੇ ਬੋਲ ਵੀ ਤਸੱਲੀ ਵਾਲੇ ਹੋਣਗੇ 'ਸਦਾ ਸੰਤੋਖ ਰਹੇ ਤ੍ਰਿਪਤਾਸੇ' ਰਜਿਆ ਰਜਿਆ ਲੱਗੇਗਾ ਤੇ 'ਅਨਦੁ ਖਸਮਿ ਕੇ ਭਾਣੈ ਜੀਉ'। ਉਹ ਇਹੀ ਸਮਝੇਗਾ, ਸਮਝਾਏਗਾ ਕਿ ਸਿਵਾਏ ਵਾਹਿਗੁਰੂ ਦੇ ਭਾਣੇ ਵਿਚ ਰਹਿਆਂ ਹੋਰ ਕੋਈ ਅਨੰਦ ਨਹੀਂ ਹੈ। ਮੈਨੂੰ ਪਤਾ ਨਹੀਂ ਅਰਥ ਕਰਨ ਵਾਲਾ ਕਿਸ ਤਰ੍ਹਾਂ ਕਰ ਜਾਏ ਉਸ ਨੂੰ, ਕਿਉਂਕਿ ਅਰਥ ਕਰਨ ਵਾਲਾ ਕਿਸੇ ਕੋਸ਼ 'ਚੋਂ ਕਰੇਗਾ, ਲੁਗਾਤ ਵਿਚੋਂ ਕਰੇਗਾ, ਜਾਂ ਕਿਸੇ ਡਿਕਸ਼ਨਰੀ ਵਿਚੋਂ ਕਰੇਗਾ ਲੇਕਿਨ ਜਿਸ ਵੇਲੇ ਭਾਈ ਸਾਹਿਬ ਅਰਦਾਸ ਕਰਨਗੇ ਨਾ, ਜ਼ਰਾ ਧਿਆਨ ਨਾਲ ਸੁਣਨਾ, ਆਖ਼ਰੀ ਸ਼ਬਦ ਜਿਸ ਵੇਲੇ ਅਰਦਾਸ ਦੇ ਬੋਲਣਗੇ, ਫ਼ਰਮਾਉਣਗੇ, 'ਨਾਨਕ ਨਾਮੁ ਚੜ੍ਹਦੀ ਕਲਾ' ਅਤੇ 'ਤੇਰੇ ਭਾਣੈ ਸਰਬਤੁ ਦਾ ਭਲਾ'। ਕੁਝ ਅਸੀਂ ਕਮਜ਼ੋਰ ਹਾਂ, ਕੁਝ ਅਸੀਂ ਜਾਣ ਬੁੱਝ ਕੇ ਕੁਝ ਗੱਲਾਂ ਕਰ ਜਾਂਦੇ ਹਾਂ। ਪਿਤਾ ਦਾ ਬਚਨ ਹੈ, ਨਾਨਕ ਦੀ ਛਾਪ ਲਾ ਕੇ ਆਖ ਰਹੇ ਨੇ, 'ਨਾਨਕ ਨਾਮੁ ਚੜ੍ਹਦੀ ਕਲਾ' ਜੇ ਨਾਮ ਬੁਨਿਆਦ ਹੋਏਗੀ ਤੇ ਚੜ੍ਹਦੀ ਕਲਾ ਮਿਲ ਈ ਜਾਏਗੀ, ਨਹੀਂ ਤੇ ਜੋਸ਼ ਹੋਏਗਾ, ਨਹੀਂ ਤੇ ਗੁੱਸਾ ਹੋਏਗਾ, ਨਹੀਂ ਤੇ ਕ੍ਰੋਧ ਹੋਏਗਾ, ਨਹੀਂ ਤੇ ਉਛਾਲਾ ਹੋਏਗਾ। ਜੇ ਚੜ੍ਹਦੀ ਕਲਾ ਲੈਣੀ ਏ ਤੇ ਨਾਮ ਦੀ ਬੁਨਿਆਦ ਰੱਖਣੀ ਹੋਏਗੀ 'ਤੇਰੇ ਭਾਣੇ ਸਰਬੱਤ ਦਾ ਭਲਾ' ਸਾਰੀ ਦੁਨੀਆਂ ਦਾ ਭਲਾ ਈ ਇਸ ਵਿਚ ਹੈ। ਇਹ ਦੇਖੋ, 'ਤੇਰੇ ਭਾਣੈ' ਇਹ ਨਹੀਂ ਕਿ ਮੈਂ ਪਿਆ ਕਹਿੰਦਾ ਹਾਂ, 'ਸਰਬੱਤ ਦਾ ਭਲਾ'। ਜਿਵੇਂ ਸਾਡੀ ਜ਼ਬਾਨ 'ਤੇ ਬੜਾ ਚੜ੍ਹ ਗਿਆ ਹੈ, ਅਸੀਂ ਆਖਦੇ ਹਾਂ ਸਰਬੱਤ ਦਾ ਭਲਾ, ਬਿਲਕੁੱਲ ਨਹੀਂ, ਇਹ ਸਾਨੂੰ ਇਕ ਨੁਸਖਾ ਦਿੱਤਾ ਹੈ, ਸਮਝਾਇਆ ਹੈ, 'ਤੇਰੇ ਭਾਣੇ ਸਰਬੱਤ ਦਾ ਭਲਾ' ਜੇ ਤੇਰੇ ਭਾਣੇ ਵਿਚ ਰਵ੍ਹੇਗਾ, ਇਸੇ ਵਿਚ ਈ ਸਰਬੱਤ ਦਾ ਭਲਾ ਹੈ। ਇਹ ਸਾਨੂੰ ਜਾਚ ਪਿਤਾ ਨੇ ਸਮਝਾਈ, ਸਾਨੂੰ ਦੱਸੀ ਕਿ ਸੰਤੋਖ ਦੀ ਬੁਨਿਆਦ 'ਤੇ ਹਰਿਮੰਦਰ ਉਸਾਰ ਦਿਉ ਅਤੇ ਨਾਲ ਫਿਰ ਚੌਥਾ ਸਰੋਵਰ ਹੈ 'ਕੌਲਸਰ' ਤੇ ਕੌਲ ਦੇ ਅਰਥ ਨੇ ਕੌਲ ਫੁੱਲ। ਕੌਲ ਦੇ ਫੁੱਲ ਦੀ ਸਭ ਤੋਂ ਵੱਡੀ ਸਿਫ਼ਤ ਇਹ ਹੈ ਤੁਸੀਂ ਕਿਸੇ ਫੁੱਲ ਕੋਲ ਚਲੇ ਜਾਣਾ, ਹੱਥ ਵਿਚ ਲੈਣਾ ਜਲ, ਮਾਰਨਾ ਕੌਲ ਫੁੱਲ 'ਤੇ, ਦੇਖਣਾ ਕੌਲ ਫੁੱਲ ਕਰਦਾ ਕੀ ਏ? ਆਪਣੇ ਆਪ ਸਾਰੇ ਜਲ ਨੂੰ ਮੋਤੀ ਬਣਾ ਦੇਵੇਗਾ, ਭਾਵੇਂ ਕਿਸੇ ਥਾਂ 'ਤੇ ਕੌਲ ਫੁੱਲ ਹੋਵੇਗਾ ਸਿਰਫ਼ ਉਸ 'ਤੇ

ਪਾਣੀ ਸੁੱਟਣ ਨਾਲ ਹੀ ਫੁੱਲ ਉਸ ਨੂੰ ਮੋਤੀ ਬਣਾ ਦੇਵੇਗਾ ਜਾਂ ਕੌਲ ਫੁੱਲ ਭਾਵੇਂ ਚਿੱਕੜ ਵਿਚ ਲੱਗਾ ਹੋਵੇ, ਉਹ ਆਪਣਾ ਜਿਹੜਾ ਫੁੱਲ ਹੈ, ਪਾਣੀ ਤੋਂ ਉੱਤੇ ਲੈ ਆਏਗਾ। ਇਸ ਲਈ ਸਾਨੂੰ ਇਹ ਸਮਝ ਆ ਗਈ ਜਿਸ ਵੇਲੇ ਰਾਮ ਕੋਲ ਜਾਵਾਂਗੇ, ਬਿਬੇਕ ਮਿਲੇਗਾ, ਸੰਤੋਖ ਵਿਚ ਰਵ੍ਹਾਂਗੇ। ਸਾਨੂੰ ਸੰਸਾਰ ਤੋਂ ਉੱਚੇ ਹੋਣ ਦੀ ਜਾਚ ਮਿਲ ਜਾਏਗੀ। ਅੰਮ੍ਰਿਤਸਰ ਦਾ ਇਸ਼ਨਾਨ ਕਰੇਗਾ ਅਤੇ ਇਸ਼ਨਾਨ ਕਰਨ ਤੋਂ ਬਾਅਦ ਜਿਸ ਵੇਲੇ ਹਰਿਮੰਦਰ ਸਾਹਿਬ ਜਾਏਗਾ। ਇਹ ਤੇ ਕੌਤਕ ਹੁਣ ਅਸੀਂ ਰੋਜ਼ ਈ ਦੇਖਦੇ ਹਾਂ ਸ੍ਰੀ ਦਰਬਾਰ ਸਾਹਿਬ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਜੋ ਬੰਨ੍ਹ ਕੇ ਗਏ ਹੋਏ ਹਨ ਤਾਂਕਿ ਸਾਨੂੰ ਇਹ ਪਤਾ ਲੱਗੇ ਅਸੀਂ ਮਰਯਾਦਾ ਪ੍ਰਸਤ ਕਿਤਨੇ ਹਾਂ। ਸਿੱਖ ਨਿਰਾ ਈ ਮਰਯਾਦਾ ਪ੍ਰਸਤ ਹੈ, ਇਹ ਮਰਯਾਦਾ ਉੱਤੇ ਤੁਰਨ ਵਾਲਾ ਹੈ ਤਾਂਕਿ ਕੋਈ ਇਨਸਾਨ ਕਿਤਨਾ ਵੀ ਉੱਚਾ ਹੋ ਜਾਏ ਜੋ ਮਰਯਾਦਾ ਉਹ ਬੰਨ੍ਹ ਗਏ ਹਨ ਇਹ ਸਾਨੂੰ ਜਾਚ ਉਸ ਪੈਂਡੇ 'ਤੇ ਚਲਦਿਆਂ ਆਏਗੀ।

ਲਉ ਇਕ ਦੇਖੋ ਬੜੀ ਕਮਾਲ ਦੀ ਮਰਯਾਦਾ ਸ੍ਰੀ ਦਰਬਾਰ ਸਾਹਿਬ ਹੋ ਰਹੀ ਹੈ। ਬਾਕੀ ਮੈਂ ਆਪ ਨਾਲ ਸਾਂਝ ਨਹੀਂ ਕਰਦਾ, ਸਿਰਫ਼ ਕਦੀ ਤੁਹਾਨੂੰ ਮੌਕਾ ਮਿਲੇ ਗ੍ਰੰਥੀ ਸਾਹਿਬ ਨੂੰ ਕਹਿਣਾ, 'ਦਸਤੂਰੇ ਅਮਲ ਸ੍ਰੀ ਦਰਬਾਰ ਸਾਹਿਬ' ਆਪ ਨੂੰ ਪੜ੍ਹ ਕੇ ਸੁਣਾ ਦੇਣਗੇ। ਇਹ ਮੇਰੀ ਬਦਕਿਸਮਤੀ ਹੈ, ਸਾਡੀ ਵੀ ਬਦਕਿਸਮਤੀ ਹੈ ਕਿ ਕਿਸੇ ਨੇ ਵੀ ਸਾਡੇ ਇਹ ਕਲਾਸਿਕਸ ਨਹੀਂ ਪੜ੍ਹੇ। ਮਹਾਰਾਜ ਦਾ ਤੇ ਹੁਕਮ ਹੈ ਨਾ 'ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ'। ਜੋ ਸਾਡੇ ਕਲਾਸਿਕਸ ਹਨ, ਉਨ੍ਹਾਂ ਨੂੰ ਕਿਸੇ ਨੇ ਦੇਖਣ ਦੀ ਕੋਸ਼ਿਸ਼ ਨਹੀਂ ਕੀਤੀ ਜਿਵੇਂ ਮੈਂ ਇਕ ਮੋਟੀ ਜਿਹੀ ਮਿਸਾਲ ਦਿਆਂ। ਇਕ ਦਿਨ, ਇਕ ਸਿੱਖ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਆ ਕੇ ਕਹਿੰਦਾ ਹੈ, 'ਮਹਾਰਾਜ! ਸ਼ੰਕੇ ਬੜੇ ਉਠਦੇ ਨੇ, ਤੁਸੀਂ ਕਹਿੰਦੇ ਓ ਭਾਈ ਨੰਦ ਲਾਲ ਕੋਲ ਜਾਓ, ਅਸੀਂ ਭਾਈ ਨੰਦ ਲਾਲ ਕੋਲ ਜਾਂਦੇ ਹਾਂ ਤੁਹਾਡਾ ਹੁਕਮ ਮੰਨ ਕੇ, ਸੁਆਲ ਕਰਦੇ ਆਂ ਭਾਈ ਨੰਦ ਲਾਲ ਜੁਆਬ ਵੀ ਦਿੰਦਾ ਹੈ, ਪਰ ਭਾਈ ਨੰਦ ਲਾਲ ਬੜੀਆਂ ਉੱਚੀਆਂ ਉੱਚੀਆਂ ਗੱਲਾਂ ਕਰਦਾ ਹੈ, ਸਾਡੀ ਸਮਝ ਵਿਚ ਨਹੀਂ ਆਉਂਦਾ। ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ, ਨਹੀਂ! ਭਾਈ ਨੰਦ ਲਾਲ ਕੋਲ ਈ ਜਾਇਆ ਕਰੋ, ਉਹ ਆਪ ਜੀ ਦੇ ਸਾਰੇ ਸੁਆਲਾਂ ਦਾ ਜੁਆਬ ਦੇ ਦੇਵੇਗਾ। ਪਰ ਸਿੱਖ ਵੀ ਪਿਆਰ ਵਾਲਾ ਸੀ, ਹੱਥ ਜੋੜ ਕੇ ਕਹਿਣ ਲੱਗਾ, ਮਹਾਰਾਜ ਜੀ! ਇਹ ਕੰਮ ਨਾ ਕਰਨਾ, ਅਸੀਂ ਭਾਈ ਨੰਦ ਲਾਲ ਜੀ ਕੋਲ ਜਾਂਦੇ ਆਂ, ਸਵਾਲ ਵੀ ਕਰਦੇ ਆਂ, ਉਹ ਸਾਨੂੰ ਸਮਝਾਂਦੇ ਵੀ ਹਨ, ਸਾਡੀ ਸਮਝ ਗੋਚਰੇ ਨਹੀਂ ਪੈਂਦਾ, ਸਾਨੂੰ ਕੋਈ ਰਸਤਾ ਦੱਸੋ। ਤਾਂ ਮਹਾਰਾਜ ਕਹਿਣ ਲੱਗੇ, ਅੱਛਾ ਇੰਝ ਕਰਦੇ ਆਂ। ਸੁਆਲ ਤੁਸੀਂ ਭਾਈ ਨੰਦ ਲਾਲ 'ਤੇ ਈ ਕਰਨਾ, ਮੈਂ ਕੋਲ ਬੈਠ ਜਾਵਾਂਗਾ। ਜਿੱਥੇ ਦੇਖਾਂਗਾ ਨਾ, ਕਿ ਭਾਈ ਨੰਦ ਲਾਲ ਤੁਹਾਡਾ ਸ਼ੰਕਾ ਦੂਰ ਨਹੀਂ ਕਰ ਰਿਹਾ ਉੱਥੇ ਮੈਂ ਤੁਹਾਨੂੰ ਦੱਸ ਦਿਆਂਗਾ ਕਿ ਭਾਈ ਨੰਦ ਲਾਲ ਨੇ ਇਹ ਗੱਲ ਕਹੀ ਐ ਅਤੇ ਉਸ ਕਿਤਾਬ ਦਾ ਨਾਂ ਹੈ, 'ਵਾਜਬੁਲ ਅਰਜ'। ਇਸ ਪੁਸਤਕ ਨੂੰ ਵੇਖ ਲੈਣਾ, ਮੇਰਾ ਖ਼ਿਆਲ ਐ ਸਾਰੀ ਜ਼ਿੰਦਗੀ ਅੰਦਰ ਇਹੋ ਜਿਹੀ ਪੁਸਤਕ ਨਹੀਂ ਦੇਖੀ ਹੋਣੀ ਕਿਸੇ ਨੇ, ਇਹ ਨਿਰਾ ਕਲਾਸਿਕ ਹੈ। ਕਿਆ ਭਾਈ ਕਾਨ੍ਹ ਸਿੰਘ ਨਾਭਾ, ਤੇਰਾ ਵੀ ਜਿੰਨਾ ਧੰਨਵਾਦ ਕਰੀਏ, ਥੋੜ੍ਹਾ ਹੈ। ਤੁਸਾਂ ਜਿਸ ਵੇਲੇ ਮਾਰਤੰਡ ਲਿਖਿਆ ਹੈ ਨਾ, ਜਿਹੜਾ ਮੇਰਾ ਖ਼ਿਆਲ ਐ ਇੱਥੇ ਲਾਇਬ੍ਰੇਰੀ ਵਿਚ ਵੀ ਹੋਏਗਾ। ਮਾਰਤੰਡ ਦਾ ਪਹਿਲਾ ਸਫ਼ਾ ਤੱਕਣਾ ਤੇ ਭਾਈ ਕਾਨ੍ਹ ਸਿੰਘ ਜੀ ਕਹਿੰਦੇ ਨੇ, ਇਹ ਨੇ ਸਾਡੇ

ਕਲਾਸਿਕਸ। ਉਨ੍ਹਾਂ ਨੇ ਕਲਾਸਿਕਸ ਦੀ ਗਿਣਤੀ ਲਿਖੀ ਹੈ 27 (ਸਤਾਈ)। ਜਿਸ ਨੇ ਇਸ ਪਾਸੇ ਪੈਣਾ ਹੈ ਨਾ, ਧਰਮ ਨੂੰ ਸਮਝਣਾ ਤੇ ਸਮਝਾਣਾ ਹੈ, ਪਹਿਲਾਂ ਇਕ ਵਾਰੀ 27 ਕਲਾਸਿਕਸ ਨੂੰ ਦੇਖ ਜ਼ਰੂਰ ਲਵੇ। ਫਿਰ ਡਾਕਟਰ ਗੰਡਾ ਸਿੰਘ ਜੀ ਉਹ ਵੀ ਬੜੇ ਇਤਿਹਾਸਕਾਰ ਸਨ, ਉਹ ਜਿਸ ਵੇਲੇ ਆਏ ਤੇ ਆਖਣ ਲੱਗੇ 27 ਠੀਕ ਹਨ, ਇਹਦੇ ਵਿਚ 31 ਹੋਰ ਰਲਾ ਲਉ, ਹੁਣ ਸਾਡੇ ਕੋਲ 58 ਕਲਾਸਿਕਸ ਹਨ। ਕਿਹੜਾ ਗੁਰਦੁਆਰਾ ਹੈ ਬਈ ਜਿਸ ਕੋਲ ਇਤਨੀ ਗੋਲਕ ਨਹੀਂ ਹੋਣ ਲੱਗੀ ਕਿ ਇਥੇ ਮਿੰਨੀ ਰੈਫ਼ਰੈਂਸ ਲਾਇਬ੍ਰੇਰੀ ਬਣਾ ਦੇਵੇ। ਐਸ਼ਾ ਤੇ ਕੋਈ ਗੁਰਦੁਆਰਾ ਹੈ ਨਹੀਂ, ਐਸਾ ਤੇ ਕੋਈ ਪ੍ਰਧਾਨ ਹੈ ਨਹੀਂ ਜਾਂ ਉਸ ਨੇ ਗੋਲਕ ਨੂੰ ਜਿਸ ਵੇਲੇ ਉਹ ਗਿਣਦਾ ਹੈ ਤੇ ਉਸ ਨੂੰ ਕਦੇ ਖ਼ਿਆਲ ਵੀ ਨਹੀਂ ਆਇਆ ਹੋਵੇ ਕਿ ਇਤਿਹਾਸਕ ਪੁਰਾਤਨ ਪੁਸਤਕਾਂ ਨੂੰ ਖ਼ਰੀਦ ਲਈਏ। ਘੱਟ ਤੋਂ ਘੱਟ ਇਤਨਾ ਤੇ ਹੋਣਾ ਚਾਹੀਦਾ ਹੈ ਜੋ ਸਾਡੀਆਂ ਮਰਯਾਦਾਵਾਂ ਪੁਰਾਤਨ ਪੁਸਤਕਾਂ ਵਿਚ ਲਿਖੀਆਂ ਹੋਈਆਂ ਨੇ ਅਤੇ ਉਨ੍ਹਾਂ ਮਹਾਂਪੁਰਸ਼ਾਂ ਨੇ ਸੂਰਤਾਂ ਤੋਂ ਦੇਖੀਆਂ ਨੇ, ਉਨ੍ਹਾਂ ਨੂੰ ਸਭ ਅੱਗੇ ਦੱਸ ਦੇਣਾ ਚਾਹੀਦਾ ਹੈ, ਅੱਗੋਂ ਕਰੀਏ ਨਾ ਕਰੀਏ, ਸਮਝੀਏ ਨਾ ਸਮਝੀਏ ਇਹ ਸਾਡੀ ਖ਼ੁਸ਼ਕਿਸਮਤੀ ਜਾਂ ਬਦਕਿਸਮਤੀ ਹੈ। ਦੇਖਣਾ ਦਰਬਾਰ ਸਾਹਿਬ ਦੀ ਇਕ ਮਰਯਾਦਾ ਦਸਤੂਰੇ ਅਮਲ ਕੀ ਹੈ, ਪੂਰੇ ਸਾਢੇ ਸੱਤ ਵਜੇ ਸ਼ਾਮ ਨੂੰ ਪਿਛਲੇ ਚਾਰ ਸੌ ਸਾਲ ਤੋਂ ਅੰਦਰ ਕੀਰਤਨ ਬੰਦ ਹੋ ਜਾਂਦਾ ਹੈ, ਠੀਕ ਸਾਢੇ ਸੱਤ ਵਜੇ ਕੀਰਤਨ ਅੰਦਰ ਬੰਦ ਹੋ ਜਾਂਦਾ ਹੈ, ਉਂਝ ਬੰਦ ਨਹੀਂ ਹੋਣਾ ਚਾਹੀਦਾ। ਚਲੋ ਉਸ ਵੇਲੇ ਜਦੋਂ ਕਈ ਹਮਲੇ ਹੋਏ ਭਾਵੇਂ ਅਬਦਾਲੀ ਦਾ ਐ, ਭਾਵੇਂ ਨਾਦਰ ਦਾ ਐ, ਭਾਵੇਂ ਕਿਸੇ ਦਾ ਹੈ ਤਾਂ ਸ਼ਾਇਦ ਅੰਦਰ ਐਸਾ ਨਾ ਹੋਇਆ ਹੋਵੇ ਪਰ ਉਂਝ ਜੋ ਮਰਯਾਦਾ ਹੈ ਪੂਰੇ ਸਾਢੇ ਸੱਤ ਵਜੇ ਸ੍ਰੀ ਦਰਬਾਰ ਸਾਹਿਬ ਅੰਦਰ ਕੀਰਤਨ ਬੰਦ ਹੋ ਜਾਂਦਾ ਹੈ। ਕਿਉਂ ਹੁੰਦਾ ਹੈ ਬੰਦ ਇਸ ਕਰਕੇ ਕਿਉਂਕਿ ਬਾਹਰ ਬਾਬਾ ਬੁੱਢਾ ਜੀ ਦੀ ਚੌਂਕੀ ਆ ਗਈ ਹੈ। ਜਿਸ ਵੇਲੇ ਦਹਿਲੀਜ਼ 'ਤੇ ਬਾਬਾ ਬੁੱਢਾ ਜੀ ਦੀ ਚੌਂਕੀ ਆਉਂਦੀ ਏ, ਅੰਦਰ ਕੀਰਤਨ ਬੰਦ ਹੋ ਜਾਂਦਾ ਹੈ। ਬਾਬਾ ਬੁੱਢਾ ਜੀ ਦੀ ਚੌਂਕੀ ਜਦ ਤੱਕ ਪ੍ਰਕਰਮਾ ਕਰਕੇ ਵਾਪਿਸ ਨਹੀਂ ਜਾਂਦੀ ਅੰਦਰ ਕੀਰਤਨ ਸ਼ੁਰੂ ਨਹੀਂ ਹੁੰਦਾ, ਸਿਰਫ਼ ਸਾਨੂੰ ਦੱਸਣ ਵਾਸਤੇ ਕਿ ਕਿਤਨਾ ਸਤਿਕਾਰ ਹੈ ਸਾਡੇ ਘਰ ਅੰਦਰ ਕਿਸੇ ਬਜ਼ੁਰਗ ਦਾ ਤਾਂਕਿ ਉਸ ਬਜ਼ੁਰਗ ਦੀ ਆਵਾਜ਼ ਸੁਣੋ ਜਿਹੜਾ ਦਹਿਲੀਜ਼ 'ਤੇ ਆ ਗਿਆ ਹੈ। ਜੇ ਉਸ ਦੀ ਆਵਾਜ਼ ਨਹੀਂ ਸੁਣੋਗੇ ਤਾਂ ਅੱਜ ਦਾ ਬੱਚਾ ਤੁਸੀਂ ਦੇਖ ਲਉ ਤੁਹਾਡੀ ਨਹੀਂ ਸੁਣੇਗਾ। ਇਹੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਸਮਝਾਣ ਲਈ ਹੁਕਮ ਕੀਤਾ ਸੀ, ਕਦੀ ਇਹ ਵੀ ਮਨ ਵਿਚ ਸੋਚਣਾ ਵੀ ਪਵੇਗਾ। ਸਾਨੂੰ ਕਹਿੰਦੇ ਨੇ, ਜੀ ਮੇਰਾ ਬੇਟਾ ਨਹੀਂ ਸੁਣਦਾ, ਪੋਤਰਾ ਨਹੀਂ ਸੁਣਦਾ, ਭਰਾ ਨਹੀਂ ਸੁਣਦਾ, ਮੇਰੇ ਘਰ ਵਿਚ ਹੀ ਨਹੀਂ ਆਵਾਜ਼ ਮੇਰੀ ਸੁਣੀ ਜਾ ਰਹੀ, ਮਾਂ ਤੇ ਬਹੁਤਾ ਕਹਿੰਦੀ ਏ ਪੁੱਤਰ ਮੇਰੇ ਹੱਥੋਂ ਨਿਕਲ ਗਿਆ ਤਾਂ ਮੈਂ ਉਨ੍ਹਾਂ ਨੂੰ ਹੱਥ ਜੋੜ ਕੇ ਕਿਹਾ ਹੈ ਸਿਰਫ਼ ਇਹ ਦੇਖਿਆ ਕਰ ਕਿ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਵੇਲੇ ਗੁਰੂ ਪਾਤਸ਼ਾਹ ਨੇ ਕਿਤਨੀ ਸਾਡੇ 'ਤੇ ਰਹਿਮਤ ਕੀਤੀ। ਮਤੇ ਕੋਈ ਇਨਸਾਨ ਸਿੱਖ ਰੂਪ ਵਿਚ ਆ ਕੇ ਨਾ ਆਖੇ ਪਿਆ, ਦੇਖੋ ਜੀ ਦਾਦਾ ਪੋਤਰਾ ਸੁਣਦੇ ਨਹੀਂ ਹਨ, ਪੋਤਰੇ ਨੂੰ ਕੀ ਕਿਹਾ ਸੀ ਸਾਹਿਬ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਤੇ ਕੈਸਾ ਅੱਛਾ ਪੋਤਰਾ ਸੀ। ਆਪ ਜਾ ਰਹੇ ਸਨ, ਕੱਪੜੇ ਬੜੇ ਸੋਹਣੇ ਪਾਏ ਹੋਏ ਸਨ, ਚੋਲਾ ਵੱਡਾ ਸੀ। ਬਾਗ਼ ਵਿਚ ਜਾਂਦੇ ਪਏ ਨੇ, ਬਾਗ਼ ਵਿਚ ਜਾਂਦਿਆਂ ਜਾਂਦਿਆਂ ਇਕ ਫੁੱਲ ਨਾਲ ਉਨ੍ਹਾਂ ਦਾ ਚੋਲਾ

ਲੱਗਿਆ ਹੈ, ਫੁੱਲ ਗਿਰ ਗਿਆ ਹੈ। ਮਹਾਰਾਜ ਨੇ ਜਾਂਦੀ ਵਾਰੀ ਫੁੱਲ ਦੀ ਬੜੀ ਸਿਫ਼ਤ ਕੀਤੀ ਏ, ਮਾਲੀ ਨੂੰ ਕਿਹਾ ਵੀ ਹੈ ਕੈਸਾ ਤੂੰ ਸ਼ਾਨਦਾਰ ਗੁਲਾਬ ਦਾ ਫੁੱਲ ਖਿੜਾਇਆ ਹੈ, ਆਉਂਦੀ ਵਾਰੀ, ਆਉਂਦੇ ਨੇ ਤੇ ਕਹਿੰਦੇ ਨੇ ਫੁੱਲ ਕਿਥੇ ਚਲਾ ਗਿਆ ਹੈ, ਸਾਹਿਬ ਗੁਰੂ ਹਰਿਗੋਬਿੰਦ ਜੀ ਪੁੱਛਦੇ ਨੇ ਫੁੱਲ ਕਿਥੇ ਚਲਾ ਗਿਆ ਤੇ ਅੰਗ ਰਖ਼ਸ਼ਕ ਨੇ ਕਿਹਾ, 'ਮਹਾਰਾਜ ਤੁਹਾਡੇ ਪੋਤਰੇ ਦੇ ਕੱਪੜਿਆਂ ਨਾਲ ਜਿਹੜਾ ਬਹੁਤ ਵੱਡਾ ਚੋਲਾ ਪਾਇਆ ਸੀ ਛੋਹ ਕੇ ਥੱਲੇ ਗਿਰ ਪਿਆ ਤੇ ਮਸਲਿਆ ਗਿਆ। ਹੁਣ ਦੇਖੋ ਦਾਦੇ ਦਾ ਕੀ ਫ਼ਰਜ਼ ਹੈ। ਦਾਦੇ ਨੇ ਪੋਤਰੇ ਨੂੰ ਬੁਲਾ ਲਿਆ ਤੇ ਕਹਿੰਦੇ ਨੇ, 'ਬੇਟਾ ਦਾਮਨੁ ਸੰਕੋਚੁ ਚਲੋ'। ਜੇ ਦਿੱਤੀ ਐ ਤੈਨੂੰ ਵਾਹਿਗੁਰੂ ਬਰਕਤ ਸੰਕੋਚ ਕੇ ਚੱਲ। ਜੇ ਤੈਨੂੰ ਦਿੱਤੀ ਐ ਅਕਲ, ਸੰਕੋਚ ਕੇ ਚੱਲ, ਜੇ ਤੈਨੂੰ ਦਿੱਤੀ ਐ ਮਾਇਆ ਸੰਕੋਚ ਕੇ ਚੱਲ।

ਇਹ ਤਾਂ ਮੇਰੇ ਘਰ ਅੰਦਰ ਕਦੀ ਜਨਰੇਸ਼ਨ ਗੈਪ ਨਹੀਂ ਆਇਆ। ਇਹ ਮੇਰਾ ਪੜ੍ਹਾਅ ਹੈ ਪਰ ਜੋ ਅਨੰਦਪੁਰ ਬਣਾਇਆ ਨੇ ਇਹ ਵੀ ਇਕ ਰ਼ਹਿਮਤ ਦਾ ਘਰ ਹੈ। ਅਨੰਦਪੁਰ ਨੂੰ ਘੇਰੀ ਬੈਠੇ ਹਨ, ਪੰਜ ਕਿਲ੍ਹੇ ਜਾਂ ਇੰਝ ਕਹਿ ਲਈਏ ਕਿ ਜੇ ਅਨੰਦ ਮਜ਼ਬੂਤ ਰੱਖਣਾ ਹੈ ਤਾਂ ਪੰਜ ਕਿਲ੍ਹੇ ਮਜ਼ਬੂਤ ਕਰਨੇ ਪੈਣਗੇ ਭਾਵੇਂ ਜਤਨ ਨਾਲ ਕਰੋ, ਭਾਵੇਂ ਪ੍ਰੇਰਣਾ ਨਾਲ ਕਰੋ, ਤਾੜਨਾ ਨਾਲ ਕਰੋ, ਕੌਮ ਦਾ ਅਨੰਦ ਕਾਇਮ ਰੱਖਣਾ ਹੈ। ਇਹ ਰੋਜ਼ ਸਾਡੇ ਕੰਨ ਅੰਦਰ, ਹਿਰਦੇ ਦੇ ਅੰਦਰ ਉਛਾਲੇ ਉਠ ਰਹੇ ਹਨ। ਇਸ ਕਰਕੇ ਗੁਰੂ ਪਾਤਸ਼ਾਹ ਨੇ ਅਨੰਦਪੁਰ ਦੇ ਗਿਰਦ ਪੰਜ ਕਿਲ੍ਹੇ ਬਣਾਏ ਹਨ। ਹੁਣ ਉਹ ਕਿਲ੍ਹੇ ਆਪ ਨੂੰ ਸਾਰਿਆਂ ਨੂੰ ਪਤਾ ਹੈ, ਮੈਂ ਸਿਰਫ਼ ਆਪ ਨੂੰ ਨਾਂ ਸੁਣਾਂਦਾ ਹਾਂ ਤਾਂ ਕਿ ਇਹ ਕਿਲ੍ਹੇ ਸਾਰੇ ਮਜ਼ਬੂਤ ਰਹਿਣ। ਸਭ ਤੋਂ ਪਹਿਲਾ ਕਿਲ੍ਹਾ ਹੈ 'ਨਿਰਮੋਹਗੜ੍ਹ'। ਅਨੰਦ ਲੈਣ ਲਈ ਨਿਰਮੋਹ ਹੋਣਾ ਪਵੇਗਾ। ਇਹ ਨਹੀਂ ਕਿ ਪਕੜ ਹੋਵੇ ਤੇ ਅਨੰਦ ਹੋ ਜਾਏ। ਪਕੜ ਹੋਏਗੀ ਤੇ ਅਨੰਦ ਨਹੀਂ ਹੋਣ ਲੱਗਾ। ਸਭ ਤੋਂ ਪਹਿਲਾ ਕਿਲ੍ਹਾ ਹੈ ਨਿਰਮੋਹਗੜ੍ਹ। ਜ਼ਰਾ ਅੱਗੇ ਜਾਉਗੇ ਦੂਸਰਾ ਕਿਲ੍ਹਾ ਹੈ 'ਹੋਲਗੜ੍ਹ', ਇਸ ਦੇ ਅਰਥ ਨੇ ਸਾਨੂੰ ਜਾਚ ਹੋਣੀ ਚਾਹੀਦੀ ਹੈ ਹਮਲਾ ਅਤੇ ਜਾਏ ਹਮਲਾ ਬਾਰੇ, ਕਿਸ ਥਾਂ 'ਤੇ ਚੋਟ ਮਾਰਨੀ ਹੈ, ਕਿਸ ਥਾਂ 'ਤੇ ਹਮਲਾ ਕਰਨਾ ਹੈ, ਕਿਥੋਂ ਸਾਡੇ 'ਤੇ ਹਮਲਾ ਹੋ ਰਿਹਾ ਹੈ। ਇਹ ਅੱਜ ਦੀ ਦੁਨੀਆਂ ਅੰਦਰ ਪਤਾ ਹੋਣਾ ਚਾਹੀਦਾ ਹੈ। ਕੋਈ ਬਾਹਰੋਂ ਹਮਲਾ ਕਰਨ ਲੱਗ ਪਿਆ ਹੈ, ਕੋਈ ਸਾਡੇ ਘਰ ਵਿਚ ਆ ਕੇ ਸੰਨ੍ਹ ਮਾਰਨ ਲੱਗ ਪਿਆ ਹੈ। ਘੱਟ ਤੋਂ ਘੱਟ ਤੁਹਾਨੂੰ ਇਹ ਤੇ ਦੱਸਣਾ ਚਾਹੀਦਾ ਹੈ ਆਦਮੀਆਂ ਨੂੰ, ਵਿਦਵਾਨਾਂ ਨੂੰ, ਸਾਥੀਆਂ ਨੂੰ ਕਿ ਦੇਖੋ ਜਿਹੜਾ ਈਸਾਈਆਂ ਦਾ ਸਭ ਤੋਂ ਵੱਡਾ ਵਿਦਵਾਨ ਹੈ, ਜਿਸ ਨੂੰ ਅੱਜ ਦੀ ਦੁਨੀਆਂ ਇਹ ਆਖਦੀ ਰਹੀ ਏ ਕਿ ਆਰਨਾਮੈਂਟ ਆਫ਼ ਸਿਵਲਾਈਜ਼ੇਸ਼ਨ ਬਰਟੇਡਲੇਸਰ, ਉਸ ਦੀ ਲਿਖੀ ਹੋਈ ਕਿਤਾਬ ਹੈ, 'Why I am not Christian.' ਇਸ ਵਿਚ ਉਸ ਨੇ ਦੱਸਿਆ ਹੈ ਮੈਂ ਈਸਾਈ ਕਿਉਂ ਨਹੀਂ ਹਾਂ ? ਜਿਹੜਾ ਸਿੱਖ ਧਰਮ ਨੂੰ ਛੱਡਣ ਲੱਗੇ ਉਹ ਕਿਤਾਬ ਤਾਂ ਉਹਨੂੰ ਦੱਸ ਦਿਉ ਬਈ ਐਹ ਦੇਖ, ਜਿਸ ਨੂੰ ਸਾਰੀ ਦੁਨੀਆਂ ਆਖਦੀ ਹੈ ਕਿ ਦੁਨੀਆਂ ਦਾ ਗਹਿਣਾ ਹੈ, ਉਹ ਵਿਦਵਾਨ ਕਹਿੰਦਾ ਹੈ, 'ਮੈਂ ਈਸਾਈ ਇਸ ਕਰਕੇ ਨਹੀਂ—19 ਦਲੀਲਾਂ ਦੇਂਦਾ ਹੈ'। ਮੈਂ ਬੇਨਤੀ ਕਰਾਂਗਾ ਸਿਰਫ਼ ਉਹ 19 ਦਲੀਲਾਂ, ਤੁਸੀਂ ਪੜ੍ਹ ਲਵੋ, ਤੁਹਾਡੇ ਮੁੱਖ 'ਚੋਂ ਨਿਕਲਣਾ ਸ਼ੁਰੂ ਹੋਏਗਾ, ਸ਼ੁਕਰ ਹੈ ਮੈਂ ਸਿੱਖ ਹਾਂ, ਸ਼ੁਕਰ ਹੈ ਕਲਗੀਵਾਲਿਆ ਤੂੰ ਮੈਨੂੰ ਸਿੱਖ ਬਣਾਇਆ ਹੈ। ਉਹ ਕਹਿੰਦਾ ਹੈ, ਮੈਂ 19 ਕਾਰਨਾਂ ਕਰਕੇ ਈਸਾਈ ਨਹੀਂ ਹਾਂ। ਈਸਾਈ ਬਣਨ ਨਾਲ ਜੋ ਪਾਪ ਪੈਦਾ

ਹੁੰਦਾ ਹੈ, ਉਹ ਮੈਂ ਕਦੀ ਨਹੀਂ ਕਮਾਂਵਾਗਾ ਤੇ ਜੇ ਮੈਨੂੰ ਹੀ ਆਪਣੇ ਧਰਮ ਬਾਰੇ ਨਹੀਂ ਪਤਾ, ਮੇਰਾ ਬੱਚਾ ਤੇ ਉਂਝ ਹੀ ਨੱਸ ਜਾਏਗਾ। ਸਾਨੂੰ ਆਪ ਮਜ਼ਬੂਤ ਹੋਣਾ ਪਵੇਗਾ ਇਸ ਲਈ ਹੋਲਗੜ੍ਹ ਬੜਾ ਜ਼ਰੂਰੀ ਹੈ। ਪਤਾ ਹੋਣਾ ਚਾਹੀਦਾ ਹੈ ਕਿਸ ਥਾਂ 'ਤੇ ਚੋਟ ਵੱਜ ਰਹੀ ਹੈ, ਕਿਸ ਥਾਂ 'ਤੇ ਹਮਲਾ ਹੋ ਰਿਹਾ ਹੈ ਅਤੇ ਸਾਨੂੰ ਜੇ ਇਹ ਸਮਝ ਆ ਜਾਏਗੀ, ਅਨੰਦ ਨਹੀਂ ਟੁੱਟੇਗਾ।

ਤੀਸਰਾ ਕਿਲ੍ਹਾ ਹੈ, ਆਪ ਨੇ ਬਣਾਇਆ ਹੈ, 'ਫ਼ਤਹਿਗੜ੍ਹ ਸਾਹਿਬ' 'ਨਿਸ਼ਚੇ ਕਰਿ ਅਪਨੀ ਜੀਤੁ ਕਰੋਂ' ਕਦੀ ਮਾਯੂਸ ਨਹੀਂ ਹੋਣਾ, ਇਹ ਹੱਲੇ, ਇਹ ਆਉਣ ਵਾਲੀਆਂ ਜੋ ਸਾਡੇ 'ਤੇ ਅੰਗ੍ਰੇਜ਼ੀ 'ਚ ਕਹਿੰਦੇ ਨੇ ਕਿਸੇ ਪਾਸੋਂ 'ਆਨਸਲਾਟ' ਤਾਂ ਡਰ ਕੇ ਨਹੀਂ ਬੈਠ ਜਾਣਾ, ਆਪਣੀ ਜ਼ਿੰਮੇਵਾਰੀ ਨੂੰ ਸੰਭਾਲਣਾ ਹੈ। ਜਿਹੜੀ ਕੌਮ ਜ਼ਿੰਮੇਵਾਰੀ ਨਹੀਂ ਸੰਭਾਲਦੀ ਉਹ ਫਿਰ ਜੋ ਆਪਣੇ ਹੱਥੋਂ ਫ਼ਤਹਿ ਹੈ ਉਸ ਨੂੰ ਗਵਾ ਬੈਠਦੀ ਹੈ ਅਤੇ ਅਗਲਾ ਚੌਥਾ ਕਿਲ੍ਹਾ ਹੈ 'ਕੇਸਗੜ੍ਹ'। ਕੇਸ ਮਜ਼ਬੂਤ ਰਹਿਣਗੇ ਤੇ ਅਨੰਦਗੜ੍ਹ ਮਜ਼ਬੂਤ ਰਵ੍ਹੇਗਾ। ਕੇਸਗੜ੍ਹ ਵਿਚ ਪੈ ਰਹੀਆਂ ਨੇ ਤ੍ਰੇੜਾਂ। ਕਿਵੇਂ ਪੈ ਰਹੀਆਂ ਨੇ ਕੇਸਗੜ੍ਹ ਵਿਚ ਤ੍ਰੇੜਾਂ, ਕੁਝ ਅੰਦਰੋਂ ਨੱਸ ਰਹੇ ਨੇ, ਕੁਝ ਬਾਹਰੋਂ ਹਮਲਾ ਕਰਕੇ ਕੇਸਗੜ੍ਹ ਨੂੰ ਕਮਜ਼ੋਰ ਪਏ ਕਰਦੇ ਨੇ। ਅਗਰ ਇਹ ਕੇਸਗੜ੍ਹ ਮਜ਼ਬੂਤ ਹੋਏਗਾ ਤੇ ਅਨੰਦਪੁਰ ਮਜ਼ਬੂਤ ਹੋਏਗਾ। ਇਹ ਨਕਸ਼ਾ ਦੇਖਣਾ ਅਨੰਦਪੁਰ ਸਾਹਿਬ ਦਾ ਸਭ ਤੋਂ ਉੱਚਾ ਹੈ ਅਨੰਦਗੜ੍ਹ। ਇਹ ਪੰਜਵਾਂ ਕਿਲ੍ਹਾ ਹੈ। ਜੇ ਅਨੰਦ ਨੂੰ ਕਾਇਮ ਰੱਖਣਾ ਹੈ, ਇਹ ਕਿਲ੍ਹੇ ਜ਼ਰੂਰ ਮਜ਼ਬੂਤ ਕਰਨਾ, ਕਿਵੇਂ ਕਰਨੇ ਨੇ ਇਹ ਮੇਰਾ ਅੱਜ ਦਾ ਮਜ਼ਬੂਨ ਨਹੀਂ ਹੈ, ਫਿਰ ਕਿਸੇ ਵੇਲੇ ਬੈਠ ਕੇ ਵਿਚਾਰ ਕਰਾਂਗਾ। ਹੁਣ ਸਮਾਂ ਘੱਟ ਹੈ। ਇਹ ਸਿੱਖੀ ਦੇ ਕਿਲ੍ਹੇ ਮਜ਼ਬੂਤ ਕਰੋ ਭਾਵੇਂ ਕੈਂਪ ਲਾ ਕੇ ਕਰੋ, ਭਾਵੇਂ ਲਿਖ ਕੇ ਕਰੋ, ਭਾਵੇਂ ਸੰਗਤ ਨੂੰ ਮਜ਼ਬੂਤ ਕਰਕੇ ਕਰੋ ਤਾਂ ਕਿ ਅਨੰਦਗੜ੍ਹ ਦਾ ਕਿਲ੍ਹਾ ਮਜ਼ਬੂਤ ਹੋਵੇ। ਇਹ ਮੇਰਾ ਪੈਂਡਾ ਹੈ ਜੋ ਅਨੰਦਪੁਰ ਤੋਂ ਅਨੰਦਗੜ੍ਹ ਤੱਕ ਹੋਇਆ ਹੈ। ਪੈਂਡਿਆਂ ਦਾ ਨਾਂ ਬਹੁਤ ਰੱਖਿਆ ਹੈ ਇਤਿਹਾਸਕਾਰਾਂ ਨੇ। ਜਿਵੇਂ ਇਕ ਨਾਂ ਮੈਂ ਕਹਿ ਕੇ ਆਪ ਕੋਲੋਂ ਖਿਮਾਂ ਮੰਗਾਂਗਾ, ਉਹ ਹੈ ਰਬਾਬ ਤੋਂ ਨਗਾਰਾ, ਇਕ ਮੇਰਾ ਇਹ ਵੀ ਪੈਂਡਾ ਹੈ 'ਰਬਾਬ ਤੋਂ ਨਗਾਰਾ', ਰਬਾਬ ਦੇ ਅਰਥ ਨੇ, ਇਹਨੂੰ ਜ਼ਰਾ ਤੋੜ ਕੇ ਪੜ੍ਹਨਾ, ਰਬ-ਆਬ, ਜਿੱਥੇ ਗਾਉਣ ਨਾਲ, ਸੁਰ ਕਰਨ ਨਾਲ ਵਾਹਿਗੁਰੂ ਦੀ ਆਬ ਜੋ ਹੈ, ਵਾਹਿਗੁਰੂ ਦੀ ਜੋ ਸ਼ੋਭਾ ਹੈ, ਵਾਹਿਗੁਰੂ ਦੀ ਜੋ ਚਮਕ ਹੈ ਇਹ ਆ ਜਾਏਗੀ। ਮੈਨੂੰ ਦੁਹਰਾਣ ਵਿਚ ਕੋਈ ਸੰਕੋਚ ਨਹੀਂ ਹੈ। ਜਿਸ ਵੇਲੇ ਗੁਰੂ ਨਾਨਕ ਸਾਹਿਬ ਨੇ ਮਰਦਾਨਾ ਜੀ ਨੂੰ ਕਿਹਾ ਹੈ, 'ਜਾਓ ਫਰੰਦੇ ਕੋਲੋਂ ਰਬਾਬ ਬਣਾ ਕੇ ਲਿਆਓ' ਵਕਤ ਦਾ ਸਭ ਤੋਂ ਅੱਛਾ ਸੀ ਰਬਾਬ ਬਣਾਣ ਵਾਲਾ, ਮੱਤੇ ਦੀ ਸਰ੍ਹਾਂ ਦਾ ਰਹਿਣ ਵਾਲਾ ਸੀ, ਜਿੱਥੇ ਗੁਰੂ ਅੰਗਦ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਹੋਇਆ ਹੈ, ਉਥੋਂ ਦਾ ਰਹਿਣ ਵਾਲਾ ਫਰੰਦਾ ਹੈ, ਬੜੀ ਖ਼ੂਬਸੂਰਤ ਰਬਾਬ ਬਣਾਂਦਾ ਸੀ, ਮਹਿੰਗੀ ਬੜੀ ਵੇਚਦਾ ਸੀ। ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਨੌ ਰੁਪਈਏ ਦਿੱਤੇ, ਉਸ ਜ਼ਮਾਨੇ ਦੀ ਗੱਲ ਜੇ ਕਿ ਜਾ ਕੇ ਰਬਾਬ ਉਸ ਕੋਲੋਂ ਬਣਵਾ ਕੇ ਲੈ ਆ। ਉਹਨੇ ਵੀ ਇਕ ਰਬਾਬ ਤਿਆਰ ਕੀਤੀ ਹੋਈ ਸੀ ਅਤੇ ਜਿਸ ਵੇਲੇ ਰਬਾਬ ਮਰਦਾਨੇ ਨੂੰ ਦੇਣ ਲੱਗਾ ਤਾਂ ਮਰਦਾਨੇ ਕੋਲ ਨੌਂ ਰੁਪਈਏ ਸਨ ਤੇ ਕਹਿੰਦਾ ਏ, 'ਫਰੰਦਿਆ! ਇਹਦਾ ਮੁੱਲ ਕੀ ਏ?' ਤੇ ਫਰੰਦਾ ਕਹਿੰਦਾ ਹੈ, 'ਇਹਦਾ ਮੁੱਲ ਦਏਂਗਾ?' ਮਰਦਾਨਾ ਕਹਿੰਦਾ ਹੈ, 'ਹਾਂ ਦਿਆਂਗਾ।' ਕੈਸਾ ਸੀ ਫਰੰਦਾ, ਜਿਹੜਾ ਗੁਰੂ ਨਾਨਕ ਨੂੰ ਜਾਣਦਾ ਸੀ, ਆਖਣ ਲੱਗਾ, 'ਮਰਦਾਨਿਆ ਇਸ

ਦਾ ਮੁੱਲ ਇਹ ਈ ਕਿ ਇਸ ਰਬਾਬ ਨੂੰ ਸਿਵਾਏ ਗੁਰੂ ਨਾਨਕ ਸਾਹਿਬ ਤੋਂ ਕਿਸੇ ਹੋਰ ਅੱਗੇ ਨਾ ਵਜਾਈਂ।' ਲੈ ਹੁਣ ਰਾਗੀ ਸਿੰਘੋ ਦੱਸੋ, ਇਹ ਭੇਟਾਂ ਗਾਉਣ ਲੱਗ ਪੈਂਦੇ ਨੇ, ਇਹ ਕਿਉਂ ਐਸਾ ਹੋ ਰਿਹਾ ਹੈ, ਉਹਨੂੰ ਪਤਾ ਹੀ ਨਹੀਂ ਹੈ ਕਿ ਰਬਾਬ ਕੀ ਹੈ ? ਵਾਹਿਗੁਰੂ ਦੀ ਆਬ ਸ਼ਬਦ ਨਾਲ ਜਿਸ ਵੇਲੇ ਰਲ ਕੇ ਬੋਲੇਗੀ ਤਾਂ ਗੁਰੂ ਨਾਨਕ ਸਾਹਿਬ ਦੀ ਤੁਕ ਸਮਝ ਆਏਗੀ 'ਰਾਗੁ ਰਤਨ ਪਰੀਆ ਪਰਵਾਰਿ'। ਇਹ ਗੁਰੂ ਨਾਨਕ ਸਾਹਿਬ ਦੀ ਤੁਕ ਹੈ, 'ਰਾਗੁ ਰਤਨ ਪਰੀਆ ਪਰਵਾਰਿ, ਤਿਸੁ ਵਿਚਿ ਉਪਜੈ ਅੰਮ੍ਰਿਤ ਸਾਰੁ', ਨਾਨਕ ਕਰਤੇ ਕਾ ਇਹੁ ਧੰਨ ਮਾਲਿ।' ਵਾਹਿਗੁਰੂ ਕੋਲ ਕੋਈ ਖ਼ਜ਼ਾਨਾ ਨਹੀਂ ਜੇ ਹੋਰ ਸਿਵਾਏ ਸ਼ਬਦ ਤੋਂ, ਰਾਗ ਤੋਂ, ਰਤਨ ਤੋਂ, ਰਸਨਾ ਤੋਂ, ਅਲਾਪ ਤੋਂ। ਇਹ ਸਾਨੂੰ ਜਾਚ ਸਮਝਾ ਕੇ ਗਏ ਸਨ। ਇਹ ਸਾਨੂੰ ਉਪਦੇਸ਼ ਰਬਾਬ ਰਾਹੀਂ ਦੇਂਦੇ ਰਹੇ ਅਤੇ ਇਹ ਵੀ ਸਾਨੂੰ ਇਕ ਉਪਦੇਸ਼ ਮਿਲ ਗਿਆ ਆਪ ਦੇ ਆਖ਼ਰੀ ਬਚਨਾਂ ਤੋਂ ਜੋ ਮਰਦਾਨੇ ਨਾਲ ਹੋਇਆ ਸੀ। ਬੜਾ ਪ੍ਰਸਿੱਧ ਬਚਨ ਸੀ ਜੋ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ। ਮਰਦਾਨਾ ਸੰਸਾਰ ਤੋਂ ਜਾਣ ਲੱਗਾ, ਗੁਰੂ ਨਾਨਕ ਪਾਤਸ਼ਾਹ ਨਾਲ ਸਾਥ ਨਿਭਾਇਆ ਉਨ੍ਹਾਂ 58 ਸਾਲ। ਤੇ ਗੁਰੂ ਨਾਨਕ ਸਾਹਿਬ ਕਹਿਣ ਲੱਗੇ, ਮਰਦਾਨਿਆਂ ਤੂੰ ਚਾਹੇ ਤਾਂ ਤੇਰੇ ਜਾਣ ਤੋਂ ਬਾਅਦ ਤੇਰੀ ਸੰਗਮਰਮਰ ਦੀ ਸਮਾਧੀ ਬਣਵਾ ਦੇਈਏ ਤੇ ਮਰਦਾਨਾ ਜਿਸਦਾ ਅੰਦਰਲਾ ਇਕ ਸੁਰ ਹੋ ਚੁੱਕਾ ਸੀ, ਆਖਣ ਲੱਗਾ, "ਵਾਹ ਵਾਹ, ਹਜੇ ਵੀ ਸਰੀਰਾਂ ਦਾ ਖ਼ਿਆਲ, ਬਾਬਾ, ਬੜੀ ਮੁਸ਼ਕਿਲ ਨਾਲ ਤੇ ਸਰੀਰ ਰੂਪੀ ਸਮਾਧ ਵਿਚੋਂ ਨਿਕਲਣ ਲੱਗਾ ਹਾਂ, ਹੁਣ ਪੱਥਰ ਦੀ ਸਮਾਧੀ ਵਿਚ ਨਾ ਪਾਣਾ।" ਬਸ ਇਹ ਹੈ ਅੰਦਰ ਜੋ ਇਨਸਾਨ ਸਰੀਰ ਪਿੱਛੇ ਜਾਣਗੇ ਉਨ੍ਹਾਂ ਦੀ ਅਵਸਥਾ ਹੋਰ ਹੋਵੇਗੀ। ਜਿਹੜੇ ਰਬਾਬ ਨਾਲ ਜੁੜਨਗੇ ਉਨ੍ਹਾਂ ਨੂੰ ਸਰੀਰ ਕਦੀ ਤੰਗ ਨਹੀਂ ਕਰਨ ਲੱਗਾ। ਜਿਸਨੇ ਟਿੱਕ ਕੇ ਕੀਰਤਨ ਸੁਣ ਲਿਆ ਉਸਦਾ ਅੰਦਰਲਾ ਟਿੱਕ ਗਿਆ। ਇਥੋਂ ਮੈਂ ਸ਼ੁਰੂ ਹੋਇਆਂ, ਰਬਾਬ ਦੇ ਅਰਥ ਨੇ ਅੰਦਰਲਾ ਇਕ ਸੁਰ। ਇਹ ਜਿਸ ਵੇਲੇ ਅੰਦਰਲਾ ਇਕ ਸੁਰ ਹੋ ਗਿਆ ਨਾ ਸਿੱਖਾਂ ਦਾ ਤਾਂ 230 ਸਾਲ ਤੋਂ ਬਾਅਦ ਉਸ ਵੇਲੇ ਮਿਲਿਆ ਸਾਨੂੰ ਨਗਾਰਾ। ਨਗਾਰੇ ਦੇ ਅਰਥ ਨੇ ਆਪਣੇ ਆਪ ਵਿਚ ਮਸਤ ਨਾ ਹੋ ਜਾਈਂ, ਆਖਿਆ ਵੀ ਕਰ, ਦਸਿਆ ਵੀ ਕਰ, ਬੋਲਿਆ ਵੀ ਕਰ, ਚੁੱਪ ਕਰਕੇ ਨਾ ਬੈਠਿਆ ਕਰ। ਇਹ ਨਗਾਰਾ ਜਿਸ ਵੇਲੇ ਵੱਜਿਆ ਪਹਿਲੀ ਵਾਰੀ ਇਹ ਇਤਿਹਾਸ ਵਿਚ ਲਿਖਿਆ ਹੈ, 'ਮਾਤਾ ਜੀ ਕੋਲ ਮਸੰਦ ਲੋਕ ਤੁਰ ਕੇ ਆਏ, ਕਹਿਣ ਲੱਗੇ, ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਰੋ ਨਗਾਰਾ ਨਾ ਵਜਾਇਆ ਕਰੇ। ਮਾਤਾ ਜੀ ਕਹਿਣ ਲੱਗੇ, ਸਾਰਿਆਂ ਨੂੰ ਕਿ ਗੁਰੂ ਗੋਬਿੰਦ ਸਿੰਘ ਦੀ ਮਰਜ਼ੀ ਹੈ ਵਜਾਏ ਨਾ ਵਜਾਏ, ਤੁਸੀਂ ਵਿਚ ਦਖ਼ਲ ਨਾ ਦਿਉ। ਪਰ ਇਕ ਦਿਨ ਕੀ ਹੋਇਆ, ਭੀਮ ਚੰਦ ਜੋ ਰਾਜਾ ਸੀ ਉਹ ਅਨੰਦਪੁਰ ਦੀ ਜੂਹ ਵਿਚ ਆ ਗਿਆ ਤੇ ਜਿਸ ਵੇਲੇ ਅਨੰਦਪੁਰ ਦੇ ਨੇੜੇ ਆ ਗਿਆ ਨਾ ਤੇ ਫਿਰ ਮਸੰਦ ਮਾਤਾ ਜੀ ਕੋਲ ਗਏ। ਗੁਰੂ ਸਾਹਿਬ ਜੀ ਕੋਲ ਤਾਂ ਆ ਨਹੀਂ ਸਨ ਸਕਦੇ, ਡਰਦੇ ਹੋਏ, ਮਾਤਾ ਜੀ ਕੋਲ ਚਲੇ ਗਏ। ਕਹਿਣ ਲੱਗੇ, 'ਅੱਜ ਨਾ ਨਗਾਰਾ ਵਜਾਣਾ'। ਮਾਤਾ ਜੀ ਕਹਿੰਦੇ ਨੇ, 'ਅੱਜ ਕੀ ਹੋ ਗਿਆ ਹੈ', ਭੀਮ ਚੰਦ ਆ ਗਿਆ ਹੈ, ਸੁਣ ਲਿਆ ਜੇ ਉਹਨੇ ਨਗਾਰਾ ਤਾਂ ਹਮਲਾ ਕਰ ਦੇਵੇਗਾ।' ਮਾਤਾ ਜੀ ਦੇ ਬਾਰੇ ਬਹੁਤ ਖ਼ੂਬਸੂਰਤ ਲਿਖਿਆ ਹੈ, ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵਿਚ ਤੇ ਜਿਸ ਵੇਲੇ ਮਾਤਾ ਜੀ ਨੇ ਆਪਣੇ ਆਪ ਈ ਕਹਿ ਦਿੱਤਾ, 'ਅੱਛਾ ਸਵੇਰੇ ਨਗਾਰਾ ਨਾ ਵਜਾਣਾ।' ਸਵੇਰੇ ਜਿਸ ਵੇਲੇ ਨਗਾਰਾ ਨਾ ਵਜਿਆ, ਪੁਛਦੇ

ਨੇ ਮਹਾਰਾਜ ਨਗਾਰਚੀ ਨੂੰ "ਅੱਜ ਨਗਾਰਾ ਕਿਉਂ ਨਹੀਂ ਵੱਜਿਆ"। ਉਸ ਨੇ ਹੱਥ ਜੋੜ ਕੇ ਕਿਹਾ, 'ਜੀ ਮਾਤਾ ਜੀ ਦਾ ਹੁਕਮ ਸੀ।' ਉੱਥੇ ਇਕ ਸ਼ਬਦ ਕਿਹਾ ਹੈ, ਗੁਰੂ ਗੋਬਿੰਦ ਸਿੰਘ ਪਿਤਾ ਨੇ, 'ਹਰ ਦਾਦੀ ਨੂੰ ਪੋਤਰੇ ਦਾ ਬੜਾ ਫ਼ਿਕਰ ਹੁੰਦਾ ਹੈ, ਤੁਸੀਂ ਦਾਦੀ ਨੂੰ ਕੁਝ ਨਾ ਕਹਿਣਾ, 'ਦਾਦੀ ਕਉ ਸਭਾਉ ਤ੍ਰਾਸੁ ਮਨਿ ਅੰਤਰੁ'। ਹਰ ਦਾਦੀ ਦੇ ਅੰਦਰ ਪੋਤਰੇ ਲਈ ਬੜਾ ਫ਼ਿਕਰ ਹੁੰਦਾ ਹੈ। ਬਸ ਦਾਦੀ ਨੂੰ ਕੁਝ ਨਾ ਕਹਿਣਾ ਪਰ ਇਕ ਗਲ ਜਾ ਕੇ ਦਾਦੀ ਕੋਲੋਂ ਪੁੱਛਣਾ, ਮੈਂ ਕਿਤਨੀ ਦੇਰ ਹੋਰ ਚੁੱਪ ਕਰਕੇ ਰਹਿਣਾ ਹੈ, ਮੈਂ ਕਿਤਨੀ ਦੇਰ ਹੋਰ ਚੁੱਪ ਕਟੀ ਕਰਨੀ ਹੈ ਤੇ ਨਾਲੇ ਦਾਦੀ ਨੂੰ ਕਹਿਣਾ, ਇਹ ਤੇ ਗੁਰੂ ਨਾਨਕ ਦਾ ਸਿੰਘਾਸਨ ਹੈ ਜਿਹਦੇ ਉੱਤੇ ਸਾਇਆ ਵਾਹਿਗੁਰੂ ਦਾ ਹੈ। ਇਸ ਲਈ ਜਾਓ ਨਗਾਰਾ ਵਜਾਓ।'

ਬਸ ਮੇਰੀ ਇਤਨੀ ਬੇਨਤੀ ਹੈ ਕਿ ਘਰ ਵਿਚ ਨਗਾਰਾ ਵਜਣਾ ਬੰਦ ਹੋ ਗਿਆ ਹੈ, ਮਾਂ ਤੇ ਜਾਗ ਪੈਂਦੀ ਹੈ, ਅੰਮ੍ਰਿਤ ਵੇਲੇ, ਨਗਾਰਾ ਵਜਾ ਕੇ ਬੱਚੇ ਨੂੰ ਉਠਾਂਦੀ ਨਹੀਂ ਹੈ। ਜਦ ਤੱਕ ਘਰ ਵਿਚ ਨਗਾਰਾ ਨਹੀਂ ਵੱਜੇਗਾ, ਰਬਾਬ ਦੀ ਆਵਾਜ਼ ਮੱਧਮ ਹੋਣੀ ਸ਼ੁਰੂ ਹੋ ਜਾਏਗੀ। ਇਹ ਮੇਰਾ ਪੈਂਡਾ ਹੈ ਜੋ ਕੀਤਾ ਹੈ ਬਾਕੀ ਪੈਂਡਿਆਂ ਦੇ ਬੜੇ ਨਾਂ ਸਾਡੇ ਇਤਿਹਾਸਕਾਰਾਂ ਨੇ ਦਿੱਤੇ ਹੋਏ ਹਨ। ਮੈਂ ਸਿਰਫ਼ ਦੋ ਹੀ ਬੇਨਤੀਆਂ ਕਰਨੀਆਂ ਹਨ, ਸਭ ਤੋਂ ਜ਼ਰੂਰੀ ਹੈ ਅਨੰਦਪੁਰ ਨਹੀਂ ਛੱਡਣਾ, ਕਿਲ੍ਹੇ ਮਜ਼ਬੂਤ ਕਰੋ ਅਤੇ ਨਗਾਰੇ ਨੂੰ ਵਜਾਓ ਤਾਂ ਕਿ ਕਿਸੇ ਵੇਲੇ ਕੋਈ ਇਨਸਾਨ ਗ਼ਲਤੀ ਕਰ ਰਿਹਾ ਹੋਵੇ ਤੇ ਚੁੱਪ ਕਰਕੇ ਨਾ ਬੈਠੋ। ਇਹ ਸਾਡਾ ਪੈਂਡਾ ਹੈ। ਜੋ ਇਕ ਸੁਰ ਹੋ ਗਿਆ ਹੈ, ਕਾਇਰਤਾ ਦੂਰ ਹੋ ਗਈ ਹੈ, ਨਗਾਰਾ ਵਜਾਣਾ ਨਾ ਛੱਡੋ। ਇਹੀ ਸਾਨੂੰ ਪਿਤਾ ਨੇ ਸਮਝਾਇਆ ਹੈ, ਇਹੀ ਸਿੱਖ ਸਮਝਦਾ ਰਿਹਾ ਹੈ ਤਾਂ ਇਹ ਇਤਨੀ ਸਿੱਖੀ ਪ੍ਰਫੁੱਲਤ ਰਹੀ ਹੈ। ਹੁਣ ਵੀ ਜੇ ਕਿਧਰੇ ਹਮਲਾ ਹੋ ਰਿਹਾ ਹੈ, ਬਿਲਕੁੱਲ ਇਹਦੇ ਵਿਚ ਕਿਸੇ ਸਮੇਂ ਵੀ ਜ਼ਰਾ ਵੀ ਮਾਯੂਸੀ ਦੀ ਗੱਲ ਨਹੀਂ ਹੈ ਕਿਉਂਕਿ ਇਹ ਹੱਲੇ ਹਮੇਸ਼ਾ ਸੰਸਾਰ 'ਤੇ ਅੱਗੇ ਵੀ ਹੋਏ ਨੇ, ਹੁਣ ਵੀ ਹੋਏ ਨੇ, ਅਗਾਂਹ ਵੀ ਹੁੰਦੇ ਰਹਿਣਗੇ ਪਰ ਭਾਈ ਗੁਰਦਾਸ ਜੀ ਦੀ ਗੱਲ ਯਾਦ ਰੱਖਣਾ, ਪੂਰੀ ਉਨ੍ਹਾਂ ਨੇ ਲਿਖੀ ਹੋਈ ਹੈ ਵਾਰ ਤੇ ਕਬਿੱਤ ਉਨ੍ਹਾਂ ਨੇ ਲਿਖੇ ਹੋਏ ਹਨ ਕਿ ਪਹਿਰੇਦਾਰ ਨਾ ਸੌਂ ਜਾਏ। ਜੇ ਪਹਿਰੇਦਾਰ ਸੌਂ ਗਿਆ ਫਿਰ ਬੜਾ ਨੁਕਸਾਨ ਹੋਏਗਾ। ਗੁਰਦੁਆਰੇ ਦਾ ਗ੍ਰੰਥੀ, ਗੁਰਦੁਆਰੇ ਦੇ ਪ੍ਰਬੰਧਕ ਸਾਰੇ ਈ ਪਹਿਰੇਦਾਰ ਹਨ, ਇਤਨੀ ਕੁ ਆਵਾਜ਼ ਉੱਚੀ ਦਿਉ ਕਿ ਬੱਚੇ ਵੀ ਸਿੱਖੀ ਦੇ ਨੇੜੇ ਹੋ ਜਾਣ ਤੇ ਇਥੋਂ ਐਸੀ ਆਵਾਜ਼ ਗੂੰਜੇ ਜਿਹੜੀ ਆਪ ਗੁਰੂ ਅਰਜਨ ਪਾਤਸ਼ਾਹ ਨੇ ਕਹੀ ਹੈ। ਕਹਿਣ ਲੱਗੇ ਹੋਵੇਗਾ ਐਸਾ ਜ਼ਰੂਰੀ , 'ਸਭ ਨਾਨਕ, ਨਾਨਕ, ਨਾਨਕ ਮਈ'। ਤਿੰਨ ਵਾਰੀ ਨਾਨਕ ਦਾ ਸ਼ਬਦ ਵਰਤਿਆ ਨੇ। ਹਰ ਥਾਂ 'ਤੇ ਨਾਨਕੁ ਨਾਨਕ ਹੋ ਜਾਏਗੀ। ਇਸ ਕਰਕੇ ਹੋ ਜਾਏਗੀ ਕਿਉਂਕਿ ਗੁਰੂ ਨਾਨਕ ਅੰਦਰ ਸਭ ਤੋਂ ਵੱਡੀ ਸਿਫ਼ਤ ਹੈ, ਆਸਮਾਨ ਦਾ ਸੂਰਜ ਹੈ, ਧਰਤੀ ਦਾ ਗੁਰੂ ਨਾਨਕ ਸ਼ੇਰ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਮਹਾਰਾਜਾ ਰਣਜੀਤ ਸਿੰਘ

ਅੱਜ ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ ਦਿਹਾੜਾ ਹੈ। ਇਹ ਸਾਡੇ ਸਾਹਮਣੇ ਉਨ੍ਹਾਂ ਦੀ ਇਕ ਵਾਰੀ ਫਿਰ ਯਾਦ ਪੈਦਾ ਹੋ ਜਾਂਦੀ ਹੈ ਕਿ ਦੇਖੋ ਸਾਡਾ ਰਾਜ ਕਿਵੇਂ ਬਣਿਆ ਅਤੇ ਉਸ ਦੇ ਰਾਜ ਵਿਚ ਜੋ ਸਭ ਤੋਂ ਜ਼ਰੂਰੀ ਗੱਲ ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਉਸੇ ਦਾ ਆਦਰਸ਼ ਅਸੀਂ ਰੋਜ਼ ਦੁਹਰਾਂਦੇ ਹਾਂ। ਖ਼ੁਸ਼ਕਿਸਮਤੀ ਵੀ ਬਸ ਇਹੀਓ ਹੈ ਕਿ ਇਨ੍ਹਾਂ ਬਾਰੇ ਅਸੀਂ ਕੁਝ ਆਖ ਰਹੇ ਹਾਂ। ਇਸ ਬਾਰੇ ਵੀ ਸਿਰਫ਼ ਦੋ ਚਾਰ ਮੁਢਲੀਆਂ ਗੱਲਾਂ ਹੀ ਕਹਿਣੀਆਂ ਹਨ। ਮਹਾਰਾਜਾ ਰਣਜੀਤ ਸਿੰਘ ਨੇ ਜਿਸ ਵੇਲੇ ਲਾਹੌਰ ਦਾ ਕਿਲ੍ਹਾ ਜਿੱਤਿਆ ਤਾਂ ਕਹਿੰਦੇ ਹਨ ਘੋੜੇ 'ਤੇ ਸਵਾਰ ਹੋ ਕੇ ਸ਼ਾਹੀ ਕਿਲ੍ਹੇ ਵੱਲ ਜਾ ਰਹੇ ਸਨ ਤਾਂ ਡੇਹਰਾ ਸਾਹਿਬ ਤੋਂ ਉਨ੍ਹਾਂ ਨੂੰ ਇਕ ਆਵਾਜ਼ ਆਈ। ਇੰਝ ਕਹਿ ਲਓ ਅੰਦਰੋਂ ਆਵਾਜ਼ ਆਈ ਕਿਉਂਕਿ ਸ਼ਾਹੀ ਕਿਲ੍ਹੇ ਦੇ ਬਿਲਕੁੱਲ ਸਾਹਮਣੇ ਡੇਹਰਾ ਸਾਹਿਬ ਹੈ ਅਤੇ ਉਸ ਨੂੰ ਆਵਾਜ਼ ਆਈ ਰੁਕ ਜਾ। ਮਹਾਰਾਜਾ ਰਣਜੀਤ ਸਿੰਘ ਰੁਕ ਗਏ ਅਤੇ ਉਸ ਆਵਾਜ਼ ਨੇ ਕਿਹਾ ਕਿ ਤਖ਼ਤ ਤੇ ਸ਼ਾਹੀ ਕਿਲ੍ਹੇ ਦੇ ਕਬਜ਼ੇ ਤੋਂ ਬਾਅਦ ਤੂੰ ਤਖ਼ਤ 'ਤੇ ਬੈਠਣ ਲੱਗਾ ਹੈਂ ਇਹ ਚਾਰ ਪ੍ਰਣ ਕਰਕੇ ਜਾਈਂ। ਉਸਦੇ ਅੰਦਰੋਂ ਆਵਾਜ਼ ਆਈ ਹੁਕਮ ਕਰੋ। ਕਹਿੰਦੇ ਨੇ ਪਹਿਲੀ ਆਵਾਜ਼ ਇਹ ਸੀ : ਅੰਮ੍ਰਿਤ ਵੇਲਾ ਨਾ ਖੁੰਝਾਈ। ਸੱਚ ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਜ਼ਿੰਦਗੀ ਅੰਮ੍ਰਿਤ ਵੇਲਾ ਨਹੀਂ ਖੁੰਝਾਇਆ। ਬਸ ਮੈਂ ਤਾਂ ਧਿਆਨ ਦਿਵਾਣ ਲੱਗਾ ਹਾਂ। ਉਹਦਾ ਰਾਜ ਦੇਖ ਲਉ, ਉਸਦਾ ਪਸਾਰਾ ਦੇਖ ਲਉ, ਉਸਦੀ ਸੂਝ ਦੇਖ ਲਓ, ਉਸ ਦਾ ਸਮਾਂ ਦੇਖ ਲਉ, ਪਰ ਸਾਰੀ ਜ਼ਿੰਦਗੀ ਉਸ ਨੇ ਅੰਮ੍ਰਿਤ ਵੇਲਾ ਨਹੀਂ ਖੁੰਝਾਇਆ। ਪਰ ਬਹੁਤਿਆਂ ਵਿਚੋਂ ਕਿਸੇ ਨੂੰ ਕਵਾਂ ਅੰਮ੍ਰਿਤ ਵੇਲਾ ਜ਼ਰੂਰੀ ਹੈ ਤਾਂ ਉਹ ਬਿਲਕੁੱਲ ਦਲੀਲਾਂ ਦੇਣੀਆਂ ਸ਼ੁਰੂ ਕਰ ਦਿੰਦੈ ਕਿ ਮੇਰੀ ਕਿਰਤ ਐਸੀ ਹੈ ਜਾਂ ਸਮਾਂ ਐਸਾ ਹੈ, ਮੈਂ ਐਸੇ ਧੰਦੇ ਵਿਚ ਹਾਂ। ਦੇਖੋ ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਜ਼ਿੰਦਗੀ ਵੇਲਾ ਨਹੀਂ ਖੁੰਝਾਇਆ। ਇਹ ਉਨ੍ਹਾਂ ਨੂੰ ਹੀ ਜੁਆਬ ਹੈ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਵੱਧ ਤਾਂ ਤੁਸੀਂ ਲੋਕ ਮਸਰੂਫ਼ ਨਹੀਂ ਹੋ। ਉਸ ਮਹਾਰਾਜਾ ਰਣਜੀਤ ਸਿੰਘ ਕੋਲ ਸਾਰੇ ਦੇਸ਼ ਦਾ ਭਾਰ ਸੀ। ਪਰ ਤੁਸੀਂ ਆਪਣੇ ਕੰਮਾਂ ਵਿਚ ਹੀ ਰੁਝੇ ਹੋਏ ਹੋ। ਜਿਹੜੇ ਮਹਾਰਾਜਾ ਰਣਜੀਤ ਸਿੰਘ ਦੀ ਜ਼ਿੰਦਗੀ ਤੋਂ ਵਾਕਫ਼ ਨਹੀਂ ਹਨ ਉਹੀ ਅਜਿਹੀਆਂ ਊਜਾਂ ਲਾਂਦੇ ਹਨ ਕਿ ਉਹ ਫਲ੍ਹਾਣੀ

ਜਗ੍ਹਾ ਜਾਂਦਾ ਸੀ, ਫਲਾਣੀ ਜਗ੍ਹਾ ਬੈਠਦਾ ਸੀ। ਪਰ ਦੇਖੋ ਉਹ ਰੋਜ਼ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰਦੇ, ਪਾਠ ਕਰਦੇ, ਨਿਤਨੇਮ ਕਰਦੇ, ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਦੇ, ਸੁਣਨ ਤੋਂ ਬਾਅਦ ਮੱਥਾ ਟੇਕਦੇ, ਮੱਥਾ ਟੇਕਣ ਤੋਂ ਬਾਅਦ ਇਹ ਰੋਜ਼ ਕਹਿਣਾ ਕਿ ਮੇਰੇ ਨਿਮਾਣੇ ਵਿਚ ਕੋਈ ਗੁਣ ਨਹੀਂ ਹੈ, ਇਹ ਤੁਹਾਡੀ ਬਖ਼ਸ਼ਿਸ਼ ਹੋਈ ਹੈ ਅਤੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦੀ ਕਲਗੀ ਨੂੰ ਆਪਣੀਆਂ ਅੱਖਾਂ ਨਾਲ ਛੁਹਾ ਕੇ ਫਿਰ ਉਹ ਸਾਰੀ ਜ਼ਿੰਦਗੀ ਦੇ ਜਾਂ ਸੰਸਾਰੀ ਕੰਮਾਂ 'ਤੇ ਜਾਂਦਾ ਸੀ। ਪਹਿਲੀ ਆਵਾਜ਼ ਇਹ ਸੀ ਜੋ ਮਹਾਰਾਜਾ ਰਣਜੀਤ ਸਿੰਘ ਨੂੰ ਤਖ਼ਤ ਉੱਤੇ ਬੈਠਣ ਸਮੇਂ ਆਖੀ ਸੀ।

ਦੂਸਰੀ ਆਵਾਜ਼ ਸੀ : ਤਖ਼ਤ ਲਾ ਕੇ ਨਾ ਬੈਠੀਂ ਕਿਉਂਕਿ ਤਖ਼ਤ 'ਤੇ ਸਾਡਾ ਇਕ ਹੀ ਹੈ ਉਹ ਅਕਾਲ ਤਖ਼ਤ ਹੈ। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਜੀ ਨੇ ਤਖ਼ਤ ਨਹੀਂ ਲਗਾਇਆ। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਤਖ਼ਤ 'ਤੇ ਨਹੀਂ ਬੈਠਾ। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਇਸ ਤਰ੍ਹਾਂ ਬੈਠਾ ਹੈ ਜਿਸ ਤਰ੍ਹਾਂ ਆਮ ਕੋਈ ਇਕ ਸਰਦਾਰ ਹੁੰਦਾ ਹੈ ਜਾ ਵੱਧ ਤੋਂ ਵੱਧ ਇਹ ਕਦੀ ਬੈਠਾ ਵੀ ਹੈ ਆਪਣੇ ਦਰਬਾਰ ਵਿਚ ਤਾਂ ਕੁਰਸੀ 'ਤੇ ਬੈਠਾ ਹੈ ਅਤੇ ਸਭ ਨੂੰ ਇਹ ਕਿਹਾ ਨੇ ਮੇਰੇ ਸਾਹਮਣੇ ਬੈਠੋ, ਕਿਸੇ ਨੂੰ ਇਹ ਨਹੀਂ ਨੇ ਕਿਹਾ ਕਿ ਕੋਈ ਵੱਧ ਚੌਖਟ ਵੱਲ ਨੂੰ ਦਰਬਾਰ ਲਗਾਓ ਕਿਉਂਕਿ ਹਿੰਦੁਸਤਾਨ ਦੇ ਅੰਦਰ ਜਾਂ ਦੁਨੀਆਂ ਦੇ ਜਿਹੜੇ ਬਾਦਸ਼ਾਹ ਸਨ ਉਹ ਦਰਬਾਰ ਚੌਖਟ ਤੇ ਵਾਧੂ ਲਾਉਂਦੇ ਸਨ ਪਰ ਰਣਜੀਤ ਸਿੰਘ ਨੇ ਇਹ ਕਦੀ ਨਹੀਂ ਕਿਹਾ ਕਿ ਤੁਸੀਂ ਸਾਰੀਆਂ ਮੇਰੀਆਂ ਹੀ ਗੱਲਾਂ ਕਰੋ ਜਾਂ ਤੁਸੀਂ ਸਾਰੇ ਮੇਰੀ ਚੌਖਟ ਦੇ ਵਿਚ ਮੇਰੀਆਂ ਕੌਡੀਆਂ ਹੋ ਜਾਂ ਤੁਸੀਂ ਮੇਰੀਆਂ ਪੁਤਲੀਆਂ ਵਾਂਗੂੰ ਹੋ, ਤੁਹਾਨੂੰ ਮੈਂ ਜਦ ਵੀ ਚਾਹਾਂ ਨਚਾ ਸਕਦਾ ਹਾਂ। ਭਾਵੇਂ ਅੱਜ ਦਾ ਵਜ਼ੀਰੇ ਆਜ਼ਮ ਹੈ, ਭਾਵੇਂ ਪੁਰਾਣਾ, ਉਹ ਸਾਰੇ ਦਰਬਾਰ ਇਸੇ ਤਰ੍ਹਾਂ ਲਗਾਂਦੇ ਸਨ ਕਿ ਜਿਵੇਂ ਚੌਖਟ ਵਿਛੀ ਹੁੰਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਇਕ ਦਰੀ ਵਿਛਾ ਦਿਆ ਕਰੋ, ਉਸ ਥਾਂ ਸਾਰੇ ਬੈਠ ਜਾਇਆ ਕਰੋ, ਹਾਂ ਇਤਨੀ ਕੁ ਇਹਤਿਆਤ ਕਰਦੇ ਸਨ ਮਹਾਰਾਜਾ ਰਣਜੀਤ ਸਿੰਘ ਕਿ ਦਰਬਾਰ ਲਗਾਣ ਵਾਲੇ ਕਹਿੰਦੇ ਸਨ ਸਾਹਮਣੇ ਉਹ ਬੈਠੇ ਜੋ ਇਲਮ ਦੋਸਤ ਹਨ, ਜਿਹੜੇ ਵਿਦਵਾਨ ਹਨ ਮੇਰੇ ਸਾਹਮਣੇ ਉਨ੍ਹਾਂ ਸਭ ਨੂੰ ਬਿਠਾਓ। ਸੱਜੇ ਪਾਸੇ ਉਹ ਜਰਨੈਲਾਂ ਨੂੰ ਬਿਠਾਂਦਾ ਸੀ, ਖੱਬੇ ਪਾਸੇ ਉਨ੍ਹਾਂ ਨੂੰ ਬਿਠਾਂਦਾ ਸੀ ਜਿਹੜੇ ਬਾਹਰਲੇ ਉਹਦੇ ਕਰਮਚਾਰੀ ਸਨ। ਆਪਣੇ ਬੇਟਿਆਂ ਨੂੰ ਹੁਕਮ ਦੇ ਰੱਖਿਆ ਸੀ ਤੁਸੀਂ ਮੇਰੇ ਸਾਹਮਣੇ ਨਹੀਂ ਬੈਠਣਾ ਅਤੇ ਕਿਸੇ ਵੇਲੇ ਵੀ ਆਪਣੇ ਬੇਟਿਆਂ ਨੂੰ ਇਸ ਤਰ੍ਹਾਂ ਇਜਾਜ਼ਤ ਨਹੀਂ ਸੀ ਦਿੱਤੀ ਕਿ ਜਿਵੇਂ ਸੰਸਾਰ ਦੇ ਲੋਕੀਂ ਤੁਸੀਂ ਦੇਖਦੇ ਹੋ, ਆਪਣੇ ਬੇਟਿਆਂ ਨੂੰ ਸਿਰ 'ਤੇ ਚੜ੍ਹਾ ਕੇ ਰੱਖਦੇ ਹਨ। ਕਿਸੇ ਵੀ ਰਾਜ ਦੀ ਤਬਾਹੀ ਦਾ ਕਾਰਨ ਵੀ ਕਈ ਵਾਰੀ ਇਹ ਬੇਟੇ ਹੀ ਬਣ ਜਾਂਦੇ ਹਨ। ਮਹਾਰਾਜਾ ਰਣਜੀਤ ਸਿੰਘ ਨੇ ਦੋ ਫ਼ੁਰਮਾਨ ਵੀ ਕੱਢੇ ਸਨ ਕਿ ਅਗਰ ਮੇਰੇ ਬੇਟੇ ਪੁੱਤਰਪੁਣੇ ਦਾ ਮਾਣ ਦੇਣ ਨਾਲ ਕੋਈ ਐਸਾ ਕੰਮ ਕਰਨ ਜੋ ਮੇਰੀ ਪ੍ਰਜਾ ਨੂੰ ਨੁਕਸਾਨ ਪਹੁੰਚਾਏ ਤਾਂ ਉਨ੍ਹਾਂ ਨੂੰ ਉਹੀ ਸਜ਼ਾ ਦੇਣੀ ਜਿਹੜੀ ਆਮ ਇਨਸਾਨ ਨੂੰ ਦਿੱਤੀ ਜਾਂਦੀ ਹੈ ਅਤੇ ਦੂਸਰਾ ਫ਼ੁਰਮਾਨ ਇਹ ਸੀ ਕਦੀ ਗ਼ਲਤੀ ਨਾਲ ਮੇਰੇ ਕੋਲੋਂ ਕਾਹਲੀ ਵਿਚ ਜਾਂ ਗੁੱਸੇ ਵਿਚ ਕੋਈ ਗ਼ਲਤ ਹੁਕਮ ਨਿਕਲ ਜਾਏ ਤਾਂ ਤਫ਼ਕੀਰ-ਏ-ਜ਼ੀਰੂਦੀਨ ਨੂੰ ਹੱਕ ਹੈ ਕਿ ਉਸ ਹੁਕਮ ਨੂੰ ਪਲਟਾ ਸਕੇ। ਮੈਂ ਕੋਈ ਰਾਜਾ

ਨਹੀਂ ਹਾਂ, ਮੈਂ ਕੋਈ ਐਸਾ ਹੁਕਮਰਾਨ ਨਹੀਂ ਹਾਂ ਜੋ ਗ਼ਲਤੀ ਨਹੀਂ ਕਰ ਸਕਦਾ। ਇਹ ਉਨ੍ਹਾਂ 'ਤੇ ਚੋਟ ਸੀ ਜਿਹੜੇ ਕਹਿੰਦੇ ਸਨ 'King can never do wrong'। ਇਹ ਉਨ੍ਹਾਂ ਉੱਤੇ ਚੋਟ ਸੀ ਜਿਹੜੇ ਬਾਦਸ਼ਾਹ ਬਣਨ ਤੋਂ ਬਾਅਦ ਕਹਿੰਦੇ ਹਨ ਕਿ ਜੋ ਅਸੀਂ ਆਖ ਦੇਈਏ ਉਹ ਹੀ ਠੀਕ ਹੈ। ਤਾਂ ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਨੇ ਉਹੀ ਆਵਾਜ਼ ਦਾ ਪਾਲਣ ਕੀਤਾ, ਪਰ ਇਕ ਗੱਲ ਉਸ ਨੇ ਨਾਲ ਜ਼ਰੂਰ ਕੀਤੀ ਕਿ ਕੁਰਸੀ 'ਤੇ ਬੈਠਦੇ ਸਨ ਤਾਂ ਪੁੱਛ ਲੈਂਦੇ ਸਨ ਬੈਠਣ ਵੇਲੇ ਕਿ ਮੇਰੀ ਸ੍ਰੀ ਦਰਬਾਰ ਸਾਹਿਬ ਵੱਲ ਪਿੱਠ ਤੇ ਨਹੀਂ ਹੋਈ। ਅਗਰ ਦਰਬਾਰ ਵਿਛਿਆ ਵੀ ਹੋਵੇ, ਦਰਬਾਰ ਲੱਗਾ ਵੀ ਹੋਵੇ, ਦਰੀਆਂ ਵਿਛੀਆਂ ਵੀ ਹੋਣ ਤੇ ਕੋਈ ਕੰਪਾਸ ਲਗਾ ਕੇ ਕਹਿ ਦੇਵੇ ਕਿ ਇਸ ਵੇਲੇ ਜੋ ਦਰੀ ਵਿਛੀ ਹੋਈ ਹੈ, ਤੁਸੀਂ ਕੁਰਸੀ 'ਤੇ ਬੈਠੇ ਹੋ ਤੁਹਾਡੀ ਪਿੱਠ ਸ੍ਰੀ ਦਰਬਾਰ ਸਾਹਿਬ ਵੱਲ ਹੈ। ਉਸੇ ਵੇਲੇ ਕਹਿੰਦੇ ਸਨ ਇਹ ਸਾਰਾ ਇੰਤਜ਼ਾਮ ਬਦਲੋ। ਮੈਂ ਆਪਣੀ ਜ਼ਿੰਦਗੀ ਅੰਦਰ ਦਰਬਾਰ ਸਾਹਿਬ ਵੱਲ ਪਿੱਠ ਨਹੀਂ ਕਰਨੀ ਅਤੇ ਆਪ ਨੂੰ ਤੇ ਪਤਾ ਹੀ ਹੈ ਪੈਨ ਤੁਰੇ ਨੇ ਫ਼ਰਾਂਸ ਤੋਂ ਇਕ ਕੁਰਸੀ ਐਸੀ ਬਣਾ ਕੇ ਦਿੱਤੀ ਕਿ ਜਿਸ ਵੇਲੇ ਮਹਾਰਾਜਾ ਰਣਜੀਤ ਸਿੰਘ ਬਹਿੰਦੇ ਸਨ ਕੁਰਸੀ ਭੌਂ ਜਾਂਦੀ ਸੀ ਅਤੇ ਉਸ ਦਾ ਮੂੰਹ ਸ੍ਰੀ ਦਰਬਾਰ ਸਾਹਿਬ ਵੱਲ ਹੋ ਜਾਂਦਾ ਸੀ। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਜੀ ਨੇ ਦਰਬਾਰ ਸਾਹਿਬ ਵੱਲ ਪਿੱਠ ਨਹੀਂ ਕੀਤੀ ਅਤੇ ਇਸ ਦੂਸਰੇ ਹੁਕਮ ਨੂੰ ਪੂਰਾ ਕੀਤਾ ਕਿ ਤੂੰ ਤਖ਼ਤ ਲਗਾ ਕੇ ਨਾ ਬੈਠੀਂ।

ਤੀਸਰਾ ਹੁਕਮ ਇਹ ਹੋਇਆ ਸੀ ਹਿੰਦੂ, ਮੁਸਲਮਾਨ, ਸਿੱਖ, ਈਸਾਈ ਹਰ ਇਕ ਧਰਮ ਨੂੰ ਇਕ ਕਰਕੇ ਜਾਣੀ। ਇਸ ਉੱਤੇ ਹੁਣ ਕੋਈ ਬਹਿਸ ਹੈ ਈ ਨਹੀਂ ਹੈ। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਨੇ ਕਿਸੇ ਨਾਲ ਦੁਰ-ਵਿਵਹਾਰ ਨਹੀਂ ਕੀਤਾ ਅਤੇ ਹਰ ਇਕ ਨਾਲ ਪਿਆਰ ਕੀਤਾ ਭਾਵੇਂ ਉਹ ਕਿਸੇ ਧਰਮ ਦਾ ਹੈ, ਭਾਵੇਂ ਕਿਸੇ ਜਾਤੀ ਦਾ ਹੈ, ਭਾਵੇਂ ਕਿਸੇ ਨਸਲ ਦਾ ਹੈ। ਇਥੋਂ ਤੱਕ ਲਿਖਿਆ ਹੈ ਕਿ ਜੋ ਵੀ ਉਸ ਕੋਲ ਆਉਂਦਾ ਸੀ ਇਤਨਾ ਪਿਆਰ ਲੈ ਕੇ ਜਾਂਦਾ ਸੀ ਕਿ ਉਹ ਉਥੋਂ ਦਾ ਹੀ ਬਣ ਜਾਂਦਾ ਸੀ। ਇਸ ਲਈ ਇਹ ਤੀਸਰਾ ਹੁਕਮ ਜਿਹੜਾ ਉਹਦੇ ਕੰਨੀਂ ਪਿਆ ਉਸ ਦਾ ਉਸ ਨੂੰ ਵੀ ਇਲਮ ਸੀ।

ਚੌਥਾ ਹੁਕਮ ਇਹ ਸੀ ਕਿ ਇਨਸਾਨੀ ਜੀਵਨ ਦੀ ਕਦਰ ਕਰੀਂ, ਇਨਸਾਨੀ ਜੀਵਨ ਸਭ ਤੋਂ ਉੱਤਮ ਹੈ। ਕਿਉਂਕਿ ਰੋਜ਼ ਤੁਸੀਂ ਦੁਹਰਾਂਦੇ ਹੋ ਕਿ 'ਭਈ ਪਰਾਪਤਿ ਮਾਨੁਖ ਦੇਹੁਰੀਆ'। ਸਾਰੀ ਜ਼ਿੰਦਗੀ ਮਹਾਰਾਜਾ ਰਣਜੀਤ ਸਿੰਘ ਨੇ ਚਾਲੀ ਸਾਲ ਦੇ ਰਾਜ ਅੰਦਰ ਇਕ ਆਦਮੀ ਨੂੰ ਵੀ ਫਾਂਸੀ ਦੇ ਰੱਸੇ 'ਤੇ ਨਹੀਂ ਚੜ੍ਹਾਇਆ, ਇਕ ਨੂੰ ਵੀ ਗੋਲੀ ਨਹੀਂ ਮਾਰੀ, ਇਕ ਨੂੰ ਵੀ ਸਜ਼ਾ-ਏ-ਮੌਤ ਨਹੀਂ ਦਿੱਤੀ। ਬਸ ਇਹੀ ਉਸ ਦੀ ਵਡਿਆਈ ਸੀ ਜਿਹੜੀ ਸੰਸਾਰ ਨੂੰ ਦੱਸ ਸਕੀਏ ਕਿ ਸਿੱਖ ਰਾਜ ਕੀ ਸੀ? ਉਸ ਵੇਲੇ ਇੰਗਲਿਸਤਾਨ ਵਰਗੇ ਮੁਲਕ ਅੰਦਰ, ਉਸ ਰਾਜ ਅੰਦਰ ਜਿਸ ਨੂੰ ਡੈਮੋਕਰੇਸੀ ਦਾ ਗ੍ਰਿਲ ਕਹਿੰਦੇ ਹਨ, ਪੰਘੂੜਾ ਕਹਿੰਦੇ ਹਨ, ਉਸ ਮੁਲਕ ਅੰਦਰ 132 ਜ਼ੁਲਮਾਂ ਨੂੰ ਕਰਨ ਦੀ ਸਜ਼ਾ ਮੌਤ ਸੀ। ਜੇ ਕਿਸੇ ਗੋਲੀ ਚਲਾ ਲਈ, ਤਾਂ ਉਸ ਨੂੰ ਫਾਂਸੀ ਦੀ ਸਜ਼ਾ ਸੀ। ਇਸੇ ਤਰ੍ਹਾਂ ਹੋਰ 132 ਤਰ੍ਹਾਂ ਦੇ ਜ਼ੁਲਮ ਕਰਨ ਵਾਲਿਆਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ ਅਤੇ ਹੁਣ ਇਹ

ਕਹਿਣ ਦੀ ਲੋੜ ਨਹੀਂ ਹੈ ਕਿ ਇਸਲਾਮੀ ਦੇਸ਼ਾਂ ਵਿਚ ਕੀ ਹੋ ਰਿਹਾ ਹੈ ? ਸਿਰਫ਼ ਇਕੋ ਹੀ ਇਨ੍ਹਾਂ ਮੁਲਕਾਂ ਦੀ ਗੱਲ ਦੇਖ ਲਉ। ਤਹਿਰਾਨ ਵਰਗੇ ਮੁਲਕ ਨੂੰ ਦੇਖੋ, ਉਥੋਂ ਦਾ ਅੱਜ ਦਾ ਬਾਦਸ਼ਾਹ ਜੋ ਸਭ ਤੋਂ ਆਪਣੇ ਆਪ ਨੂੰ ਤਾਕਤਵਰ ਸਮਝਦਾ ਹੈ, ਉਸ ਦਾ ਨਾਂ ਖੁਮੈਣੀ ਹੈ, ਉਹ ਨਾਸ਼ਤਾ ਰੋਜ਼ ਤਾਂ ਕਰਦਾ ਹੈ, ਕੋਈ ਅੱਠਾਂ ਬੰਦਿਆਂ ਨੂੰ ਮਾਰ ਕੇ ਜਾਂ ਉਨ੍ਹਾਂ ਨੂੰ ਕੋਈ ਭਿਆਨਕ ਸਜ਼ਾ ਸੁਣਾ ਨਾ ਦੇਵੇ ਉਹਨੂੰ ਤੇ ਨਾਸ਼ਤਾ ਈ ਹਜ਼ਮ ਨਹੀਂ ਹੁੰਦਾ ਅਤੇ ਇਹ ਮਹਾਰਾਜਾ ਰਣਜੀਤ ਸਿੰਘ ਦੇਖੋ ਇਹ ਕਿਤਨੀ ਇਨਸਾਨੀ ਜੀਵਨ ਦੀ ਕਦਰ ਕਰਦੇ ਸਨ। ਉਨ੍ਹਾਂ ਦੇ ਰਾਜ ਵਿਚ ਚਾਲ੍ਹੀ ਸਾਲ ਕਿਸੇ ਨੂੰ ਸਜ਼ਾ ਫਾਂਸੀ ਦੀ ਨਹੀਂ ਹੋਈ, ਕਦੀ ਮੌਤ ਦੀ ਸਜ਼ਾ ਨਹੀਂ ਸੁਣਾਈ ਗਈ। ਇਸ ਤੋਂ ਵੱਡਾ ਰਾਜ ਕਿਹੜਾ ਸੰਸਾਰ 'ਤੇ ਹੋਏਗਾ। ਇਸ ਲਈ ਉਸ ਨੂੰ ਯਾਦ ਆਉਂਦਿਆਂ ਹਿਰਦੇ ਅੰਦਰ ਇਹ ਖ਼ਿਆਲ ਪੈਦਾ ਹੋ ਜਾਂਦਾ ਹੈ ਤਾਂ ਹੀ ਅਸੀਂ ਰੋਜ਼ ਦੁਹਰਾਂਦੇ ਹਾਂ : 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ।' ਕੋਈ ਐਸਾ ਰਾਜ ਵੀ ਹੈ ਇਸ ਸੰਸਾਰ ਦੇ ਅੰਦਰ ਜੋ ਇਸ ਦਾ ਮੁਕਾਬਲਾ ਕਰ ਸਕੇ। ਖ਼ੁਸ਼ਾਮਦੀਆਂ ਦੀ ਦੁਨੀਆਂ ਬੜੀ ਅਜੀਬ ਜਿਹੀ ਦੁਨੀਆਂ ਹੁੰਦੀ ਹੈ। ਧਿਆਨ ਸਿੰਘ ਨੇ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੂੰ ਕਹਿ ਦਿੱਤਾ ਕਿ ਤੁਸੀਂ ਇਹ ਕਮਰਕੱਸਾ ਕਿਉਂ ਹਰ ਵੇਲੇ ਲਾਈ ਰੱਖਦੇ ਹੋ ? ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਬਣਨ ਵੇਲੇ ਤੋਂ ਬਾਅਦ ਵੀ ਕਮਰਕੱਸਾ ਨਹੀਂ ਉਤਾਰਿਆ ਤਾਂ ਪੁੱਛਿਆ ਧਿਆਨ ਸਿੰਘ ਨੇ ਤੁਸੀਂ ਕਮਰਕੱਸਾ ਕਿਉਂ ਨਹੀਂ ਉਤਾਰਦੇ, ਤੁਸੀਂ ਤੇ ਹੁਣ ਪੰਜਾਬ ਦੇ ਮਾਲਕ ਹੋ। ਤਾਂ ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗੇ : ਧਿਆਨ ਸਿਹਾਂ, ਕਦੀ ਨਾਨਕ ਸ਼ਾਹੀ ਸਿੱਕਾ ਦੇਖਿਆ ਈ, ਮੋਹਰ ਕਦੀ ਦੇਖੀ ਆ, ਦੇਗ ਤੇਗ਼ ਫ਼ਤਹਿ ਨਿਸ਼ਾਨ ਕਦੀ ਦੇਖਿਆ ਈ, ਇਹ ਸਰਕਾਰ ਤੇ ਖ਼ਾਲਸਾ ਦੀ ਹੈ, ਮੈਂ ਤੇ ਖ਼ਾਲਸਾ ਰਾਜ ਦਾ ਇਕ ਸੇਵਕ ਹਾਂ ਤੇ ਸੇਵਕ ਨੂੰ ਹਮੇਸ਼ਾ ਕਮਰਕੱਸਾ ਈ ਪਾ ਕੇ ਰੱਖਣਾ ਚਾਹੀਦਾ ਹੈ ਤਾਂਕਿ ਕਦੀ ਇਹ ਖ਼ਿਆਲ ਪੈਦਾ ਨਾ ਹੋ ਜਾਏ ਉਸਦੇ ਮਨ ਅੰਦਰ ਕਿ ਹੁਕਮ ਇਹ ਚਾਹੀਦਾ ਹੈ। ਪਰ ਅੱਜ ਦੀ ਦੁਨੀਆਂ ਦੇ ਅੰਦਰ ਜੇ ਕਿਸੇ ਕੋਲ ਥੋੜ੍ਹੀ ਜਿਹੀ ਤਾਕਤ ਆ ਜਾਏ ਜੋ ਦੁਨੀਆਂ 'ਤੇ ਦੇਖ ਰਹੇ ਓ, ਸੁਣ ਰਹੇ ਓ, ਦੁਹਰਾਣ ਦੀ ਲੋੜ ਨਹੀਂ ਹੈ।

ਉਸ ਰਾਜ ਦੇ ਵੇਲੇ ਵੀ ਕਹਾਣੀ ਇਹੋ ਹੀ ਸੀ। ਇਕ ਐਸੀ ਵਾਰਤਾ ਜਾਂ ਅਖਾਣ ਅਜੇ ਤੱਕ ਪ੍ਰਚਲਿਤ ਹੈ ਕਿ ਮਹਾਰਾਜਾ ਰਣਜੀਤ ਸਿੰਘ ਲੋਕਾਂ ਵਿਚ ਜਾਣ ਲੱਗ ਪਏ ਸਨ ਉਨ੍ਹਾਂ ਦੀਆਂ ਖ਼ਬਰਾਂ ਲੈਣ ਵਾਸਤੇ ਅਤੇ ਹਾਲਾਤ ਦੇਖਣ ਲਈ ਕਿ ਮੇਰੇ ਰਾਜ ਵਿਚ ਕੀ ਹੋ ਰਿਹੈ ? ਇਸ ਕੰਮ ਲਈ ਬੰਦੇ ਵੀ ਰੱਖੇ ਗਏ ਸਨ। ਇਕ ਨੇ ਸਵੇਰ ਵੇਲੇ ਆਣ ਕੇ ਖ਼ਬਰ ਦਿੱਤੀ ਮਹਾਰਾਜ ਨੂੰ ਕਿ ਇਕ ਨੀਵੀਂ ਜ਼ਾਤ ਦੀ ਔਰਤ ਜਿਸ ਨੂੰ ਤੁਸੀਂ ਚੂੜ੍ਹੀ ਕਹਿੰਦੇ ਹੋ ਉਹ ਤੁਹਾਨੂੰ ਗਾਲ੍ਹੀਆਂ ਦੇ ਰਹੀ ਸੀ, ਇਹਨੂੰ ਸਜ਼ਾ ਦਿਉ। ਮਹਾਰਾਜਾ ਰਣਜੀਤ ਸਿੰਘ ਬੜਾ ਹੈਰਾਨ ਹੋਇਆ ਕਿ ਮੈਨੂੰ ਗਾਲ੍ਹੀ ਕੌਣ ਦੇ ਰਿਹਾ ਸੀ ? ਜਸੂਸ ਆ ਕੇ ਕਹਿੰਦੈ : ਉਹ ਜ਼ਾਤ ਦੀ ਚੂਹੜੀ ਹੈ, ਕੱਲ੍ਹ ਰਾਤ ਨੂੰ ਉਹ ਗਾਲ੍ਹੀਆਂ ਦੇ ਰਹੀ ਸੀ। ਪੁੱਛਿਆ ਰਣਜੀਤ ਸਿੰਘ ਨੇ ਬੁਲਾ ਕੇ, ਮਾਈ ਤੂੰ ਮੈਨੂੰ ਕਿਉਂ ਗਾਲ੍ਹੀ ਦੇ ਰਹੀ ਸੀ ? ਉਹ ਕਹਿੰਦੀ ਹੈ ਮੇਰਾ ਬੱਚਾ ਸੌਂਦਾ ਨਹੀਂ ਸੀ, ਮੇਰਾ ਬੱਚਾ ਰੋ ਰਿਹਾ ਸੀ, ਰੋਂਦੇ ਰੋਂਦੇ ਬੱਚੇ ਨੂੰ ਮੈਂ ਚੁੱਪ ਕਰਾ ਰਹੀ ਸਾਂ, ਚੁੱਪ ਕਰਾਂਦੇ ਕਰਾਂਦੇ ਮੈਂ ਲੋਰੀ ਦੇ ਰਹੀ ਸਾਂ। ਇਹ ਮੈਂ ਲੋਰੀ ਪਈ ਦਿੰਦੀ ਸਾਂ ਤੁਹਾਡਿਆਂ

ਅਹਿਲਕਾਰਾਂ ਨੇ, ਤੁਹਾਡਿਆਂ ਖ਼ੁਫ਼ੀਆਂ ਨੇ, ਤੁਹਾਡਿਆਂ ਇਨ੍ਹਾਂ ਜਾਸੂਸਾਂ ਨੇ ਇਹ ਗੱਲ ਸੁਣੀ ਹੈ ਤਾਂ ਗੁੱਸਾ ਕਰਦੇ ਹਨ। ਮੈਂ ਤੁਹਾਨੂੰ ਕੋਈ ਗਾਲ੍ਹ ਨਹੀਂ ਕੱਢੀ ਸੀ। 'ਕੀ ਲੋਰੀ ਦੇਂਦੀ ਪਈ ਸੀ?' ਰਣਜੀਤ ਸਿੰਘ ਕਹਿਣ ਲੱਗੇ ਮਾਈ ਸੁਣਾ ਕਿਹੜੀ ਲੋਰੀ ਤੂੰ ਦੇਂਦੀ ਪਈ ਸੀ। ਮਾਈ ਸੁਣਾਨ ਲੱਗੀ ਤੇ ਕਹਿਣ ਲੱਗੀ: ਮੈਂ ਰਾਤ ਨੂੰ ਕਹਿੰਦੀ ਪਈ ਸਾਂ : 'ਆਕੜ ਮੁੰਡਿਆ ਆਕੜ ਰਣਜੀਤ ਸਿੰਘ ਤੇਰਾ ਚਾਕਰ, ਸਦਾ ਤੇਰੀ ਦਾਈ, ਮੈਂ ਦਾਦਕੋਂ ਦੌੜਦੀ ਆਈ, ਤੂੰ ਰੌਂਦਾ ਕਿਉਂ ਪਿਐਂ' ਮੈਂ ਤੇ ਇਹ ਕਹਿੰਦੀ ਸਾਂ। ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗਾ : 'ਮਾਈ ਤੂੰ ਹੀ ਸਮਝਦੀਂ ਹੈਂ ਕਿ ਰਾਜ ਕੈਸਾ ਹੋਣਾ ਚਾਹੀਦਾ ਹੈ। ਤੈਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ, ਤੈਨੂੰ ਤੇ ਇਸ ਵੇਲੇ ਇਨਾਮ ਮਿਲਣਾ ਚਾਹੀਦੈ। ਇਨ੍ਹਾਂ ਜਾਸੂਸਾਂ ਨੂੰ ਸਮਝ ਨਹੀਂ ਆਈ ਤੇਰਾ ਤੇ ਇਹ ਮਤਲਬ ਸੀ ਆ ਮੁੰਡਿਆ ਕਿਉਂ ਰੋਂਦਾ ਪਿਐਂ, ਰੋ ਕੇ ਸੌਣ ਦੀ ਕੀ ਤੈਨੂੰ ਆਦਤ ਪੈ ਗਈ ਹੈ, ਆਕੜ ਮੁੰਡਿਆ ਆਕੜ, ਤੂੰ ਖ਼ੁਸ਼ ਹੋ ਸਗੋਂ, ਰਣਜੀਤ ਸਿੰਘ ਤੇਰਾ ਚਾਕਰ ਹੈ। ਰਣਜੀਤ ਸਿੰਘ ਤੇਰਾ ਨੌਕਰ ਹੈ, ਤੇਰੀ ਰਾਖੀ ਕਰਨ ਵਾਲਾ ਹੈ ਕਿਉਂਕਿ ਤੂੰ ਉਸ ਦੇ ਰਾਜ ਵਿਚ ਪੈਦਾ ਹੋਇਆ ਹੈਂ। ਸਦਾ ਕੌਰ ਤੇਰੀ ਦਾਈ ਜਿਹੜੀ ਉਹਦੀ ਸੱਸ ਹੈ ਉਹ ਤੇਰੀ ਦਾਈ ਹੈ, ਮੈਂ ਤੇਰੇ ਕੋਲ ਦੌੜਦੀ ਆਈ ਹਾਂ, ਉਹਦੀ ਜਿਹੜੀ ਘਰ ਵਾਲੀ ਹੈ ਉਹ ਤੇਰੀ ਸੇਵਾ ਲਈ ਖੜੀ ਹੈ ਤੂੰ ਕਿਉਂ ਰੋ ਰਿਹਾ ਹੈਂ। ਹੁਣ ਤੁਸੀਂ ਦੇਖ ਲਉ ਜਿਸ ਕਿਸੀ ਦਾ ਕਦੀ ਰਾਜ ਹੋ ਜਾਏ ਉਹਦੀ ਘਰਵਾਲੀ ਦੀ ਸ਼ਕਲ ਦੇਖਿਆ ਕਰੋ, ਉਸਦੀ ਸੱਸ ਦੀ ਸ਼ਕਲ ਦੇਖਿਆ ਕਰੋ, ਉਹਦੇ ਰਿਸ਼ਤੇਦਾਰਾਂ ਦੀ ਸ਼ਕਲ ਦੇਖਿਆ ਕਰੋ। ਆਕੜਨਾ ਤੇ ਉਸ ਰਾਜ ਕਰਨ ਵਾਲੇ ਨੂੰ ਚਾਹੀਦਾ ਹੈ ਪਰ ਦੇਖੋ ਰਾਜਾ ਤੇ ਰਣਜੀਤ ਸਿੰਘ ਹੋਵੇ ਜਿਸ ਦੇ ਰਾਜ ਦੇ ਅੰਦਰ ਬੱਚੇ ਵੀ ਆਕੜ ਰਹੇ ਹਨ। ਉਹ ਖ਼ੁਸ਼ ਹਨ ਕਿ ਸਾਡਾ ਰਾਜਾ ਰਣਜੀਤ ਸਿੰਘ ਹੈ। ਉਸਦੇ ਰਾਜ ਵਿਚ ਛੋਟਾ ਜਿਹਾ ਬੱਚਾ ਵੀ ਫ਼ਖ਼ਰ ਤੇ ਸੁਰੱਖਿਅਤ ਮਹਿਸੂਸ ਕਰਦਾ ਹੈ। ਬਸ ਇਹੀ ਫ਼ਰਕ ਹੈ ਰਣਜੀਤ ਸਿੰਘ ਦੇ ਰਾਜ ਦਾ ਜਿਸ ਨੂੰ ਅਸੀਂ ਹੁਣ ਵੀ ਯਾਦ ਪਏ ਕਰਦੇ ਹਾਂ, ਜਿਸ ਨੂੰ ਹਰ ਵੇਲੇ ਸਾਡੇ ਸਾਹਮਣੇ ਯਾਦ ਕੀਤਾ ਜਾ ਰਿਹਾ ਹੈ। ਐਸਾ ਰਾਜ ਕੇਵਲ ਗੁਰੂ ਪਾਤਸ਼ਾਹ ਦੀ ਮਿਹਰ ਨਾਲ ਹੀ ਬਣਾਇਆ ਗਿਆ। ਫਿਰ ਇਕ ਇਹ ਵੀ ਸੁਆਲ ਆਉਂਦਾ ਹੈ ਕਿ ਰਾਜ ਚਲਾ ਇਸ ਤਰ੍ਹਾਂ ਕਿਉਂ ਗਿਆ। ਇਸ ਦੇ ਕਈ ਕਾਰਨ ਸਨ ਪਰ ਇਕ ਕਾਰਨ ਇਹ ਵੀ ਸੀ ਜਦ ਰਾਜ ਉਨ੍ਹਾਂ ਦੇ ਹੱਥ ਵਿਚ ਚਲਾ ਗਿਆ ਜਾਂ ਉਨ੍ਹਾਂ ਤਾਕਤਾਂ ਕੋਲ ਚਲਾ ਗਿਆ ਜਾਂ ਜੋ ਰੋਗੀ ਸਨ ਜਾਂ ਜੋ ਫੂਹੜ ਸਨ ਜਾਂ ਜੋ ਬੇਵਕੂਫ਼ ਸਨ, ਜਾਂ ਜੋ ਬਦਮਾਸ਼ ਸਨ, ਜਿਸ ਵੇਲੇ ਇਨ੍ਹਾਂ ਦੇ ਹੱਥ ਤਾਕਤ ਚਲੀ ਜਾਏ ਤਾਂ ਉਸ ਵੇਲੇ ਬਣੇ ਬਣਾਏ ਰਾਜ ਦਾ, ਬਣੇ ਬਣਾਏ ਘਰ ਦਾ, ਬਣੀਆਂ ਬਣਾਈਆਂ ਚੀਜ਼ਾਂ ਸਾਰੀਆਂ ਢਹਿ ਜਾਂਦੀਆਂ ਨੇ : 'ਗੰਢੇਦਿਆਂ ਛਿਅ ਮਾਹ ਤੂੜੇਂਦਿਆਂ ਇਕ ਖਿਨੇਹ'। ਪਤਾ ਹੀ ਨਹੀਂ ਲੱਗਾ ਟੁੱਟ ਕਿਸ ਤਰ੍ਹਾਂ ਗਿਆ ਇਹ ਰਾਜ ਅਤੇ ਇਸ ਰਾਜ ਦੀ ਯਾਦ ਸਾਨੂੰ ਤਾਂ ਆ ਰਹੀ ਹੈ ਕਿਉਂਕਿ ਉਸ ਰਣਜੀਤ ਸਿੰਘ ਨੇ ਉਹ ਜਿੱਥੇ ਵੀ ਬੈਠਾ ਹੈ, ਜਿੱਥੇ ਵੀ ਗਿਆ ਹੈ ਉਸ ਨੇ ਗੁਰੂ ਕਦੀ ਨਹੀਂ ਵਿਸਾਰਿਆ, ਗੁਰਦੁਆਰਾ ਕਦੀ ਨਹੀਂ ਵਿਸਾਰਿਆ। ਸਭ ਤੋਂ ਵੱਡੀ ਗੱਲ ਜਿਹੜੀ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਵਿਚ ਦੇਖੋਗੇ, ਉਹ ਹੈ ਗ੍ਰੰਥੀ ਨੂੰ ਕਿਸੇ ਦਾ ਮੁਥਾਜ ਨਹੀਂ ਰਹਿਣ ਦਿੱਤਾ। ਅੱਜ ਗ੍ਰੰਥੀ ਵਿਚਾਰਾ ਮੁਥਾਜ ਹੋ ਜਾਂਦੈ, ਗ੍ਰੰਥੀ ਨੂੰ ਦੇਖਣਾ

ਪੈਂਦੈ ਸ਼ਾਇਦ ਸੰਗਤ ਨਾਰਾਜ਼ ਨਾ ਹੋ ਜਾਏ, ਗ੍ਰੰਥੀ ਵਿਚਾਰੇ ਨੂੰ ਦੇਖਣਾ ਪੈਂਦੈ ਸ਼ਾਇਦ ਪ੍ਰਬੰਧਕ ਨਾਰਾਜ਼ ਨਾ ਹੋ ਜਾਏ। ਇਹ ਗੱਲ ਮਹਾਰਾਜਾ ਰਣਜੀਤ ਸਿੰਘ ਸਮਝ ਗਿਆ ਹਰ ਗੁਰਦੁਆਰੇ ਦੇ ਨਾਲ ਜਾਗੀਰ ਲਾ ਦਿੱਤੀ ਤਾਂ ਕਿ ਗ੍ਰੰਥੀ ਸੁਤੰਤਰ ਹੋ ਜਾਏ ਅਤੇ ਸੁਤੰਤਰ ਹੋ ਕੇ ਸਿੱਖੀ ਦੀ ਬਾਤ ਕਰੇ, ਕਿਸੇ ਦੀ ਗੋਲਕ ਵੱਲ ਦੇਖ ਕੇ ਬਾਤ ਨਾ ਕਰੇ। ਇਹ ਵੀ ਤੁਸੀਂ ਦੇਖੋਗੇ ਸਾਡੇ ਗ੍ਰੰਥੀ ਕੈਸੇ ਸਨ, ਕਿਸ ਥਾਂ ਤੋਂ ਬੋਲਦੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਦੀ ਇਹ ਸਾਖੀ ਸੁਣਾ ਕੇ ਮੈਂ ਜਿਸ ਮੰਤਵ ਲਈ ਅੱਜ ਆਪ ਨਾਲ ਗੱਲ ਸਾਂਝੀ ਕਰਨੀ ਹੈ, ਅਸੀਂ ਥੋੜ੍ਹੇ ਜਿਹੇ ਸਮੇਂ ਅੰਦਰ ਬਾਤ ਕਰਨੀ ਹੈ। ਇਹ ਇਕ ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਵਨ ਦੀ ਘਟਨਾ ਹੈ। ਆਪ ਜਾ ਰਹੇ ਸਨ ਕਿਲ੍ਹਾ ਫ਼ਤਹਿ ਕਰਨ ਲਈ, ਇਕ ਬੜਾ ਸਖ਼ਤ ਕਿਲ੍ਹਾ ਹੈ ਪੰਜਾਬ ਦਾ ਜੋ ਸ਼ੰਕਰਗੜ੍ਹ ਦਾ ਕਿਲ੍ਹਾ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਫ਼ਤਹਿ ਨਹੀਂ ਸੀ ਹੋ ਰਿਹਾ। ਇਸ ਦੇ ਰਸਤੇ ਅੰਦਰ ਇਕ ਡੇਰਾ ਆਉਂਦਾ ਸੀ। ਉਸ ਡੇਰੇ ਦੇ ਸਰਨਾਗਤ ਅੱਡਣਸ਼ਾਹੀ ਸਨ। ਰਣਜੀਤ ਸਿੰਘ ਉਨ੍ਹਾਂ ਸੇਵਕਾਂ ਨੂੰ, ਉਨ੍ਹਾਂ ਜੱਥੇ ਦੇ ਸੇਵਾ ਪੰਥੀਆਂ ਨੂੰ ਕਹਿਣ ਲੱਗਾ, ਤੁਸੀਂ ਅਰਦਾਸ ਕਰੋ ਮੇਰਾ ਕਿਲ੍ਹਾ ਜਿੱਤਿਆ ਜਾਏ। ਉਨ੍ਹਾਂ ਅਰਦਾਸ ਕੀਤੀ, "ਜਿਸ ਮੁਹਿੰਮ 'ਤੇ ਤੇਰਾ ਸਿੱਖ ਚੜ੍ਹ ਰਿਹਾ ਹੈ, ਉਸ 'ਤੇ ਇਹ ਬਖ਼ਸ਼ਿਸ਼ ਕਰਨਾ ਉਹ ਜਿੱਤ ਜਾਏ।" ਮੁਹਿੰਮ ਜਿੱਤੀ ਗਈ, ਵਾਪਿਸ ਆਇਆ ਰਣਜੀਤ ਸਿੰਘ ਤੇ ਕਹਿਣ ਲੱਗਾ ਉਨ੍ਹਾਂ ਸੇਵਾ ਪੰਥੀਆਂ ਸੇਵਾਦਾਰਾਂ ਨੂੰ, ਤੁਹਾਡੀ ਅਰਦਾਸ ਦਰਗਾਹ 'ਤੇ ਪੁੱਜੀ ਹੈ। ਮੈਂ ਚਾਹੁੰਦਾ ਹਾਂ ਇਸ ਗੁਰਦੁਆਰੇ ਦੇ ਨਾਲ ਜਗੀਰ ਲਗਾ ਦਿਆਂ ਪਰ ਦੇਖੋ ਤਾਂ ਕੈਸੇ ਸਾਡੇ ਇਹ ਪੁਰਾਣੇ ਸੇਵਾ ਪੰਥੀ ਹੁੰਦੇ ਸਨ, ਦੇਖੋ ਇਹ ਕੈਸੇ ਲੋਕ ਸਿਆਣੇ ਸਨ, ਕੈਸੇ ਇਹ ਸਰਬਰਾਹ ਸਨ, ਕੈਸੇ ਇਹ ਮਹਾਂਪੁਰਸ਼ ਸਨ। ਉਹ ਰਣਜੀਤ ਸਿੰਘ ਨੂੰ ਬੁਲਾ ਕੇ ਕਹਿਣ ਲੱਗੇ, ਜਿਸ ਵੇਲੇ ਰਣਜੀਤ ਸਿੰਘ ਨੇ ਕਿਹਾ ਤੁਹਾਡੇ ਗੁਰਦੁਆਰੇ ਦੇ ਨਾਂ ਜਾਗੀਰ ਲਗਾ ਦਿਆਂ ਤਾਂ ਉਹ ਕਹਿਣ ਲੱਗੇ, "ਰਣਜੀਤ ਸਿਹਾਂ ਜਾਂਦੀ ਵਾਰੀ ਤੇ ਮਾਂਗਤ ਸੈਂ ਇਹ ਹੁਣ ਤੂੰ ਦਾਤਾ ਕਿਸ ਤਰ੍ਹਾਂ ਬਣ ਗਿਆ ਹੈਂ ? ਜਾਂਦੀ ਵਾਰੀ ਤਾਂ ਕਹਿੰਦਾ ਸੀ ਮੇਰੀ ਅਰਦਾਸ ਕਰੋ, ਹੁਣ ਇਹ ਦੇਣ ਵਾਲਾ ਕਿਵੇਂ ਬਣ ਆਇਐ।" ਮੈਂ ਇਹੀ ਗੱਲ ਰਣਜੀਤ ਸਿੰਘ ਦੀ ਤਾਂ ਆਪ ਦੇ ਅੱਗੇ ਦੁਹਰਾਣ ਲੱਗਾ ਹਾਂ। ਕਿਉਂਕਿ ਅਸੀਂ ਇਹ ਜਾਣ ਲਈਏ ਦੇਣਹਾਰ ਤੇ ਕੇਵਲ ਉਹ ਪ੍ਰਮਾਤਮਾ ਹੈ। ਇਹੀ ਤੁਹਾਡੇ ਹਿਰਦੇ ਵਿਚ ਪਾਣੀ ਵੀ ਹੈ, ਜਿਸ ਵੇਲੇ ਮਹਾਰਾਜ ਦੇ ਸਾਹਮਣੇ ਹੀ ਅਸੀਂ ਇਹ ਕਹਿਣਾ ਸ਼ੁਰੂ ਕਰ ਦਿੰਦੇ ਹਾਂ, ਪਹਿਲਾਂ ਗੁਰੂ ਕੋਲੋਂ ਮੰਗਦੇ ਹਾਂ, ਅਰਦਾਸ ਕਰਦੇ ਹਾਂ ਪਰ ਫਿਰ ਜਿਸ ਵੇਲੇ ਉਹ ਚੀਜ਼ ਸਾਨੂੰ ਪ੍ਰਾਪਤ ਹੋ ਜਾਂਦੀ ਹੈ ਇਸ ਨੂੰ ਵਾਪਿਸ ਕਰਨ ਲੱਗਦੇ ਹਾਂ ਤਾਂ ਇਕ ਦਮ ਉੱਚਾ ਸ਼ੋਰ ਕਿਉਂ ਪਾਂਦੇ ਹਾਂ। ਇਤਨੀ ਉੱਚੀ ਆਵਾਜ਼ ਕਿਉਂ ਦੇਂਦੇ ਹਾਂ, ਇਤਨੀ ਉੱਚੀ ਬਾਤ ਕਿਉਂ ਕਹਿੰਦੇ ਹਾਂ। ਮੈਂ ਇਹ ਕਮਰਾ ਬਣਵਾਇਆ, ਮੈਂ ਇਹ ਪੱਖੇ ਦੀ ਸੇਵਾ, ਇਹ ਇੱਟਾਂ ਦੀ ਸੇਵਾ। ਐਸਾ ਕਿਉਂ ਕਰਦੇ ਹਾਂ ਕਿਉਂਕਿ ਇਹ ਭੁੱਲ ਜਾਂਦੇ ਹਾਂ ਕਿ ਸਭ ਉਸ ਪ੍ਰਮਾਤਮਾ ਦਾ ਦਿੱਤਾ ਹੋਇਆ ਹੈ।

**"ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥"**

ਮੈਂ ਤੇ ਕਹਿੰਦਾਂ ਸਾਨੂੰ ਜੱਟ ਕੋਲੋਂ ਇਕ ਜਾਚ ਜ਼ਰੂਰ ਸਿੱਖ ਲੈਣੀ ਚਾਹੀਦੀ ਹੈ ਕਿ

ਜੱਟ ਦਾ ਸਭ ਤੋਂ ਵਾਧਾ ਇਹ ਹੈ ਕਿ ਬੀਜ ਪਾ ਕੇ ਉੱਤੇ ਸੁਹਾਗਾ ਫੇਰ ਦਿੰਦੈ। ਉਸ ਨੂੰ ਪਤਾ ਹੈ ਉਹ ਬੀਜ ਫਲੇਗਾ ਜੋ ਕਿਸੇ ਚਿੜੀ ਨੇ, ਜੋ ਕਿਸੇ ਕਾਂ ਨੇ, ਜੋ ਕਿਸੇ ਜਾਨਵਰ ਨੇ ਨਹੀਂ ਦੇਖਿਆ ਹੈ, ਚੁੱਪ ਚਾਪ ਕੀਤੀ ਸੇਵਾ ਜ਼ਿਆਦਾ ਲਗਦੀ ਹੈ। ਪਰ ਅਸੀਂ ਹੁਣ ਬੀਜ ਪਾਕੇ ਮਿੰਟਾਂ ਬਾਅਦ ਸ਼ੋਰ ਮਚਾ ਕੇ ਉਡਾ ਦਿੰਦੇ ਹਾਂ, ਸ਼ਾਇਦ ਇਹੀ ਕਾਰਨ ਹੈ ਕਿ ਸਾਡੀ ਕੀਤੀ ਹੋਈ ਸੇਵਾ ਸਫ਼ਲ ਨਹੀਂ ਹੁੰਦੀ ਅਤੇ ਜਾਂਦੀ ਵਾਰੀ ਮਾਂਗਤ ਤੇ ਆਉਂਦੀ ਵਾਰੀ ਦਾਤਾ ਬਣਨ ਦੀਆਂ ਆਦਤਾਂ ਸਾਨੂੰ ਛੱਡਣੀਆਂ ਚਾਹੀਦੀਆਂ ਹਨ। ਇਹੀ ਗੱਲ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਵਿਚੋਂ ਸਿਖਣੀ ਚਾਹੀਦੀ ਹੈ ਕਿ ਇਹ ਇਤਨਾ ਵਿਸ਼ਾਲ ਹੈ, ਇਤਨਾ ਜੋਧਾ ਹੈ, ਇਤਨਾ ਨਿਰਮਾਣ ਹੈ, ਇਤਨੀ ਬੁੱਧੀ ਵਾਲਾ ਹੈ। ਸਾਰੇ ਪੰਜਾਬ ਦੇ ਪਿੰਡਾਂ ਦੇ ਨਾਂ ਉਸ ਨੂੰ ਜ਼ੁਬਾਨੀ ਯਾਦ ਹਨ, ਬੱਚਿਆਂ ਨੂੰ ਬੜਾ ਪਿਆਰ ਕਰਦਾ ਸੀ। ਅਸੀਂ ਤੇ ਕਈ ਵਾਰੀ ਦੇਖਿਆ ਵੀ ਹੈ, ਗੁਰਦੁਆਰੇ ਅੰਦਰ ਸਾਡਾ ਕੋਈ ਸਮਾਗਮ ਹੋ ਰਿਹਾ ਹੋਵੇ, ਅਸੀਂ ਕਹਿੰਦੇ ਹਾਂ ਬੱਚੇ ਨਾ ਆਉਣ, ਬੱਚੇ ਉੱਥੇ ਹੀ ਰਹਿਣ। ਤੁਸੀਂ ਹੈਰਾਨ ਹੋਵੋਗੇ ਉਸਦੇ ਰਾਜ ਵਿਚ ਦਰਬਾਰ ਦੇ ਅੰਦਰ ਬੱਚਿਆਂ ਨੂੰ ਲਿਜਾਣ ਦੀ ਇਜਾਜ਼ਤ ਸੀ, ਦਰਬਾਰ ਵਿਚ ਬੱਚਿਆਂ ਨੂੰ ਖੇਡਣ ਦੀ ਇਜਾਜ਼ਤ ਸੀ, ਦਰਬਾਰ ਵਿਚ ਬੱਚਿਆਂ ਨੂੰ ਫਿਰਨ ਦੀ ਇਜਾਜ਼ਤ ਸੀ ਅਤੇ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਗੋਦ ਵਿਚ ਬੈਠਣ ਦੀ ਵੀ ਇਜਾਜ਼ਤ ਸੀ। ਉਹ ਆਖਦਾ ਹਰ ਬੱਚਾ ਮੇਰਾ ਬੱਚਾ ਹੈ, ਜੇ ਬੱਚੇ ਨੂੰ ਨਹੀਂ ਸੰਭਾਲਿਆ ਤਾਂ ਆਉਣ ਵਾਲੇ ਰਾਜ ਦਾ ਉਹੀ ਹਾਲ ਹੋਵੇਗਾ ਜੋ ਅੱਗੇ ਸਾਡਾ ਹੁੰਦਾ ਰਿਹਾ ਹੈ। ਇਸ ਕਾਰਨ ਬੱਚੇ ਦੀ ਨੀਂਹ ਮਜ਼ਬੂਤ ਚਾਹੀਦੀ ਹੈ। ਉਸਨੂੰ ਹਰ ਗੱਲ ਦੀ ਸਮਝ ਦਿਉ ਤਾਂਕਿ ਉਹ ਆਪਣੀ ਬੁੱਧੀ ਨਾਲ ਨਿਰਣੇ ਲੈ ਸਕੇ। ਸਹੀ ਕੀ ਹੈ ਤੇ ਗ਼ਲਤ ਕੀ ਹੈ ? ਉਸ ਨੂੰ ਪੂਰੀ ਖੁੱਲ੍ਹ ਹੋਣੀ ਚਾਹੀਦੀ ਹੈ। ਇਸ ਲਈ ਜਿਸ ਵੇਲੇ ਮੈਨੂੰ ਮੀਤ ਪ੍ਰਧਾਨ ਸਾਹਿਬ ਨੇ ਕਿਹਾ ਕਿ ਅੱਜ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਹੈ ਤਾਂ ਕੁਦਰਤੀ ਸੀ ਯਾਦਾਂ ਦੀ ਬਾਰਸ਼ ਸ਼ੁਰੂ ਹੋ ਜਾਏ ਕਿ ਕਿਸ ਤਰ੍ਹਾਂ ਇਹ ਸਾਡਾ ਰਾਜ ਬਣਿਆ, ਕਿਵੇਂ ਯੋਧੇ ਬਣੇ ਸਨ ਜੋ ਇਸ ਰਾਜ ਨੂੰ ਬਣਾਨ ਵਾਲੇ ਸਨ ਅਤੇ ਕਿਵੇਂ ਖੋਹਿਆ ਗਿਆ। ਕਿਸ ਤਰ੍ਹਾਂ ਸਾਡੇ ਹੱਥ ਵਿਚੋਂ ਉਹ ਚਲਾ ਗਿਆ। ਉਹ ਗੱਲ ਜਿਹੜੀ ਮਹਾਰਾਜਾ ਰਣਜੀਤ ਸਿੰਘ ਦੀ ਮਾਂ ਨੇ ਕਹੀ, ਉਹ ਵੀ ਗੱਲ ਸਾਨੂੰ ਭੁੱਲਣੀ ਨਹੀਂ ਚਾਹੀਦੀ। ਉਸ ਨੇ ਕਿਹਾ ਸੀ ਬੇਟਾ ਬਾਕੀ ਜੋ ਮਰਜ਼ੀ ਕਰੀਂ ਲੇਕਿਨ ਜੇ ਸਿੱਖੀ ਵਿਚ ਵਾਪਿਸ ਨਾ ਆਇਆ ਤਾਂ ਕਲਗੀਧਰ ਦੇ ਦਰਬਾਰ ਅੰਦਰ ਮੇਰਾ ਮੂੰਹ ਵੀ ਸੁਰਖਰੂ ਨਹੀਂ ਹੋਣ ਲੱਗਾ, ਅੰਮ੍ਰਿਤ ਛੱਕ ਕੇ ਵਾਪਿਸ ਆ ਤਾਂ ਕਿ ਇਹ ਪਤਾ ਲੱਗ ਜਾਏ ਕਿ ਜੋ ਰਾਜ ਮਹਾਰਾਜਾ ਰਣਜੀਤ ਸਿੰਘ ਨੇ ਬਣਾਇਆ ਹੈ ਉਸ ਰਾਜ ਨੂੰ ਢਾਹੁਣ ਵਾਲੇ ਜੋ ਹਨ ਉਨ੍ਹਾਂ ਨੂੰ ਵੀ ਇਹ ਖ਼ਿਆਲ ਰਵ੍ਹੇ ਕਿ ਅਸੀਂ ਬਦਦਿਆਨਤੀ ਨਾਲ, ਅਸੀਂ ਸ਼ਰਾਰਤ ਨਾਲ, ਅਸੀਂ ਚਾਲਾਕੀ ਨਾਲ ਸਾਡੇ ਵਿਚੋਂ ਹੀ ਬੰਦੇ ਖ਼ਰੀਦ ਕੇ ਇਹਨੂੰ ਖ਼ਤਮ ਕੀਤੈ। ਇਸ ਲਈ ਅੱਜ ਦੀ ਯਾਦ ਬੜੀ ਸਖ਼ਤ ਤੇ ਤਲਖ਼ ਹੈ ਪਰ ਫਿਰ ਵੀ ਦਾਤਾ ਤੂੰ ਮਿਹਰ ਕਰ, ਸਾਡੇ ਅੰਦਰ ਕੋਈ ਐਸੀ ਚਿਣਗ ਲਾ ਕਿ ਜਿੱਥੇ ਜਿੱਥੇ ਖ਼ਾਲਸਾ ਹੈ ਉਸ ਦੀ ਇਹ ਨਾ ਸਿਰਫ਼ ਰਿਆਇਤ ਹੋਵੇ, ਰਛਿਆ ਹੋਵੇ ਬਲਕਿ ਬੈਠਿਆਂ ਪੰਜਾਬ ਦੀ ਧਰਤੀ ਵੱਲ, ਪੰਜਾਬ ਦੇ ਸਿੱਖਾਂ ਵੱਲ, ਪੰਜਾਬ ਦੀਆਂ ਔਕੜਾਂ ਵੱਲ ਵੀ ਦੇਖੇ, ਜਿਵੇਂ ਜਿੱਥੇ-ਜਿੱਥੇ ਬੈਠ ਕੇ ਸਾਡੇ ਪੁਰਾਤਨ ਸਿੱਖ ਦੇਖਦੇ ਸਨ।

ਉਸ ਵੇਲੇ ਇਕ ਕਾਗਜ਼ 'ਤੇ, ਇਕ ਚਿੱਠੀ 'ਤੇ ਲਿਖ ਕੇ ਅਕਾਲ ਤਖ਼ਤ ਨੂੰ ਭੇਜ ਦਿਉ, ਤੁਹਾਡਾ ਨਿਰਣਾ ਹੋ ਕੇ ਆ ਜਾਵੇਗਾ ਤਾਂ ਕਿ ਤੁਸੀਂ ਇੰਝ ਹੀ ਭੁਲੇਖਿਆਂ ਵਿਚ ਲੜੀ ਨਾ ਜਾਓ, ਇੰਝ ਛੋਟੀ-ਛੋਟੀ ਬਾਤ ਪਿਛੇ ਲੜਾਈਆਂ ਨਾ ਪਾ ਦਿਉ, ਜਿਹੜੀਆਂ ਸਾਡਿਆਂ ਗੁਰਦੁਆਰਿਆਂ ਅੰਦਰ ਕਈ ਅਸਥਾਨਾਂ 'ਤੇ ਪੈਂਦੀਆਂ ਨੇ। ਇਸ ਲਈ ਸਭ ਤੋਂ ਪਹਿਲੀ ਗੱਲ ਹੈ ਇਸ ਪੰਥ ਦੀ ਪ੍ਰਸਨੈਲਿਟੀ ਦੇ ਅੰਦਰ ਜੋ ਸਭ ਤੋਂ ਜ਼ਰੂਰੀ ਚੀਜ਼ ਹੈ ਉਹ ਹੈ ਸਿੱਖ ਦੀ ਡੈਫ਼ੀਨੇਸ਼ਨ। ਕਿਉਂਕਿ ਇਸ ਉੱਤੇ ਹਰ ਥਾਂ ਦੇ ਉੱਤੇ ਝਗੜਾ, ਹਰ ਥਾਂ ਉੱਤੇ ਵਿਚਾਰ ਉਠ ਪੈਂਦੀ ਹੈ ਅਤੇ ਜੋ ਸਿੱਖ ਦੀ ਡੈਫ਼ੀਨੇਸ਼ਨ ਇਨ੍ਹਾਂ ਵਿਦਵਾਨਾਂ ਨੇ ਕੀਤੀ ਜਾਂ ਇੰਝ ਕਹਿ ਲਉ ਰਹਿਤ ਮਰਯਾਦਾ ਦੇ ਇਤਿਹਾਸ ਦੀ ਸਿਖਰ 'ਤੇ ਆ ਕੇ ਪੁੱਜੀ, ਉਹ ਮੈਂ ਇੰਨ ਬਿੰਨ ਸੁਣਾਣੀ ਹੈ। ਇਸ ਕਰਕੇ ਸੁਣਾਣੀ ਹੈ ਕਿ ਜਿਸ ਵੇਲੇ ਤੁਸੀਂ ਸਿੱਖ ਦੀ ਤਾਰੀਫ਼ ਵਿਚ ਤੇ ਇਸ ਦੀ ਡੈਫ਼ੀਨੇਸ਼ਨ ਨੂੰ ਦੇਖੋ ਤਾਂ ਜਿਹੜਾ ਖ਼ਿਆਲ ਪੈਦਾ ਹੁੰਦਾ ਹੈ, ਜਿਹੜਾ ਕਿੰਤੂ ਕਰਦਾ ਹੈ, ਜਿਹੜਾ ਸੁਆਲ ਕਰਦਾ ਹੈ, ਜਿਹੜਾ ਰਹਿਤ ਮਰਯਾਦਾ ਦੇ ਬਾਰੇ ਬੋਲਦਾ ਹੈ, ਜਿਹੜਾ ਕੇਸਾਂ ਦੇ ਬਾਰੇ ਪੁੱਛਦਾ ਹੈ, ਜਿਹੜਾ ਅੰਮ੍ਰਿਤ ਦੇ ਬਾਰੇ ਕੁਝ ਕਹਿੰਦਾ ਹੈ, ਉਸ ਨੂੰ ਇਹ ਖ਼ਿਆਲ ਰਵ੍ਹੇ ਕਿ ਸਿੱਖ ਦੀ ਤਾਰੀਫ਼ ਕੀ ਹੈ? ਸਿੱਖ ਦੀ ਤਾਰੀਫ਼ ਹੈ ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ, ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਪਿਤਾਵਾਂ ਦੀ ਬਾਣੀ, ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ। ਜੇ ਇਸ ਦਾ ਨਿਸ਼ਚਾ ਹੀ ਨਹੀਂ ਹੈ ਦਸਮੇਸ਼ ਦੇ ਅੰਮ੍ਰਿਤ ਉਤੇ ਤਾਂ ਉਹ ਫਿਰ ਜੇ ਆਖੇ ਮੈਂ ਸਿੱਖ ਹਾਂ ਤਾਂ ਉਹ ਫਿਰ ਇਸ ਤਾਰੀਫ ਵਿਚ ਆਉਂਦਾ ਨਹੀਂ ਹੈ, ਉਂਝ ਤੇ ਝਗੜਾ ਹੀ ਇਹੀ ਹੈ, ਉਂਝ ਜਿਸ ਤਰ੍ਹਾਂ ਮਰਜ਼ੀ ਕਰੀ ਜਾਏ, ਉਂਝ ਜੋ ਮਰਜ਼ੀ ਕਹੀ ਜਾਏ, ਕੋਈ ਆਖੇ ਮੈਂ ਹਰ ਗੱਲ ਨਾਲ ਸਿੱਖ ਹਾਂ, ਕੋਈ ਆਖੇ ਮੈਂ ਅੰਦਰੋਂ ਸਿੱਖ ਹਾਂ, ਕੋਈ ਆਖੇ ਮੈਂ ਬਾਹਰੋਂ ਸਿੱਖ ਹਾਂ, ਕੋਈ ਆਖੇ ਮੈਂ ਕਿਸੇ ਥਾਂ ਦਾ ਸਿੱਖ ਹਾਂ, ਉਸ ਨੂੰ ਪੁੱਛੋ ਤੂੰ ਇਹ ਅੰਦਰ ਦੀ ਬਾਤ ਕਿਹਨੂੰ ਸੁਣਾਂਦਾ ਹੈਂ, ਅੰਦਰ ਦੀ ਬਾਤ ਬਾਰੇ ਤੇ ਗੁਰੂ ਗ੍ਰੰਥ ਸਾਹਿਬ ਵਿਚ ਬੜੀ ਸਪੱਸ਼ਟ ਹੈ : "ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ" ਪਹਿਲਾਂ ਰੁੱਖ ਦੀ ਜੜ੍ਹ ਜ਼ਮੀਨ ਵਿਚ ਜੰਮਦੀ ਹੈ, ਫਿਰ ਰੁੱਖ ਉੱਗ ਕੇ ਉੱਪਰ ਛਾਉ ਬਣਦੀ ਹੈ, ਸੋ ਪਹਿਲਾਂ ਅੰਦਰ ਨਾਮ ਬੀਜਣਾ ਚਾਹੀਦਾ ਹੈ। ਜੇ ਅੰਦਰ ਕੁਝ ਹੋਏਗਾ ਤੇ ਬਾਹਰ ਜ਼ਰੂਰ ਕੁਝ ਦਿੱਸੇਗਾ। ਅੰਦਰ ਲੱਗੀ ਹੋਈ ਜੜ੍ਹ ਦੀ ਛਾਂ ਜ਼ਰੂਰ ਹੁੰਦੀ ਹੈ ਭਾਵੇਂ ਜਿਸ ਥਾਂ 'ਤੇ ਮਰਜ਼ੀ ਬੈਠ ਜਾਉ। ਤੁਸੀਂ ਸਭ ਇਹ ਅੰਦਰ ਦੀਆਂ ਬਾਤਾਂ ਕਿਸ ਨੂੰ ਸੁਣਾਂਦੇ ਹੋ। ਅੰਦਰ ਦੀ ਰਹਿਤ ਕਿਸ ਨੂੰ ਕਹਿੰਦੇ ਹੋ। ਅੰਦਰ ਦੀ ਰਹਿਤ ਕਹਿਣ ਵਾਲਾ ਉਹੀ ਸ਼ਖ਼ਸ ਹੈ ਕਿ ਜਿਸ ਨੂੰ ਦਸਮੇਸ਼ ਪਿਤਾ ਦੇ ਅੰਮ੍ਰਿਤ 'ਤੇ ਨਿਸ਼ਚਾ ਨਹੀਂ ਹੈ। ਦਸਮੇਸ਼ ਪਿਤਾ ਦੇ ਅੰਮ੍ਰਿਤ 'ਤੇ ਨਿਸ਼ਚਾ ਹੋਵੇ ਅਤੇ ਹੋਰ ਧਰਮ ਕਿਸੇ ਨੂੰ ਮੰਨਦਾ ਨਾ ਹੋਵੇ ਕਿਉਂਕਿ ਆਮ ਤੌਰ 'ਤੇ ਐਸਾ ਦੇਖਿਐ ਉਸ ਦਾ ਖ਼ਿਆਲ ਹੈ ਕਿ ਮੈਂ ਇੱਥੇ ਵੀ ਮੱਥਾ ਟੇਕਦਾਂ, ਉੱਥੇ ਵੀ ਜਾ ਕੇ ਮੈਂ ਸਿਰ ਨਿਵਾ ਲਵਾਂ, ਇਹਦੇ ਕੋਲੋਂ ਵੀ ਸਿੱਖਿਆ ਲੈ ਲਵਾਂ, ਉਹਦੇ ਕੋਲ ਵੀ ਜਾ ਕੇ ਮੈਂ ਮੰਤਰ ਤੇ ਨਾਮ ਲੈ ਲਵਾਂ, ਇਹਦੇ ਕੋਲ ਵੀ ਆ ਕੇ ਮੈਂ ਕੁਝ ਅਸੀਸਾਂ ਲੈ ਲਵਾਂ, ਇਸ ਵਿਅਕਤੀ ਕੋਲ ਵੀ ਜਾ ਕੇ ਕੋਈ ਵਸਤੂ ਪ੍ਰਾਪਤ ਕਰ ਲਵਾਂ। ਇਸ ਕਰਕੇ ਸਿੱਖ ਦੀ ਤਾਰੀਫ਼ ਅਲੱਗ ਹੀ ਹੈ,

ਜੋ ਇਨ੍ਹਾਂ ਸਾਰਿਆਂ ਵਿਦਵਾਨਾਂ ਨੇ ਲਿਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਹਾਰੀ ਬਿਹਾਰੀ ਕੋਈ ਬਦਲਾ ਨਹੀਂ ਸਕਿਆ, ਨਾ ਕਿਸੇ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਲਈ ਇਹ ਸਿੱਖ ਦੀ ਜਿਹੜੀ ਤਾਰੀਫ਼ ਹੈ ਇਹ ਹਰ ਇਕ ਨੂੰ ਪਤਾ ਹੋਣੀ ਚਾਹੀਦੀ ਹੈ। ਆਪਣੀ ਰਹਿਤ ਮਰਯਾਦਾ ਨੂੰ ਕਿਸੀ ਥਾਂ 'ਤੇ ਲਿਖ ਕੇ ਲਾ ਦਿਉ ਤਾਂ ਕਿ ਆਵਣ ਵਾਲੇ ਨੂੰ ਪਤਾ ਲੱਗੇ ਕਿ ਮੈਂ ਅਜੇ ਸਿੱਖੀ ਦੀ ਵਲਗਣ ਵਿਚ ਈ ਨਹੀਂ ਹਾਂ, ਮੈਂ ਤੇ ਅਜੇ ਸਿੱਖੀ ਦੇ ਦਾਇਰੇ ਵਿਚ ਨਹੀਂ ਹਾਂ, ਫਿਰ ਤੂੰ ਇਹ ਕਿਉਂ ਬੋਲੀ ਜਾਂਦਾ ਹੈਂ ਅਤੇ ਇਹ ਕਹੀ ਜਾਂਦੈ ਮੈਂ ਸਿੱਖ ਹਾਂ। ਸਿੱਖ ਤੇ ਉਹੀ ਹੈ ਜਿਸ ਨੂੰ ਗੁਰੂ ਗ੍ਰੰਥ ਸਾਹਿਬ 'ਤੇ ਨਿਸ਼ਚਾ ਹੈ, ਜਿਸ ਨੂੰ ਦਸਮ ਪਿਤਾ ਦੇ ਅੰਮ੍ਰਿਤ 'ਤੇ ਨਿਸ਼ਚਾ ਹੈ, ਜੋ ਇਸ ਬਾਣੀ 'ਤੇ ਨਿਸ਼ਚਾ ਰੱਖਦਾ ਹੈ। ਇਹ ਪਿਤਾ ਨੇ, ਜਾਂ ਇਹ ਸਾਡਿਆਂ ਮਹਾਂ ਵਿਦਵਾਨਾਂ ਨੇ ਇਸ ਤਾਰੀਫ਼ ਨੂੰ, ਇਸ ਸਿੱਖ ਦੀ ਉਪਮਾ ਨੂੰ ਇੱਥੇ ਲਿਖਿਆ। ਇਸ ਤੋਂ ਬਾਅਦ ਕੁਝ ਹਿੱਸੇ ਹਨ ਜਿਹੜੇ ਇਸ ਰਹਿਤ ਮਰਯਾਦਾ ਵਿਚ ਕਹੇ ਗਏ।

ਸਭ ਤੋਂ ਪਹਿਲਾ ਹਿੱਸਾ ਹੈ 'ਅਰਦਾਸ'। ਅਰਦਾਸ ਬਾਰੇ ਜਿਤਨੀ ਵਾਰੀ ਦੁਹਰਾਇਆ ਜਾਏ ਥੋੜ੍ਹਾ ਹੈ। ਅਰਦਾਸ ਦੀਆਂ ਪਹਿਲੀਆਂ ਸਾਢੇ ਪੰਜ ਤੁਕਾਂ ਸਾਹਿਬ ਗੁਰੂ ਗੋਬਿੰਦ ਸਿੰਘ ਪਿਤਾ ਨੇ ਲਿਖੀਆਂ। ਇਸ ਦਾ ਅਰਥ ਇਹ ਹੋਇਆ ਸਾਡੀ ਨੀਂਹ ਪੈ ਗਈ, ਆਪ ਨੇ ਸਾਨੂੰ ਰਸਤਾ ਦੱਸ ਦਿੱਤਾ, ਉਸ ਉੱਤੇ ਟੁਰਦਿਆਂ ਹੋਇਆਂ ਪੰਥ ਨੇ ਅਰਦਾਸ ਲਿਖੀ ਹੈ। ਉਸ ਤੋਂ ਬਾਅਦ ਕਿਸੇ ਨੂੰ ਨਹੀਂ ਪਤਾ ਕਿ ਅਰਦਾਸ ਕਿਸ ਨੇ ਲਿਖੀ ਹੈ, ਕੋਈ ਕਹਿ ਨਹੀਂ ਸਕਦਾ ਇਹ ਕਿਸ ਨੇ ਲਿਖੀ ਹੈ, ਦੋ ਸੌ ਸਾਲ ਦਾ ਪੁਰਾਣਾ ਗੁਟਕਾ ਜਿਹੜਾ ਮਹਾਰਾਜਾ ਰਣਜੀਤ ਸਿੰਘ ਦੇ ਕੋਲ ਪਿਆ ਹੈ, ਉਹਦੇ ਵਿਚ ਵੀ ਇਹੀ ਅਰਦਾਸ ਹੈ ਸਿਵਾਏ ਦੋ ਸ਼ਬਦ ਜਿਹੜੇ ਹੁਣ ਅਸਾਂ ਆਪ ਪਾਏ ਹਨ 1947 ਤੋਂ ਬਾਅਦ। ਉਹਦੇ ਵਿਚ ਕੋਈ ਤਬਦੀਲੀ ਨਹੀਂ ਹੋਈ, ਨਾ ਕਿਸੇ ਦੀ ਜੁਰੱਅਤ ਪਈ ਹੈ ਤਬਦੀਲੀ ਕਰਨ ਦੀ। ਇਹ ਕਿਉਂ ਐਸਾ ਹੋਇਆ, ਕੌਣ ਸਨ ਵਿਦਵਾਨ, ਕੌਣ ਸਨ ਉਹ ਸਿਆਣੇ ਪੁਰਸ਼ ਜਿਨ੍ਹਾਂ ਨੇ ਅਰਦਾਸ ਬਣਾਈ। ਪਹਿਲਾਂ ਤਾਂ ਆਪ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਹੋਈ। ਸਾਢੇ ਪੰਜ ਤੁਕਾਂ ਨੂੰ ਨਹੀਂ ਬਦਲਾਣਾ ਭਾਵੇਂ ਕੋਈ ਗ੍ਰੰਥੀ ਹੈ, ਭਾਵੇਂ ਕੋਈ ਬੋਲਣ ਵਾਲਾ ਹੈ, ਆਪਣੇ ਕੋਲੋਂ ਕੁਝ ਨਹੀਂ ਲਾਉਣਾ। ਮੇਰੇ ਦੇਖਣ ਵਿਚ ਆਇਆ ਹੈ, ਤੁਸੀਂ ਵੀ ਦੇਖਦੇ ਓ, ਅਰਦਾਸ ਕਰਨ ਵਾਲਾ ਜ਼ਰੂਰ ਉਤਾਂਹ ਪਲਾਂ ਦੀ ਬਾਤ ਕਹਿ ਜਾਂਦੈ, ਸ਼ੁਰੂ ਵਿਚ ਹੀ ਕਹਿ ਜਾਂਦੈ। ਇਸ ਲਈ ਇਹਦੇ ਵਿਚ ਪਹਿਲੀ ਇਹਤਿਆਤ ਇਹ ਵਰਤੀ ਗਈ ਕਿ ਸਾਨੂੰ ਸਮਝਾ ਦਿੱਤਾ ਗਿਆ ਕਿ ਗੁਰੂ ਇਕ ਹੈ, ਗੁਰੂ ਦੱਸ ਨਹੀਂ ਹਨ ਤਾਂ ਕਿ ਕਹਿਣ ਵੇਲੇ, ਕਹਿਣ ਵਾਲਾ ਹਿੱਲ ਨਾ ਜਾਏ, ਉਸ ਨੂੰ ਇਹ ਖ਼ਿਆਲ ਰਵ੍ਹੇ ਕਿ ਗੁਰੂ ਇਕ ਹੈ, ਇਹ ਦਸ ਜੋਤਾਂ ਹਨ, ਇਹ ਦਸ ਜਾਮੇ ਹਨ ਅਤੇ ਕਲਗੀਧਰ ਨੇ ਨੀਂਹ ਪਾਈ ਏ ਹੋਰ ਕਿਸੇ ਨੇ ਨਹੀਂ ਪਾਈ। ਮੈਂ ਆਪਣੇ ਵਿਚਾਰਾਂ ਨੂੰ ਇੱਥੇ ਹੀ ਸੀਮਿਤ ਕਰਦੇ ਹੋਏ ਤਾਂ ਕਿ ਇਹਦੇ ਮੈਂ ਜਾਣ ਕੇ ਬਾਕੀ ਚੀਜ਼ਾਂ ਨੂੰ ਨਾ ਆਪ ਨਾਲ ਸਲਾਹ ਕਰ ਰਿਹਾ ਹਾਂ, ਨਾ ਇਨ੍ਹਾਂ ਦੀ ਵੀਚਾਰ ਕਰ ਰਿਹਾ ਹਾਂ। ਮੈਂ ਆਸ ਕਰਦਾ ਹਾਂ ਕਿ ਇਸ ਰਹਿਤ ਮਰਯਾਦਾ ਦੇ ਇਕ-ਇਕ ਅੱਖਰ ਨੂੰ ਬਹੁਤ ਧਿਆਨ ਨਾਲ ਪੜ੍ਹਿਆ ਜਾਏਗਾ, ਪੜ੍ਹ ਕੇ ਸਮਝਾਇਆ ਵੀ ਜਾਏਗਾ ਅਤੇ ਫਿਰ ਉਸ ਉੱਤੇ ਅਮਲ ਵੀ ਕੀਤਾ ਜਾਏਗਾ। ਇਹੋ ਗੁਰਦੁਆਰੇ ਦਾ

ਮੰਤਵ ਹੈ, ਇਹੀ ਗੁਰਦੁਆਰੇ ਦਾ ਭਾਵ ਹੈ ਅਤੇ ਤੁਸੀਂ ਸਿਰਫ਼ ਇਹੀਓ ਕੋਸ਼ਿਸ਼ ਅਗਰ ਹੋ ਜਾਏ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਕ ਵਾਰ ਨਜ਼ਾਰਾ ਜ਼ਰੂਰ ਕਰ ਆਈਏ। ਇਹ ਮੈਂ ਕਹਿ ਕੇ ਆਪ ਕੋਲੋਂ ਖ਼ਿਮਾ ਮੰਗਾਂਗਾ, ਸਿਰਫ਼ ਮੋਟੇ ਮੋਟੇ ਹੈਡਿੰਗ ਪੜ੍ਹ ਕੇ ਤਾਂ ਕਿ ਰਹਿਤ ਮਰਯਾਦਾ ਹੈ ਉਸਦੀ ਸਮਝ ਆ ਜਾਏ। ਮੈਨੂੰ ਆਖਿਐ ਪ੍ਰਧਾਨ ਸਾਹਿਬ ਨੇ ਸਰਦਾਰ ਪ੍ਰਿਥੀਪਾਲ ਸਿੰਘ ਜੀ ਨੇ ਵੀ, ਹੋਰਾਂ ਨੇ ਵੀ ਕਿ ਅਸੀਂ ਇਸ ਨੂੰ ਫੋਟੋਸਟੈਟ ਕਰਵਾ ਕੇ ਪੰਜ ਹਜ਼ਾਰ, ਦੋ ਹਜ਼ਾਰ, ਹਜ਼ਾਰ ਕਾਪੀ ਹਰ ਇਕ ਨੂੰ ਪਹੁੰਚਾਵਾਂਗੇ ਤਾਂਕਿ ਉਹ ਅੱਖਰ-ਅੱਖਰ ਪੜ੍ਹੇ। ਇਕ-ਇਕ ਅੱਖਰ ਦਾ ਇੰਝ ਤੁਸੀਂ ਸਵਾਦ ਮਾਣੋ ਕਿ ਜਿਸ ਵੇਲੇ ਤੁਸੀਂ ਪੜ੍ਹੋਗੇ ਤਾਂ ਦੇਖੋਗੇ ਕਿਤਨੀ ਮਿਹਨਤ ਨਾਲ ਸਾਡੇ ਬਜ਼ੁਰਗਾਂ ਨੇ ਲਿਖਿਆ ਹੈ। ਸਾਨੂੰ ਇਕ ਐਸੀ ਚੀਜ਼ ਦੇ ਕੇ ਗਏ ਹਨ ਜਿਸ ਉੱਤੇ ਪੈਰਾ ਦੇਣ ਨਾਲ ਸੁਰਤ ਆਪਣੇ ਆਪ ਉੱਚੀ ਹੋ ਜਾਏਗੀ, ਆਤਮਾ ਉਡਾਰੀ ਮਾਰੇਗੀ ਤਾਂ ਇੰਝ ਮਹਿਸੂਸ ਹੋਵੇਗਾ ਕਿ ਅਸੀਂ ਕਿਸੇ ਵੱਡੀ ਚੀਜ਼ ਦਾ ਹਿੱਸਾ ਹਾਂ। ਇਹ ਤੇ ਜਿਹੜੇ ਛੋਟੇ ਛੋਟੇ ਸੁਆਲ ਉਠਾ ਦਿੰਦੇ ਨੇ, ਇਹ ਫਲਾਣੀ ਚੀਜ਼ ਕਰਨੀ ਹੈ, ਫਲਾਣੀ ਨਹੀਂ ਕਰਨੀ, ਇਸ ਵਾਸਤੇ ਹੋ ਰਹੀ ਹੈ, ਕਿਉਂ ਨਹੀਂ ਹੋ ਰਹੀ ਉਨ੍ਹਾਂ ਦੀ ਜ਼ੁਬਾਨ ਬੰਦ, ਕਿਉਂਕਿ ਅਸੀਂ ਉਨ੍ਹਾਂ ਨੂੰ ਠੀਕ ਤਰ੍ਹਾਂ ਨਾਲ ਗੁਰੂ ਦੇ ਸੰਦੇਸ਼ਾਂ ਨੂੰ ਸਮਝਾ ਨਹੀਂ ਸਕਦੇ। ਜਦੋਂ ਅਸੀਂ ਠੀਕ ਗੱਲ ਉਨ੍ਹਾਂ ਤੱਕ ਪਹੁੰਚਾਵਾਂਗੇ ਦੇਖਣਾ ਹੌਲੇ ਹੌਲੇ ਆਪ ਬੰਦ ਹੋ ਜਾਏਗੀ ਉਨ੍ਹਾਂ ਦੀ ਜ਼ੁਬਾਨ। ਕਾਹਲੀ ਨਾਲ ਬੰਦ ਨਾ ਕਰੀਏ, ਕਾਹਲੀ ਤਾਂ ਅੱਗੇ ਹੀ ਬਹੁਤ ਸੰਸਾਰ 'ਤੇ ਹੈ। ਇਸੀ ਗੱਲ ਦਾ ਰੌਲਾ ਹੈ ਕਿ ਹਰ ਆਦਮੀ ਆਪਣੀ ਬਾਤ ਨੂੰ ਕਈ ਵਾਰੀ ਇਤਨੀ ਜ਼ੋਰ ਨਾਲ ਆਖਦਾ ਹੈ ਕਿ ਅਗਲਾ ਬੰਦਾ ਉਠ ਖੜੋਂਦਾ ਹੈ ਉਸ ਦੇ ਟਾਕਰੇ 'ਤੇ। ਇਸ ਨੂੰ ਹੌਲੀ-ਹੌਲੀ ਪੜ੍ਹੋ, ਆਹਿਸਤਾ-ਆਹਿਸਤਾ ਪੜ੍ਹੋ। ਜਿੱਥੇ-ਜਿੱਥੇ ਇਸ ਨੂੰ ਲਿਆ ਸਕਦੇ ਹਾਂ ਲਿਆਂਦੇ ਜਾਓ ਤਾਂ ਕਿ ਮਨ ਨੀਵਾਂ ਰਵ੍ਹੇ, ਮੱਤ ਉੱਚੀ ਰਵ੍ਹੇ। ਹੁਣ ਦੇਖੋ ਇਸ ਦੇ ਹੈਡਿੰਗ ਇਹੋ ਜਿਹੇ, ਹੈਡਿੰਗ ਗੁਰੂ ਗ੍ਰੰਥ ਸਾਹਿਬ ਵਿਚ ਮੈਂ ਬੇਨਤੀ ਕੀਤੀ ਹੈ, ਇਕ ਸੌ ਤਿੰਨ ਹੈਡਿੰਗ ਨੇ, ਤੁਹਾਡੀ ਨਜ਼ਰ ਵਿਚ ਆਉਣੇ ਚਾਹੀਦੇ ਨੇ, ਜੋ ਗੁਰੂ ਅਰਜਨ ਪਿਤਾ ਦਾ ਇਤਨਾ ਵੱਡਾ ਹੈਡਿੰਗ ਹੈ। 'ਗਉੜੀ' ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫, ਨਾਲ ਮੈਂ ਰਲਾ ਕੇ ਲਿਖ ਰਿਹਾ ਹਾਂ। ਇਸ ਲਈ ਸੋਚਣਾ ਸਾਨੂੰ ਪਵੇਗਾ ਨਾਲ ਕੀ ਰਲਾਇਆ ਨੇ ਜਿਹੜਾ ਕਬੀਰ ਨੇ ਲਿਖਿਐ ਨਾਲ ਰਲਾ ਦਿੱਤਾ। ਕਬੀਰ ਜੀ ਕਹਿੰਦੇ ਨੇ : "ਕਹੁ ਕਬੀਰ ਪਰਗਟੁ ਭਈ ਖੇਡੁ ॥ ਲੇਲੇ ਕਉ ਚੂਘੈ ਨਿਤ ਭੇਡੁ ॥" ਕਬੀਰ ਜੀ ਤੁਹਾਨੂੰ ਸਮਝ ਆ ਗਈ ਇਹ ਦੁਨੀਆਂ ਵਿਚ ਦੁਖ ਕਿਉਂ ਹੈ। ਤੁਹਾਨੂੰ ਸਮਝ ਆ ਗਈ ਇਹ ਦੁਨੀਆਂ ਵਿਚ ਅਸ਼ਾਂਤੀ ਕਿਉਂ ਹੈ, ਤੁਹਾਨੂੰ ਸਮਝ ਆ ਗਈ ਕਿ ਸੰਸਾਰ ਦਾ ਤਮਾਸ਼ਾ ਕੀ ਹੈ, ਤੁਹਾਨੂੰ ਸਮਝ ਆ ਗਈ ਕਿ ਸੰਸਾਰ ਦੇ ਅੰਦਰ ਇਹ ਜੋ ਤਮਾਸ਼ਾ ਹੋ ਰਿਹਾ ਹੈ ਕਿਉਂ ਹੋ ਰਿਹਾ ਹੈ : ਕਉ ਕਬੀਰ ਪਰਗਟੁ ਭਈ ਖੇਡੁ, ਸਮਝ ਕੀ ਆਈ ਏ ਮੈਨੂੰ : 'ਲੇਲੇ ਕਉ ਚੂਘੈ ਨਿਤ ਭੇਡੁ' ਚਾਹੀਦਾ ਤਾਂ ਇਹ ਹੈ ਨਾ ਕਿ ਭੇਡੁ ਨੂੰ ਲੇਲਾ ਚੂਘੈ ਪਰ ਮੈਂ ਦੁਨੀਆਂ ਵਿਚ ਦੇਖ ਰਿਹਾਂ ਕਿ ਲੇਲੇ ਕਉ ਨਿਤ ਚੂਘੈ ਭੇਡ। ਇਹ ਲੇਲੇ ਨੂੰ ਭੇਡੁ ਚੁੰਘੀ ਜਾ ਰਹੀ ਹੈ। ਇਹ ਮੈਨੂੰ ਗੱਲ ਸਮਝ ਆ ਗਈ। ਗੁਰੂ ਅਰਜਨ ਪਾਤਸ਼ਾਹ ਕਹਿੰਦੇ ਨੇ ਕਬੀਰ ਤੈਨੂੰ ਸਮਝ ਆਈ, ਸਾਨੂੰ ਵੀ ਸਮਝਾ। ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਐ। ਕਬੀਰ ਦਾ ਸੁਭਾਅ ਹੈ ਕੁਝ ਗੱਲਾਂ ਇਸ ਤਰ੍ਹਾਂ ਕਰਦੇ ਨੇ ਜਿਵੇਂ ਅਸੀਂ

ਕਈ ਵਾਰੀ ਦੇਖਿਐ ਦੋ ਦੋਸਤ ਗੱਲਾਂ ਕਰ ਰਹੇ ਹੋਣ, ਤੀਜਾ ਕੋਈ ਵਿਚ ਆ ਜਾਏ ਸਮਝ ਨਹੀਂ ਆਉਂਦੀ, ਕਿਉਂਕਿ ਦੋਨਾਂ ਦੀ ਉਸ ਵੇਲੇ ਆਪਣੀ ਤਾਰ ਮਿਲੀ ਹੁੰਦੀ ਏ। ਕਬੀਰ ਜੀ ਦੀ ਤਾਰ ਪ੍ਰਭੂ ਨਾਲ ਮਿਲੀ ਹੋਈ ਹੈ ਅਤੇ ਉਹ ਪ੍ਰਭੂ ਨਾਲ ਗੱਲਾਂ ਕਰਦੇ ਨੇ ਕੇਵਲ ਸਾਨੂੰ ਸਮਝ ਨਹੀਂ ਆਉਂਦੀ। ਦੇਖੋ ਬਾਤ ਕਬੀਰ ਜੀ ਕਹਿੰਦੇ ਨੇ, **'ਇਕ ਮਨੰਤਾ ਦੋ ਹੂਏ, ਦੋ ਮਨੰਤਾ ਚਾਰ, ਚਾਰ ਮਨੰਤੇ ਛੇ ਮੂਏ, ਚਾਰ ਕਉ ਪੁਰਖੁ ਦੋ ਨਾਰੁ'**। ਇਹ ਪ੍ਰਭੂ ਨਾਲ ਗੱਲਾਂ ਕਰ ਰਹੇ ਹਨ, ਹੁਣ ਸਾਨੂੰ ਕੀ ਪਤਾ ਲੱਗੇ ਪਹਿਲਾਂ ਇਕ ਮਾਰ ਰਹੇ ਨੇ, ਫਿਰ ਦੋ ਮਰਨਗੇ, ਫਿਰ ਦੋ ਮਾਰਾਂਗੇ ਚਾਰ ਮਰ ਗਏ, ਚਾਰ ਮਾਰਾਂਗੇ ਛੇ ਮਰ ਗਏ, ਜਦੋਂ ਮਰਿਆਂ ਛੇ ਨੂੰ ਦੇਖਿਆ ਤੇ ਚਾਰ ਫਿਰ ਉਸ ਵਿਚ ਪੂਰਨ ਸਨ ਦੋ ਨਾਰ ਸਨ। ਇਹ ਕੌਣ ਸਨ ਇਹ ਕਬੀਰ ਤੇਰੀ ਬੁਲੰਦੀ ਹੈ ਜਿਹੜੀ ਗੁਰੂ ਅਰਜਨ ਪਿਤਾ ਨੇ ਖੋਲੀ ਹੈ, ਜਿਹੜੀ ਗੁਰੂ ਅਮਰਦਾਸ ਪਿਤਾ ਨੇ ਖੇਲੀ ਹੈ, ਜਿਹੜੀ ਗੁਰੂ ਰਾਮਦਾਸ ਪਿਤਾ ਨੇ ਖੋਲੀ ਹੈ, ਜਿਹੜੀ ਗੁਰੂ ਨਾਨਕ ਨੇ ਖੋਲੀ ਹੈ। ਹੁਣ ਦੇਖੋ ਕਿਸ ਬੁਲੰਦੀ ਤੋਂ ਬੋਲ ਰਹੇ ਹਨ : 'ਕਹੁ ਕਬੀਰ ਪਰਗਟੁ ਭਈ ਖੇਡ, ਲੇਲੈ ਕਉ ਚੂਘੈ ਨਿਤ ਭੇਡੁ' ਤੇ ਨਾਲਿ ਰਲਾਇ ਲਿਖਿਆ ਮਹਲਾ 'ਪ' (ਪੰਜਵਾਂ)। ਕਬੀਰ ਤੈਨੂੰ ਸਮਝ ਆਈ ਦੂਜੇ ਨੂੰ ਵੀ ਸਮਝਾ, ਮੈਨੂੰ ਇਹ ਸਮਝ ਆਈ ਏ ਕਬੀਰ ਕਹਿੰਦੇ ਨੇ, ਚਾਹੀਦਾ ਇਹ ਸੀ ਕਿ ਮਨ ਮੱਤ ਦੇ ਪਿੱਛੇ ਲੱਗਦਾ ਪਰ ਦੁਨੀਆਂ ਵਿਚ ਬੜਾ ਅਜੀਬ ਹੋ ਰਿਹਾ ਹੈ। ਮਤ ਦੇ ਪਿੱਛੇ ਮਨ ਲੱਗਿਆ ਤਾਂ ਦੁਨੀਆਂ ਵਿਚ ਖ਼ਰਾਬੀ ਹੋ ਰਹੀ ਹੈ। ਇਹ ਸਮਝ ਆ ਗਈ 'ਰਾਮ ਰਮਤ ਮਤਿ ਪਰਗਟੀ ਆਈ॥ ਕਹੁ ਕਬੀਰ ਗੁਰਿ ਸੋਝੀ ਪਾਈ'॥ ਇਹ ਗੁਰੂ ਅਰਜਨ ਪਿਤਾ ਦੀਆਂ ਦੋ ਤੁਕਾਂ ਨੇ। ਜਿਸ ਵੇਲੇ ਰਾਮ ਦੇ ਕੋਲੋਂ ਮੱਤ ਲਵਾਂਗੇ ਉਸ ਵੇਲੇ ਕਦੀ ਵੀ ਇਹ ਨਿੱਤ ਭੇਡੂ ਲੇਲੇ ਨੂੰ ਨਹੀਂ ਚੁੰਘੇਗੀ। ਹੁਣ ਇਹ ਅਰਥ ਪੜ੍ਹਨੇ : 'ਮਨੁ ਨੀਵਾਂ ਮਤ ਉਚੀ ਮਤ ਦਾ ਰਾਖਾ ਆਪਿ ਅਕਾਲ ਪੁਰਖ ਵਾਹਿਗੁਰੂ' 'ਰਾਮ ਰਮਤ ਮਤਿ ਪਰਗਟੀ ਆਈ ਕਹੁ ਕਬੀਰ ਗੁਰੁ ਸੋਝੀ ਪਾਈ'। ਇਹ ਮੈਨੂੰ ਸਮਝ ਆ ਗਈ ਹੈ ਕਿ ਮਨ ਨੂੰ ਆਪਣੇ ਟਿਕਾਣੇ 'ਤੇ ਰੱਖਣਾ ਹੈ। ਇਸ ਲਈ ਜਿਹੜੀ ਸਾਡੀ ਅਰਦਾਸ ਹੈ ਉਸ ਦੇ ਅੰਦਰ ਕੋਈ ਸ਼ਬਦ ਲਾਉਣ ਦੀ ਕੋਸ਼ਿਸ਼ ਨਾ ਕਰਨੀ, ਵਧਾਣ ਦੀ ਕੋਸ਼ਿਸ਼ ਨਾਂ ਕਰਨੀ, ਘਟਾਣ ਦੀ ਕੋਸ਼ਿਸ਼ ਨਾ ਕਰਨੀ। ਨਹੀਂ ਯਾਦ ਹੁੰਦੀ ਗੁਟਕੇ ਵਿਚੋਂ ਕਰ ਲਉ, ਨਹੀਂ ਯਾਦ ਹੁੰਦੀ ਰਹਿਤ ਮਰਯਾਦਾ ਵਿਚੋਂ ਕਰ ਲਉ, ਮੈਨੂੰ ਯਾਦ ਹੈ ਇਜ਼ਰਾਈਲ ਦਾ ਇਕ ਮੁਹਾਵਰਾ, ਇਜ਼ਰਾਈਲ ਦਾ ਆਪਣਾ ਇਕ ਤਰੀਕਾ ਹੈ ਸਮਝਾਣ ਦਾ ਕਿਸੇ ਨੂੰ ਇਜ਼ਰਾਈਲ ਦੇ ਲੋਕ ਜਦ ਇਕੱਠੇ ਹੁੰਦੇ ਨੇ ਨਾ ਉਨ੍ਹਾਂ ਦਾ ਆਗੂ ਕਹਿੰਦਾ ਹੈ ਜੋ ਤੇਰੀ ਦਾਦੀ ਨੇ ਕਿਹਾ ਹੈ ਉਹ ਮੰਨ ਲੈ। ਉਸ ਤੋਂ ਬਾਅਦ ਵੀ ਜੇ ਤੂੰ ਉਸਦਾ ਆਦਰ ਕਰਦਾ ਹੈਂ ਤਾਂ ਉਸ ਦੀ ਕਹੀ ਗੱਲ ਨੂੰ ਹੀ ਮੰਨਦਾ ਰਵ੍ਹੇਂਗਾ ਕਿਉਂਕਿ ਤੈਨੂੰ ਉਹ ਗੱਲ ਠੀਕ ਰਾਹ 'ਤੇ ਲੈ ਜਾਂਦੀ ਹੈ। ਭਾਵ ਇਸ ਦਾ ਇਹ ਸਾਡੇ ਨਾਲ ਵੀ ਹੋ ਰਿਹਾ ਹੈ ਤੇ ਕਈ ਵਾਰੀ ਕਹਿੰਦੇ ਹਾਂ ਮੈਨੂੰ ਫਲਾਣਾ ਕਹਿ ਗਿਆ ਹੈ ਭਾਈ ਤੂੰ ਫਲਾਣੇ ਨੂੰ ਕਿਉਂ ਪੁੱਛਦਾ ਹੈਂ ? ਤੂੰ ਇਹ ਦੇਖ ਸਾਡੀ ਮਰਯਾਦਾ ਕੀ ਕਹਿ ਰਹੀ ਹੈ, ਤੂੰ ਇਹ ਦੇਖ ਸਿੱਖ ਰਹਿਤ ਮਰਯਾਦਾ ਕੀ ਕਹਿ ਰਹੀ ਹੈ ? ਹੁਣ ਜੇ ਕੋਈ ਪੁੱਠੇ ਰਾਹ ਲੱਭ ਲਵੇ ਤੇ ਕੋਈ ਕੀ ਕਰ ਸਕਦਾ ਹੈ ? ਕੋਈ ਸਾਡਾ ਇਮਤਿਹਾਨ ਨਹੀਂ, ਪਰ ਅਸੀਂ ਤਾਂ ਗੁਰੂ ਦੇ ਅੱਗੇ ਸ਼ਾਇਦ ਸਿੱਖ ਦੇ ਰੂਪ ਵਿਚ, ਇਕ ਵਿਦਿਆਰਥੀ ਦੇ ਰੂਪ ਵਿਚ ਹਾਂ, ਸਿੱਖ ਦੇ ਰਹਿੰਦਿਆਂ

ਤਾਂ ਕਿ ਕੁਝ ਦੇਰ ਕੋਈ ਸ਼ਬਦ ਵੱਧ ਘੱਟ ਨਾ ਹੋ ਜਾਏ। ਤਾਂ ਹੀ ਪਾਠ ਦੀ ਸਮਾਪਤੀ ਤੋਂ ਬਾਅਦ ਅਖ਼ੀਰ ਦੇ ਉੱਤੇ ਅਸੀਂ ਬਖ਼ਸ਼ਿਸ਼ ਰੂਪ ਦੇ ਵਿਚ ਮੰਗਦੇ ਹਾਂ ਅਤੇ ਮੰਗਣ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸਾਰੇ ਹੱਥ ਜੋੜ ਕੇ ਕਹਿੰਦੇ ਹਾਂ 'ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ। ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।' ਇਹ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਬਵੰਜਾ ਵਾਕਾਂ ਵਿਚੋਂ ਇਕ ਵਾਕ ਹੈ। ਮਹਾਰਾਜ ਜਾਂਦੀ ਵਾਰੀ ਸਾਡੇ ਨਾਲ ਸਿੱਖਾਂ ਦੇ ਪੁੱਛਣ ਉੱਤੇ ਬਵੰਜਾਂ ਗੱਲਾਂ ਕਰ ਗਏ ਹਨ। ਉਨ੍ਹਾਂ ਬਵੰਜਾਂ ਗੱਲਾਂ ਦੇ ਵਿਚ ਇਹ ਹੈ। ਇਸ ਤੋਂ ਬਾਅਦ ਅਗਲਾ ਜਿਹੜਾ ਅਸੀਂ ਪੜ੍ਹਦੇ ਹਾਂ, 'ਰਾਜ ਕਰੇਗਾ ਖ਼ਾਲਸਾ' ਇਹ ਭਾਈ ਮਨੀ ਸਿੰਘ ਜੀ ਨੇ ਰਹਿਤਨਾਮੇ ਅੰਦਰ ਲਿਖਿਆ ਹੈ ਤਾਂ ਕਿ ਜਿਸ ਸਿੱਖ ਨੇ ਇਹ ਮਰਯਾਦਾ ਨਿਭਾ ਲਈ, ਜਿਹੜਾ ਸਿੱਖ ਅਰਦਾਸ ਦੇ ਵਿਚ ਟਿੱਕ ਗਿਆ ਉਸ ਦੀ ਅਵਸਥਾ ਐਸੀ ਹੋਵੇਗੀ ਅਤੇ ਉਸ ਵੇਲੇ ਅਸੀਂ ਬੋਲਦੇ ਹਾਂ, ਬੋਲਣ ਤੋਂ ਬਾਅਦ ਅਸੀਂ ਕਹਿੰਦੇ ਹਾਂ, "ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ। ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨਿਓ ਪਰਗਟ ਗੁਰਾਂ ਕੀ ਦੇਹ। ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮੇ ਲੇ। ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ। ਖਵਾਰੁ ਹੋਏ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਏ।" ਹੁਣ ਪਤਾ ਹੈ ਅਸੀਂ ਕੀ ਕਹਿੰਦੇ ਹਾਂ, ਇਹ ਪੜ੍ਹਨ ਤੋਂ ਬਾਅਦ ਫਿਰ, ਕਹਿੰਦੇ ਹਾਂ ਜੋ ਮੈਂ ਪਹਿਲਾਂ ਪੜ੍ਹਿਐ ਗ਼ਲਤ ਹੈ ਆਪ ਹੀ, ਸਾਰੀ ਸੰਗਤ ਕਹਿੰਦੀ ਹੈ ਨਾ। ਜੋ ਮੈਂ ਪੜ੍ਹਿਆ ਗ਼ਲਤ ਹੈ। ਬੜਾ ਅਜੀਬ ਜਿਹਾ ਰੋਜ਼ ਗੁਰਦੁਆਰਿਆਂ ਵਿਚ ਹੁੰਦਾ ਹੈ। ਫਿਰ ਕਹਿਣਗੇ "ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੇ ਪਾਰ ਜੋ ਸ਼ਰਧਾ ਕਰ ਸੇਮ ਦੇ" ਖ਼ਬਰੇ ਹੋਰ ਕੀ ਕਹਿੰਦੇ ਨੇ ਕਿ ਕੌਣ ਪਾਰ ਉਤਾਰਨ ਹਾਰ? ਕਦੀ ਕਲਗੀਧਰ ਪਾਰ ਉਤਾਰਨ ਹਾਰ, ਕਦੀ ਗੁਰੂ ਨਾਨਕ ਪਾਰ ਉਤਾਰਨ ਹਾਰ, ਨਾ ਗੁਰੂ ਨਾਨਕ ਨੇ, ਨਾ ਕਲਗੀਧਰ ਨੇ ਅਸੀਂ ਤਾਂ ਕਹਿੰਦੇ ਹਾਂ ਕਿ 'ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸ਼ਬਦ ਮੇਂ ਲੇ'। ਜੋ ਸਿੱਖਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਅਰਜਨ ਕੋਲੋਂ ਪੁੱਛਿਆ ਸੀ ਉਹ ਅਸੀਂ ਇੱਥੇ ਦੁਹਰਾਂਦੇ ਹਾਂ। ਸਿੱਖ ਨੇ ਪੁਛਿਆ ਸੀ ਗੁਰੂ ਅਰਜਨ ਪਾਤਸ਼ਾਹ ਕੋਲੋਂ ਦੇਖੋ ਹਰਿਮੰਦਰ ਸਾਹਿਬ ਨੂੰ ਦੁਖਭੰਜਨੀ ਤੋਂ ਖੜ੍ਹੇ ਹੋ ਕੇ, ਇਸ ਤਰ੍ਹਾਂ ਤੁਰਿਆ ਆ ਰਿਹੈ ਜਿਵੇਂ ਜਹਾਜ਼ ਹੈ ਅਤੇ ਸਿੱਖਾਂ ਕਿਹਾ ਪਾਤਸ਼ਾਹ ਜੇ ਇਹ ਹਰਿਮੰਦਰ ਜਹਾਜ਼ ਹੈ ਤਾਂ ਇਸ ਦਾ ਕੋਈ ਮਲਾਹ ਹੈ। ਮਹਾਰਾਜ ਕਹਿਣ ਲੱਗੇ ਮਲਾਹ ਗੁਰੂ ਗ੍ਰੰਥ ਸਾਹਿਬ ਹੈ, ਹਰਿਮੰਦਰ ਸਾਹਿਬ ਦਾ ਮਲਾਹ ਗੁਰੂ ਗ੍ਰੰਥ ਸਾਹਿਬ, ਇਹੀ ਗੱਲ ਗੁਰੂ ਰਾਮਦਾਸ ਪਿਤਾ ਨੇ ਕਹੀ ਹੈ, ਉਹ ਮੈਂ ਕਹਿ ਕੇ ਖ਼ਿਮਾ ਮੰਗਦਾ ਹਾਂ। ਬਾਕੀ ਵਿਚਾਰ ਪ੍ਰਧਾਨ ਸਾਹਿਬ, ਮੇਰੇ ਵੀਰ ਸਾਰੇ ਰਲ ਕੇ ਦੇਣ ਅਤੇ ਇਕ ਇਕ ਅੱਖਰ ਨੂੰ ਇਸੇ ਰੂਪ ਵਿਚ ਪੜ੍ਹਨ, ਦੁਹਰਾਣ, ਸਮਝਣ, ਨਹੀਂ ਤਾਂ ਹੋਰ ਕੋਈ ਹੋਰ ਦਿਨ ਨਿਯਤ ਕਰ ਦੇਣ। ਦੋ ਦਿਨ ਇਕੱਠੇ ਹੋ ਜਾਉ ਤਾਂ ਕਿ ਸਾਰਾ ਇਕ ਵਾਰੀ ਖ਼ਿਆਲ ਸਾਡੇ ਸਾਹਮਣੇ ਆ ਜਾਏ। ਇਹ ਗੁਰੂ ਰਾਮਦਾਸ ਪਿਤਾ ਦਾ ਖ਼ਿਆਲ ਸੀ ਕਿ : '**ਹਰਿ ਹਰਿ ਨਾਮ ਪੋਤੁ ਹੈ ਮੇਰੀ ਜਿੰਦੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥**' ਮੇਰੀ ਜਿੰਦੜੀਏ ਇਹ ਗੱਲ ਧਿਆਨ ਨਾਲ ਮੰਨ ਕਿ ਹਰੀ ਦਾ ਨਾਮ ਜਹਾਜ਼ ਹੈ। ਪਰ ਹੁਣ ਤੁਸੀਂ ਕਹਿੰਦੇ ਹੋ ਵਾਹਿਗੁਰੂ ਨਾਮ ਜਹਾਜ਼ ਹੈ ਇਥੋਂ ਤੱਕ ਠੀਕ ਹੈ, ਅੱਗੇ ਫਿਰ ਕਿਉਂ ਕਹਿੰਦੇ ਹੋ : 'ਜੋ ਸ਼ਰਧਾ ਕਰਿ

ਸੋਮ ਦੇ' ਕੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ, ਗੁਰੂ ਗ੍ਰੰਥ ਸਾਹਿਬ ਦੇ ਉਲਟ ਬੋਲੋਗੇ। ਗੁਰੂ ਰਾਮਦਾਸ ਪਿਤਾ ਕਹਿੰਦੇ ਨੇ : 'ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ॥ ਹੇ ਮੇਰੀ ਜਿੰਦੜੀਏ ਹਰੀ ਦਾ ਨਾਮ ਜਹਾਜ਼ ਹੈ। ਗੁਰੂ ਖੇਵਟੇ ਗੁਰੂ ਗ੍ਰੰਥ ਸਾਹਿਬ ਜਾਂ ਗੁਰੂ ਇਸ ਦਾ ਮਲਾਹ ਹੈ ਤੇ ਮਲਾਹ ਦੇ ਕੋਲ ਚੱਪੂ ਹਨ, ਚੱਪੂ ਕੀ ਹੈ 'ਸ਼ਬਦਿ ਤਰਾਇਆ ਰਾਮ'। ਜਹਾਜ਼ ਵਾਹਿਗੁਰੂ ਦਾ ਹੈ, ਇਸ ਵਿਚ ਮਲਾਹ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਚੱਪੂ ਹੈ। ਹੋਰ ਕਿਸੇ ਤਰ੍ਹਾਂ ਇਹ ਜਹਾਜ਼ ਅੱਗੇ ਨਹੀਂ ਵਧ ਸਕਦਾ। ਇਕ ਵਾਰੀ ਮਾਰਨਾ, ਮਾਰ ਕੇ ਦੇਖ, ਇਹ ਸੰਸਾਰ ਸਾਰਾ ਭਵ-ਸਾਗਰ ਪਾਰ ਹੋ ਜਾਏਗਾ। ਇਹ ਫਿਰ ਤੁਸੀਂ ਕਿਉਂ ਇਹ ਗਲ ਕਹਿੰਦੇ ਹੋ ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੇ ਪਾਰ, ਬਿਲਕੁੱਲ ਨਹੀਂ ਕਹਿਣਾ ਤਾਂ ਕਿ ਜੋ ਗੁਰੂ ਗ੍ਰੰਥ ਸਾਹਿਬ ਦਾ ਉਦੇਸ਼ ਗ਼ਲਤੀ ਨਾਲ ਕਦੇ ਉਲਟ ਨਾ ਬੋਲ ਜਾਉ। ਇਹੀ ਮੈਂ ਆਪਣੇ ਵਿਚਾਰ ਦਾ ਧੁਰਾ ਇੱਥੇ ਹੀ ਸਮਾਪਤ ਕਰਦੇ ਹੋਏ ਜਿਤਨਾ ਧੰਨਵਾਦ ਤੁਹਾਡਾ ਸਭ ਦਾ ਕਰਾਂ ਥੋੜ੍ਹਾ ਹੈ। ਸਮਾਂ ਥੋੜ੍ਹਾ ਹੈ ਤੁਸੀਂ ਵੀ ਕੰਮਾਂ ਕਾਰਜਾਂ ਵਿਚ ਕਈ ਵਾਰੀ ਐਸੇ ਅੜੇ ਹੁੰਦੇ ਹੋ ਕਿ ਵਿਚਾਰਾਂ ਦਾ ਧੁਰਾ ਤੋੜਦੇ ਤੋੜਦੇ ਵੀ ਸਮਾਂ ਲੱਗ ਜਾਂਦਾ ਹੈ ਪਰ ਮੈਂ ਜਾਣ ਕੇ ਪਹਿਲਾ ਹਿੱਸਾ ਆਪ ਨਾਲ ਰਲਾਇਆ, ਬਾਕੀ ਹੋਰ ਅੱਗੇ ਫਿਰ ਸਾਰਾ ਵਿਚਾਰ ਰਲ ਕੇ ਕਰੋ। ਇਹੀ ਮੈਂ ਸਾਰਿਆਂ ਅੱਗੇ ਹੱਥ ਜੋੜ ਕੇ ਬੇਨਤੀ ਕਰਾਂਗਾ। ਮੈਂ ਫਿਰ ਸਾਰੀ ਸੰਗਤ ਦਾ ਅਤੀ ਧੰਨਵਾਦ ਕਰਦੇ ਹੋਏ ਇਸ ਗੱਲ 'ਤੇ ਕਿ ਆਪ ਦਾ ਹਿਰਦਾ ਇਸ ਪਿਆਰ ਨਾਲ ਉਠਿਆ ਹੈ ਕਿ ਅਸੀਂ ਇਕ ਇਕ ਥਾਂ 'ਤੇ ਇਸ ਮਰਯਾਦਾ ਨੂੰ ਨਿਭਾਉਣਾ ਹੈ ਭਾਵੇਂ ਕਿਤਨੀ ਕੁ ਸਾਨੂੰ ਕੋਸ਼ਿਸ਼ ਕਰਨੀ ਪਵੇ, ਕਿਤਨੇ ਸਾਨੂੰ ਹੱਥ ਜੋੜਨੇ ਪੈਣ, ਕਿਤਨਾ ਸਾਨੂੰ ਪਿਆਰ ਕਰਨਾ ਪਵੇ, ਕਿਸੇ ਨੂੰ ਸਾਨੂੰ ਕਿਤਨਾ ਕਹਿਣਾ ਪਵੇ ਤਾਂ ਕਿ ਕੋਈ ਇਸ ਦੀ ਮਰਯਾਦਾ ਦੇ ਉਲਟ ਨਾ ਜਾਏ। ਮੈਂ ਸਾਰਿਆਂ ਦਾ ਧੰਨਵਾਦ ਕਰਦੇ ਹੋਏ ਅਤੇ ਆਸ ਕਰਦੇ ਹੋਏ ਕਿ ਇਸ ਦੇ ਅੱਗੇ ਜੋ ਵੀ ਰਹਿਤ ਮਰਯਾਦਾ ਵਿਚ ਲਿਖਿਆ ਹੈ, ਅਗਲੇ ਐਤਵਾਰ ਨੂੰ ਘੱਟ ਤੋਂ ਘੱਟ ਪੜ੍ਹ ਕੇ ਜ਼ਰੂਰ ਸੁਣਾ ਦਿਉਗੇ। ਇਕ-ਇਕ ਪੈਰਾ ਹੀ ਸਹੀ ਤਾਂ ਕਿ ਅਖ਼ੀਰ ਤੱਕ ਜਿਸ ਵੇਲੇ ਪੁੱਜੀਏ ਸਾਨੂੰ ਸਾਰੀ ਆਪਣੀ ਪਰਸਨੈਲਿਟੀ ਦਾ ਪਤਾ ਲੱਗ ਜਾਏ ਕਿ ਮੇਰੀ ਸ਼ਖ਼ਸੀਅਤ ਕੀ ਹੈ, ਜਿਸ ਨੂੰ ਤੋੜਨ ਦੇ ਯਤਨ ਸਾਰੀ ਦੁਨੀਆਂ ਕਰ ਰਹੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਮੌਤ ਕੀ ਹੈ ?

ਜੋ ਸਾਡੇ ਹਿਰਦਿਆਂ ਵਿਚ ਕਿਸੇ ਦੇ ਜਾਣ ਦਾ ਜ਼ਰਾ ਵੀ ਗ਼ਮ ਜੇ ਸਾਨੂੰ ਪੁੱਜਦਾ ਹੈ ਉਸ ਦੇ ਬਾਅਦ ਜੋ ਸੱਟ ਵੱਜਦੀ ਹੈ ਉਸ ਦਾ ਇਲਾਜ ਭਾਈ ਅਰਜਨ ਸਿੰਘ ਜੀ ਨੇ ਬਾਣੀ ਦੇ ਬੋਲਾਂ ਰਾਹੀਂ ਸਾਨੂੰ ਦੱਸਿਆ ਹੈ। ਜੋ ਕਿਸੇ ਪਿਆਰੇ ਦੇ ਸਦਾ ਦੇ ਵਿਛੋੜੇ ਦੀ ਸ਼ੱਟ ਵੱਜਦੀ ਹੈ ਉਸ ਦਾ ਸਿਰਫ਼ ਇਕੋ ਹੀ ਇਲਾਜ ਆਪ ਨੇ ਸਾਨੂੰ ਦੱਸਿਆ ਹੈ, ਹੁਕਮ ਵਰਤਿਆ ਹੈ, ਅਸਾਂ ਰਜ਼ਾ ਵਿਚ ਰਹਿਣਾ ਹੈ। ਬਸ ਇਹੀ ਹੈ ਸਿੱਖੀ ਦਾ ਮੁੱਢ ਕਿਉਂਕਿ ਗੁਰਬਾਣੀ ਵਿਚ ਜੋ ਮੌਤਾਂ ਬਾਰੇ ਜ਼ਿਕਰ ਹੈ ਇਹ ਸਾਨੂੰ ਕਈ ਵਾਰੀ ਵਿਸਰ ਜਾਂਦਾ ਹੈ ਅਤੇ ਜਿਸ ਵੇਲੇ ਕੋਈ ਐਸਾ ਹੁਕਮ ਵਰਤ ਜਾਏ ਤੇ ਕੋਈ ਭਾਣੇ ਵਿਚ ਰਵ੍ਹੇ, ਉਸ ਨੂੰ ਇਹ ਸਮਝ ਆਂਦੀ ਹੈ ਕਿ ਪ੍ਰਭੂ ਦੀ ਇਹ ਖੇਡ ਹੈ ਕੀ ? ਉਂਝ ਤੇ ਆਪ ਹੀ ਪਿਤਾ ਨੇ ਇਹ ਬਚਨ ਕੀਤਾ ਹੈ ਕਿ ਜਿਸ ਤਰ੍ਹਾਂ ਇਨਸਾਨ ਕੱਪੜੇ ਪਾਂਦਾ ਹੈ, ਕੱਪੜੇ ਉਸ ਦੇ ਬਿਰਧ ਹੋ ਜਾਂਦੇ ਹਨ, ਪੁਰਾਣੇ ਹੋ ਜਾਂਦੇ ਹਨ, ਇਸੇ ਤਰ੍ਹਾਂ ਇਨਸਾਨ ਦੌੜਦਾ ਹੈ ਕਿਸੇ ਥਾਂ 'ਤੇ ਰਸਤੇ ਅੰਦਰ ਦੀਵਾਰ ਆਉਣ ਤੇ ਦੌੜ ਆਪਣੇ-ਆਪ ਹੀ ਖ਼ਤਮ ਹੋ ਜਾਂਦੀ ਹੈ। ਮਹਾਰਾਜ ਦਾ ਹੁਕਮ ਹੈ ਆਦਮੀ ਕਿਤਨਾ ਹੀ ਮਜ਼ਬੂਤ ਕੱਪੜਾ ਪਾ ਲਵੇ, ਪਰ ਕੁਝ ਸਮੇਂ ਬਾਅਦ ਉਸਨੇ ਛਿੱਜ ਜਾਣਾ ਹੈ। 'ਜੈਸੇ ਬਸਤਰ ਦੇਹ ਉਢਾਨੈ ਦਿਨ ਦੋਇ ਚਾਰਿ ਭੋਗਾਯਾ' 'ਭੀਤਿ ਊਪਰੇ ਕੇਤਕ ਧਾਈਐ ਅੰਤਿ ਓਰਕੋ ਆਹਾ।' ਇਹ ਜੋ ਮਿਲਿਆ ਸੁਆਸ ਹੈ ਉਸ ਵੱਲੋਂ, ਇਸ ਨੇ ਆਖ਼ਿਰ ਜਾਣਾ ਹੈ ਅਤੇ ਇਕ ਹੋਰ ਸਾਨੂੰ ਹੁਕਮ ਕਰ ਗਏ ਹਨ—ਦੋ ਰਿਸ਼ਤੇ ਯਾਦ ਰੱਖੀਏ ਫਿਰ ਸਰੀਰ ਵਿਚ ਜਦ ਤੱਕ ਆਤਮਾ ਹੈ ਇਸ ਨੂੰ ਐਸ਼ ਲਈ ਨਹੀਂ ਵਰਤੇਗਾ ਅਤੇ ਦੂਸਰਾ ਰਿਸ਼ਤਾ ਮੌਤ ਦਾ ਵੀ ਕਿਸੇ ਹੋਰ ਨਾਲ ਹੈ, ਇਹ ਰਿਸ਼ਤੇ ਸਾਨੂੰ ਯਾਦ ਰਹਿਣ। ਸ਼ਾਇਦ ਇਹੀ ਵਜ੍ਹਾ ਹੋਵੇ, ਗੁਰਬਾਣੀ ਅੰਦਰ ਸਾਨੂੰ ਸਮਝਾਇਆ ਹੈ ਕਿ ਸਰੀਰ ਤੇ ਆਤਮਾ ਦਾ ਰਿਸ਼ਤਾ ਭੈਣ ਤੇ ਭਰਾ ਦਾ ਹੈ। ਇਹ ਅਜੀਬ ਜਿਹਾ ਰਿਸ਼ਤਾ ਆਪ ਨੇ ਗੁਰਬਾਣੀ ਵਿਚ ਦਸਿਐ। ਹੁਣ ਭੈਣ ਤੇ ਭਰਾ ਦਾ ਰਿਸ਼ਤਾ ਦੁਨੀਆਂ ਵਿਚ ਸਭ ਤੋਂ ਪਾਵਨ ਹੈ। ਦੋਨਾਂ ਦਾ ਪਿਆਰ ਇੰਨਾ ਪਾਵਨ ਹੈ ਜਿੰਨਾ ਗੁਰੂ ਨਾਨਕ ਤੇ ਬੇਬੇ ਨਾਨਕੀ ਦਾ ਸੀ। ਸ਼ਾਇਦ ਇਸੇ ਵਾਸਤੇ ਗੁਰੂ ਨਾਨਕ ਪਿਤਾ ਨੇ ਇਹ ਤੁਕ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਸਮਝਾਈ ਕਿ ਜਿਵੇਂ ਆਤਮਾ ਤੇ ਸਰੀਰ ਹੈ ਇਨ੍ਹਾਂ ਦੋਹਾਂ ਦੇ ਰਿਸ਼ਤੇ ਨੂੰ ਸਦਾ ਜਾਣੀਂ,

ਭੈਣ ਤੇ ਭਰਾ ਵਾਂਗੂੰ। ਬਸ ਹੁਣ ਤੁਸੀਂ ਆਪ ਅੰਦਾਜ਼ਾ ਲਾ ਲਉ, ਜਿਸ ਨੂੰ ਇਸ ਪਾਵਨ ਰਿਸ਼ਤੇ ਦਾ ਪਤਾ ਹੈ ਕਦੀ ਉਹ ਸਰੀਰ ਨੂੰ ਐਸ਼ ਕਰਾਏਗਾ, ਕਦੀ ਉਹ ਸਰੀਰ ਦੇ ਨਸ਼ੇ ਵੱਲ ਜਾਏਗਾ, ਕਦੀ ਉਹ ਕਾਮ ਵੱਲ ਨੱਸੇਗਾ ਕਿਉਂਕਿ ਉਸ ਨੂੰ ਫੱਟ ਖਿਆਲ ਰਵ੍ਹੇਗਾ ਮੈਂ ਆਪਣੀ ਭੈਣ ਨਾਲ ਬੁਰਾ ਕਰ ਰਿਹਾ ਹਾਂ। ਇਹ ਹੈ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਵੱਡੀ ਦੇਣ ਕਿ ਆਤਮਾ ਤੇ ਸਰੀਰ ਨੂੰ ਪਾਵਨ ਕਿਸ ਤਰ੍ਹਾਂ ਰੱਖਣੈ। ਆਪ ਦਾ ਬਚਨ ਹੈ ਕਿ : ਆਤਮਾ ਜਿਸ ਵੇਲੇ ਸਰੀਰ ਤੋਂ ਨਿਕਲਣ ਲੱਗਦੀ ਹੈ ਉਸ ਵੇਲੇ ਇਕ ਆਵਾਜ਼ ਆਉਂਦੀ ਏ 'ਭਰਾਵਾ! ਭਰਾਵਾ!! ਭਰਾਵਾ!!!' 'ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ॥ ਬੀਰ ਚੱਲੇ ਘਰ ਆਪਣੈ' 'ਤੇ ਬੀਰ ਹੈ ਜੋ ਆਤਮਾ ਉਹ ਉਡ ਕੇ ਵਾਹਿਗੁਰੂ ਕੋਲ ਚਲੀ ਗਈ। ਹੁਣ ਭੈਣ ਕੀ ਕਰੇ 'ਬਹਿਣ ਬਿਰਹਿ ਜਲਿ ਜਾਇ'। ਇਸ ਕਰਕੇ ਸਰੀਰ ਸਾੜਿਆ ਜਾਂਦੈ ਕਿ ਭੈਣ ਕੋਲੋਂ ਵੀ ਰਹਿਆ ਨਹੀਂ ਜਾਂਦਾ। ਇਹ ਇਤਨਾ ਪਾਵਨ ਰਿਸ਼ਤਾ ਗੁਰੂ ਗ੍ਰੰਥ ਸਾਹਿਬ ਵਿਚ ਸਾਨੂੰ ਸਮਝਾ ਗਏ ਤਾਂ ਕਿ ਸਿੱਖ ਨੂੰ ਖ਼ਿਆਲ ਰਵ੍ਹੇ ਕਿ ਇਕ ਸੁਆਸ ਨੂੰ ਵੀ ਮੈਂ ਜ਼ਾਇਆ ਨਹੀਂ ਕਰਨਾ ਅਤੇ ਦੂਸਰਾ ਹੁਕਮ ਹੈ ਕਿ 'ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥' ਜਿਸ ਤਰ੍ਹਾਂ ਆਪ ਆਪਣੇ ਲੜ ਲਾ ਕੇ ਕੋਈ ਲੈ ਜਾਂਦੈ ਆਪਣੀ ਘਰਵਾਲੀ ਨੂੰ ਅਗਰ ਜ਼ਿੰਦਗੀ ਅੰਦਰ ਸੱਚਮੁੱਚ ਸੋਹਿਲੇ ਵਾਲੀ ਗੁਜ਼ਰੀ ਹੈ ਤੇ ਫਿਰ ਇੰਞ ਜਾਣਿਆ ਜੇ ਜਿਵੇਂ ਆਤਮਾ ਦਾ ਤੇ ਪ੍ਰਭੂ ਦਾ ਵਿਆਹ ਹੋ ਰਿਹਾ ਹੈ। ਇਹ ਹੈ ਸਾਨੂੰ ਵੱਡਾ ਉਪਦੇਸ਼ ਤਾਂ ਕਿ ਸਿੱਖ ਨੇ ਕਦੀ ਮੌਤ ਨੂੰ ਇਹ ਨਹੀਂ ਸਮਝਿਆ ਕਿ ਮੌਤ ਮੇਰੇ 'ਤੇ ਹਾਵੀ ਹੋ ਗਈ ਹੈ। ਇਹੀ ਮੈਂ ਸਮਝਣਾ, ਸਾਨੂੰ ਸਭਨਾਂ ਨੂੰ ਯਾਦ ਰਵ੍ਹੇ, ਕਿਉਂਕਿ ਆਮ ਗੁਆਂਢੀ, ਭਰਾ ਜਾਂ ਆਮ ਇਨਸਾਨ ਅਜੇ ਤੱਕ ਮੌਤ ਨੂੰ ਨਾ ਸਮਝ ਕੇ ਮਨੁੱਖ ਨੂੰ ਭੈਭੀਤ ਕਰਾਂਦਾ ਹੈ, ਇਹਨੂੰ ਡਰਾਂਦਾ ਹੈ।

ਹੁਣ ਸਾਡੇ ਇਤਿਹਾਸ ਵਿਚ ਬੜੀ ਪ੍ਰਸਿੱਧ ਸਾਖੀ ਹੈ ਕਿ ਪੰਡਿਤ ਨਿਤਾ ਨੰਦ ਵਕਤ ਦਾ ਬੜਾ ਵੱਡਾ ਵਿਦਵਾਨ ਬਿਠਾ ਕੇ ਸਾਨੂੰ ਕਥਾ ਕਰਨ ਲੱਗਾ ਅਤੇ ਕਥਾ ਛੇੜ ਲਈ ਉਸ ਨੇ ਗਰੁੜ ਪ੍ਰਾਣ ਦੀ। ਉਹਦੇ ਵਿਚ ਇਥੋਂ ਸ਼ੁਰੂ ਹੁੰਦੀ ਏ ਉਹ ਕਥਾ ਕਿ ਆਤਮਾ ਸਰੀਰ ਵਿਚੋਂ ਉਡ ਕੇ ਪੰਜ ਲੱਖ ਕੋਹ ਦਾ ਸਫ਼ਰ ਕਰਦੀ ਏ, ਇੰਞ ਕਹਿ ਲਉ ਕਿ ਅੱਠ ਲੱਖ ਕਿਲੋਮੀਟਰ ਦਾ ਸਫ਼ਰ ਆਤਮਾ ਨੂੰ ਕਰਨਾ ਪੈਂਦਾ ਹੈ ਜਿਸ ਵੇਲੇ ਇਥੋਂ ਸਰੀਰ ਵਿਚੋਂ ਨਿਕਲਦੀ ਏ ਅਤੇ ਫਿਰ ਉਹ ਦੱਸਣ ਲੱਗ ਪਿਆ ਕਿ ਆਤਮਾ ਵਿਚ ਇਹ ਹੁੰਦੈ ਰਸਤੇ ਵਿਚ ਇਤਨੀਆਂ ਔਕੜਾਂ ਨੇ, ਇਹੀ ਕਾਰਨ ਲੱਗਦਾ ਹੈ ਕਿ ਜਿਹੜਾ ਤਿੰਨ ਸੌ ਸੱਠ ਦਿਨ ਦਾ ਇਸ ਆਤਮਾ ਦਾ ਸਫ਼ਰ ਹੈ ਉਸ ਪ੍ਰਭੂ ਤੱਕ ਜਾਣ ਲਈ। ਤਾਂ ਹੀ ਇਹ ਇਕ ਨਵਾਂ ਰਿਵਾਜ ਬਣ ਗਿਆ ਕਿ ਜਿਸ ਵੇਲੇ ਕੋਈ ਗੁਜ਼ਰਿਆ ਹੈ, ਉਸ ਦੀ ਜਿਹੜੀ ਯਾਦ ਹੈ ਕੁਝ ਦਿਨ ਘੱਟ ਮਨਾਂਦੇ ਹਨ ਕਿਉਂਕਿ ਹੁਣ ਆਤਮਾ ਪੂਜਣ ਵਾਲੀ ਹੈ। ਇਸ ਕਰਕੇ ਗੁਆਂਢੀ ਭਰਾ ਉਡੀਕਦਾ ਰਹਿੰਦਾ ਹੈ ਉਹ ਸਮਾਂ ਜਿਸ ਵੇਲੇ ਆਤਮਾ ਨੇ ਵਾਹਿਗੁਰੂ ਕੋਲ ਜਾਣਾ ਹੈ। ਉਹ ਪੰਡਤ ਨਿਤਾਨੰਦ ਜੀ ਫਿਰ ਇਹ ਸਫਰ ਸੁਣਾਣ ਲੱਗੇ, ਤੇ ਪੰਜ ਗੁਰੂ ਦੇ ਸਿੱਖ ਉਸ ਦੇ ਕੋਲ ਬੈਠੇ ਹੋਏ ਸਨ, ਹੋਰ ਵੀ ਕਈ ਵਿਦਵਾਨ ਉੱਥੇ ਬੈਠੇ ਹੋਏ ਸਨ। ਇਕ ਭਾਈ ਸੁੰਦਰ ਜੀ ਸਨ, ਕਹਿਣ ਲੱਗੇ ਪੰਡਤ ਨਿਤਾ ਨੰਦ ਜੀ ਨੂੰ, ਜੇ ਗੁਰੂ ਗੋਬਿੰਦ ਸਿੰਘ ਜੀ ਦੀ ਨਜ਼ਰ ਹੋ ਜਾਏ ਨਾ, ਤੇ ਅਸੀਂ ਉਹ ਪੈਂਡਾ ਚਾਰ ਪਹਿਰ ਵਿਚ ਕਰ ਲੈਂਦੇ

ਹਾਂ ਜਿਹੜਾ ਤੁਸੀਂ ਕਹਿੰਦੇ ਪਏ ਓ ਨਾ ਕਿ ਤਿੰਨ ਸੌ ਸੱਠ ਦਿਨ ਲੱਗਦੇ ਹਨ, ਪੈਂਡੇ ਨੂੰ ਕਿਉਂਕਿ ਉੱਥੇ ਤਾਂ ਅੱਠ ਲੱਖ ਕਿਲੋਮੀਟਰ ਦੂਰ ਜਾਣਾ ਹੈ। ਇਹ ਅਸੀਂ ਚਾਰ ਪਹਿਰਾਂ ਵਿਚ ਕਰ ਲੈਂਦੇ ਹਾਂ। ਕੋਲ ਬੈਠੇ ਸਨ ਭਾਈ ਲਾਲ ਜੀ। ਭਾਈ ਲਾਲ ਹੁਣ ਭਾਈ ਸੁੰਦਰ ਜੀ ਨੂੰ ਕਹਿਣ ਲੱਗੇ, ਭਾਈ ਸੁੰਦਰ ਜੀ, ਮਾਫ਼ ਕਰਨਾ ਜੀ, ਮਾਫ਼ ਕਰਨਾ ਜੇ ਗੁਰੂ ਦਾ ਹੱਥ ਪਿੱਠ 'ਤੇ ਫਿਰ ਜਾਏ ਨਾ, ਮੈਂ ਉਹ ਪੈਂਡਾ ਦੋ ਪਹਿਰਾਂ ਵਿਚ ਕਰ ਲਵਾਂ, ਤੀਸਰੇ ਭਾਈ ਮਈਆ ਜੀ ਬੈਠੇ ਹੋਏ ਸਨ, ਭਾਈ ਮਈਆ ਜੀ ਕਹਿਣ ਲੱਗੇ, ਖ਼ਿਮਾ ਕਰੀਂ, ਭਾਈ ਲਾਲ ਜੇ ਗੁਰੂ ਦੀ ਸਾਡੇ ਵੱਲ ਰਹਿਮਤ ਰਵ੍ਹੇ ਤੇ ਉਹ ਪੈਂਡਾ ਮੈਂ ਇਕ ਪਹਿਰ ਵਿਚ ਕ਼ਰ ਲਵਾਂ ਤੇ ਚੌਥਾ ਬੈਠਿਆ ਸੀ ਭਾਈ, ਸਾਡੇ ਇਤਿਹਾਸ ਵਿਚ ਨਿਹਾਲਾ ਕਰਕੇ ਜਾਣਿਆ ਜਾਂਦੈ, ਜਿਨ੍ਹਾਂ ਦੇ ਬੋਲ ਬੜੇ ਪ੍ਰਸਿੱਧ ਹਨ ਸਾਡੇ ਇਤਿਹਾਸ ਵਿਚ। ਭਾਈ ਨਿਹਾਲਾ ਜੀ ਕਹਿਣ ਲੱਗੇ ਮਾਫ਼ ਕਰੀਂ ਉਹ ਪੈਂਡਾ ਮੈਂ ਇਕ ਖਿਨ ਵਿਚ ਕਰ ਸਕਦਾ ਹਾਂ। ਪਰ ਕੋਲ ਹੀ ਬੈਠੇ ਸਨ ਭਾਈ ਗੁਰਦਾਸ ਜੀ, ਕਹਿਣ ਲੱਗੇ, ਭਾਈ ਸਿਖੋ ਤੇ ਪੰਡਿਤ ਜੀ, ਇਹ ਪੈਂਡਾ ਸਾਡੇ ਲਈ ਹੈ ਹੀ ਨਹੀਂ ਹੈ। ਇਹ ਪੈਂਡਾ ਤਾਂ ਤੁਹਾਡੇ ਲਈ ਹੈ। ਸਿੱਖਾਂ ਲਈ ਇਹ ਪੈਂਡਾ ਨਹੀਂ ਹੈ। 'ਜੇ ਪੈਡੈ ਲੂਟੀ ਪਨਿਹਾਰੀ ਸੋ ਮਾਰਗੁ ਸੰਤਨਿ ਦੂਰਾਰੀ॥' ਇਹ ਪੈਂਡਾ ਹੋਰਾਂ ਲਈ ਹੈ ਸਿੱਖ ਲਈ ਨਹੀਂ ਹੈ। ਇਸ ਲਈ ਮੈਂ ਆਪ ਜੀ ਨੂੰ ਆਖ਼ਰੀ ਗੱਲ ਕਲਗੀਧਰ ਪਿਤਾ ਨੇ ਜੋ ਕਹੀ, ਸੁਨਾਣ ਲੱਗਾਂ, ਇਸ ਲਈ ਮੈਂ ਹੱਥ ਜੋੜ ਕੇ ਕਈ ਵਾਰੀ ਆਖਿਐ ਗ੍ਰੰਥੀ ਨੂੰ, ਰਾਗੀ ਨੂੰ, ਅਰਦਾਸੀਏ ਨੂੰ, ਪ੍ਰਚਾਰਕ ਨੂੰ, ਬੋਲਣ ਵਾਲੇ ਨੂੰ, ਇਹ ਨਾ ਕਦੀ ਆਖਿਆ ਕਰੋ ਅਰਦਾਸ ਅੰਦਰ ਕਿ ਆਤਮਾ ਨੂੰ ਸ਼ਾਂਤੀ ਦੇ। ਜੋ ਸਿੱਖ ਬਣ ਗਿਆ ਹੈ, ਉਹ ਜੀਵਨ ਭਰ ਸਿੱਖ ਧਰਮ ਵਿਚ ਰਿਹਾ ਹੈ, ਉਸ ਦੀ ਆਤਮਾ ਸ਼ਾਂਤ ਹੈ। ਮੈਂ ਤੁਹਾਨੂੰ ਮਹਾਰਾਜ ਦੀ ਇਕ ਸਾਖੀ ਸੁਣਾਨ ਲੱਗਾ ਹਾਂ, ਕਲਗੀਧਰ ਪਿਤਾ ਦੀ, ਕਿਉਂਕਿ ਹਮੇਸ਼ਾ ਐਸਾ ਹੁੰਦਾ ਹੈ, ਆਤਮਕ ਸ਼ਾਂਤੀ ਲਈ ਜਾਂ ਇਕ ਹੋਰ ਬੜਾ ਭੈੜਾ ਰਿਵਾਜ ਹੈ ਇਥੇ, ਸ਼ਾਇਦ ਵਿਦੇਸ਼ਾਂ ਵਿਚ ਫਿਰ ਘੱਟ ਹੈ ਪਰ ਹਿੰਦੁਸਤਾਨ ਵਿਚ ਬੜਾ ਹੈ। ਕਾਰਡ ਛਪਦਾ ਹੈ ਨਾ ਜਿਸ ਵੇਲੇ ਅਖੰਡ ਪਾਠ ਸਾਹਿਬ ਦੇ ਭੋਗ ਦਾ ਤੇ ਉੱਤੇ ਅਸੀਂ ਮੂਰਖ ਲੋਕ ਲਿਖ ਦਿੰਦੇ ਹਾਂ 'ਅੰਤਿਮ ਅਰਦਾਸ'। ਕੈਸਾ ਪਾਗਲਪਨ ਕਿਸੇ ਨੇ ਸ਼ੁਰੂ ਕੀਤਾ ਹੈ, ਮੇਰੇ ਦੇਖਦਿਆਂ-ਦੇਖਦਿਆਂ ਸ਼ੁਰੂ ਹੋਇਆ ਹੈ, ਤੁਹਾਡੇ ਦੇਖਦਿਆਂ-ਦੇਖਦਿਆਂ ਸ਼ੁਰੂ ਹੋਇਆ ਹੈ, ਅੰਤਿਮ ਅਰਦਾਸ ਕੀ ਹੋਈ ਦੱਸੋ ? ਆਪਣੇ ਬਾਪ ਨੂੰ, ਆਪਣੀ ਮਾਂ ਨੂੰ, ਆਪਣੇ ਭਰਾ ਨੂੰ ਮੈਂ ਜਦ ਤੱਕ ਹਾਂ ਅਰਦਾਸ ਕਰ ਰਿਹਾ ਹਾਂ ਕਿ ਪ੍ਰਭੂ ਇਸ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੀਂ। ਅੰਤਮ ਅਰਦਾਸ ਕੀ ਹੋਈ ਅਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਵੇਲੇ ਦੀ ਲਿਖੀ ਹੋਈ ਸਾਖੀ ਹੈ। ਪੁਸਤਕ ਬੜੀ ਪ੍ਰਸਿੱਧ ਹੈ ਲਿਖੀ ਹੋਈ, ਇਹ ਪੁਸਤਕ ਬਾਬਾ ਨੱਥ ਮੱਲ ਦੀ ਹੈ। ਇਹ ਨੱਥਮਲ ਉਹ ਹੈ ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਢਾਡੀ ਸੀ, ਉਮਰ ਇਸ ਦੀ ਬੜੀ ਵੱਡੀ ਸੀ, ਕਲਗੀਧਰ ਪਾਤਸ਼ਾਹ ਦੇ ਨਾਲ ਵੀ ਰਿਹਾ ਹੈ। ਨੱਥਮਲ ਦੀਆਂ ਵਾਰਾਂ ਸਾਡੇ ਢਾਡੀ ਗਾਇਆ ਕਰਦੇ ਸਨ, ਹੁਣ ਵੀ ਉਹ ਵਾਰਾਂ ਪ੍ਰਸਿੱਧ ਨੇ, ਜਿਨ੍ਹਾਂ ਵਿਚੋਂ ਇਕ ਵਾਰ ਬੜੀ ਪ੍ਰਸਿੱਧ ਹੋਈ ਹੈ। ਜਿਸ ਵੇਲੇ ਆਪ ਤਖ਼ਤ 'ਤੇ ਬੈਠੇ ਸਨ ਗੁਰੂ ਹਰਿਗੋਬਿੰਦ ਪਿਤਾ ਤੇ ਨੱਥਮਲ ਨੇ ਇਕ ਵਾਰ ਗਾਈ ਸੀ, ਅਬਦੁੱਲਾ ਅਤੇ ਨੱਥਮਲ ਨੇ, ਜਿਸ ਦੀਆਂ ਪੌੜੀਆਂ ਮੇਰਾ ਖ਼ਿਆਲ ਹੈ ਹਰ ਇਕ ਸਿੱਖ ਨੂੰ ਯਾਦ ਨੇ।

ਜਿਹੜੀ ਉਹ ਵਾਰ ਦੋਨਾਂ ਨੇ ਰਲ ਕੇ ਗਾਈ ਸੀ 'ਦੋ ਤਲਵਾਰੀ ਬਧੀਆਂ ਇਕ ਮੀਰੀ ਦੀ ਇਕ ਪੀਰੀ ਦੀ। ਇਕ ਹਿੰਮਤ ਦੀ ਇਕ ਰਾਜ਼ ਦੀ, ਇਕ ਰਾਖੀ ਕਰੇ ਤਬੀਰ ਦੀ। ਹਿੰਮਤ ਬਾਵਾਂ ਕੋਟਗੜ੍ਹ ਦਰਵਾਜ਼ਾ ਬਲਖ਼ ਬਖ਼ੀਰ ਦੀ, ਪੱਗ ਤੇਰੀ ਕੀ ਜਹਾਂਗੀਰ ਦੀ।' ਇਹ ਉਨ੍ਹਾਂ ਨੇ ਵਾਰ ਇਸ ਸੁਰ ਵਿਚ ਗਾਈ ਸੀ, ਇਹੋ ਨੱਥਮਲ ਸਾਡੀ ਖੁਸ਼ਕਿਸਮਤੀ ਨੂੰ ਉਸ ਦਿਨ ਉਥੇ ਸੀ ਜਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋਤੀ ਜੋਤਿ ਸਮਾਏ। ਨਾਂਦੇੜ ਸਾਹਿਬ ਵਿਖੇ ਇਸ ਨੇ ਫਿਰ ਕਿਤਾਬ ਲਿਖੀ ਹੈ। ਕਿਤਾਬ ਦਾ ਨਾਮ ਹੈ 'ਅਮਰਨਾਮਾ'। ਇਸ ਪੁਸਤਕ ਵਿਚ ਜੋ ਗੁਰੂ ਨੇ ਅੰਤ ਵੇਲੇ ਬੋਲਿਆ ਹੈ, ਉਹ ਲਿਖਿਆ ਹੈ। ਇਹ ਫ਼ਾਰਸੀ ਵਿਚ ਵੀ ਮਿਲਦੀ ਹੈ ਤੇ ਤਰਜਮਾ ਵੀ ਇਸਦਾ ਹੈ। ਇਹ ਹਰ ਸਿੱਖ ਨੂੰ ਹਰ ਸੂਰਤ ਪੜ੍ਹਨਾ, ਸੁਣਨਾ, ਮੰਨਣਾ ਚਾਹੀਦਾ ਹੈ। ਉਸ ਵਿਚ ਉਨ੍ਹਾਂ ਸਾਨੂੰ ਇਕ ਬਚਨ ਕਿਹਾ ਹੈ, 'ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਨੂੰ ਸਮਝਾ ਰਹੇ ਹਨ ਆਪ ਜੋਤੀ ਜੋਤਿ ਸਮਾਉਣ ਵੇਲੇ, ਇਕ ਵਾਰੀ ਮੇਰੇ ਸਾਹਮਣੇ ਇਕ ਬੇਟਾ ਮੂੰਹ ਮੁਰਝਾਇਆ ਆਇਆ ਅਤੇ ਉਸ ਦੇ ਮੂੰਹ 'ਤੇ ਬੜੀ ਮਾਯੂਸੀ ਸੀ। ਮਹਾਰਾਜ ਨੇ ਆਖਿਆ ਇਤਨਾ ਮਾਯੂਸ ਕਿਉਂ ਹੈਂ? ਉਹ ਕਹਿਣ ਲੱਗਾ ਇਸ ਤਰ੍ਹਾਂ ਹੋਇਆ ਹੈ ਕਿ ਮੇਰਾ ਪਿਤਾ ਮੰਜੇ ਤੇ ਪਿਆ ਹੀ ਗੁਜ਼ਰ ਗਿਆ ਹੈ ਤੇ ਜਿਹੜਾ ਪਿੰਡ ਹੈ ਨਾ, ਪਿੰਡ ਦੇ ਪ੍ਰੋਹਿਤ ਤੇ ਬ੍ਰਾਹਮਣ ਕਹਿੰਦੇ ਨੇ ਬੜਾ ਜ਼ੁਲਮ ਹੋ ਗਿਆ ਹੈ ਅਤੇ ਤੂੰ ਨਾ ਦੀਵਾ ਨਾ ਬੱਤੀ ਇਹ ਮੰਜੇ 'ਤੇ ਗੁਜ਼ਰ ਗਿਆ ਹੈ। ਉਸ ਵੇਲੇ ਪਿਤਾ ਨੇ ਜੋ ਬਚਨ ਕਹੇ ਨੇ ਮੈਂ ਤੁਹਾਨੂੰ ਜੋ ਅਮਰਨਾਮੇ ਵਿਚ ਠੀਕ ਫ਼ਾਰਸੀ ਵਿਚ ਲਿਖੇ ਹੋਏ ਨੇ ਕਲਗੀਧਰ ਦੇ ਬਚਨ ਤਾਂ ਕਿ ਸਿੱਖ ਦਾ ਵਿਸ਼ਵਾਸ ਇਤਨਾ ਦ੍ਰਿੜ੍ਹ ਹੋ ਜਾਏ ਜੋ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਸਾਨੂੰ ਦ੍ਰਿੜ੍ਹ ਕਰਵਾਉਣਾ ਚਾਹੁੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ, ਬੋਲੇ, 'ਹਮ 'ਚ ਮਨ' ਮੈਂ ਉਸ ਬੰਦੇ ਨੂੰ ਜਾਣਦਾ ਹਾਂ। 'ਹਮ 'ਚ ਮਨ ਉਸ ਬੰਦੇ ਨੂੰ ਮੈਂ ਜ਼ਿੰਦਗੀ ਵਿਚ ਦੇਖਿਆ ਹੈ ਜਿਸ ਦਾ ਤੂੰ ਜ਼ਿਕਰ ਕਰ ਰਿਹਾ ਹੈਂ। 'ਹਮ 'ਚ ਮਨ ਮਸਕੀਨ ਗਰੀਬ' ਉਹ ਬੰਦਾ ਸਾਰੀ ਜ਼ਿੰਦਗੀ ਨਿਮਰਤਾ ਵਿਚ ਰਿਹਾ ਹੈ, ਹੰਕਾਰ ਉਸ ਦੇ ਨੇੜੇ ਨਹੀਂ ਆਇਆ। 'ਹਮ 'ਚ ਮਨ, ਮਸਕੀਨ ਗਰੀਬ ਮਕੰਨਿ ਫਿਕਰ ਆਂ' ਪੁਤਰਾ, ਜ਼ਰਾ ਫ਼ਿਕਰ ਨਾ ਕਰ 'ਗਸਤਿ ਜਨਤਿ ਨਸੀਨ' ਜਿਹੜਾ ਸਾਰੀ ਜ਼ਿੰਦਗੀ ਨਿਮ੍ਰਤਾ ਵਿਚ ਰਿਹਾ ਹੈ, ਬੇਟਾ, ਜ਼ਰਾ ਫ਼ਿਕਰ ਨਾ ਕਰ, ਉਹ ਸਿੱਧਾ ਵਾਹਿਗੁਰੂ ਦੇ ਚਰਨਾਂ ਵਿਚ ਬੈਠਿਆ ਹੋਇਆ ਹੈ। ਗੁਰੂ ਦੇ ਸਿੱਖ ਦੇ ਰਾਹ ਵਿਚ ਕੋਈ ਪਕੜ ਨਹੀਂ ਕਿਉਂਕਿ ਸਿੱਖ ਦੀ ਆਤਮਾ ਉੱਡ ਕੇ ਸਿੱਧੀ ਵਾਹਿਗੁਰੂ ਦੇ ਚਰਨਾਂ ਵਿਚ ਚਲੀ ਗਈ। ਵਿਚਕਾਰ ਨਾ ਕੋਈ ਦਿਨ ਹੈ, ਨਾ ਦਿਹਾੜਾ। ਸਿੱਖ ਨੂੰ ਸ਼ੁਰੂ ਵਿਚ ਹੀ ਸਮਝ ਆ ਜਾਂਦੀ ਹੈ "ਸਦੜੇ ਨਿਤ ਪਵੰਨਿ" ਨਿਤਨੇਮ ਕਰਨ ਵਾਲੇ ਸਿੱਖ ਨੂੰ ਸਮਝਾਣ ਦੀ ਲੋੜ ਨਹੀਂ ਹੈ। ਜੀਵਨ ਭਰ ਜਿਸਨੇ ਆਪਣੀ ਜ਼ਿੰਦਗੀ ਨੂੰ ਸਹਿਜ ਵਿਚ ਗੁਜ਼ਾਰਿਆ ਹੈ। ਨਾ ਖ਼ੁਸ਼ੀ ਵਿਚ ਨੱਚਿਆ ਹੈ, ਨਾ ਗ਼ਮੀ ਵਿਚ ਗ੍ਰਸਿਆ ਹੈ। ਪਿਤਾ ਕਹਿੰਦੇ ਨੇ ਉਸਦੀ ਮੌਤ ਸਫ਼ਲ ਹੈ। ਇਹੀ ਗੁਰੂ ਘਰ ਦਾ ਹੁਕਮ ਹੈ ਅਤੇ ਇਹੀ ਗੁਰੂ ਨਾਨਕ ਸਾਹਿਬ ਨੇ ਕਿਹਾ, ਇਹ ਗੁਰੂ ਅਰਜਨ ਪਿਤਾ ਨੇ ਕਿਹਾ, ਇਹੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਮਝਾਇਆ ਸੀ : "ਜੀਣਾ ਝੂਠ ਤੇ ਮਰਨਾ ਸੱਚ।"

ਬਸ ਇਹ ਹੈ ਵਿਸ਼ਵਾਸ ਜੋ ਪਿਤਾ ਸਾਨੂੰ ਦੇ ਗਏ ਹਨ ਅਤੇ ਇਹੋ ਵਿਸ਼ਵਾਸ ਹੈ

ਸੋਹਿਲਾ। ਇਸ ਲਈ ਹੁਕਮ ਕੀਤਾ ਸਨ ਨੇ ਕਿ ਰਾਤ ਨੂੰ ਸੌਣ ਵੇਲੇ ਸੋਹਿਲੇ ਦਾ ਪਾਠ ਹੋ ਜਾਏ ਤੇ ਫਿਰ ਮਰਯਾਦਾ ਅਨੁਸਾਰ ਜਿਸ ਵੇਲੇ ਕਿਸੇ ਨੂੰ ਚਿੱਖਾ ਤੇ ਧਰੀਐ ਉਸ ਵੇਲੇ ਜਿਵੇਂ ਅਸੀਂ ਸੋਹਿਲੇ ਦਾ ਪਾਠ ਕਰਦੇ ਹਾਂ, ਇਹ ਕਿਸੇ ਨੂੰ ਦੋਵਾਂ ਦਾ ਰਿਸ਼ਤਾ ਯਾਦ ਰਵ੍ਹੇ ਇਹ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਕਹਿੰਦੇ ਸਨ ਫਿਰ ਜ਼ਿੰਦਗੀ ਅੰਦਰ ਉਸ ਨੂੰ ਮੌਤ ਦਾ ਕਦੇ ਭੈਅ ਆ ਨਹੀਂ ਸਕਦਾ ਕਿਉਂਕਿ ਤਰਾਸ ਮੌਤ ਦਾ ਵੱਡਾ ਹੈ, ਮੌਤ ਵੱਡੀ ਨਹੀਂ ਹੈ। ਇਸ ਕਰਕੇ ਸੋਹਿਲਾ ਆਪ ਨੇ ਸਾਨੂੰ ਦਿੱਤਾ। ਅਸਾਂ ਫਿਰ ਇਕ ਸ਼ਬਦ ਗੁਰੂ ਨਾਨਕ ਪਿਤਾ ਦੀ ਤੁਕ ਹੈ ਕਿ 'ਮੌਤ ਇਕ ਲੰਮੀ ਨੀਂਦ ਹੈ, ਨੀਂਦ ਇਕ ਛੋਟੀ ਮੌਤ ਹੈ।' ਜੇ ਨੀਂਦ ਨਾ ਆਵੇ ਤਾਂ ਬੜੇ ਤੜਫਦੇ ਹਾਂ, ਜੇ ਮੌਤ ਆ ਜਾਏ ਤਾਂ ਫਿਰ ਇਤਨਾ ਤੜਫਣਾ ਕਿਉਂ ਹੈ ? ਇਸ ਲਈ ਨੀਂਦ ਤੇ ਮੌਤ ਦੀ ਜੋ ਸਾਂਝ ਹੈ ਉਸਨੂੰ ਸੋਹਿਲੇ ਰਾਹੀਂ ਅਸਾਂ ਜਾਣਿਆ ਹੈ। ਮਨੁੱਖ ਸੰਸਾਰਕ ਯਾਤਰਾ ਖ਼ਤਮ ਕਰਕੇ ਜਾਵੇ ਤਾਂ ਵੀ ਸੋਹਿਲਾ ਹੈ ਅਤੇ ਸੌਵੇਂ ਤਾਂ ਵੀ ਸੋਹਿਲਾ ਹੈ ਕਿਉਂਕਿ ਸੋਹਿਲੇ ਦੇ ਅੰਦਰ ਪਿਤਾ ਸਾਨੂੰ ਸਮਝਾ ਗਏ ਹਨ ਕਿ ਨੀਂਦ ਕਿਸਨੂੰ ਨਹੀਂ ਆਉਂਦੀ। ਇਹ ਹੁਣ ਸੋਹਿਲੇ ਦਾ ਪਾਠ ਧਿਆਨ ਨਾਲ ਕਰੋ ਕਿਸ ਨੂੰ ਨੀਂਦ ਨਹੀਂ ਆਂਦੀ। ਰੋਜ਼ ਤੁਸੀਂ ਪੁੱਛਦੇ ਹੋ ਆਪਣੇ ਦੋਸਤਾਂ, ਭਰਾਵਾਂ ਤੋਂ ਕਿ ਨੀਂਦ ਨਹੀਂ ਆਂਦੀ ਤੇ ਸੋਹਿਲੇ ਦੇ ਅਰਥ ਕਰਦਿਆਂ, ਪਾਠ ਕਰਦਿਆਂ, ਪਤਾ ਲੱਗ ਜਾਏਗਾ ਕਿ ਨੀਂਦ ਕਿਉਂ ਨਹੀਂ ਆਂਦੀ। ਨੀਂਦ ਇਸ ਕਰਕੇ ਨਹੀਂ ਆਉਂਦੀ ਕਿ ਮੈਂ ਕਿਸੇ ਦਾ ਦੇਣਾ ਹੈ, ਕਿਸੇ ਕੋਲੋਂ ਲੈਣਾ ਹੈ, ਕਿਸੇ ਦਾ ਦਿਲ ਦੁਖਾਇਆ ਹੈ, ਕਿਸੇ ਨੇ ਮੇਰਾ ਦਿਲ ਦੁਖਾਇਆ ਹੈ, ਮੇਰੇ ਅੰਦਰ ਕਿਸੇ ਦੀ ਹੋਂਦ ਨੂੰ ਮੈਂ ਠੇਸ ਮਾਰੀ ਹੈ, ਕਿਸੇ ਨੇ ਮੇਰੀ ਹੋਂਦ ਨੂੰ ਠੇਸ ਮਾਰੀ ਹੈ। ਅੰਦਰ ਜੋ ਕੰਡਾ ਹੈ ਨਾ ਇਹ ਮੈਨੂੰ ਸੌਣ ਨਹੀਂ ਦਿੰਦਾ ਅਤੇ ਜੇ ਮੇਰੀ ਦ੍ਰਿਸ਼ਟੀ ਵਿਸ਼ਾਲ ਹੋ ਗਈ 'ਗਗਨ ਮੈ ਥਾਲ ਵਾਲੀ' ਤਾਂ ਫਿਰ ਆਪਣੇ ਆਪ ਹੀ ਨੀਂਦ ਆ ਜਾਵੇਗੀ। ਬਸ ਇਹੀ ਹੈ ਆਪ ਸਾਨੂੰ ਸਮਝਾ ਕੇ ਚਲੇ ਗਏ ਤਾਂ ਕਿ ਜਿਸ ਨੇ ਜ਼ਿੰਦਗੀ ਅੰਦਰ ਸਹਿਜ ਦੀ ਕੱਟੀ ਹੈ, ਉਸ ਨੂੰ ਜ਼ਿੰਦਗੀ ਅੰਦਰ ਫਿਰ ਸਦਾ ਹੀ ਖਿਆਲ ਰਵ੍ਹੇਗਾ, **'ਆਉ ਸੁਭਾਗੀ ਨੀਦੜੀਏ'** ਜੇ ਨੀਂਦ ਨੂੰ ਸੁਭਾਗੀ ਕਹੇਗਾ ਤੇ ਆਈ ਹੋਈ ਮੌਤ ਨੂੰ ਵੀ ਕਦੇ ਉਹ ਨਿੰਦੇਗਾ ਨਹੀਂ। ਇਹ ਕਰਕੇ ਸਾਡੇ ਅੰਦਰ ਜਿਹੜੇ ਪੁਰਾਣੇ ਲੋਕ ਸਨ, ਕਹਿੰਦੇ ਸਨ, ਕਦੀ ਨਾ ਆਖਿਆ ਕਰੋ ਮਰ ਗਿਆ ਹੈ। ਅਸੀਂ ਵੀ ਗੁਰੂ ਦੇ ਦੁਆਰੇ ਵਿਚ ਜਾ ਰਹੇ ਹਾਂ ਇਹ ਸਾਨੂੰ ਪਿਤਾ ਆਪ ਸਮਝਾ ਕੇ ਚਲੇ ਗਏ। ਉਂਝ ਆਸਾਨੀ ਨਾਲ ਜੇ ਸਮਝਣਾ ਹੋਵੇ ਤਾਂ ਫਿਰ ਆਪ ਪਿਤਾ ਨੇ ਸਮਝਾਇਆ : ਕੋਈ ਦੌੜਦਾ ਹੋਵੇ ਤੇ ਚੱਲਣ ਲੱਗ ਪਵੇ ਤੇ ਬੜਾ ਆਰਾਮ ਹੈ। ਜੇ ਕੋਈ ਤੁਰਦਾ ਹੋਵੇ ਖੜਾ ਹੋ ਜਾਏ ਬੜਾ ਸੁਖ ਹੈ, ਜੇ ਖੜਾ ਹੋਵੇ ਬੈਠ ਜਾਏ ਤਾਂ ਬੜਾ ਅਨੰਦ ਹੈ, ਜੇ ਬੈਠਾ ਹੋਵੇ ਲੇਟ ਜਾਏ ਤਾਂ ਬੜਾ ਸੁਆਦ ਹੈ, ਜੇ ਲੇਟਿਆ ਹੋਵੇ ਸੌਂ ਜਾਏ ਤਾਂ ਬੜਾ ਹਿਰਦੇ ਵਿਚ ਹੀ ਸੁਆਦ ਹੈ ਤੇ ਸੁੱਤਾ ਹੈ ਇਨਸਾਨ ਚੰਗਾ ਹੈ ਜੇ ਉਸ ਵਾਹਿਗੁਰੂ ਵੱਲੋਂ ਕਦੀ ਐਸਾ ਸੱਦਾ ਆ ਜਾਏ ਮੈਨੂੰ ਸੰਸਾਰ ਤੋਂ ਲੈ ਜਾਏ, ਇਹ ਵੀ ਸਮਝੋ ਇਸ ਸੰਸਾਰ ਅੰਦਰ ਸਭ ਤੋਂ ਵੱਡਾ ਆਰਾਮ ਹੈ ਪਰ ਨੀਂਦ ਵੀ ਉਸ ਨੂੰ ਆਏਗੀ, ਮੌਤ ਵੀ ਉਸੇ ਨੂੰ ਆਏਗੀ। ਨੀਂਦ ਨਹੀਂ ਆਵੇਗੀ ਜੇ ਬਹੁਤ ਥੱਕ ਗਿਆ ਹੈ, ਨੀਂਦ ਨਹੀਂ ਆਵੇਗੀ ਜੇ ਇਸ ਨੇ ਕਦੀ ਕੋਈ ਕੰਮ ਨਹੀਂ ਕੀਤਾ। ਨਾ ਵਿਹਲੜ ਨੂੰ ਨੀਂਦ ਹੈ ਤੇ ਨਾ ਕਿਸੇ ਬਹੁਤਾ ਕੰਮ ਕਰਨ ਵਾਲੇ ਨੂੰ ਨੀਂਦ ਹੈ, ਨਾ ਥਕੇਵੇਂ ਵਿਚ

ਨੀਂਦ ਹੈ ਨਾ ਆਲਸੀ ਨੂੰ ਨੀਂਦ ਹੈ। ਇਸ ਲਈ ਸਿੱਖ ਨੇ ਕਦੇ ਮੌਤ ਨੂੰ ਮਾੜਾ ਨਹੀਂ ਕਿਹਾ, ਨਾ ਸਿੱਖ ਆਲਸੀ ਹੈ, ਨਾ ਸਿੱਖ ਵਿਹਲੜ ਹੈ, ਨਾ ਸਿਖ ਕਦੀ ਥੱਕਿਆ ਹੈ, ਸਿੱਖ ਤੇ ਸਹਿਜ ਵਿਚ ਵਿਚਰ ਰਿਹਾ ਹੈ। ਇਸ ਕਰਕੇ ਸਾਨੂੰ ਇਹ ਰਿਸ਼ਤੇ ਯਾਦ ਰਹਿਣ, ਬਾਕੀ ਸੱਟ ਬੜੀ ਵੱਡੀ ਹੁੰਦੀ ਹੈ। ਇਹ ਕੋਈ ਵਿਰਲਾ ਹੈ ਬਾਣੀ ਪੜ੍ਹ ਕੇ, ਉਤੇ ਤਰੌਂਕਾ ਜਿਸ ਵੇਲੇ ਬਾਣੀ ਦਾ ਆਉਂਦਾ ਹੈ ਉਸ ਵੇਲੇ ਫਿਰ ਸ਼ਾਂਤੀ ਮਿਲਦੀ ਹੈ। ਸਾਨੂੰ ਆਪਣੇ ਆਪ ਮਹਿਸੂਸ ਹੁੰਦਾ ਹੈ ਕਿ ਸਾਨੂੰ ਤੇਰੇ ਹੁਕਮ ਨੂੰ ਮੰਨ ਕੇ, ਸਾਨੂੰ ਜਿਵੇਂ ਗਿਆਨੀ ਜੀ ਨੇ ਕਿਹਾ ਘਰ ਅੰਦਰ ਬੱਚੇ ਦਾ ਜਾਣਾ, ਬੱਚੇ ਦਾ ਖੇਡਣਾ ਹਮੇਸ਼ਾ ਸਾਨੂੰ ਯਾਦ ਆਉਂਦਾ ਰਹਿੰਦਾ ਹੈ ਪਰ ਕਿਸੇ ਵੇਲੇ ਗੁਰੂ ਨਾਨਕ ਦਾ ਬਚਨ ਸੁਣਦੇ ਹਾਂ ਤਾਂ ਸ਼ਾਂਤੀ ਮਿਲ ਜਾਂਦੀ ਹੈ। ਕਹਿੰਦੇ ਨੇ ਮੈਨੂੰ ਉਹ ਅੱਛਾ ਲੱਗਦਾ ਹੈ, ਗੁਰੂ ਨਾਨਕ ਸਾਹਿਬ ਕਹਿੰਦੇ ਨੇ, "**ਨਾਉ ਲੈਨਿ, ਅਰੁ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੈ ਜਾਇ॥**" ਗੁਰੂ ਨਾਨਕ ਉਸ ਤੋਂ ਕੁਰਬਾਨ ਹੈ। ਜਿਸ ਵੇਲੇ ਕੋਈ ਸਾਕਾ ਵਰਤ ਜਾਏ ਉਸ ਵੇਲੇ ਸਿੱਖ ਟਿੱਕ ਕੇ ਰਹੇ। ਭਾਣੇ ਵਿਚ ਰਵ੍ਹੇ, ਉਸ ਦਾ ਹੁਕਮ ਵਰਤਿਆ ਹੈ। ਭਾਣੇ ਵਿਚ ਰਵ੍ਹੇ, ਉਸਦਾ ਹੁਕਮ ਵਰਤਿਆ ਹੈ। ਸਿੱਖ ਨੇ ਉਸ ਪ੍ਰਮਾਤਮਾ ਦੇ ਦੱਸੇ ਰਾਹ 'ਤੇ ਚੱਲਣਾ ਹੈ। ਇਹ ਗੱਲ ਦੱਸ ਕੇ ਮੈਂ ਆਪ ਜੀ ਕੋਲੋਂ ਖਿਮਾ ਮੰਗਦਾ ਹਾਂ।

ਕੁਝ ਸਾਲ ਹੋਏ, ਪੈਰਿਸ ਵਿਚ ਯੂਨੈਸਕੋ ਦੀ ਇਕ ਮੀਟਿੰਗ ਹੋਈ। ਡਾ. ਰਾਧਾ ਕ੍ਰਿਸ਼ਨਨ ਉਸ ਦੀ ਪ੍ਰਧਾਨਗੀ ਕਰ ਰਹੇ ਸਨ। ਦੁਨੀਆਂ ਦੇ ਤਕਰੀਬਨ ਹਰ ਧਰਮ ਦੇ ਲੋਕ ਬੈਠੇ ਹੋਏ ਸਨ। ਮੈਨੂੰ ਵੀ ਇਕ ਸੁਭਾਵਕ ਸਮਾਂ ਮਿਲਿਆ, ਉਨ੍ਹਾਂ ਧਰਮਾਂ ਦੇ ਵਿਚਾਰ ਸੁਣਨ ਦਾ। ਡਾ. ਰਾਧਾ ਕ੍ਰਿਸ਼ਨਨ ਨੇ ਆਪ ਹੀ ਇਕ ਸੁਆਲ ਕਰ ਦਿੱਤਾ, 'ਕੀ ਦੁਨੀਆਂ ਵਿਚ ਐਸਾ ਵੀ ਕੋਈ ਧਰਮ ਹੈ, ਜਿਸ ਦੇ ਜਨਮ, ਵਿਆਹ ਅਤੇ ਮੋਹ ਵਿਚ ਕੋਈ ਫ਼ਰਕ ਨਾ ਹੋਵੇ, ਅਤੇ ਫਿਰ ਫ਼ਰਕ ਹੀ ਨਾ ਹੋਵੇ ਬਲਕਿ ਜਨਮ ਵੇਲੇ ਵੀ ਉਹੀ ਗੱਲ ਕਹਿਣ, ਵਿਆਹ ਵੇਲੇ ਵੀ ਉਹੀ ਗੱਲ ਗਾਉਣ ਅਤੇ ਮੌਤ ਵੇਲੇ ਵੀ ਉਹੀ ਗੱਲ ਉਚਾਰਨ ਕਰਨ, ਕੋਈ ਐਸਾ ਧਰਮ ਹੈ?' ਸਭ ਨੇ ਕਿਹਾ, 'ਨਹੀਂ, ਐਸਾ ਕੋਈ ਧਰਮ ਨਹੀਂ ਹੈ।' ਪਰ ਰਾਧਾ ਕ੍ਰਿਸ਼ਨਨ ਨੇ ਕਿਹਾ, 'ਹੈ, ਐਸਾ ਇਕ ਧਰਮ ਹੈ ਜਿਸ ਦਾ ਨਾਂ 'ਸਿੱਖ ਧਰਮ' ਹੈ। ਜਿਸ ਨੇ ਜਨਮ, ਖ਼ੁਸ਼ੀਆਂ ਅਤੇ ਮੌਤ ਨੂੰ ਇਕ ਕਰ ਜਾਣਿਆ। ਕੋਈ ਉਨ੍ਹਾਂ ਦੇ ਘਰ ਨਵਾਂ ਜੀਅ ਆਏ, ਖੁਸ਼ੀ ਵਿਚ ਕਹਿੰਦੇ ਨੇ, 'ਅਨੰਦ ਭਇਆ ਮੇਰੀ ਮਾਏ', ਜੇ ਉਨ੍ਹਾਂ ਦੇ ਘਰ ਸ਼ਾਦੀ ਹੋਵੇ, ਵਿਆਹ ਹੋਵੇ, ਕਹਿੰਦੇ ਨੇ, 'ਅਨੰਦੁ ਭਇਆ ਮੇਰੀ ਮਾਏ' ਤੇ ਜੇ ਕੋਈ ਸੰਸਾਰ ਤੋਂ ਚਲਾ ਜਾਏ ਤੇ ਉਸ ਵੇਲੇ ਵੀ ਗੁਰਦੁਆਰੇ ਵਿਚ ਇਕੱਠੇ ਹੋ ਕੇ ਸਭ ਕਹਿੰਦੇ ਨੇ, 'ਅਨੰਦੁ ਭਇਆ ਮੇਰੀ ਮਾਏ'। ਦੁਨੀਆਂ 'ਤੇ ਐਸਾ ਕੋਈ ਧਰਮ ਹੈ ਨਹੀਂ, ਜਿਸ ਨੇ ਸਚਮੁੱਚ ਜਨਮ, ਮੌਤ ਤੇ ਵਿਆਹ ਨੂੰ ਇਕ ਕਰ ਜਾਣਿਆ। 'ਤੁਸੀਂ ਦੇਖਿਆ ਹੋਣਾ, ਸੁਣਿਆ ਹੋਣਾ ਜਿਸ ਵੇਲੇ ਸਦੁ ਦਾ ਪਾਠ ਪੜ੍ਹਿਆ ਜਾਂਦਾ ਹੈ, ਨਾਲ ਹੀ, 'ਅਨੰਦ ਸਾਹਿਬ' ਦਾ ਪਾਠ ਸ਼ੁਰੂ ਕਰ ਦੇਂਦੇ ਹਾਂ ਅਤੇ ਇਹ ਵੀ ਤੁਸਾਂ ਨੇ ਧਿਆਨ ਦਿੱਤਾ ਹੋਏਗਾ ਜਿੱਥੇ ਅਨੰਦ ਸਾਹਿਬ ਦੀ ਬਾਣੀ ਦੀ ਸਮਾਪਤੀ ਹੈ, ਉਥੇ ਨਾਲ ਹੀ ਸਦੁ ਦਾ ਪਾਠ ਸ਼ੁਰੂ ਹੈ। ਸਾਨੂੰ ਗੁਰੂ ਸਾਹਿਬ ਸਮਝਾਉਣਾ ਚਾਹੁੰਦੇ ਹਨ ਤਾਂ ਕਿ ਸਿੱਖ ਜੋ ਹੈ, ਉਹ ਅਨੰਦ ਤੇ ਸਦੁ ਨੂੰ ਵੱਖ-ਵੱਖ ਨਾ ਜਾਣੇ ਕਿਉਂਕਿ ਸਦੁ ਵਿਚ ਹੀ ਅਨੰਦ ਹੈ ਤੇ ਅਨੰਦ ਵਿਚ ਹੀ ਸਦੁ ਹੈ। ਐਸੀ ਇਕ

ਸਾਖੀ ਵੀ ਸਾਡੇ ਇਤਿਹਾਸ ਵਿਚ ਆਉਂਦੀ ਹੈ ਜੋ ਗੁਰੂ ਦਾ ਸਿੱਖ ਹੁੰਦਾ ਹੈ ਉਸ ਨੂੰ ਸਹਿਜ ਅਵਸਥਾ ਵਿਚ ਰਹਿਣਾ ਕੋਈ ਮੁਸ਼ਕਿਲ ਗੱਲ ਨਹੀਂ ਹੁੰਦੀ।

ਇਕ ਵਾਰ ਗੁਰੂ ਅਰਜਨ ਸਾਹਿਬ ਕੋਲ ਭਾਈ ਰਾਮਦੇਵ ਜੀ ਆਏ, ਆ ਕੇ ਪੁੱਛਦੇ ਨੇ, 'ਗੁਰੂ ਸਾਹਿਬ ਜੋ ਤੁਸੀਂ ਫ਼ੁਰਮਾਂਦੇ ਹੋ ਕਿ ਜੀਵਨ ਤੇ ਮੌਤ ਵਿਚ ਕੋਈ ਅੰਤਰ ਨਹੀਂ ਹੈ, ਹੈ ਕੋਈ ਐਸਾ ਸਿੱਖ, ਸਾਨੂੰ ਦਿਖਾਓ।' ਪਾਤਸ਼ਾਹ ਕਹਿਣ ਲੱਗੇ, 'ਜਾਓ, ਇਕ ਪਿੰਡ ਹੈ, ਅੰਮ੍ਰਿਤਸਰ ਦੇ ਨੇੜੇ, ਸ਼ਾਬਾਜ਼ਪੁਰ।' ਇਥੇ ਭਾਈ ਸਮਦ ਜੀ ਤੇ ਉਨ੍ਹਾਂ ਦੇ ਬੇਟੇ ਭਾਈ ਮੂਸਲ ਜੀ ਰਹਿੰਦੇ ਹਨ। ਉਨ੍ਹਾਂ ਨੂੰ ਮਿਲ ਆਓ। ਤੁਹਾਡੀਆਂ ਸਾਰੀਆਂ ਸ਼ੰਕਾਵਾਂ ਮਿੱਟ ਜਾਣਗੀਆਂ।' ਬਾਬਾ ਰਾਮਦੇਵ ਜੀ ਪਿੰਡ ਵਿਚ ਰਾਤੀਂ ਪੁੱਜੇ। ਰਾਤ ਹੀ, ਪਿੰਡ ਵਿਚ ਡਾਕਾ ਪੈ ਗਿਆ, ਭਾਈ ਸਮਦ ਜੀ ਨੇ ਆਪਣੇ ਬੇਟੇ ਮੂਸਲ ਜੀ ਨੂੰ ਪਿੰਡ ਦੀ ਹਿਫ਼ਾਜ਼ਤ ਵਾਸਤੇ ਭੇਜਿਆ, ਉਥੇ ਗੋਲੀ ਚੱਲ ਗਈ, ਮੂਸਲ ਜੀ ਨੂੰ ਗੋਲੀ ਛਾਤੀ ਵਿਚ ਲੱਗੀ, ਉਹ ਥਾਂ 'ਤੇ ਹੀ ਗੁਜ਼ਰ ਗਏ। ਉਨ੍ਹਾਂ ਦਾ ਸਰੀਰ ਚਿਖਾ 'ਤੇ ਰੱਖ ਕੇ ਸਸਕਾਰ ਕਰ ਦਿੱਤਾ ਗਿਆ। ਸਮਦ ਜੀ ਜਦ ਘਰ ਵਾਪਸ ਆਏ, ਉਨ੍ਹਾਂ ਵਿਚ ਕੋਈ ਤਬਦੀਲੀ ਨਾ ਦੇਖ ਰਾਮਦੇਵ ਜੀ ਪੁੱਛਣ ਲੱਗੇ, ਤੁਹਾਡੇ 'ਤੇ ਕੋਈ ਅਸਰ ਨਹੀਂ ਹੋਇਆ, ਤੁਹਾਡਾ ਬੇਟਾ ਚਲਾ ਗਿਆ ਹੈ ਇਸ ਸੰਸਾਰ ਤੋਂ। ਸਮਦ ਜੀ ਕਹਿਣ ਲੱਗੇ, 'ਭਲੇ ਲੋਕ, ਹੈਰਾਨ 'ਤੇ ਇਹ ਹੋਣਾ ਚਾਹੀਦਾ ਹੈ ਕਿ ਇਹ ਸਰੀਰ ਕਿਵੇਂ ਤੁਰ ਰਿਹਾ ਹੈ, ਇਸ ਦੇ ਜਾਣ 'ਤੇ ਕਾਹਦੀ ਹੈਰਾਨੀ। ਹੈਰਾਨੀ ਤਾਂ ਇਸ ਗੱਲ ਦੀ ਹੋਣੀ ਚਾਹੀਦੀ ਹੈ ਕਿ ਇਹ ਪੰਜ ਵਿਰੋਧੀ ਤੱਤ ਆਪਸ ਵਿਚ ਕਿੰਝ ਇਕੱਠੇ ਹੋ ਕੇ ਤੁਰ ਰਹੇ ਹਨ ਜਿਨ੍ਹਾਂ ਦਾ ਆਪਸ ਵਿਚ ਕੋਈ ਸੰਬੰਧ ਨਹੀਂ ਹੈ, ਕਿਸ ਤਰ੍ਹਾਂ ਜੁੜ ਕੇ ਤੁਰ ਰਹੇ ਹਨ। ਜੇ ਇਹ ਉਖੜ ਗਏ ਤੇ ਫਿਰ ਕਿਸ ਗੱਲ ਦਾ ਸਾਨੂੰ ਮਨ ਅੰਦਰ ਦੁਖ, ਝੋਰਾ। ਕਿਉਂਕਿ ਗੁਰੂ ਕੋਲੋਂ ਤੇ ਅਸੀਂ ਕੁਝ ਨਹੀਂ ਮੰਗਦੇ, ਸਿਵਾਏ ਇਸ ਗੱਲ ਤੋਂ ਕਿ ਦਿੱਤਾ ਹਰ ਸੁਆਸ, ਤੇਰੀ ਖੁਸ਼ੀ ਤੇ ਭਾਣੇ, ਤੇਰੀ ਰਜ਼ਾ ਵਿਚ ਹੋਵੇ। ਇਸ ਲਈ ਅਸੀਂ ਅਰਦਾਸ ਵੀ ਇਹੀ ਕਰਦੇ ਹਾਂ। ਸਾਨੂੰ ਰਜ਼ਾ ਵਿਚ ਰਹਿਣ ਦੀ ਜਾਚ ਬਖ਼ਸ਼ੀਂ। ਉਸ ਜਿਸ ਜੀਅ ਨੂੰ ਆਪਣੇ ਚਰਨਾਂ ਵਿਚ ਬੁਲਾਇਆ ਹੈ। ਉਸ ਦੇ ਨਾਲ ਉਹੀ ਜਾਣਾ ਹੈ ਜੋ ਉਸਨੇ ਆਪਣੇ ਜੀਵਨ ਵਿਚ ਕੀਤਾ ਹੈ। ਉਸ ਪ੍ਰਾਣੀ ਦੇ ਖਾਤੇ ਵਿਚੋਂ ਕੋਈ ਚੀਜ਼ ਹੁਣ ਜਮ੍ਹਾਂ ਨਹੀਂ ਹੋਣੀ, ਨਾ ਕਿਸੇ ਨੇ ਕੱਢਣੀ ਹੈ। ਜੋ ਉਸਨੇ ਜ਼ਿੰਦਗੀ ਅੰਦਰ ਕਮਾਇਆ ਹੈ, ਉਹੀ ਵਾਹਿਗੁਰੂ ਕੋਲ ਪ੍ਰਵਾਨ ਹੈ। ਇਸ ਕਰਕੇ ਸਾਹਿਬ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਸਮਝਾਇਆ, ਜਦ ਉਨ੍ਹਾਂ ਦੇ ਘਰ ਤਿੰਨ ਦਿਨਾਂ ਦੇ ਅੰਦਰ ਪੰਜ ਮੌਤਾਂ ਹੋ ਗਈਆਂ। ਪਹਿਲਾਂ ਘਰਵਾਲੀ ਗੁਜ਼ਰ ਗਈ, ਮਾਤਾ ਦਮੋਦਰੀ ਜੀ, ਦਮੋਦਰੀ ਜੀ ਦਾ ਸਸਕਾਰ ਪਏ ਕਰਦੇ ਨੇ, ਦਮੋਦਰੀ ਦੇ ਪਿਤਾ ਜੀ ਗੁਜ਼ਰ ਗਏ। ਮਹਾਰਾਜ ਦੇ ਸਹੁਰਾ ਸਾਹਿਬ ਗੁਜ਼ਰ ਗਏ। ਅਜੇ ਸਹੁਰਾ ਸਾਹਿਬ ਦਾ ਸਸਕਾਰ ਕੀਤਾ ਹੀ ਹੈ, ਸੱਸ ਗੁਜ਼ਰ ਗਈ। ਸੱਸ ਦਾ ਸੱਸਕਾਰ ਕਰਕੇ ਮੁੜੇ ਹਨ ਤੇ ਇਤਿਹਾਸ ਵਿਚ ਲਿਖਿਆ ਹੈ, ਆਪ ਜੀ ਦੀ ਸਾਲੀ ਰਾਮੋ ਜੀ ਗੁਜ਼ਰ ਗਈ। ਰਾਮੋ ਜੀ ਦਾ ਸਸਕਾਰ ਕੀਤਾ ਹੀ ਨੇ ਤੇ ਆਪ ਜੀ ਦਾ ਸਭ ਤੋਂ ਪਿਆਰਾ ਸਾਂਢੂ ਭਾਈ ਸਾਈਂਦਾਸ ਜੀ ਗੁਜ਼ਰ ਗਿਆ। ਪੰਜ ਮੌਤਾਂ ਜਿਸ ਵੇਲੇ ਆਪ ਜੀ ਦੇ ਸਾਹਮਣੇ ਹੋਈਆਂ, ਆਪ ਜੀ ਦਾ ਆ ਕੇ ਪੁੱਛਣਾ ਕੁਦਰਤੀ ਹੀ ਸੀ ਮਹਾਰਾਜ ਨੂੰ, ਆਪ ਜੀ ਨੂੰ ਕਿੰਨੀ ਸੱਟ ਵੱਜੀ ਸੀ, ਉਸ ਵੇਲੇ ਆਪ ਜੀ ਦੇ ਮੂੰਹ ਵਿਚੋਂ ਜੋ ਤੁਕ

ਨਿਕਲੀ ਉਹ ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖੀ ਹੈ। ਆਪ ਜੀ ਨੇ ਫ਼ੁਰਮਾਇਆ :

**"ਬਿਛੜੇ ਤੋ ਸੋਗ ਕਰੇ ਨ ਗਿਆਨੀ"**

ਜਿਸ ਵੇਲੇ ਕੋਈ ਵਿਛੜਦਾ ਹੈ ਜਿਸ ਨੂੰ ਸੂਝ ਹੈ, ਉਹ ਕਦੀ ਸੋਗ ਨਹੀਂ ਕਰੇਗਾ।

**"ਮਿਲਬੇ ਤੋ ਹਰਖੇ ਨ ਪ੍ਰਾਣੀ"**

ਜੇ ਕੋਈ ਚੀਜ਼ ਮਿਲ ਜਾਏ ਤੇ ਉਸ ਵੇਲੇ ਖ਼ੁਸ਼ੀ ਨਾ ਕਰੇ। ਜਦ ਆਪ ਜੀ ਦਾ ਬਹੁਤ ਪਿਆਰਾ ਬੇਟਾ ਅਟੱਲ ਰਾਏ ਗੁਜ਼ਰ ਗਿਆ, ਇਕ ਇਹ ਗੱਲ ਇਤਿਹਾਸ ਵਿਚ ਬੜੀ ਸਾਂਭੀ ਹੋਈ ਹੈ। ਉਹ ਗੁਜ਼ਰਿਆ ਕਿਸ ਤਰ੍ਹਾਂ। ਦੱਸਿਆ ਜਾਂਦਾ ਹੈ, ਉਹ ਰੱਬ ਦਾ ਸ਼ਰੀਕ ਬਣ ਗਿਆ ਸੀ। ਹੁਣ ਵੀ ਬੜੇ ਸ਼ਰੀਕ ਪੈਦਾ ਹੋ ਜਾਂਦੇ ਹਨ। ਗੱਲ ਇਤਨੀ ਕੁ ਸੀ, ਅਟੱਲ ਰਾਏ ਛੋਟੇ ਜਿਹੇ ਸਨ। ਆਪਣੇ ਹਾਣੀਆਂ ਨਾਲ ਖੇਡ ਰਹੇ ਸੀ ਜਦ ਇਕ ਹਾਣੀ ਦੀ ਵਾਰੀ ਆਈ, ਜਿਸ ਦਾ ਨਾਂ ਮੋਹਨ ਸੀ, ਤਾਂ ਖੇਡ ਸਮਾਪਤ ਕਰਨ ਦਾ ਸਮਾਂ ਹੋ ਗਿਆ। ਸਭ ਆਪਣੇ ਘਰਾਂ ਨੂੰ ਮੁੜ ਗਏ। ਅਗਲੇ ਦਿਨ ਜਿਸ ਹਾਣੀ ਦੀ ਵਾਰੀ ਆਈ ਜਿਸ ਦਾ ਨਾਂ ਮੋਹਨ ਸੀ, ਉਹ ਨਾ ਆਇਆ, ਬਾਕੀ ਸਭ ਆ ਗਏ ਤਾਂ ਬਾਬਾ ਅਟੱਲ ਰਾਏ ਜੀ ਨੇ ਪੁੱਛਿਆ, ਆਇਆ ਨਹੀਂ ਮੋਹਨ। ਸਭ ਨੇ ਦੱਸਿਆ, ਉਸਦੀ ਰਾਤ ਨੂੰ ਮੌਤ ਹੋ ਗਈ ਹੈ। ਬਾਬਾ ਅਟੱਲ ਰਾਏ ਜੀ ਕਹਿੰਦੇ, 'ਨਹੀਂ, ਉਹ ਬਹਾਨਾ ਪਿਆ ਕਰਦਾ ਹੈ। ਕਿਉਂਕਿ ਉਸ ਨੇ ਵਾਰੀ ਦੇਣੀ ਸੀ ਨਾ, ਇਸ ਕਾਰਨ ਨਹੀਂ ਆਇਆ। ਉਨ੍ਹਾਂ ਦੇ ਹੱਥ ਵਿਚ ਜਿਹੜਾ ਡੰਡਾ ਸੀ, ਉਹ ਨਾਲ ਲੈ ਕੇ ਉਸ ਦੇ ਘਰ ਗਏ ਤੇ ਲਗਾ ਕੇ ਉਸ ਨੂੰ ਕਹਿੰਦੇ ਨੇ, 'ਉਠ ਮੋਹਨ'। ਮੋਹਨ ਉਠ ਖਲੋਤਾ। ਸਾਰੇ ਸ਼ਹਿਰ ਅੰਮ੍ਰਿਤਸਰ ਵਿਚ ਰੌਲਾ ਪੈ ਗਿਆ, ਜਿਹੋ ਜਿਹਾ ਪਿਉ, ਉਹੋ ਜਿਹਾ ਪੁੱਤਰ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੰਨਾਂ ਵਿਚ ਵੀ ਜਦ ਇਹ ਆਵਾਜ਼ ਪਈ ਤੇ ਕਹਿਣ ਲੱਗੇ, 'ਕਿਹੜਾ ਰੱਬ ਦਾ ਸ਼ਰੀਕ ਜੋ ਮੇਰੇ ਘਰ ਪੈਦਾ ਹੋ ਗਿਆ'। ਬੱਸ ਉਹ ਰੱਬ ਦਾ ਸ਼ਰੀਕ ਹੈ, ਜਿਹੜਾ ਰੱਬ ਦੀ ਰਜ਼ਾ ਵਿਚ ਦਖ਼ਲ ਦਿੰਦਾ ਹੈ। ਗੁਰੂ ਸਾਹਿਬਾਨ ਦਾ ਇਤਨਾ ਕਹਿਣਾ ਸੀ, ਬਾਬਾ ਅਟੱਲ ਰਾਏ ਜੀ ਨੂੰ ਵੀ ਸੂਝ ਸੀ, ਉਹ ਆਪ ਲੇਟ ਗਏ, ਸਿਰ 'ਤੇ ਚਾਦਰ ਕਰ ਲਈ, ਸੁਆਸ ਚੜ੍ਹਾ ਗਏ, ਖ਼ਤਮ ਹੋ ਗਏ। ਹੁਣ ਲੋਕਾਂ ਵਿਚ ਚਰਚਾ ਸ਼ੁਰੂ ਹੋ ਗਈ, ਸਾਂਵੂੰ ਸਾਈਂਦਾਸ ਜੀ ਵੀ ਆਏ ਤੇ ਗੁਰੂ ਸਾਹਿਬਾਨ ਨੂੰ ਪੁੱਛਦੇ ਨੇ, 'ਪਿਤਾ ਤੁਹਾਨੂੰ ਕੁਝ ਨਹੀਂ ਹੋਇਆ, ਆਪ ਜੀ ਦਾ ਸਭ ਤੋਂ ਪਿਆਰਾ ਬੇਟਾ ਚਲਾ ਗਿਆ ਤੇ ਗੁਰੂ ਹਰਿਗੋਬਿੰਦ ਪਾਤਸ਼ਾਹ ਕਹਿੰਦੇ ਨੇ, 'ਸਾਈਂਦਾਸ ਜ਼ਮੀਨ ਉੱਤੇ ਇਕ ਲਕੀਰ ਪਾ।' ਉਸ ਨੇ ਲਕੀਰ ਪਾ ਦਿੱਤੀ। ਫਿਰ ਕਹਿੰਦੇ ਨੇ ਸਾਈਂਦਾਸ ਨੂੰ, ਇਸ ਨੂੰ ਮਿਟਾ ਦੇ, ਉਸ ਨੇ ਫਿਰ ਹੁਕਮ ਮੁਤਾਬਕ ਮਿਟਾ ਦਿੱਤੀ। ਹੁਣ ਪੁੱਛਦੇਂ ਨੇ ਸਾਈਂਦਾਸ ਕੋਲੋਂ, 'ਸੱਚੀ ਦੱਸੀਂ, ਤੈਨੂੰ ਜ਼ਮੀਨ ਤੇ ਲਕੀਰ ਪਾਣ ਦੀ ਕੋਈ ਖ਼ੁਸ਼ੀ ਹੈ?' ਉਹ ਕਹਿਣ ਲੱਗਾ, 'ਮਹਾਰਾਜ! ਕਾਹਦੀ ਖੁਸ਼ੀ, ਤੁਸੀਂ ਹੁਕਮ ਕੀਤਾ, ਮੈਂ ਪਾ ਦਿੱਤੀ।" ਫਿਰ ਪੁੱਛਦੇ ਨੇ, ਤੈਨੂੰ ਇਸ ਲਕੀਰ ਨੂੰ ਮਿਟਾਣ ਦਾ ਕੋਈ ਗ਼ਮ ਹੋਇਆ ਹੈ?' ਕਹਿੰਦੇ ਨੇ, 'ਕਾਹਦਾ ਅਫ਼ਸੋਸ, ਤੁਸੀਂ ਆਗਿਆ ਦਿੱਤੀ, ਮੈਂ ਮੇਟ ਦਿੱਤੀ।' ਫਿਰ ਕਹਿੰਦੇ ਨੇ, 'ਕਦੀ ਬ੍ਰਹਿਮੰਡ ਦਾ ਨਕਸ਼ਾ ਦੇਖੀਂ, ਇਸ ਬ੍ਰਹਿਮੰਡ 'ਤੇ ਅਟੱਲ ਰਾਏ ਸ਼ਾਇਦ ਇਕ ਲਕੀਰ ਦੀ ਨਿਆਈਂ ਵੀ ਨਹੀਂ ਸੀ। ਅਸੀਂ ਸਭ ਸੰਸਾਰ ਉੱਤੇ ਉਸਦੀਆਂ ਲਕੀਰਾਂ ਦੀ ਨਿਆਈਂ ਹਾਂ, ਆਪੇ ਪਾਂਦਾ ਹੈ, ਆਪੇ ਮੇਟ ਦੇਂਦਾ ਹੈ। ਜੋ ਵੀ ਉਸ ਨੇ ਸੁਆਸ ਦਿੱਤੇ

ਹਨ, ਉਸ ਨੂੰ ਜ਼ਾਇਆ ਨਹੀਂ ਕਰਨਾ। ਮੇਰੇ ਸ਼ਾਹ ਨੇ ਜੋ ਮੈਨੂੰ ਸੁਆਸਾਂ ਦੀ ਪੂੰਜੀ ਬਖ਼ਸ਼ੀ ਹੈ, ਮੈਂ ਉਸਦਾ ਗ਼ਲਤ ਪ੍ਰਯੋਗ ਨਹੀਂ ਕਰਨਾ। ਉਸ ਨੂੰ ਜੋ ਸਫ਼ਲ ਕਰ ਗਿਆ ਉਹੀ ਗੁਰੂ ਪ੍ਰਵਾਨ। ਜਿਸ ਨੇ ਸਾਰੀ ਜ਼ਿੰਦਗੀ ਕਿਸੇ ਦਾ ਦਿਲ ਨਹੀਂ ਦੁਖਾਇਆ, ਕਿਸੇ ਦਾ ਦੇਣਾ ਨਹੀਂ ਹੈ, ਉਹ ਫਿਰ ਇਨਸਾਨ ਸੁਖੀ ਗਿਐ, ਸ਼ਾਂਤੀ ਨਾਲ ਗਿਐ, ਸੰਜਮ ਵਿਚ ਗਿਐ।

ਇਕ ਵਾਰੀ ਦਾ ਜ਼ਿਕਰ ਐ, ਮਹਾਰਾਜ ਜੀ ਨੂੰ ਪਤਾ ਲੱਗਾ, ਇਕ ਸਿੱਖ ਗੁਜ਼ਰ ਗਿਐ ਤੇ ਉਸਦਾ ਸਸਕਾਰ ਕਰਨ ਲਈ ਲੈ ਜਾ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਬਰ ਸੁਣੀ, ਛੇਤੀ-ਛੇਤੀ ਘੋੜਾ ਦੌੜਾ ਕੇ ਉਥੇ ਪੁੱਜ ਗਏ। ਸਿੱਖ ਕਹਿਣ ਲੱਗੇ, 'ਮਹਾਰਾਜ ਤੁਹਾਡੀ ਕੋਈ ਆਉਣ ਦੀ ਲੋੜ ਨਹੀਂ ਸੀ। ਅਸਾਂ ਸਸਕਾਰ ਕਰ ਦੇਣਾ ਸੀ।' ਮਹਾਰਾਜ ਕਹਿਣ ਲੱਗੇ, 'ਨਹੀਂ, ਮੇਰਾ ਆਉਣਾ ਇੱਥੇ ਜ਼ਰੂਰੀ ਸੀ ਕਿਉਂਕਿ ਇਹ ਸਿੱਖ ਸਾਰੀ ਜ਼ਿੰਦਗੀ ਅਨੰਦਪੁਰ ਦੇ ਚੁਰਾਹੇ 'ਤੇ ਬੈਠ ਕੇ ਲੋਕਾਂ ਦੀਆਂ ਪਿਆਰ ਨਾਲ ਬਗ਼ੈਰ ਪੈਸੇ ਤੋਂ ਜੁੱਤੀਆਂ ਗੰਢਦਾ ਰਿਹਾ ਹੈ, ਜਿਹੜੇ ਇਤਨੀ ਦੂਰੋਂ ਚੱਲ ਕੇ ਆਉਂਦੇ ਸਨ। ਉਨ੍ਹਾਂ ਦੀਆਂ ਜੁੱਤੀਆਂ ਟੁੱਟ ਜਾਂਦੀਆਂ ਸਨ, ਘੱਸ ਜਾਂਦੀਆਂ ਸਨ। ਸਾਰੀ ਜ਼ਿੰਦਗੀ ਇਹ ਇਸ ਨਿਮ੍ਰਤਾ ਵਿਚ ਰਿਹਾ ਹੈ ਤੇ ਕੀ ਮੈਂ ਇਸ ਦੇ ਸਸਕਾਰ ਵਿਚ ਸ਼ਾਮਿਲ ਨਾ ਹੋਵਾਂ।' ਫਿਰ ਮਹਾਰਾਜ ਨੇ ਉਸ ਸਿੱਖ ਦੇ ਮੂੰਹ ਤੋਂ ਕੱਪੜਾ ਉਤਾਰਿਆ ਤੇ ਕਹਿਣ ਲੱਗੇ, 'ਜਾ ਸਿੱਖਾ, ਇਥੇ ਵੀ ਤੇਰੀ ਪੱਤ ਰਹੀ ਹੈ, ਅੱਗੇ ਵੀ ਤੇਰੀ ਪੱਤ ਰਵ੍ਹੇਗੀ', ਕਿਤਨਾ ਕਲਗੀਧਰ ਪਾਤਸ਼ਾਹ ਨੇ ਮਾਣ ਦਿੱਤਾ। ਜਿਨ੍ਹਾਂ ਨੇ ਸੱਚ ਵਿਚ ਜ਼ਿੰਦਗੀ ਗੁਜ਼ਾਰੀ ਹੈ, ਉਨ੍ਹਾਂ ਦੇ ਸੁਆਸ ਵੀ ਸੁਖਾਲੇ ਹੋ ਜਾਂਦੇ ਹਨ। ਸਿੱਖੀ ਵਿਚ ਜੀਵਨ ਜੀਊਣ ਵਾਲੇ ਦੀ ਆਤਮਾ ਉੱਡ ਕੇ ਆਪ ਸਚਖੰਡ ਵਿਚ ਚਲੀ ਜਾਂਦੀ ਹੈ, ਫੇਰਿਆਂ ਵਿਚ ਨਹੀਂ ਪੈਂਦੀ। ਇਸ ਕਰਕੇ ਜਦੋਂ ਸਿੱਖ ਦਾ ਸਸਕਾਰ ਹੋ ਜਾਏ, ਕੋਈ ਰਾਖ ਨਹੀਂ ਫਰੋਲਣਗੇ, ਕੋਈ ਹੱਡੀ ਨਹੀਂ ਫਰੋਲਣੀ, ਇਕੱਠੀਆਂ ਕਰਕੇ ਇਹ ਰਹਿਤ ਮਰਯਾਦਾ ਵਿਚ ਲਿਖਿਐ ਜੋ ਨੇੜੇ ਦਰਿਆ ਹੈ, ਦਰਿਆ ਵਿਚ ਪਾ ਦਿਉ। ਜੇ ਨੇੜੇ ਨਦੀ ਹੈ, ਨਦੀ ਵਿਚ ਪਾ ਦਿਉ, ਜੇ ਨਾ ਨੇੜੇ ਦਰਿਆ ਹੈ ਨਾ ਨਦੀ ਹੈ, ਇਕ ਟੋਆ ਡੂੰਘਾ ਕਰਕੇ ਉੱਥੇ ਦਬ ਦਿਉ ਕਿਉਂਕਿ ਉਸ ਦੇਹੀ ਦੀ ਮੜ੍ਹੋਲੀ ਨੂੰ ਸਤਿਕਾਰ ਨਾਲ ਰੱਖਣੇ, ਕਿਸੇ ਨੇ ਕੀਰਤਪੁਰ, ਕਿਸੇ ਨੇ ਗੰਗਾ ਵਿਚ ਜਾਂ ਕਿਸੇ ਨੇ ਹੋਰ ਥਾਂ 'ਤੇ ਜਾਣਾ ਹੈ, ਇਹ ਉਸ ਦੇ ਮਨ ਵਿਚ ਖਿਆਲ ਨਹੀਂ ਆਉਣਾ ਚਾਹੀਦਾ। ਇਹ ਹੁਣ ਅਸੀਂ ਸਖ਼ਤੀ ਨਾਲ ਕਹਿ ਰਹੇ ਹਾਂ ਕਿ ਕਦੀ ਕੋਈ ਇਹ ਮਨ ਵਿਚ ਨਾ ਲਿਆਵੇ ਕਿ ਕੀਰਤਪੁਰ ਵਿਚ ਜਾ ਕੇ ਪਾਣੀ ਹੈ ਜਾਂ ਕਿਸੇ ਹੋਰ ਥਾਂ 'ਤੇ ਪਾਣੀ ਏ। ਰਹਿਤ ਮਰਯਾਦਾ ਵਿਚ ਬੜਾ ਸਾਫ਼ ਲਿਖਿਐ, ਫਿਰ ਵੀ ਕੋਈ ਮਨਮਤਿ ਕਰੇ, ਉਹਨੂੰ ਤੁਸੀਂ ਕਹਿੰਦੇ ਰਹੋ, ਟੋਕਦੇ ਰਹੋ, ਹਾਂ ਕੋਈ ਅਨੰਦਪੁਰ ਸਾਹਿਬ ਦੇ ਨੇੜੇ ਵਾਲਾ ਪਾ ਦੇਵੇ, ਕੀਰਤਪੁਰ ਵਾਲਾ ਪਾ ਦੇਵੇ ਤਾਂ ਕੋਈ ਹਰਜ ਨਹੀਂ, ਲੇਕਿਨ ਤੁਸੀਂ ਉਚੇਚੇ ਤੌਰ 'ਤੇ ਜਾਓ, ਇਹ ਬਿਲਕੁਲ ਗ਼ਲਤ ਹੈ, ਠੀਕ ਨਹੀਂ ਹੈ। ਫਿਰ ਜਿਹੜੇ ਅਖੰਡ ਪਾਠ ਸਾਹਿਬ ਰੱਖੇ ਹੋਏ ਹਨ, ਉਸ ਦੇ ਭੋਗ ਦਾ ਦਿਨ ਵੀ ਨੀਅਤ ਕਰਨਾ ਹੈ, ਇਹ ਤੁਹਾਡੀ ਆਪਣੀ ਮਰਜ਼ੀ 'ਤੇ ਹੈ, ਕੋਈ ਦਿਨ ਨੀਅਤ ਨਹੀਂ ਹੈ, ਦਸਵਾਂ ਕਰੋ, ਨਾਵਾਂ ਕਰੋ, ਅੱਠਵਾਂ ਕਰੋ, ਸਹੂਲਤ ਦੇਖਣੀ, ਜਿਹੜੇ ਆਏ ਹੋਏ ਨੇ ਉਨ੍ਹਾਂ ਦੀ। ਆਪ ਸਹਿਜ ਪਾਠ ਰੱਖ ਲਵੋ ਤੇ ਚੰਗਾ, ਅਖੰਡ ਪਾਠ ਹੋ ਜਾਏ ਤੇ ਹੋਰ ਅੱਛਾ, ਫਿਰ ਅਰਦਾਸ ਕਰਨੀ, ਉਸ ਵੇਲੇ ਇਹ ਆਖਣਾ, 'ਵਾਹਿਗੁਰੂ, ਇਹ

ਸਿੱਖ ਜਿਹੜਾ ਇਨਸਾਨੀ ਜਾਮੇ ਵਿਚ ਆਇਆ ਸੀ, ਆਪ ਜੀ ਦੀ ਰਹਿਮਤ ਨਾਲ ਇਥੇ ਰਿਹੈ, ਭੁੱਲਾਂ ਦੀ ਤੁਸੀਂ ਖ਼ਿਮਾ ਕਰਨੀ, ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣਾ। ਸਾਨੂੰ ਸਾਰਿਆਂ ਨੂੰ, ਦੋਸਤਾਂ, ਸੰਬੰਧੀਆਂ, ਰਿਸ਼ਤੇਦਾਰਾਂ ਨੂੰ ਭਾਣੇ ਵਿਚ ਰਹਿਣ ਦੀ ਜਾਚ ਸਿਖਾਣੀ। ਕੋਈ ਮੰਜਾ, ਬਿਸਤਰਾ ਗੁਰੂ ਦੇ ਹਜ਼ੂਰ ਨਹੀਂ ਰੱਖਣਾ। ਅਗਰ ਗੁਰਦੁਆਰੇ ਦੇਣਾ ਹੈ ਤਾਂ ਪਹਿਲਾਂ ਦੇ ਦਿਉ, ਪਿੱਛੋਂ ਦੇ ਦਿਉ। ਉਸ ਵੇਲੇ ਗੁਰੂ ਗਰੰਥ ਸਾਹਿਬ ਅੱਗੇ ਰੱਖਣਾ ਗ਼ਲਤ ਹੈ ਕਿਉਂਕਿ ਸਿੱਖ ਦੀ ਆਤਮਾ ਉੱਡੀ, ਸਿੱਧੀ ਵਾਹਿਗੁਰੂ ਦੇ ਚਰਨਾਂ ਵਿਚ ਜਾ ਬਿਰਾਜੀ। ਕਿੰਨੀ ਆਸਾਨ ਮਰਯਾਦਾ ਗੁਰੂ ਨੇ ਸਾਨੂੰ ਸਿਖਾਈ ਹੈ। ਹੁਣ ਦੱਸੋ ਇਹੋ ਜਿਹੀ ਮਰਯਾਦਾ 'ਤੇ ਪਹਿਰਾ ਦੇਣਾ ਕੋਈ ਮੁਸ਼ਕਲ ਹੈ। ਇਹੀ ਪਿਤਾ ਸਾਨੂੰ ਕਹਿੰਦੇ ਹਨ, 'ਜੋ ਉਸ ਮਾਲਕ ਨੇ ਸੁਆਸ ਦਿੱਤੇ ਹਨ, ਜੋ ਉਸ ਨੂੰ ਸਫ਼ਲ ਕਰ ਗਿਆ ਹੈ, ਉਹੀ ਗੁਰੂ ਚਰਨਾਂ ਵਿਚ ਰਵ੍ਹੇਗਾ, ਆਪਣੇ ਜੀਵਨ ਵਿਚ ਕੁਝ ਕੁ ਸਮਾਂ ਕੱਢ ਕੇ ਉਸ ਗੁਰੂ ਨੂੰ ਦੇ ਦਿਉ, ਐਸਾ ਸੁਆਦ ਆਏਗਾ। ਗੁਰੂ ਕੋਲ ਪੂੰਜੀ ਇਕੱਠੀ ਹੋ ਜਾਏਗੀ। ਜਿਸ ਵੇਲੇ ਗੁਰੂ ਲੇਖੇ ਦਾ ਹਿਸਾਬ ਕਰੇਗਾ ਸਾਡੇ ਖਾਤੇ ਵਿਚ ਬਹੁਤ ਕੁਝ ਨਿਕਲੇਗਾ। ਸੰਸਾਰ ਵਿਚ ਰਹਿੰਦਿਆਂ, ਮਨ ਦੀਆਂ ਘੜੀਆਂ ਨੂੰ ਹਿਲਾਓ, ਗੁਰੂ ਵੱਲ ਲੈ ਜਾਓ, ਆਲਸ ਛੱਡੋ।'

**"ਵੰਞੁ ਮੇਰੇ ਆਲਸਾ, ਹਰਿ ਪਾਸ ਬੇਨੰਤੀ"**

ਐਸਾ ਕੋਈ ਇਨਸਾਨ ਨਹੀਂ ਹੈ ਜਿਸ ਨੂੰ ਅੰਮ੍ਰਿਤ ਵੇਲੇ ਜਾਗ ਨਾ ਆਉਂਦੀ ਹੋਵੇ, ਆਉਂਦੀ ਜ਼ਰੂਰ ਹੈ ਜਾਗ, ਪਰ ਮਨੁੱਖ ਚਾਦਰ ਤਾਣ ਕੇ ਸੌਂ ਜਾਂਦਾ ਹੈ ਕਿਉਂਕਿ ਨਾਲ ਅਨੰਦ ਵੀ ਹੁੰਦਾ ਹੈ। ਇਹ ਭਾਈ ਨੰਦ ਲਾਲ ਜੀ ਦੀ ਤੁਕ ਹੈ, 'ਮੈਨੂੰ ਰੋਜ਼ ਕਹਿੰਦਾ ਹੈ, ਇਹ ਮਨੁੱਖ, ਵਾਹਿਗੁਰੂ ਨਹੀਂ ਮਿਲਦਾ, ਵਾਹਿਗੁਰੂ ਨੂੰ ਮਿਲਾ, ਭਟਕਦਾ ਫਿਰਦਾ ਹੈ। ਆ ਤੈਨੂੰ ਦੱਸਾਂ, ਵਾਹਿਗੁਰੂ ਮਿਲਣ ਦਾ ਛੋਟਾ ਜਿਹਾ ਨੁਸਖ਼ਾ, ਅੰਮ੍ਰਿਤ ਵੇਲੇ ਦੀ ਨੀਂਦ ਹਰਾਮ ਕਰ, ਆਪਣੇ ਮੁੱਖ 'ਤੇ ਦਿੱਤੀ ਚਾਦਰ ਲਾਹ। ਵਾਹਿਗੁਰੂ ਆਪਣਾ ਵੀ ਘੁੰਡ ਲਾਹ ਦੇਵੇਗਾ। ਇਸ ਲਈ ਕੋਈ ਐਸਾ ਢੰਗ ਆਪ ਢੂੰਡੋ, ਵਾਹਿਗੁਰੂ ਤੁਹਾਡੇ ਨੇੜੇ ਹੋ ਜਾਏ।

ਇਕ ਇਹ ਵੀ ਗੱਲ ਕਿਸੇ ਨੇ ਗੁਰੂ ਅਮਰਦਾਸ ਪਾਤਸ਼ਾਹ ਕੋਲੋਂ ਪੁੱਛੀ ਸੀ, 'ਪਾਤਸ਼ਾਹ ਇਹ ਵੀ ਕਦੀ ਹੋ ਸਕਦਾ ਹੈ, 15-20 ਮਿੰਟ ਗੁਰਦੁਆਰੇ ਜਪੁਜੀ ਸਾਹਿਬ ਪੜ੍ਹਨ ਨਾਲ ਜਾਂ ਕੀਰਤਨ ਸੁਣਨ ਨਾਲ ਦਿਹਾੜੀ ਠੀਕ ਗੁਜ਼ਰ ਜਾਏ, ਕਿਉਂਕਿ ਦੁਨੀਆਂ ਵਿਚ ਤੇ ਬੜੀ ਖਿਚੋਤਾਣ ਹੈ।' ਮਹਾਰਾਜ ਆਖਦੇ ਹਨ, 'ਕਦੀ ਬੇੜੀ ਦੇਖੀ ਆ ਪਾਣੀ ਵਿਚ ਤੁਰਦਿਆਂ, ਬੇੜੀ ਦੀਆਂ ਨੌਂ ਉਂਗਲਾਂ ਪਾਣੀ ਅੰਦਰ, ਇਕ ਉਂਗਲ ਬਾਹਰ ਹੁੰਦੀ ਹੈ। ਭਾਵ ਨੌਂ ਬਟਾ ਦੱਸ ਹਿੱਸਾ ਜਹਾਜ਼ ਦਾ ਪਾਣੀ ਵਿਚ ਹੁੰਦਾ ਹੈ, ਇਕ ਹਿੱਸਾ ਉੱਤੇ ਹੁੰਦਾ ਹੈ। ਤਾਂ ਹੀ ਉਹ ਸਾਗਰ ਉਤੇ ਠੀਕ ਚੱਲ ਸਕਦੀ ਹੈ, ਡੁਬਦੀ ਨਹੀਂ, ਤਰਦੀ ਰਹਿੰਦੀ ਹੈ। ਮਨੁੱਖ ਵੀ ਜਿਸਨੇ 10 ਮਿੰਟ, ਆਪਣੀ ਜ਼ਿੰਦਗੀ ਦੇ ਸਮੁੰਦਰੀ ਜਹਾਜ਼ ਨੂੰ ਸੰਸਾਰੀ ਸਮੁੰਦਰ ਵਿਚੋਂ ਉੱਚੇ ਕਰ ਲਏ, ਉਸਦਾ ਜਹਾਜ਼ ਪਾਰ ਹੋ ਜਾਏਗਾ। ਇਸ ਲਈ ਸਮੇਂ ਨੂੰ ਵਰਤੀਏ, ਗੁਰੂ ਮਿਹਰ ਕਰੇਗਾ। ਜੋ ਗੱਲ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਨੂਰਜਹਾਂ ਨੂੰ ਕਹੀ ਸੀ, ਉਹੀ ਸਾਰੇ ਜੀਵਨ ਦਾ ਤੱਤ ਹੈ। ਨੂਰਜਹਾਂ ਜਦ ਪਾਤਸ਼ਾਹ ਦੇ ਦਰਸ਼ਨਾਂ ਨੂੰ ਆਈ, ਉਸਨੇ ਕਾਫੀ ਸ਼ਿੰਗਾਰ ਵੀ ਕੀਤੇ ਹੋਏ ਸਨ, ਚਿਹਰਾ ਵੀ ਉਸਦਾ ਚੰਨ ਵਾਂਗੂ ਚਮਕਦਾ ਪਿਆ ਸੀ ਪਰ ਗੁਰੂ ਜੀ ਦੇ ਕ੍ਰੋੜਾਂ ਸੂਰਜ ਵਰਗੇ ਪ੍ਰਕਾਸ਼ ਸਾਹਮਣੇ ਚੰਨ ਵਿਚਾਰੇ

ਦੀ ਹੋਂਦ ਕੀ ਕਰ ਸਕਦੀ ਸੀ ? ਉਸਦੇ ਇਸ ਸ਼ਿੰਗਾਰ ਨੂੰ ਦੇਖ ਮਹਾਰਾਜ ਨੇ ਕਿਹਾ, "ਬੇਟੀ ਜੇ ਸਦਾ ਕਾਇਮ ਰਹਿਣ ਵਾਲੇ ਅੱਲਾਹ ਦੀ ਯਾਦ ਵਾਲਾ, ਨਾ ਵਿਸਰਨ ਵਾਲਾ ਸ਼ਿੰਗਾਰ ਕਰ ਲਵੇਂ ਤਾਂ ਖੁਦਾ ਨੂੰ ਪਾ ਲਵੇਂ।" ਉਸਨੂੰ ਲੱਜਾ ਆਈ। ਨੂਰਜਹਾਂ ਨੇ ਜਦੋਂ ਪੁੱਛ ਹੀ ਲਿਆ ਕਿ ਇਤਨਾ ਕਾਬੂ ਆਪਣੇ 'ਤੇ ਤੁਸੀਂ ਕਿਵੇਂ ਪਾਇਆ ਹੋਇਆ ਹੈ ? ਜੋ ਮੈਂ ਸਮਝਦਾਂ ਗੁਰੂ ਪਾਤਸ਼ਾਹ ਨੇ ਨੂਰਜਹਾਂ ਨੂੰ ਕਿਹਾ, ਉਹੀ ਸਾਡੇ ਸਾਰਿਆਂ ਦੇ ਜੀਵਨ ਦਾ ਤੱਤ ਹੋਣਾ ਚਾਹੀਦਾ ਹੈ। ਮਹਾਰਾਜ ਜੀ ਨੇ ਫ਼ਰਮਾਇਆ, "ਦੋ ਚੀਜ਼ਾਂ ਕਦੀ ਨਾ ਭੁੱਲੋ, ਇਕ ਵਾਹਿਗੁਰੂ ਅਤੇ ਦੂਜੀ ਮੌਤ।"

ਵਾਹਿਗੁਰੂ ਜੀ ਕਾ ਖ਼ਾਲਸਾ॥<br>ਵਾਹਿਗੁਰੂ ਜੀ ਕੀ ਫ਼ਤਹਿ॥

